

੧ੴ ਸਤਿਗੁਰ ਪ੍ਰਸਾਦਿ ॥



# ਗੁਰਮਤ ਮਾਰਤੰਡ

## ਭਾਗ ਦੂਜਾ





ਰਚਿਤ

ਭਾਈ ਸਾਹਿਬ ਭਾਈ ਕਾਨ੍ਹ ਸਿੰਘ ਨਾਭਾ



ਪ੍ਰਕਾਸ਼ਕ

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ,

ਸ੍ਰੀ ਅੰਮ੍ਰਿਤਸਰ ।

ਪ੍ਰਕਾਸ਼ਕ :

ਸਕੱਤਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ,
ਸ੍ਰੀ ਅੰਮ੍ਰਿਤਸਰ ।

| | | | |
|---|---|---|---|
| ਪਹਿਲੀ ਵਾਰ | ਅਕਤੂਬਰ | ੧੯੬੨ | ੨੦੦੦ |
| ਦੂਜੀ ਵਾਰ | ਦਸੰਬਰ | ੧੯੭੮ | ੧੧੦੦ |
| ਤੀਜੀ ਵਾਰ | ਜੂਨ | ੧੯੮੫ | ੨੨੦੦ |
| ਚੌਥੀ ਵਾਰ | ਅਗਸਤ | ੧੯੯੮ | ੫੦੦੦ |

ਛਾਪਣ ਵਾਲੇ :

ਗੋਲਡਨ ਆਫਸੈਟ ਪ੍ਰੈਸ (ਸ਼੍ਰੋਮਣੀ ਗੁ: ਪ੍ਰ: ਕਮੇਟੀ)
ਗੁਰਦੁਆਰਾ ਰਾਮਸਰ ਸਾਹਿਬ, ਸ੍ਰੀ ਅੰਮ੍ਰਿਤਸਰ।

ੴ ਸਤਿਗੁਰ ਪ੍ਰਸਾਦਿ ॥

# ਗੁਰੁਮਤ ਮਾਰਤੰਡ

## ਘਨਾਕਸ਼ਰੀ

ਏਕ ਹੀ ਉਪਾਸਯ ਨਿਰਾਕਾਰ ਗੁਣਾਧਾਰ ਪ੍ਰਭੁ,
ਖੇਲ ਮਾਤ੍ਰ ਕਰੈ ਭਰੈ ਹਰੈ ਜੋਊ ਬ੍ਰਹਮ ਅੰਡ ।
ਤਿਸ ਹੀ ਕੀ ਸੇਵਾ ਸਿਮਰਨ ਉਪਦੇਸ਼ ਦਾਤਾ,
ਜਾਤਿ ਪਾਤਿ ਭੇਦ ਭ੍ਰਮ ਕੋ ਕਰੈਯਾ ਖੰਡ ਖੰਡ ।
ਭ੍ਰਾਤ੍ਰੀ ਭਾਵ, ਸੇਵਾ ਜਥੇਬੰਦੀ ਕੇ ਪ੍ਰਚਾਰਕ ਹੈ,
ਗੁਰੁ ਰੀਤਿ ਪ੍ਰੀਤਿ ਪ੍ਰਦ ਸਤਯਭਾਸ਼ੀ ਹੈ ਉਦੰਡ ।
ਗੁਰੁ ਗਿਰਾ ਕਸ਼ਪੱਟੀ ਗੁਰਮਤ ਪ੍ਰਭਾਕਰ,
ਸੁਧਾਕਰ ਸਾਰ ਯਹ "ਗੁਰੁਮਤ ਮਾਰਤੰਡ" ।

"ਗੁਰੁਮਤ ਮਾਰਤੰਡ" ਵਿੱਚ ਜਿਨ੍ਹਾਂ ਗ੍ਰੰਥਾਂ ਤੋਂ ਹਵਾਲੇ ਲਏ ਗਏ ਹਨ,
ਉਨ੍ਹਾਂ ਦਾ ਅੱਖਰ ਕ੍ਰਮ ਅਨੁਸਾਰ

# ਸੂਚੀ ਪੱਤਰ



✡ ✡ ✡

ੴ ਵਾਹਿਗੁਰੂ ਜੀ ਕੀ ਫ਼ਤਹ ॥

**'ਗੁਰੁਮਤ ਮਾਰਤੰਡ' ਦਾ ਅੱਖਰ ਵਾਰ**

# ਸੂਚੀ ਪੱਤਰ

# ਗੁਰੂ ਗ੍ਰੰਥ ਸਾਹਿਬ ਦਾ ਪਾਠ[੧]

੧. ਪਾਠ ਦਾ ਸੁਰ ਅਤੇ ਉਚਾਰਣ ਸਪਸ਼ਟ ਅਰ ਮਨੋਹਰ ਹੋਵੇ[੨]।

੨. ਮਾਤ੍ਰ-ਗਯਾਨ ਸਹਿਤ ਸ਼ੁੱਧ ਪਾਠ ਅਰਥ ਵਿਚਾਰ ਨਾਲ ਹੋਵੇ[੩]।

੩. ਛੰਦ ਦੀ ਚਾਲ ਅਨੁਸਾਰ ਵਿਸ਼੍ਰਾਮ ਦਾ ਖਯਾਲ ਰੱਖਿਆ ਜਾਵੇ[੪]।

੪. ਪਾਠ ਵਿੱਚ ਧੰਨ ਗੁਰੂ ਜੀ ! ਵਾਹਿਗੁਰੂ ਜੀ ! ਆਦਿ ਸ਼ਬਦ ਆਖ ਕੇ ਬਾਣੀ ਦਾ ਰਸ ਨਾ ਵਿਗਾੜਿਆ ਜਾਵੇ, ਪਾਠ ਦਾ ਅਖੰਡ ਪ੍ਰਵਾਹ ਚਲਦਾ ਰਹੇ[੫]।

੫. ਰਹਾਉ ਸ਼ਬਦ ਨਾਲ ਅੰਗ ਪੜ੍ਹ ਕੇ 'ਇਕ ਰਹਾਉ' ਪਾਠ ਨਹੀਂ [ਰਹਾਉ] ਕਰਨਾ ਚਾਹੀਏ, ਪਾਠ ਵਿੱਚ ਅੰਗਾਂ ਦਾ ਉਚਾਰਣ ਨਹੀਂ ਹੋਂਦਾ, ਜਿਥੇ ਅੱਖਰੀਂ 'ਰਹਾਉ ਦੂਜਾ' ਲਿਖਿਆ ਹੋਵੇ ਉਹ ਪੜ੍ਹਨਾ ਅਯੋਗ ਨਹੀਂ, ਅਰ ਮਹਲਾ ਦੋ ਤਿੰਨ ਦੀ ਥਾਂ ਦੂਜਾ ਤੀਜਾ ਆਦਿ ਉਚਾਰਨ ਕਰਨਾ ਚਾਹੀਏ। ਦੇਖੋ, ਗੂਜਰੀ ਰਾਗ ਵਿੱਚ ਤੀਜੇ ਸਤਿਗੁਰੂ ਦੇ ਸੱਤਵੇਂ ਸ਼ਬਦ ਦੇ ਮੁੱਢ 'ਤੀਜਾ'।

੬. ਉਜਰਤ ਦੇ ਕੇ ਪਾਠ ਕਰਾਉਣਾ, ਤੰਤ੍ਰ ਸ਼ਾਸਤ੍ਰ ਦੀ ਦੱਸੀ ਰੀਤਿ ਅਨੁਸਾਰ

---

੧ ਕਵਿਰਾਜ ਸੰਤ ਨਿਹਾਲ ਸਿੰਘ ਜੀ ਪਾਠ ਦੀ ਮਰਯਾਦਾ ਦੱਸਦੇ ਹਨ— [ਪਾਠ ਦੀ ਰੀਤਿ]

ਅੰਨ ਕੋ ਬੰਧੇਜ ਬਾਂਧ, ਆਸਨ ਕੋ ਸਾਧ ਬੇਸ਼,
ਗਾਤ ਕੋ ਅਲੋਲ ਸੂਧ ਏਕ ਚਾਲ ਲੀਜਿਯੇ।
ਚੀਤ ਕੋ ਨਿਰੋਧ ਕੈ ਪ੍ਰਬੋਧ ਕੈ ਪ੍ਰਕਾਸ਼ ਪ੍ਰੇਮ,
ਗਾਦੀ ਨ ਬਿਛਾਇ ਨਾ ਪ੍ਰਯੰਕ ਹਾਥ ਦੀਜਿਯੇ।
ਖਾਂਸੀ ਕ੍ਰੋਧ ਵਾਰਤਾ ਜੰਭਾਈ ਔ ਡਕਾਰ ਛੀਕ,
ਹਾਸੀ ਸੀਂਢ ਮੰਦ ਪੌਨ ਥੂਕ ਨਾ ਕਰੀਜਿਯੇ।
ਸਾਤ੍ਵਕੀ ਸੁਭਾਵ ਸੌਂ ਅਕਾਲ ਕੋ ਲਗਾਇ ਧਯਾਨ,
ਗ੍ਰੰਥ ਜੂ ਕੋ ਪਾਠ, ਪਯਾਰੇ ! ਐਸੀ ਭਾਂਤ ਕੀਜਿਯੇ।

੨ ਮੂੰਹ, ਕੰਠ, ਤਾਲੂਏ ਆਦਿ ਥਾਵਾਂ ਵਿੱਚ ਜੋ ਜੋ ਅੱਖਰ ਬੋਲਦੇ ਹਨ, ਉਨ੍ਹਾਂ ਨੂੰ ਉਨ੍ਹਾਂ ਦੇ ਸਥਾਨਾਂ ਵਿੱਚ ਜਦ ਤਕ ਬੋਲਿਆ ਨਹੀਂ ਜਾਂਦਾ, ਤਦ ਤਕ ਸਹੀ ਉਚਾਰਣ ਨਹੀਂ ਹੋ ਸਕਦਾ। ਲਘੁ ਗੁਰੁ ਅਤੇ ਪਲੁਤ ਦੇ ਉਚਾਰਣ ਦਾ ਪ੍ਰਕਾਰ ਭੀ ਸਿਖਣਾ ਜ਼ਰੂਰੀ ਹੈ ੳ ਅਤੇ ਹਰੀਆਂ ਕਰੀਆਂ ਪਾਠ ਤਿੰਨ ਮਾਤ੍ਰਾ ਬਿਨਾ ਸ਼ੁੱਧ ਨਹੀਂ ਹੈ।

੩ ਮਾਤ੍ਰਾ ਬਿਨਾਂ ਅਰਥ ਸਪਸ਼ਟ ਨਹੀਂ ਹੋਂਦਾ, ਜਿਵੇਂ ਜਪੁ ਵਿੱਚ 'ਇੱਕ' [ਮਾਤ੍ਰਾ ਦਾ ਵਿਚਾਰ] ਸ਼ਬਦ ਇਕ ਗਿਣਤੀ (ਯਕ) ਦਾ ਬੋਧਕ ਹੈ—'ਸਹਸ ਸਿਆਣਪਾ ਲਖ ਹੋਹਿ ਤ ਇਕ ਨ ਚਲੈ ਨਾਲਿ॥' 'ਇਕਿ' ਕਈ ਏਕ (ਅਨੇਕ) ਅਰਥ ਰੱਖਦਾ ਹੈ—'ਇਕਨਾ ਹੁਕਮੀ ਬਖਸੀਸ, ਇਕਿ ਹੁਕਮੀ ਸਦਾ ਭਵਾਈਅਹਿ॥' ਅਤੇ 'ਇਕੁ' ਦਾ ਅਰਥ ਹੈ ਅਦੁਤੀਯ (ਲਾਸਾਨੀ)—'ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ॥' ਐਸੇ ਹੀ ਆਪ, ਆਪਿ, ਆਪੁ ਆਦਿ ਹੋਰ ਅਨੇਕ ਸ਼ਬਦ ਸਮਝ ਲੈਣੇ ਚਾਹੀਏ। ਬਾਣੀ ਵਿੱਚ ਮਾਤ੍ਰਾ ਨਿਰਾਰਥਕ ਨਹੀਂ ਹਨ।

੪ ਗੁਰੁ ਗ੍ਰੰਥ ਸਾਹਿਬ ਵਾਰਤਿਕ (ਨਸਰ) ਨਹੀਂ, ਸਭ ਛੰਦ ਬਧ (ਨਜ਼ਮ) ਹੈ। ਸ਼ਬਦਾਂ ਦੀ ਚਾਲ ਅਨੁਸਾਰ ਯਤਿ (ਵਿਸ਼੍ਰਾਮ) ਦਾ ਧਯਾਨ ਰੱਖ ਕੇ ਪਾਠ ਕਰਨਾ ਚਾਹੀਏ।

੫ ਪਾਠ ਦੇ ਆਰੰਭ ਵਿੱਚ ਇਹ ਸ਼ਬਦ ਉਚਾਰਣ ਕਰਨੇ ਉੱਤਮ ਹਨ, ਪਰ ਬਾਣੀ ਦੇ ਪਾਠ ਵਿੱਚ ਨਹੀਂ ਵਰਤਣੇ ਚਾਹੀਏ। ਅਕਸਰ ਅਣਜਾਣ ਪਾਠੀ ਆਪਣੀ ਅਵਿਦਯਾ 'ਤੇ ਪੜਦਾ ਪਾਣ ਲਈ ਇਹ ਸ਼ਬਦ ਵਰਤਿਆ ਕਰਦੇ ਹਨ।

ਜਪ, ਵਰਣੀਆਂ, ਸਪਤਾਹ ਪਾਠ[੧], ਸੰਪੁਟ ਪਾਠ[੨], ਖਾਸ [*ਸਪਤਾਹ, ਸੰਪਟ ਪਾਠ*] ਵੇਲੇ ਅੰਦਰ ਪਾਠ ਦੀ ਸਮਾਪਤੀ, ਨਲੇਰ, ਕਲਸ, ਦਿਨੇ ਦੀਵਾ ਆਦਿ ਸਭ ਕਰਮ ਹਿੰਦੂ ਰੀਤਿ ਦੀ ਨਕਲ ਹੈਨ।

੭. ਪਾਠ ਆਪ ਕਰਨਾ ਚਾਹੀਏ, ਜਾਂ ਆਪਣੇ ਸੰਬੰਧੀਆਂ ਤੋਂ, ਅਥਵਾ ਵਿਦਵਾਨ ਸੱਜਣ ਤੋਂ ਮਨ ਏਕਾਗਰ ਕਰ ਕੇ ਪ੍ਰੇਮ ਨਾਲ ਸੁਣਨਾ ਚਾਹੀਏ। ਨਾਲ ਨਾਲ ਅਰਥ ਦਾ ਵਿਚਾਰ ਭੀ ਹੋਂਦਾ ਰਹੇ।

ਕਈ ਧਰਮ ਸਥਾਨਾਂ ਦੇ ਮਹੰਤ, ਪੁਜਾਰੀ, ਗ੍ਰੰਥੀ ਪਾਠ ਤਿਆਰ ਕਰ ਰੱਖਦੇ ਹਨ[੩], ਜੇ ਕੋਈ ਸ਼ਰਧਾਵਾਨ ਆਖਦਾ ਹੈ ਕਿ ਮੇਰੇ ਲਈ ਗੁਰੂ ਗ੍ਰੰਥ ਸਾਹਿਬ ਦਾ ਪਾਠ ਕਰ ਦਿਓ, ਤਾਂ ਉੱਤਰ ਮਿਲਦਾ ਹੈ ਕਿ ਅਸੀਂ ਕਈ ਪਾਠ ਤਿਆਰ ਕੀਤੇ ਹੋਏ ਹਨ, ਆਪ ਕੜਾਹ ਪ੍ਰਸਾਦ, ਰੁਮਾਲ, ਨਕਦੀ, ਭੇਟਾ ਅਰਪਨ ਕਰ ਕੇ ਹੁਣੇ ਭੋਗ ਪਵਾ ਸਕਦੇ ਹੋ। ਭੋਲੇ ਸਿੱਖ ਧੰਨ ਭਾਗ ਜਾਣ ਕੇ ਇਸ ਸੌਦੇ ਨੂੰ ਪਸੰਦ ਕਰਦੇ ਹਨ, ਅਰ ਘੜੀ ਅੰਦਰ ਪਾਠ ਦਾ ਮਹਾਤਮ ਖਰੀਦ ਲਿਆ ਜਾਂਦਾ ਹੈ।

੮. ਇਸ ਥਾਂ ਅਖੰਡ ਪਾਠ ਬਾਬਤ ਕੁਛ ਲਿਖਣਾ ਭੀ ਯੋਗਯ [*ਅਖੰਡ ਪਾਠ*] ਪ੍ਰਤੀਤ ਹੋਂਦਾ ਹੈ—

ਖ਼ਾਲਸੇ ਦੇ ਬੁੱਢੇ ਦਲ ਦੀ ਰੀਤਿ ਸੀ ਕਿ ਜਦ ਮੁਹਿੰਮ 'ਤੇ ਜਾਣ, ਜਾਂ ਹੋਰ ਕਠਿਨ ਕਾਰਜ ਕਰਨ ਦਾ ਮੌਕਾ ਬਣੇ, ਤਦ ਗੁਰੂ ਗ੍ਰੰਥ ਸਾਹਿਬ ਦਾ ਪਾਠ ਕਰ ਕੇ ਅਰਦਾਸਾ ਸੋਧ ਕੇ ਚੜ੍ਹਾਈ ਕੀਤੀ ਜਾਂਦੀ ਸੀ[੪]। ਕਦੇ ਕਦੇ ਐਸਾ ਕਰਨ ਵਿੱਚ ਕਈ ਦਿਨ ਲੱਗ ਜਾਂਦੇ ਸਨ, ਅਰ ਢਿਲ ਪੈਣ ਤੋਂ ਕਈ ਤਰ੍ਹਾਂ ਦੇ ਵਿਘਨ ਹੋ ਜਾਂਦੇ ਸਨ। ਸਿਆਣਿਆਂ ਦੀ ਸਲਾਹ ਨਾਲ ਅਖੰਡ ਪਾਠ ਦਾ ਪ੍ਰਬੰਧ ਕੀਤਾ ਗਿਆ ਕਿ ੧੩ ਪਹਿਰ ਵਿੱਚ ਭੋਗ ਪਾ ਕੇ ਕਾਰਜ ਆਰੰਭ ਕੀਤਾ ਜਾਵੇ। ਬੁੱਢੇ ਦਲ ਤੋਂ ਤਰੁਣਾ ਦਲ ਨੇ ਇਹ ਰੀਤਿ ਲਈ ਅਤੇ ਫੇਰ ਸਾਰੇ ਪੰਥ ਵਿੱਚ ਰਿਵਾਜ ਪੈ ਗਿਆ। ਹੌਲੀ-ਹੌਲੀ ਅਖੰਡ ਪਾਠ ਤੰਤ੍ਰ ਸ਼ਾਸਤ੍ਰ ਦੇ ਦੱਸੇ ਪ੍ਰਯੋਗਾਂ ਵਾਂਗ ਇਕ ਮੰਤ੍ਰ ਜਪ ਹੋ ਗਿਆ। ਉਸੇ ਤਰ੍ਹਾਂ ਅਖੰਡ ਦੀਵਾ, ਧੂਪ, ਕਲਸ਼ ਸਥਾਪਨ, ਨਲੀਏਰ ਆਦਿਕ ਦਾ ਵਰਤਾਉ ਹੋਣ ਲੱਗਾ। ਮਨੋ-ਕਾਮਨਾ ਦੀ ਪੂਰਤੀ ਲਈ ਇਹ ਪਾਠ ਉੱਤਮ ਸਾਧਨ ਮੰਨਿਆ ਗਿਆ।

---

੧ ਸੱਤ ਦਿਨਾਂ ਵਿੱਚ ਪਾਠ ਸਮਾਪਤ ਕਰਨਾ।

੨ ਕਿਸੇ ਤੁਕ ਨੂੰ ਭਾਵਨਾ ਅਨੁਸਾਰ ਫਲ ਦੇਣ ਵਾਲੀ ਮੰਨ ਕੇ ਹਰੇਕ ਸ਼ਬਦ ਅਤੇ ਪੌੜੀ ਸ਼ਲੋਕ ਦੇ ਆਦਿ ਅੰਤ ਦੇ ਕੇ ਪਾਠ ਕਰਨਾ ਸੰਪੁਟ ਪਾਠ ਹੈ, ਜਿਵੇਂ—ਸਗਲ ਮਨੋਰਥ ਪੂਰੇ॥ ਆਦਿ ਸਚੁ ਜੁਗਾਦਿ ਸਚੁ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ॥ ਸਗਲ ਮਨੋਰਥ ਪੂਰੇ॥

੩ ਕਦੇ ਕਦੇ ਇਹ ਪੜ੍ਹੇ ਹੋਏ ਪਾਠ ਨਹੀਂ ਹੋਂਦੇ, ਕੇਵਲ ਠੱਗ-ਲੀਲ੍ਹਾ ਹੀ ਹੋਇਆ ਕਰਦੀ ਹੈ, ਜੇ ਪੜ੍ਹੇ ਹੋਏ ਭੀ ਹੋਣ ਤਦ ਭੀ ਅਜੇਹੇ ਗੁਰਮਤ ਵਿਰੁੱਧ ਹਨ।

੪ ਰਵਾਨਗੀ ਵੇਲੇ, 'ਰਾਜ ਕਰੇਗਾ ਖਾਲਸਾ ਆਕੀ ਰਹੇ ਨ ਕੋਇ। ਖਵਾਰ ਹੁਇ ਸਭ ਮਿਲੈਂਗੇ ਬਚੇ ਸਰਣ ਜੋ ਹੋਇ।' ਸੂਰਵੀਰਾਂ ਦਾ ਉਤਸ਼ਾਹ ਵਧਾਉਣ ਲਈ ਇਹ ਦੋਹਰਾ ਪੜ੍ਹ ਕੇ ਜੈਕਾਰਾ ਗਜਾਇਆ ਜਾਂਦਾ ਸੀ। ਕਿਸੇ ਪ੍ਰੇਮੀ ਨੇ ਇਹ ਦੋਹਾ ਭਾਈ ਪ੍ਰਹਲਾਦ ਸਿੰਘ ਦੇ ਰਹਿਤਨਾਮੇ ਵਿੱਚ ਭੀ ਹੁਣ ਦਰਜ ਕਰ ਦਿੱਤਾ ਹੈ, ਪੁਰਾਣੀਆਂ ਲਿਖਤਾਂ ਵਿੱਚ ਨਹੀਂ ਹੈ।

ਗੁਰੂ ਸਾਹਿਬਾਨ ਦੇ ਸਮੇਂ ਕਦੇ ਅਖੰਡ ਪਾਠ ਨਹੀਂ ਹੋਇਆ। ਹੁਣ ਕਈ ਥਾਈਂ ੧੦੧ ਅਖੰਡ ਪਾਠ ਕੀਤੇ ਜਾਂਦੇ ਹਨ। ਪ੍ਰੇਮੀ ਸਿੱਖ ਆਪ ਪੜ੍ਹਨ ਦੀ ਥਾਂ ਭੇਟਾ ਦੇ ਕੇ ਪਾਠ ਕਰਾਉਣਾ ਮਹਾਨ ਪੁੰਨ ਸਮਝਦੇ ਹਨ। ਕਈ ਡਾਕ ਵਿੱਚ ਰੁਪਏ ਭੇਜ ਕੇ ਪਾਠ ਦਾ ਮਹਾਤਮ ਖਰੀਦ ਲੈਂਦੇ ਹਨ।

ਅਜੇਹੇ ਰਸਮੀ ਪਾਠਾਂ 'ਤੇ ਧਨ ਖਰਚਣ ਦੀ ਥਾਂ, ਜੇ ਵਿਦਯਾ ਦੇ ਪ੍ਰਚਾਰ ਲਈ ਉੱਦਮ ਕੀਤਾ ਜਾਵੇ ਅਤੇ ਅਨੇਕ ਬੋਲੀਆਂ ਵਿੱਚ ਗੁਰਬਾਣੀ ਦਾ ਉਲਥਾ ਕਰ ਕੇ ਸਤਿਗੁਰੂ ਨਾਨਕ ਦਾ ਉਪਦੇਸ਼ ਜਗਤ ਵਿੱਚ ਫੈਲਾਯਾ ਜਾਵੇ, ਤਦ ਅਖੈ ਪੁੰਨ ਅਤੇ ਲਾਭ ਹੋ ਸਕਦਾ ਹੈ।

੯. ਗੁਰੂ ਗ੍ਰੰਥ ਸਾਹਿਬ ਦੇ ਪਾਠ ਦਾ ਭੋਗ ਪਾਉਣ ਵੇਲੇ ਕਈ ਇਹ ਨਿਯਮ ਰੱਖਦੇ ਹਨ ਕਿ ਜੇ ਖੁਸ਼ੀ ਦੇ ਮੌਕੇ ਦਾ ਪਾਠ ਹੋਵੇ, ਤਦ ਭੋਗ ਪਿੱਛੋਂ *[ਜਪੁ ਪਾਠ]* ਪੰਜ ਪੌੜੀਆਂ 'ਜਪੁ' ਦੀਆਂ ਪੜ੍ਹਦੇ ਹਨ, ਜੇ ਅਖੰਡ ਪਾਠ ਹੋਵੇ, ਤਦ ਸਾਰੇ 'ਜਪੁ' ਦਾ ਪਾਠ ਕਰਦੇ ਹਨ। ਕਈ 'ਜਪੁ' ਪਿੱਛੋਂ, ਹਜ਼ਾਰੇ ੭ ਸ਼ਬਦ ਮਾਝ ਰਾਗ ਤੋਂ ਸ਼ੁਰੂ ਕਰ ਕੇ ਬਿਲਾਵਲ 'ਤੇ ਸਮਾਪਤ ਕਰਦੇ ਹਨ।

ਜੇ ਚਲਾਣੇ ਦਾ ਪਾਠ ਹੋਵੇ ਤਦ ਭੋਗ ਪਿੱਛੋਂ ਸਦ ਦਾ ਪਾਠ ਕਰਦੇ ਹਨ, ਪਰ ਇਹ ਸਭ ਮਨ-ਕਲਪਿਤ ਰੀਤਾਂ ਹਨ। ਪਾਠ ਦੀ ਸਮਾਪਤੀ ਮੁੰਦਾਵਣੀ 'ਤੇ ਜਾਂ 'ਰਾਗ ਮਾਲਾ' ਤੇ ਚਲਦੀ ਸਥਾਨਕ ਰੀਤੀ ਅਨੁਸਾਰ ਹੋ ਜਾਂਦੀ ਹੈ। ਇਸ ਪਿੱਛੋਂ ਕਿਸੇ ਬਾਣੀ ਦੇ ਪੜ੍ਹਨ ਦੀ ਲੋੜ ਨਹੀਂ।

੧੦. ਜੇ ਪਾਠ ਦੇ ਭੋਗ ਪਿੱਛੋਂ ਹੋਰ ਪਾਠ ਉਸੇ ਸਮੇਂ ਆਰੰਭ ਕਰਨਾ ਹੋਵੇ, ਤਦ ਜਪੁ ਦੀਆਂ ਪੰਜ ਪੌੜੀਆਂ ਜਾਂ ਸਮੇਂ ਅਨੁਸਾਰ ਸਾਰਾ 'ਜਪੁ' ਪੜ੍ਹਨਾ ਯੋਗਯ ਹੈ।

੧੧. ਬਹੁਤ ਲੋਕ ਚੰਦਨ ਕੇਸਰ ਦਾ ਤਿਲਕ ਗੁਰੂ ਗ੍ਰੰਥ ਸਾਹਿਬ ਦੇ *[ਤਿਲਕ]* ਪੱਤ੍ਰਿਆਂ 'ਤੇ ਕਰਦੇ ਵੇਖੀਦੇ ਹਨ, ਜੋ ਬਹੁਤ ਹੀ ਅਯੋਗਯ ਹੈ। ਦੀਵਾਨ ਵਿੱਚ ਸੁਗੰਧ ਵਾਲੇ ਫੁੱਲ ਅਤੇ ਧੂਪ ਆਦਿਕ ਪਦਾਰਥ *[ਫੁੱਲ ਅਤੇ ਧੂਪ]* ਵਿਧਾਨ ਕੀਤੇ ਗਏ ਹਨ।

੧੨. ਪਾਠ ਦੀ ਸਮਾਪਤੀ 'ਤੇ ਦੀਵੇ ਜਗਾ ਕੇ ਆਰਤੀ ਕਰਨੀ ਭੀ *[ਆਰਤੀ]* ਹਿੰਦੂ ਰੀਤੀ ਦੀ ਨਕਲ ਹੈ।

੧੩. ਜਿਸ ਗੁਰਦੁਆਰੇ ਬਹੁਤ ਸੁੰਦਰ ਰੁਮਾਲ ਗੁਰੂ ਗ੍ਰੰਥ ਸਾਹਿਬ *[ਰੁਮਾਲ]* ਲਈ ਮੌਜੂਦ ਹਨ, ਉਥੇ ਭੋਗ ਪੈਣ ਵੇਲੇ ਰੁਮਾਲ ਅਰਪਣਾ ਲਾਭਦਾਯਕ ਨਹੀਂ। ਜਿਥੇ ਰੁਮਾਲ ਦੀ ਜ਼ਰੂਰਤ ਹੋਵੇ ਉਥੇ ਭੇਟਾ ਕਰਨਾ ਚਾਹੀਏ। ਰੁਮਾਲ ਚੜ੍ਹਾਉਣਾ ਰਸਮ ਨਹੀਂ ਬਣਾ ਲੈਣੀ ਚਾਹੀਏ। ਸਤਿਗੁਰੂ, ਰੁਮਾਲਾਂ ਨਾਲੋਂ ਯਤੀਮਾਂ ਨੂੰ ਵਸਤ ਦੇਣੇ ਜ਼ਿਆਦਾ ਪਸੰਦ ਕਰਦੇਂ ਹਨ। ਸਰ੍ਹਾਣੇ, ਗੁਦੈਲਾ, ਚਾਂਦਨੀ, ਦੂਹਰ ਆਦਿਕ ਸਮਾਨ ਪ੍ਰੇਮੀ ਘੱਟ ਹੀ ਭੇਟਾ ਕਰਦੇ ਦੇਖੇ ਹਨ।

## ਗੁਰੂ ਗ੍ਰੰਥ ਸਾਹਿਬ ਦੀ ਬਹੁਤ ਬ੍ਰਿਧ ਬੀੜ ਬਾਬਤ ਵਿਚਾਰ

ਜੋ ਬੀੜ ਬਹੁਤ ਹੀ ਬ੍ਰਿਧ ਹੋ ਜਾਵੇ, ਅਰ ਪੱਤ੍ਰਿਆਂ ਦੀ ਮੁਰੰਮਤ ਹੋ ਕੇ ਭੀ ਪਾਠ ਕਰਨ ਯੋਗਯ ਨਾ ਰਹੇ, ਉਸ ਦਾ ਸਸਕਾਰ ਕਰ ਕੇ ਭਸਮ ਜਲ ਪ੍ਰਵਾਹ ਕਰ ਦੇਣੀ ਚਾਹੀਏ।

## ਗੁਰੂ ਤੀਰਥ ਹੈ

[੧੪੦] ਵਾਰ ਮਾਝ ਮਹਲਾ ੪ (੫)

**ਤੀਰਥੁ ਪੂਰਾ ਸਤਿਗੁਰੂ ਜੋ ਅਨਦਿਨੁ ਹਰਿ ਹਰਿ ਨਾਮੁ ਧਿਆਏ ॥**

[੪੩੭] ਆਸਾ ਮਹਲਾ ੧, ਛੰਤ (੨)

**ਨਾਨਕ ਗੁਰ ਸਮਾਨਿ ਤੀਰਥੁ ਨਹੀ ਕੋਈ ਸਾਚੇ ਗੁਰ ਗੋਪਾਲਾ ॥੩॥**

[੪੯੩] ਗੂਜਰੀ ਮਹਲਾ ੪ (੨)

**ਅੰਮ੍ਰਿਤ ਸਰੁ ਸਤਿਗੁਰੁ ਸਤਿਵਾਦੀ ਜਿਤੁ ਨਾਤੈ ਕਊਆ ਹੰਸੁ ਹੋਹੈ[੧] ॥**

[੧੩੨੯] ਪ੍ਰਭਾਤੀ ਮਹਲਾ ੧ (੬)

**ਗੁਰੁ ਦਰੀਆਉ[੨] ਸਦਾ ਜਲੁ ਨਿਰਮਲੁ** *[ਗੁਰ ਦਰੀਆਉ]*
**ਮਿਲਿਆ ਦੁਰਮਤਿ ਮੈਲੁ ਹਰੈ ॥**
**ਸਤਿਗੁਰਿ ਪਾਇਐ ਪੂਰਾ ਨਾਵਣੁ ਪਸੂ ਪਰੇਤਹੁ ਦੇਵ ਕਰੈ ॥**

ਭਾਈ ਗੁਰਦਾਸ, ਵਾਰ ੧੫

**ਸਤਿਗੁਰੁ ਤੀਰਥੁ ਜਾਣੀਐ ਅਠਸਠਿ ਤੀਰਥ ਸਰਣੀ ਆਏ।**
**ਸਤਿਗੁਰੁ ਦੇਉ ਅਭੇਉ ਹੈ ਹੋਰੁ ਦੇਵ ਗੁਰੁ ਸੇਵ ਤਰਾਏ।**
**ਸਤਿਗੁਰੁ ਪਾਰਸਿ ਪਰਸਿਐ ਲਖ ਪਾਰਸ ਪਾ ਖਾਕੁ ਸੁਹਾਏ।**
**ਸਤਿਗੁਰੁ ਪੂਰਾ ਪਾਰਿਜਾਤੁ[੩] ਪਾਰਜਾਤ ਲਖ ਸਫਲ ਧਿਆਏ।**
**ਸੁਖ ਸਾਗਰੁ ਸਤਿਗੁਰ ਪੁਰਖੁ ਰਤਨ ਪਦਾਰਥ ਸਿਖ ਸੁਣਾਏ।**
**ਚਿੰਤਾਮਣਿ ਸਤਿਗੁਰ ਚਰਣ ਚਿੰਤਾਮਣੀ ਅਚਿੰਤ ਕਰਾਏ[੪]।...੨॥**

---

੧ ਮਲ ਭੱਖੀ ਪਾਮਰ, ਸੱਤਯ ਅਸਤਯ ਦਾ ਵਿਵੇਕੀ ਪਰਮ ਹੰਸ ਹੋ ਜਾਂਦਾ ਹੈ।

੨ ਸ਼ਬਦ ਦਾ ਭਾਵ ਸਮਝੇ ਬਿਨਾਂ ਕਈ ਅਗਯਾਨੀ ਸਿੱਖਾਂ ਨੇ ਵਰੁਣ ਦੇਵਤਾ ਨੂੰ ਪੂਜਯ ਮੰਨ ਲਿਆ ਹੈ, ਅਰ ਕੜਾਹ ਪ੍ਰਸਾਦ ਵਰਤਾਉਣ ਵੇਲੇ ਗੁਰੁ ਦਰਿਆਉ ਦਾ ਛਾਂਦਾ ਕੱਢ ਕੇ ਧਰਮ ਤੋਂ ਪਤਿਤ ਹੋਂਦੇ ਹਨ ਅਤੇ ਖੂਹਾਂ ਦਾ ਪਾਣੀ ਵਿਗਾੜ ਕੇ ਯਮਦੂਤਾਂ ਦੀ ਸਹਾਇਤਾ ਕਰਦੇ ਹਨ।

੩ ਕਲਪ ਬ੍ਰਿਛ ਜੇਹਾ ਇਕ ਸਵਰਗ ਦਾ ਸਭ ਕਾਮਨਾ ਦੇਣ ਵਾਲਾ ਬ੍ਰਿਛ, ਜੋ ਸਮੁੰਦ੍ਰ (ਪਾਰਿ) ਪੈਦਾ ਹੋਇਆ ਹੈ।

੪ ਚਿੰਤਾਮਣੀ ਇਕ ਸਵਰਗ ਦਾ ਰਤਨ ਹੈ, ਜੋ ਸਭ ਸੰਕਲਪ ਕੀਤੇ ਪਦਾਰਥ ਦਿੰਦਾ ਹੈ। ਸਤਿਗੁਰਾਂ ਦੇ ਚਰਣ ਸਿੱਖਾਂ ਲਈ ਚਿੰਤਾਮਣੀ ਹੈਨ, ਬਲਕਿ ਗੁਰੁ ਚਰਣ ਸ਼ਰਣ ਆ ਕੇ ਚਿੰਤਾਮਣੀ ਭੀ ਭੁੱਲ ਜਾਂਦੀ ਹੈ, ਅਰਥਾਤ ਉਸ ਦੀ ਇਛਿਆ ਨਹੀਂ ਰਹਿੰਦੀ।

ਕਬਿੱਤ-ਭਾਈ ਗੁਰੁਦਾਸ

[੧]ਸੁਰਸਰੀ ਸੁਰਸਤੀ[੨] ਜਮੁਨਾ ਗੋਦਾਵਰੀ,
ਗਇਆ ਪ੍ਰਾਗ ਸੇਤੁ[੩] ਕੁਰਖੇਤ ਮਾਨਸਰ ਹੈ।
ਕਾਂਸੀ ਕਾਂਤੀ[੪] ਦੁਆਰਾਵਤੀ ਮਾਇਆ ਮਥੁਰਾ ਅਜੁਧਿਆ,
ਗੋਮਤੀ ਆਵੰਤਿਕਾ[੫] ਕੇਦਾਰ ਹਿਮਧਰ ਹੈ।
ਨਰਬਦਾ ਬਿਧਿਬਨ[੬] ਦੇਵ-ਸਥਲ ਕਵਲਾਸ,
ਨੀਲ ਮੰਦਰਾਚਲ ਸੁਮੇਰੁ ਗਿਰਵਰ ਹੈਂ।
ਤੀਰਥ ਅਰਥ[੭] ਸੁਤ[੮] ਧਰਮ[੯] ਦਇਆ[੧੦] ਸੰਤੋਖ[੧੧],
ਸ੍ਰੀ ਗੁਰ ਚਰਨ ਰਜ ਤੁਲ ਨ ਸਗਰ ਹੈ ॥੪੧੬॥

# ਗੁਰੂ ਤੋਂ ਵਿਮੁਖਾਂ ਦੀ ਦਸ਼ਾ

[੩੦] ਸਿਰੀਰਾਗੁ ਮਹਲਾ ੩ (੪੨)

ਸਤਗੁਰ ਤੇ ਜੋ ਮੁਹ ਫੇਰਹਿ ਮਥੇ ਤਿਨ ਕਾਲੇ ॥
ਅਨਦਿਨੁ ਦੁਖ ਕਮਾਵਦੇ ਨਿਤ ਜੋਹੇ ਜਮ ਜਾਲੇ ॥
ਸੁਪਨੈ ਸੁਖੁ ਨ ਦੇਖਨੀ ਬਹੁ ਚਿੰਤਾ ਪਰਜਾਲੇ ॥੩॥

[੨੩੩] ਗਉੜੀ ਮਹਲਾ ੩, ਅਸਟਪਦੀ (੯)

ਸਤਿਗੁਰ ਤੇ ਜੋ ਮੁਹੁ ਫੇਰੇ ਓਇ ਭ੍ਰਮਦੇ ਨਾ ਟਿਕੰਨਿ ॥
ਧਰਤਿ ਅਸਮਾਨੁ ਨ ਝਲਈ ਵਿਚਿ ਵਿਸਟਾ ਪਏ ਪਚੰਨਿ ॥੫॥

[੬੪੫] ਮਹਲਾ ੩, ਵਾਰ ਸੋਰਠਿ (੭)

ਜੋ ਸਤਿਗੁਰ ਤੇ ਮੁਹ ਫਿਰੇ ਤਿਨਾ ਠਉਰ ਨ ਠਾਉ ॥

---

੧ ਕਈ ਗਜਾਨੀ, ਗੁਰੂ ਗ੍ਰੰਥ ਸਾਹਿਬ ਦੀ ਕਥਾ ਕਰਨ ਵੇਲੇ ਇਹ ਕਬਿੱਤ ਪੜ੍ਹ ਕੇ ਮੰਗਲਾ ਚਰਣ ਕਰਦੇ ਹਨ ਅਤੇ ਮੁਕਤੀ ਢੂੰਡਣ ਗੰਗਾ, ਗਜਾ, ਗੋਦਾਵਰੀ ਆਦਿਕ ਤੀਰਥਾਂ 'ਪੁਰ ਜਾਂਦੇ ਹਨ। ਅਜੇਹੇ ਗਜਾਨੀਆਂ ਨੂੰ ਜੇ ਅਗਜਾਨੀ ਆਖਿਆ ਜਾਵੇ ਤਾਂ ਕੁਛ ਨਿੰਦਾ ਨਹੀਂ, ਸਗੋਂ ਯੋਗਜ ਹੈ। ਬਹੁਤ ਅਗਜਾਨੀ ਸ੍ਰੋਤਾ ਇਹ ਕਬਿੱਤ ਸੁਣ ਕੇ ਸਮਝਦੇ ਹਨ ਕਿ ਕਥਾ ਦੇ ਆਰੰਭ ਵਿੱਚ ਮਹਾਤਮ ਸਮਝ ਕੇ ਤੀਰਥਾਂ ਦਾ ਨਾਉਂ ਲਿਆ ਜਾਂਦਾ ਹੈ, ਪਰ ਉਹ ਅੰਤ ਦੇ ਪਦ ਨੂੰ ਨਹੀਂ ਵਿਚਾਰਦੇ ਕਿ ਭਾਈ ਗੁਰਦਾਸ ਜੀ ਇਨ੍ਹਾਂ ਸਭ ਤੀਰਥਾਂ ਨੂੰ ਗੁਰੁ ਚਰਣ ਰਜ ਦੀ ਤੁਲਤਾ ਭੀ ਨਹੀਂ ਦਿੰਦੇ।

੨ ਸਰਸ੍ਵਤੀ।

੩ ਦੱਖਣ ਵਿੱਚ ਪਾਮਬਨ ਟਾਪੂ ਅੰਦਰ ਸਮੁੰਦਰ ਦੇ ਕਿਨਾਰੇ ਰਾਮ ਚੰਦਰ ਜੀ ਦਾ ਬੱਧਾ ਪੁਲ।

੪ ਕਾਂਚੀ। ਮਦਰਾਸ ਦੇ ਚੇਂਗਲਪਟ ਜ਼ਿਲ੍ਹੇ ਵਿੱਚ ਇਕ ਪੁਰੀ, ਜਿਸ ਦੀ ਸਤ ਪਵਿੱਤਰ ਪੁਰੀਆਂ ਵਿੱਚ ਗਿਣਤੀ ਹੈ। ਸੱਤ ਪੁਰੀਆਂ ਇਹ ਹਨ—ਅਯੋਧਜਾ, ਮਥੁਰਾ, ਮਾਯਾ, ਕਾਂਸ਼ੀ, *[ਸੱਤ ਪੁਰੀਆਂ]* ਕਾਂਚੀ, ਅਵੰਤਿਕਾ ਅਤੇ ਦ੍ਵਾਰਾਵਤੀ।

੫ ਮੱਧ ਭਾਰਤ ਵਿੱਚ ਗਵਾਲੀਅਰ ਰਾਜ ਅੰਦਰ ਸ਼ਿਪ੍ਰਾ ਨਦੀ ਦੇ ਕਿਨਾਰੇ ਜਿਸ ਦਾ ਪੁਰਾਣਾ ਨਾਮ ਵਿਸ਼ਾਲਾ ਭੀ ਹੈ, ਇਸ ਵੇਲੇ ਉਜੈਨ ਨਾਮ ਤੋਂ ਪ੍ਰਸਿੱਧ ਹੈ।

੬ ਦੇਵ ਵਨ। ਦੇਵਤਿਆਂ ਦੇ ਬਾਗ਼—ਨੰਦਨ, ਚੈਤ੍ਰਰਥਜ, ਵੈਭ੍ਰਾਜ ਅਤੇ ਸਰਵਤੋ ਭਦ੍ਰ *[ਦੇਵ ਬਨ]*

੭ ਸਤੋਤਰ ਅਤੇ ਮੰਤ੍ਰ ਪਾਠ। ੮ ਕਰਮ ਕਾਂਡੀਆਂ ਦੀ ਭ੍ਰਮ ਨਾਲ ਮਿਲੀ ਸ਼ੁੱਧੀ। ੯ ਅਗਜਾਨ ਕਲਪਿਤ ਮਜ਼ਹਬ। ੧੦ ਜੈਨ ਮਤ ਜੇਹੀ ਦਯਾ। ੧੧ ਉੱਦਮ ਦੇ ਤਜਾਗ ਤੋਂ ਆਲਸ ਰੂਪ ਸੰਤੋਖ।

ਜਿਉ ਛੁਟੜਿ ਘਰਿ ਘਰਿ ਫਿਰੈ ਦੁਹਚਾਰਣਿ ਬਦਨਾਉ ॥

[ਪੰਨਾ ੧੩੩੪] ਪ੍ਰਭਾਤੀ ਮਹਲਾ ੩ (੬)

ਗੁਰ ਤੇ ਮੁਹੁ ਫੇਰੇ ਜੇ ਕੋਈ ਗੁਰ ਕਾ ਕਹਿਆ ਨ ਚਿਤਿ ਧਰੈ ॥
ਕਰਿ ਆਚਾਰ ਬਹੁ ਸੰਪਉ ਸੰਚੈ ਜੋ ਕਿਛੁ ਕਰੈ ਸੁ ਨਰਕਿ ਪਰੈ ॥੪॥

## ਗੁਰੂ ਦਾ ਸਿੱਖ ਨਾਲ ਪਜ਼ਾਰ

[ਪੰਨਾ ੧੬੮] ਗਉੜੀ ਮਹਲਾ ੪ (੫੧)

ਜਿਉ ਜਨਨੀ ਸੁਤੁ ਜਣਿ ਪਾਲਤੀ ਰਾਖੈ ਨਦਰਿ ਮਝਾਰਿ ॥
ਅੰਤਰਿ ਬਾਹਰਿ ਮੁਖਿ ਦੇ ਗਿਰਾਸੁ ਖਿਨੁ ਖਿਨੁ ਪੋਚਾਰਿ ॥
ਤਿਉ ਸਤਿਗੁਰੁ, ਗੁਰਸਿਖ ਰਾਖਤਾ ਹਰਿ ਪ੍ਰੀਤਿ ਪਿਆਰਿ ॥੧॥

[ਪੰਨਾ ੧੬੪] ਗਉੜੀ ਮਹਲਾ ੪ (੪੧)

ਮਾਤਾ ਪ੍ਰੀਤਿ[1] ਕਰੇ ਪੁਤੁ ਖਾਇ ॥ ਮੀਨੇ ਪ੍ਰੀਤਿ ਭਈ ਜਲਿ ਨਾਇ ॥
ਸਤਿਗੁਰ ਪ੍ਰੀਤਿ ਗੁਰਸਿਖ ਮੁਖਿ ਪਾਇ ॥੧॥

[ਪੰਨਾ ੩੧੭] ਮਹਲਾ ੪, ਵਾਰ ਗਉੜੀ ੧ (੩੩)

ਗੁਰਸਿਖਾਂ ਅੰਦਰਿ ਸਤਿਗੁਰੂ ਵਰਤੈ ਜੋ ਸਿਖਾਂ ਨੋ ਲੋਚੈ ਸੋ ਗੁਰ ਖੁਸੀ ਆਵੈ[2] ॥

ਭਾਈ ਗੁਰਦਾਸ, ਵਾਰ ੩੯

ਪੀਉ ਦੇ ਨਾਂਹ ਪਿਆਰ ਤੁਲਿ ਨਾ ਫੁਫੀ ਨਾ ਪਿਤੀਏ ਤਾਏ ।
ਮਾਊ ਹੇਤੁ ਨ ਪੁਜਨੀ ਹੇਤੁ ਨ ਮਾਮੇ ਮਾਸੀ ਜਾਏ ।
ਅੰਬਾਂ ਸਧਰ[3] ਨ ਉਤਰੈ ਆਣਿ ਅੰਬਾਕੜੀਆਂ ਜੇ ਖਾਏ ।
ਮੂਲੀ ਪਾਨ ਪਟੰਤਰਾ[4] ਵਾਸੁ ਡਿਕਾਰੁ ਪਰਗਟੀਆਏ ।
ਸੂਰਜ ਚੰਦ ਨ ਪੁਜਨੀ ਦੀਵੇ ਲਖ ਤਾਰੇ ਚਮਕਾਏ ।
ਰੰਗ ਮਜੀਠ ਕੁਸੁੰਭ ਦਾ ਸਦਾ ਸਥੋਈ[5] ਵੇਸੁ ਵਟਾਏ[6] ।
ਸਤਿਗੁਰੁ ਤੁਲਿ ਨ ਮਿਹਰਵਾਨ ਮਾਤਾ ਪਿਤਾ ਨ ਦੇਵ ਸਬਾਏ[7] ।
ਡਿਠੇ ਸਭੇ ਠੋਕਿ ਵਜਾਏ[8] ॥੨੦॥
ਮਾਪੇ ਹੇਤੁ ਨ ਪੁਜਨੀ[9] ਸਤਿਗੁਰ ਹੇਤੁ ਸੁਚੇਤ ਸਹਾਈ ।
ਸਾਹ ਵਿਸਾਹ ਨ ਪੁਜਨੀ ਸਤਿਗੁਰ ਸਾਹੁ ਅਥਾਹੁ ਸਮਾਈ ।
ਸਾਹਿਬ ਤੁਲਿ ਨ ਸਾਹਿਬੀ ਸਤਿਗੁਰ ਸਾਹਿਬ ਸਚਾ ਸਾਈਂ ।

---

੧ ਪ੍ਰਸੰਨਤਾ, ਖੁਸ਼ੀ । ੨ ਪਸੰਦ ਆਉਂਦਾ ਹੈ, ਭਾਉਂਦਾ ਹੈ । ੩ ਖਾਣ ਦੀ (ਖ਼੍ਵਾਹਿਸ਼) ਇੱਛਾ ।
੪ ਬਰਾਬਰੀ, ਮੁਕਾਬਲਾ । ੫ ਸਥਿਤ, ਪੱਕਾ ਮਜੀਠ ਦਾ ਰੰਗ ਸਦਾ ਰਹਿੰਦਾ ਹੈ ।
੬ ਕਸੁੰਭੇ ਦਾ ਰੰਗ ਵੇਸ ਵਟਾਏ । ੭ ਸਾਰੇ । ੮ ਚੰਗੀ ਤਰ੍ਹਾਂ ਪਰਖ ਲਏ ਹਨ ।
੯ ਪਹੁੰਚ ਨਹੀਂ ਸਕਦਾ, ਬਰਾਬਰ ਨਹੀਂ ਹੋ ਸਕਦਾ ਅਰਥਾਤ ਗੁਰੂ ਦਾ ਪਜ਼ਾਰ ਸਭ ਤੋਂ ਵਧ ਕੇ ਹੈ ।

ਦਾਤੇ ਦਾਤਿ ਨ ਪੁਜਨੀ ਸਤਿਗੁਰ ਦਾਤਾ ਸਚੁ ਦ੍ਰਿੜਾਈ ।
ਵੈਦ ਨ ਪੁਜਨਿ ਵੈਦਗੀ ਸਤਿਗੁਰ ਹਉਮੈ ਰੋਗ ਮਿਟਾਈ ।
ਦੇਵੀ ਦੇਵ ਨ ਸੇਵ ਤੁਲਿ ਸਤਿਗੁਰ ਸੇਵ ਸਦਾ ਸੁਖਦਾਈ ।
ਸਾਇਰ ਰਤਨ ਨ ਪੁਜਨੀ ਸਾਧਸੰਗਤਿ ਗੁਰਿ ਸਬਦੁ ਸੁਭਾਈ ।
ਅਕਥ ਕਥਾ ਵਡੀ ਵਡਿਆਈ ॥੨੧॥

[ਪੰਨਾ ੨੯੯] ਗੁਰੁ ਵਿਲਾਸ ਪਾਤਸ਼ਾਹੀ ੬, ਅਧਯਾਯ ੧੧

[੧]ਸੁਨੀਏ ਸੰਗਤ ! ਮਨ ਚਿਤ ਲਾਈ। ਸਤਯ ਕਹੋਂ ਨਿਸਚੈ ਕਰ ਭਾਈ।
ਸਿਖ ਮੋ ਕੋ ਸਭ ਅਹੈਂ ਪਿਆਰੇ। ਸਭੀ ਕਾਜ ਮਮ ਸਿਖ ਸਵਾਰੈ ॥੧੩੪॥...
ਸਿਖ ਸਹੋਦਰ ਸਕੇ ਸੁ ਭਾਈ। ਸਿਖਨ ਕੀ ਮਹਿਮਾ ਸ੍ਰੀ ਮੁਖ ਗਾਈ ॥੧੩੫॥
ਸਿਖ ਸਮਾਨ ਔਰ ਨਹੀਂ ਨਾਤਾ। ਸਿਖਨ ਕਰ ਤੇ ਸਵਰੇ ਬਾਤਾ।
ਕਹਾਂ ਤੁੱਛ ਥੀ ਵਹੁ ਮਠਿਆਈ। ਜੋ ਸਿੱਖਨ ਕੇ ਕਾਮ ਨ ਆਈ ॥੧੩੬॥
ਸਿੱਖ ਤ੍ਰਿਪਤਿ ਤੇ ਮੈਂ ਤ੍ਰਿਪਤਾਯੋ। ਸਿੱਖ ਮੈਂ ਮੇਰੋ ਰੂਪ ਸੁਗਯੋ ॥੧੩੭॥

## ਗੁਰੂ ਦਾ ਧਨਯਵਾਦ

[ਪੰਨਾ ੨੨੬] ਗਉੜੀ ਮਹਲਾ ੧, ਅਸਟਪਦੀਆਂ (੧੨)

ਤਿਸ ਕਉ ਵਾਹੁ ਵਾਹੁ[੨] ਜਿ ਵਾਟ[੩] ਦਿਖਾਵੈ ॥
ਤਿਸ ਕਉ ਵਾਹੁ ਵਾਹੁ ਜਿ ਸਬਦੁ ਸੁਣਾਵੈ ॥
ਤਿਸ ਕਉ ਵਾਹੁ ਵਾਹੁ ਜਿ ਮੇਲਿ[੪] ਮਿਲਾਵੈ ॥੬॥

[ਪੰਨਾ ੪੬੨] ਮਹਲਾ ੧, ਵਾਰ ਆਸਾ (੧)

ਬਲਿਹਾਰੀ ਗੁਰ ਆਪਣੇ ਦਿਉਹਾੜੀ ਸਦ ਵਾਰ[੫] ॥
ਜਿਨਿ ਮਾਣਸ ਤੇ ਦੇਵਤੇ[੬] ਕੀਏ ਕਰਤ ਨ ਲਾਗੀ ਵਾਰ ॥੧॥

[ਪੰਨਾ ੫੨੨] ਮਹਲਾ ੫, ਵਾਰ ਗੂਜਰੀ ੨ (੧੬)

ਸੋ ਸਤਿਗੁਰੁ ਧਨੁ ਧੰਨੁ ਜਿਨਿ ਭਰਮ ਗੜੁ ਤੋੜਿਆ ॥
ਸੋ ਸਤਿਗੁਰੁ ਵਾਹੁ ਵਾਹੁ ਜਿਨਿ ਹਰਿ ਸਿਉ ਜੋੜਿਆ ॥
ਨਾਮੁ ਨਿਧਾਨੁ ਅਖੁਟੁ ਗੁਰੁ ਦੇਇ ਦਾਰੂਓ ॥
ਮਹਾ ਰੋਗੁ[੭] ਬਿਕਰਾਲ[੮] ਤਿਨੈ ਬਿਦਾਰੂਓ ॥

---

੧ ਬੀਬੀ ਵੀਰੋ ਜੀ ਦੇ ਆਨੰਦ ਉਤਸਵ ਵਾਸਤੇ ਜੋ ਮਿਠਿਆਈ ਪੱਕੀ ਸੀ, ਉਸ ਵਿਚੋਂ ਗੁਰੂ ਸਾਹਿਬ ਨੇ ਇਕ ਦਿਨ ਲੰਗਰ ਵਰਤਣ ਪਿੱਛੋਂ ਆਏ ਸਿੱਖਾਂ ਲਈ ਮੰਗੀ। ਮਾਤਾ ਜੀ ਨੇ ਇਹ ਆਖ ਕੇ ਕਿ 'ਜਾਂਞੀਆਂ ਨੂੰ ਖਵਾਏ ਬਿਨਾਂ ਕਿਸੇ ਹੋਰ ਨੂੰ ਪਹਿਲਾਂ ਮਿਠਿਆਈ ਦੇਣੀ ਯੋਗ ਨਹੀਂ' ਸਿੱਖ ਨੂੰ ਖਾਲੀ ਮੋੜਿਆ, ਜਿਸ ਪੁਰ ਗੁਰੂ ਸਾਹਿਬ ਨੇ ਇਹ ਕਥਨ ਕੀਤਾ।

੨ ਧਨਯ ਧਨਯ। ੩ ਸੱਚਾ ਮਾਰਗ। ੪ ਕਰਤਾਰ ਨਾਲ ਮੇਲ।

੫ ਪ੍ਰਤਿ ਦਿਨ ਸੌ ਵਾਰ। ੬ ਦੈਵੀ ਸੰਪਦਾ ਦੇ ਧਾਰਣ ਵਾਲੇ ਗੁਰਮੁਖ।

੭ ਭ੍ਰਮ, ਅਗਯਾਨ। ੮ ਮੁਹਲਕ, ਘਾਤਕ।

[ਪੰਨਾ ੫੯੨] ਮਹਲਾ ੪, ਵਾਰ ਵਡਹੰਸ (੧੬)

**ਹਰਿ ਨਾਮੁ ਦੀਆ ਗੁਰਿ ਪਰਉਪਕਾਰੀ ਧਨੁ ਧੰਨੁ ਗੁਰੂ ਕਾ ਪਿਤਾ ਮਾਤਾ ॥**

[ਪੰਨਾ ੫੮੭] ਮਹਲਾ ੪, ਵਾਰ ਵਡਹੰਸ

**ਤਿਸੁ ਗੁਰ ਕਉ ਹਉ ਵਾਰਿਆ ਜਿਨਿ ਹਰਿ ਕੀ ਹਰਿ ਕਥਾ ਸੁਣਾਈ ॥**
**ਤਿਸੁ ਗੁਰ ਕਉ ਸਦ ਬਲਿਹਾਰਣੈ ਜਿਨਿ ਹਰਿ ਸੇਵਾ ਬਣਤ ਬਣਾਈ ॥**
**ਸੋ ਸਤਿਗੁਰੁ ਪਿਆਰਾ ਮੇਰੈ ਨਾਲਿ ਹੈ ਜਿਥੈ ਕਿਥੈ ਮੈਨੋ ਲਏ ਛਡਾਈ ॥**
**ਤਿਸੁ ਗੁਰ ਕਉ ਸਾਬਾਸਿ[1] ਹੈ ਜਿਨਿ ਹਰਿ ਸੋਝੀ ਪਾਈ ॥**
**ਨਾਨਕੁ ਗੁਰ ਵਿਟਹੁ ਵਾਰਿਆ, ਜਿਨਿ ਹਰਿ ਨਾਮੁ ਦੀਆ**
**ਮੇਰੇ ਮਨ ਕੀ ਆਸ ਪੁਰਾਈ ॥੫॥**

[ਪੰਨਾ ੬੭੨] ਧਨਾਸਰੀ ਮਹਲਾ ੫ (੮)

**ਬਾਰਿ ਜਾਉ ਗੁਰ ਅਪੁਨੇ ਊਪਰਿ ਜਿਨਿ ਹਰਿ ਹਰਿ ਨਾਮੁ ਦ੍ਰਿੜਾਯਾ ॥**
**ਮਹਾ ਉਦਿਆਨ ਅੰਧਕਾਰ ਮਹਿ ਜਿਨਿ ਸੀਧਾ ਮਾਰਗੁ ਦਿਖਾਯਾ ॥**

## ਗੁਰੂ ਦੀ ਸ਼ਰਣ

[ਪੰਨਾ ੬੧] ਸਿਰੀਰਾਗੁ ਮਹਲਾ ੧ ਅਸਟਪਦੀਆ (੧੩)

**ਗੁਰ ਸਰਣਾਈ ਛੁਟੀਐ ਮਨਮੁਖਿ ਖੋਟੀ ਰਾਸਿ ॥**

[ਪੰਨਾ ੨੯] ਸਿਰੀਰਾਗੁ ਮਹਲਾ ੩ (੭)

**ਗੁਰ ਸਰਣਾਈ ਸੁਖੁ ਲਹਹਿ, ਅਨਦਿਨੁ ਨਾਮੁ ਧਿਆਇ ॥**

[ਪੰਨਾ ੪੩੦] ਆਸਾ ਮਹਲਾ ੩ ਅਸਟਪਦੀਆ (੧੫)

**ਗੁਰ ਸਰਣਾਈ ਭਜਿ ਪਏ ਬਖਸੇ ਬਖਸਣਹਾਰ ॥੩॥**

[ਪੰਨਾ ੬੦੩] ਸੋਰਠਿ ਮਹਲਾ ੩ (੯)

**ਗੁਰ ਸਰਣਾਈ ਉਬਰੇ ਭਾਈ! ਰਾਮ ਨਾਮਿ ਲਿਵ ਲਾਇ ॥**

ਕਬਿੱਤ-ਭਾਈ ਗੁਰਦਾਸ

**ਜੈਸੇ ਨਾਉ ਬੂਡਤ ਸੈ ਜੋਊ ਬਚੇ ਸੋਈ ਭਲੋ,**
**ਬੂਡਿ ਗਏ ਪਾਛੈ ਪਛਤਾਇਓ ਰਹਿ ਜਾਤ ਹੈ ।**
**ਜੈਸੇ ਘਰ ਲਾਗੇ ਆਗਿ ਜੋਈ ਬਚੈ ਸੋਈ ਭਲੋ,**
**ਜਰਿ ਬੁਝੈ ਪਾਛੈ ਕਛੁ ਬਸੁ ਨ ਬਸਾਤ ਹੈ ।**
**ਜੈਸੇ ਚੋਰ ਲਾਗੇ ਜਾਗੇ ਜੋਈ ਰਹੈ ਸੋਈ ਭਲੋ,**
**ਸੋਇ ਗਏ ਰੀਤੋ[2] ਘਰ ਦੇਖੈ ਉਠ ਪ੍ਰਾਤ ਹੈ ।**
**ਤੈਸੇ ਅੰਤ ਕਾਲ ਗੁਰ ਚਰਨ ਸਰਨਿ ਆਵੈ,**
**ਪਾਵੈ ਮੋਖ ਪਦਵੀ, ਨਤਰੁ[3] ਬਿਲਲਾਤ ਹੈ ॥੬੯॥**

---

੧ ਸ਼ਾਦਬਾਸ਼ । ੨ ਖਾਲੀ । ੩ ਨਹੀਂ ਤਾਂ, ਵਰਨਾ ।

# ਗੁਰੂ ਦੀ ਸਿੱਖ ਉੱਪਰ ਕ੍ਰਿਪਾ ਅਤੇ ਉਪਕਾਰ

[ਪੰਨਾ ੨੮੬] ਗਉੜੀ ਸੁਖਮਨੀ, ਮਹਲਾ ੫ (੧੮)

ਸਤਿਗੁਰੁ ਸਿਖ ਕੀ ਕਰੈ ਪ੍ਰਤਿਪਾਲ ॥ ਸੇਵਕ ਕਉ ਗੁਰੁ ਸਦਾ ਦਇਆਲ ॥
ਸਿਖ ਕੀ ਗੁਰੁ ਦੁਰਮਤਿ ਮਲੁ ਹਿਰੈ ॥ ਗੁਰ ਬਚਨੀ ਹਰਿ ਨਾਮੁ ਉਚਰੈ ॥
ਸਤਿਗੁਰੁ ਸਿਖ ਕੇ ਬੰਧਨ ਕਾਟੈ ॥ ਗੁਰ ਕਾ ਸਿਖੁ ਬਿਕਾਰ ਤੇ ਹਾਟੈ ॥
ਸਤਿਗੁਰੁ ਸਿਖ ਕਉ ਨਾਮ ਧਨੁ ਦੇਇ ॥ ਗੁਰ ਕਾ ਸਿਖੁ ਵਡਭਾਗੀ ਹੇ[1] ॥
ਸਤਿਗੁਰੁ ਸਿਖ ਕਾ ਹਲਤੁ ਪਲਤੁ[2] ਸਵਾਰੈ ॥
ਨਾਨਕ ਸਤਿਗੁਰੁ ਸਿਖ ਕਉ ਜੀਅ ਨਾਲਿ ਸਮਾਰੈ ॥੧॥

[ਪੰਨਾ ੩੮੨] ਆਸਾ ਮਹਲਾ ੫ (੪੫)

ਬੰਧਨ ਕਾਟਿ ਬਿਸਾਰੇ ਅਉਗਨ ਅਪਨਾ ਬਿਰਦੁ ਸਮ੍ਹਾਰਿਆ ॥
ਹੋਏ ਕ੍ਰਿਪਾਲ ਮਾਤ ਪਿਤ ਨਿਆਈ ਬਾਰਿਕ ਜਿਉ ਪ੍ਰਤਿਪਾਰਿਆ ॥੧॥
ਗੁਰਸਿਖ ਰਾਖੇ ਗੁਰ ਗੋਪਾਲਿ ॥
ਕਾਢਿ ਲੀਏ ਮਹਾ ਭਵਜਲ ਤੇ ਅਪਨੀ ਨਦਰਿ ਨਿਹਾਲਿ ॥

[ਪੰਨਾ ੩੮੩] ਆਸਾ ਮਹਲਾ ੫ (੪੮)

ਸਤਿਗੁਰੁ ਮੇਰਾ ਸਦਾ ਦਇਆਲਾ ਮੋਹਿ ਦੀਨ ਕਉ ਰਾਖਿ ਲੀਆ ॥
ਕਾਟਿਆ ਰੋਗੁ ਮਹਾ ਸੁਖੁ ਪਾਇਆ ਹਰਿ ਅੰਮ੍ਰਿਤੁ ਮੁਖਿ ਨਾਮੁ ਦੀਆ ॥੧॥ ਰਹਾਉ ॥
ਅਨਿਕ ਪਾਪ ਮੇਰੇ ਪਰਹਰਿਆ ਬੰਧਨ ਕਾਟੇ ਮੁਕਤ ਭਏ ॥
ਅੰਧ ਕੂਪ ਮਹਾ ਘੋਰ ਤੇ ਬਾਹ ਪਕਰਿ ਗੁਰਿ ਕਾਢਿ ਲੀਏ ॥੨॥
ਨਿਰਭਉ ਭਏ ਸਗਲ ਭਉ ਮਿਟਿਆ ਰਾਖੇ ਰਾਖਨਹਾਰੇ ॥
ਐਸੀ ਦਾਤਿ ਤੇਰੀ ਪ੍ਰਭ ਮੇਰੇ ਕਾਰਜ ਸਗਲ ਸਵਾਰੇ ॥੩॥

[ਪੰਨਾ ੪੦੦] ਆਸਾ ਮਹਲਾ ੫ (੧੧੯)

ਡੀਗਨ ਡੋਲਾ ਤਊ ਲਉ ਜਉ ਮਨ ਕੇ ਭਰਮਾ[3] ॥
ਭ੍ਰਮ ਕਾਟੇ ਗੁਰਿ ਆਪਣੈ ਪਾਏ ਬਿਸਰਾਮਾ ॥੧॥
ਓਇ ਬਿਖਾਦੀ ਦੋਖੀਆ ਤੇ ਗੁਰ ਤੇ ਹੂਟੇ[4] ॥
ਹਮ ਛੂਟੇ ਅਬ ਉਨ੍ਾ ਤੇ ਓਇ ਹਮ ਤੇ ਛੂਟੇ ॥੧॥ ਰਹਾਉ ॥
ਮੇਰਾ ਤੇਰਾ ਜਾਨਤਾ ਤਬ ਹੀ ਤੇ ਬੰਧਾ ॥
ਗੁਰਿ ਕਾਟੀ ਅਗਿਆਨਤਾ ਤਬ ਛੁਟਕੇ ਫੰਧਾ ॥੨॥
ਜਬ ਲਗੁ ਹੁਕਮੁ ਨ ਬੂਝਤਾ ਤਬ ਹੀ ਲਉ ਦੁਖੀਆ ॥

---

੧ ਹੈ। ੨ ਲੋਕ ਪਰਲੋਕ, ਬਿਵਹਾਰ ਅਰ ਪਰਮਾਰਥ।
੩ ਡਿਗਣਾ ਡੋਲਣਾ ਓਦੋਂ ਤਾਈਂ ਹੈ, ਜਦ ਤੀਕ ਮਨ ਵਿੱਚ ਭਰਮ ਹੈ।
੪ ਉਹ ਮਹਾਂ ਦੁਖਦਾਈ ਵੈਰੀ (ਭਰਮ-ਅਵਿਦਯਾ-ਵਿਕਾਰ) ਗੁਰੂ ਕ੍ਰਿਪਾ ਨਾਲ ਸਾਥੋਂ ਪਰ੍ਹੇ ਹੋ ਗਏ।

ਗੁਰ ਮਿਲਿ ਹੁਕਮੁ ਪਛਾਣਿਆ ਤਬ ਹੀ ਤੇ ਸੁਖੀਆ ॥੩॥
ਨਾ ਕੋ ਦੁਸਮਨੁ ਦੋਖੀਆ ਨਾਹੀ ਕੋ ਮੰਦਾ ॥
ਗੁਰ ਕੀ ਸੇਵਾ ਸੇਵਕੋ ਨਾਨਕ ਖਸਮੈ ਬੰਦਾ ॥੪॥

[ਪੰਨਾ ੧੯੧] ਗਉੜੀ ਮਹਲਾ ੫ (੧੨੭)

ਸੂਕੇ ਹਰੇ ਕੀਏ ਖਿਨ ਮਾਹੇ ॥ ਅੰਮ੍ਰਿਤ ਦ੍ਰਿਸਟਿ ਸੰਚਿ[1] ਜੀਵਾਏ ॥੧॥
ਕਾਟੇ ਕਸਟ ਪੂਰੇ ਗੁਰਦੇਵ ॥ ਸੇਵਕ ਕਉ ਦੀਨੀ ਅਪੁਨੀ ਸੇਵ ॥੧॥ ਰਹਾਉ ॥
ਮਿਟਿ ਗਈ ਚਿੰਤ ਪੁਨੀ[2] ਮਨ ਆਸਾ ॥ ਕਰੀ ਦਇਆ ਸਤਿਗੁਰਿ ਗੁਣਤਾਸਾ ॥੨॥
ਦੁਖ ਨਾਠੇ ਸੁਖ ਆਇ ਸਮਾਏ ॥ ਢੀਲ ਨ ਪਰੀ ਜਾ ਗੁਰਿ ਫੁਰਮਾਏ ॥੩॥
ਇਛ ਪੁਨੀ ਪੂਰੇ ਗੁਰ ਮਿਲੇ ॥ ਨਾਨਕ ਤੇ ਜਨ ਸੁਫਲ ਫਲੇ ॥੪॥

[ਪੰਨਾ ੪੦੨] ਆਸਾ ਮਹਲਾ ੫ (੧੨੪)

ਅਪੁਸਟ[3] ਬਾਤ ਤੇ ਭਈ ਸੀਧਰੀ ਦੂਤ[4] ਦੁਸਟ ਸਜਨਈ ॥
ਅੰਧਕਾਰ ਮਹਿ ਰਤਨੁ ਪ੍ਰਗਾਸਿਓ ਮਲੀਨ ਬੁਧਿ ਹਛਨਈ[5] ॥੧॥...
ਏਕੁ ਬੋਲੁ ਭੀ ਖਵਤੋ ਨਾਹੀ ਸਾਧਸੰਗਤਿ ਸੀਤਲਈ[6] ॥੩॥

[ਪੰਨਾ ੫੩੯] ਬਿਹਾਗੜਾ ਛੰਤ ਮਹਲਾ ੪ (੩)

ਹਮ ਪਾਪੀ ਬਲਵੰਚੀਆ[7] ਮੇਰੀ ਜਿੰਦੁੜੀਏ ! ਪਰਦ੍ਰੋਹੀ ਠਗ ਮਾਇਆ ਰਾਮ ॥
ਵਡਭਾਗੀ ਗੁਰੁ ਪਾਇਆ ਮੇਰੀ ਜਿੰਦੁੜੀਏ ! ਗੁਰਿ ਪੂਰੈ ਗਤਿ ਮਿਤਿ[8] ਪਾਇਆ ਰਾਮ ॥

[ਪੰਨਾ ੫੬੫] ਵਡਹੰਸੁ ਮਹਲਾ ੩, ਅਸਟਪਦੀ (੨)

ਹਮ ਨੀਚ ਸੇ ਊਤਮ ਭਏ ਹਰਿ ਕੀ ਸਰਣਾਈ ॥
ਪਾਥਰੁ ਡੁਬਦਾ ਕਾਢਿ ਲੀਆ ਸਾਚੀ ਵਡਿਆਈ ॥੪॥
ਬਿਖੁ ਸੇ ਅੰਮ੍ਰਿਤ ਭਏ ਗੁਰਮਤਿ ਬੁਧਿ ਪਾਈ ॥
ਅਕਹੁ ਪਰਮਲ[9] ਭਏ ਅੰਤਰਿ ਵਾਸਨਾ ਵਸਾਈ ॥੫॥

[ਪੰਨਾ ੬੧੪] ਸੋਰਠਿ ਮਹਲਾ ੫ (੨੧)

ਮਿਰਤਕ ਕਉ ਪਾਇਓ ਤਨਿ ਸਾਸਾ ਬਿਛੁਰਤ ਆਨਿ ਮਿਲਾਇਆ ॥
ਪਸੂ ਪਰੇਤ ਮੁਗਧ ਭਏ ਸ੍ਰੋਤੇ[10] ਹਰਿ ਨਾਮਾ ਮੁਖਿ ਗਾਇਆ ॥੧॥
ਪੂਰੇ ਗੁਰ ਕੀ ਦੇਖੁ ਵਡਾਈ ॥ ਤਾ ਕੀ ਕੀਮਤਿ ਕਹਣੁ ਨ ਜਾਈ ॥ ਰਹਾਉ ॥
ਦੂਖ ਸੋਗ ਕਾ ਢਾਹਿਓ ਡੇਰਾ ਅਨਦ ਮੰਗਲ ਬਿਸਰਾਮਾ ॥

---

੧ ਸੇਚਨ ਕਰ ਕੇ, ਸਿੰਜ ਕੇ। ੨ ਪੂਰਨ ਹੋ ਗਈ। ੩ ਪੁੱਠੀ, ਵਿਪਰੀਤਿ। ੪ ਵੈਰੀ।
੫ ਨਿਰਮਲ ਹੋ ਗਈ। ੬ ਇਕ ਬਚਨ ਭੀ ਸਹਾਰਿਆ ਨਹੀਂ ਜਾਂਦਾ ਸੀ, ਹੁਣ ਗੁਰੂ ਦੀ ਸੰਗਤਿ ਕਰ ਕੇ ਮਨ ਸਹਨ-ਸ਼ੀਲ ਹੋ ਗਿਆ ਹੈ। ੭ ਜ਼ੋਰ ਨਾਲ ਖੋਹਣ ਵਾਲੇ, ਡਾਕੂ।
੮ ਗ੍ਯਾਨ ਅਤੇ ਮਰਯਾਦਾ, ਭਾਵ ਹੈ ਕਿ-ਪਰਮਾਰਥਿਕ ਅਤੇ ਬਿਵਹਾਰਿਕ ਰੀਤਿ।
੯ ਚੰਦਨ। ੧੦ ਵਿਦਵਾਨ, ਸ਼ੋਤ੍ਰਿਯ।

ਮਨ ਬਾਂਛਤ ਫਲ ਮਿਲੇ ਅਚਿੰਤਾ ਪੂਰਨ ਹੋਏ ਕਾਮਾ ॥੨॥
ਈਹਾ ਸੁਖੁ ਆਗੈ ਮੁਖ ਊਜਲ ਮਿਟਿ ਗਏ ਆਵਣ ਜਾਣੇ ॥
ਨਿਰਭਉ ਭਏ ਹਿਰਦੈ ਨਾਮੁ ਵਸਿਆ ਅਪੁਨੇ ਸਤਿਗੁਰ ਕੈ ਮਨਿ ਭਾਣੇ ॥੩॥
ਊਠਤ ਬੈਠਤ ਹਰਿ ਗੁਣ ਗਾਵੈ ਦੂਖੁ ਦਰਦੁ ਭ੍ਰਮੁ ਭਾਗਾ ॥
ਕਹੁ ਨਾਨਕ ਤਾ ਕੇ ਪੂਰ ਕਰੰਮਾ ਜਾ ਕਾ ਗੁਰ ਚਰਨੀ ਮਨੁ ਲਾਗਾ ॥੪॥

[ਪੰਨਾ ੧੦੦੨] ਮਾਰੂ ਮਹਲਾ ੫ (੧੪)

ਫੂਟੋ ਆਂਡਾ ਭਰਮ ਕਾ ਮਨਹਿ ਭਇਓ ਪਰਗਾਸੁ ॥
ਕਾਟੀ ਬੇਰੀ ਪਗਹ ਤੇ ਗੁਰਿ ਕੀਨੀ ਬੰਦਿ ਖਲਾਸੁ ॥੧॥...
ਚੂਕਾ ਭਾਰਾ ਕਰਮ ਕਾ[1] ਹੋਏ ਨਿਹਕਰਮਾ ॥
ਸਾਗਰ ਤੇ ਕੰਢੈ ਚੜੇ ਗੁਰਿ ਕੀਨੇ ਧਰਮਾ ॥੩॥

[ਪੰਨਾ ੧੩੪੭] ਪ੍ਰਭਾਤੀ ਮਹਲਾ ੫, ਅਸਟਪਦੀਆ (੧)

ਛਲ ਨਾਗਨਿ[2] ਸਿਉ ਮੇਰੀ ਟੂਟਨਿ ਹੋਈ ॥ ਗੁਰਿ ਕਹਿਆ ਇਹ ਝੂਠੀ ਧੋਹੀ[3] ॥
ਮੁਖਿ ਮੀਠੀ ਖਾਈ ਕਉਰਾਇ ॥ ਅੰਮ੍ਰਿਤ ਨਾਮਿ ਮਨੁ ਰਹਿਆ ਅਘਾਇ ॥੨॥
ਲੋਭ ਮੋਹ ਸਿਉ ਗਈ ਵਿਖੋਟਿ[4] ॥ ਗੁਰਿ ਕ੍ਰਿਪਾਲਿ ਮੋਹਿ ਕੀਨੀ ਛੋਟਿ ॥
ਇਹ ਠਗਵਾਰੀ ਬਹੁਤੁ ਘਰ ਗਾਲੇ ॥ ਹਮ ਗੁਰਿ ਰਾਖਿ ਲੀਏ ਕਿਰਪਾਲੇ ॥੩॥
ਕਾਮ ਕ੍ਰੋਧ ਸਿਉ ਠਾਟੁ[5] ਨ ਬਨਿਆ ॥ ਗੁਰ ਉਪਦੇਸੁ ਮੋਹਿ ਕਾਨੀ ਸੁਨਿਆ ॥
ਜਹ ਦੇਖਉ ਤਹ ਮਹਾ ਚੰਡਾਲ ॥ ਰਾਖਿ ਲੀਏ ਅਪੁਨੈ ਗੁਰਿ ਗੋਪਾਲ ॥੪॥
ਦਸ ਨਾਰੀ ਮੈ ਕਰੀ ਦੁਹਾਗਨਿ[6] ॥ ਗੁਰਿ ਕਹਿਆ ਏਹ ਰਸਹਿ ਬਿਖਾਗਨਿ[7] ॥
ਇਨ ਸਨਬੰਧੀ ਰਸਾਤਲਿ[8] ਜਾਇ ॥ ਹਮ ਗੁਰਿ ਰਾਖੇ ਹਰਿ ਲਿਵ ਲਾਇ ॥੫॥
ਅਹੰਮੇਵ ਸਿਉ ਮਸਲਤਿ ਛੋਡੀ ॥ ਗੁਰਿ ਕਹਿਆ ਇਹੁ ਮੂਰਖੁ ਹੋਡੀ[9] ॥
ਇਹੁ ਨੀਘਰੁ ਘਰੁ ਕਹੀ ਨ ਪਾਏ ॥ ਹਮ ਗੁਰਿ ਰਾਖਿ ਲੀਏ ਲਿਵ ਲਾਏ ॥੬॥
ਇਨ ਲੋਗਨ ਸਿਉ ਹਮ ਭਏ ਬੈਰਾਈ ॥ ਏਕ ਗ੍ਰਿਹ ਮਹਿ ਦੁਇ ਨ ਖਟਾਂਈ[10] ॥
ਆਏ ਪ੍ਰਭ ਪਹਿ ਅੰਚਰਿ[11] ਲਾਗਿ ॥ ਕਰਹੁ ਤਪਾਵਸੁ ਪ੍ਰਭ ਸਰਬਾਗਿ[12] ॥੭॥
ਪ੍ਰਭ ਹਸਿ ਬੋਲੇ ਕੀਏ ਨਿਆਂਏਂ ॥ ਸਗਲ ਦੂਤ ਮੇਰੀ ਸੇਵਾ ਲਾਏ ॥
'ਤੂੰ ਠਾਕੁਰੁ ਇਹੁ ਗ੍ਰਿਹੁ ਸਭੁ ਤੇਰਾ' ॥ ਕਹੁ ਨਾਨਕ ਗੁਰਿ ਕੀਆ ਨਿਬੇਰਾ[13] ॥੮॥

---

੧ ਪਾਖੰਡ ਅਤੇ ਅਵਿਦਯਾ ਦੇ ਕਰਮਾਂ ਦਾ ਬੋਝਾ। ੨ ਛਲ ਰੂਪ ਸਰਪਨੀ, ਮਾਯਾ। ੩ ਧੋਖਾ ਦੇਣ ਵਾਲੀ। ੪ ਅਣਬਣ, ਅਸੰਮਤਿ। ੫ ਮੇਲ। ੬ ਭਾਵ ਇਹ ਹੈ, ਹੁਣ ਦਸ ਇੰਦ੍ਰੀਆਂ ਬਿਧਵਾ ਇਸਤਰੀ ਦੀ ਤਰ੍ਹਾਂ ਸੰਜਮ ਵਿੱਚ ਰਹਿੰਦੀਆਂ ਹਨ, ਸ਼ਿੰਗਾਰ ਅਤੇ ਰਸਮਾਂ ਵਿੱਚ ਗਲਤਾਨ ਰਹਿਣਾ ਛੱਡ ਗਈਆਂ ਹਨ। ੭ ਵਿਸ਼ਯ ਅਗਨਿ। ੮ ਅਧੋਗਤਿ। ੯ ਜ਼ਿੱਦੀ, ਹਠੀਆ। ੧੦ ਸਮਾਉਂਦੇ। ੧੧ ਪੱਲਾ, ਦਾਮਨ। ੧੨ ਹੇ ਸਰਵਗ੍ਯ ਪ੍ਰਭੂ! ਇਨਸਾਫ ਕਰੋ ਕਿ ਘਰ ਦਾ ਅਸਲ ਮਾਲਿਕ ਕੌਣ ਹੈ। ੧੩ ਫੈਸਿਲਾ।

ਕਬਿੱਤ—ਭਾਈ ਗੁਰਦਾਸ

ਰਿਧਿ ਸਿਧਿ ਨਿਧਿ ਸੁਧਾ ਪਾਰਸ ਕਲਪ-ਤਰੁ,
ਕਾਮਧੇਨ ਚਿੰਤਾਮਨਿ ਲਛਮੀ ਸੁਮੇਵ ਕੀ ।
ਚਤੁਰ ਪਦਾਰਥ ਸੁਭਾਵ ਸੀਲ ਰੂਪ ਗੁਨ,
ਭੁਕਤ ਜੁਕਤ ਮਤਿ ਅਲਖ ਅਭੇਵ ਕੀ ।
ਜ੍ਵਾਲਾ ਜੋਤਿ ਜੈ ਜੈਕਾਰ ਕੀਰਤਿ ਪ੍ਰਤਾਪ ਛਬਿ,
ਤੇਜ ਤਪ ਕਾਂਤਿ ਬਿਬੈ ਸੋਭਾ ਸਾਧ ਸੇਵ ਕੀ ।
ਅਨੰਦ ਸਹਜ ਸੁਖ ਸਕਲ ਪ੍ਰਕਾਸ ਕੋਟਿ,
ਕਿੰਚਤ ਕਟਾਛ ਕ੍ਰਿਪਾ ਜਾਂਹਿ ਗੁਰਦੇਵ ਕੀ ॥੬੧੨॥

ਗੁਰੁ ਪ੍ਰਤਾਪ ਸੂਰਯ, ਰੁਤ ੪, ਅੰਸੂ ੧੦

[੧]ਮਹਾਂ ਰੰਕ ਜੋ ਦੀਨ ਸਦਾ ਹੀ । ਜੋਧਾ ਬਨਹਿਂ ਨ ਮਿਟਹਿਂ ਕਦਾਈ ।
ਜਿਨ ਕੇ ਸੌਚ ਸ਼ਨਾਨ ਨ ਕੋਈ । ਸੌ ਬਿੱਪ੍ਰਨ ਤੇ ਉੱਤਮ ਹੋਈ ॥੨੬॥
ਜਿਨ ਕੀ ਕੁਲ ਮੂਢਨਿ ਕੀ ਮਹਾਂ । ਅੱਖਜਰ ਭੇਵ ਨ ਜਾਨਹਿਂ ਕਹਾਂ ।
ਸੋ ਪੰਡਿਤ ਪਢਿ ਪਢਿ ਤਬਿਂ ਬਨੇ[੨] । ਨਿਜ ਸਮਤਾ ਕਿਸ ਕੋ ਨਹਿਂ ਗਿਨੇਂ ॥੨੭॥
ਸਤਿਗੁਰੁ ਗੋਬਿੰਦ ਸਿੰਘ ਕਰ ਕਰੁਨਾ । ਪਾਇ ਭਲੇ ਮਗ ਚਾਰੋਂ ਵਰਨਾ ।
ਇਮਿ ਗਾਦਰ ਤੇ ਸ਼ੇਰ ਬਨਾਏ । ਬਾਇਸ[੩] ਹੰਸੁ ਚਾਲ ਸਿਖਰਾਏ ॥੨੮॥
ਮਿਹਨਤ ਕਰਹਿਂ ਮਜੂਰੀ ਪਾਵਹਿਂ । ਸੋ ਹੈ ਗੈ ਚਢਿ ਪੰਥ ਸਿਧਾਵਹਿਂ ।
ਲੋਕ ਪ੍ਰਲੋਕ ਨ ਜਾਨਹਿਂ ਜੋਊ । ਸਤਿ ਨਾਮ ਸਿਮਰੇ ਤਰਿ ਸੋਊ ॥੨੯॥...
ਅਸ ਮਹਿਮਾ ਕੋ ਜਾਨੈ ਜੋਇ ਨ । ਨੀਚ ਕ੍ਰਿਤਘਨ ਤਾਂਹਿ ਸਮ ਕੋਇ ਨ[੪] ।

## ਗੁਰੂ ਦੀ ਸੇਵਾ

[ਪੰਨਾ ੨੩੯] ਗਉੜੀ ਮਹਲਾ ੫, ਅਸਟਪਦੀ (੯)

ਤਿਸੁ ਗੁਰ ਕਉ ਝੂਲਾਵਉ ਪਾਖਾ ॥ ਮਹਾ ਅਗਨਿ ਤੇ ਹਾਥੁ ਦੇ ਰਾਖਾ ॥੩॥
ਤਿਸੁ ਗੁਰ ਕੈ ਗ੍ਰਿਹਿ ਢੋਵਉ ਪਾਣੀ ॥ ਜਿਸੁ ਗੁਰ ਤੇ ਅਕਲ ਗਤਿ[੫] ਜਾਣੀ ॥੪॥
ਤਿਸੁ ਗੁਰ ਕੈ ਗ੍ਰਿਹਿ ਪੀਸਉ ਨੀਤ ॥ ਜਿਸੁ ਪਰਸਾਦਿ ਵੈਰੀ ਸਭ ਮੀਤ ॥੫॥

---

੧ ਗੁਰੂ ਗੋਬਿੰਦ ਸਿੰਘ ਸਾਹਿਬ ਦੇ ਉਪਕਾਰ । ੨ ਧੰਨਾ ਸਿੰਘ, ਮਦਨ ਸਿੰਘ ਆਦਿਕ ਘਾਹੀ ਅਤੇ ਅਦੁਤਿਯ ਵਿਦਵਾਨ ਨਿਰਮਲੇ ਸੰਤ । ੩ ਕਾਂ, ਕਾਗ ।

੪ ਤੇਰੇ ਉਪਕਾਰ ਦੇਖ ਮੇਰਾ ਚਿਤ ਚਾਹੇ ਇਹ, ਹੋਇ ਕੇ ਸਾਈਸ ਰਹਾਂ ਤੇਰੇ ਵਾਜਿਰਾਜ ਦਾ ।
ਹੋਵਾਂ ਅਸਲਹ ਖ਼ਾਨੇ ਸ਼ਾਣਕਸ਼ ਤੀਰਸਾਜ, ਦਫਤਰੀ ਹੋਵਾਂ ਤੇਰੇ ਕਵਿਨ ਸਮਾਜ ਦਾ ।
ਚੱਕੀ ਪੀਹ ਭਾਂਡੇ ਮਾਂਜ ਝਾੜੂ ਫੇਰ ਜੋੜੇ ਝਾੜ, ਜਨਮ ਵਾ ਗੋੱਲਾ ਹੋਇ ਮਾਣਾ ਸੁਖ ਰਾਜ ਦਾ ।
ਧੰਨ ਭਾਗ ਜਾਣਾ ਜੇ ਵ੍ਰਿਜੇਸ਼ ਸਜਾਹ ਦਿਲ ਮੇਰਾ, ਹੋਵੇ ਸਚੇ ਪਾਤਸ਼ਾਹ! ਤਾਮਾ ਚਿਟੇ ਬਾਜ਼ ਦਾ ।

੫ ਪਾਰਬ੍ਰਹਮ ਦਾ ਗਯਾਨ ।

[ਪੰਨਾ ੫੫੨] ਮਹਲਾ ੩ ਵਾਰ ਬਿਹਾਗੜਾ (੧੧)

**ਇਕਿ ਸਤਿਗੁਰ ਕੀ ਸੇਵਾ ਕਰਹਿ ਚਾਕਰੀ, ਹਰਿ ਨਾਮੇ ਲਗੈ ਪਿਆਰੁ ॥**

**ਨਾਨਕ, ਜਨਮੁ ਸਵਾਰਨਿ ਆਪਣਾ, ਕੁਲ ਕਾ ਕਰਨਿ ਉਧਾਰੁ ॥੨॥**

[ਪੰਨਾ ੧੪੧੯] ਮਹਲਾ ੩, ਸਲੋਕ ਵਾਰਾਂ ਤੇ ਵਧੀਕ

**ਸੇ ਦਾੜੀਆਂ ਸਚੀਆ ਜਿ ਗੁਰ ਚਰਨੀ ਲਗੰਨਿ੍ ॥**

**ਅਨਦਿਨੁ ਸੇਵਨਿ ਗੁਰੁ ਆਪਣਾ, ਅਨਦਿਨੁ ਅਨਦਿ ਰਹੰਨਿ੍ ॥**

**ਨਾਨਕ ਸੇ ਮੁਹ ਸੋਹਣੇ ਸਚੈ ਦਰਿ ਦਿਸੰਨਿ੍ ॥੫੨॥**

## ਗੁਰੂ ਦੀ ਮਹਿਮਾ

[ਪੰਨਾ ੨] ਜਪੁ (੫)

**ਗੁਰੁ ਈਸਰੁ ਗੁਰੁ ਗੋਰਖੁ ਬਰਮਾ ਗੁਰੁ ਪਾਰਬਤੀ ਮਾਈ[1] ॥**

[ਪੰਨਾ ੫੨] ਸਿਰੀਰਾਗੁ ਮਹਲਾ ੫ (੯੯)

**ਗੁਰੁ ਤੀਰਥੁ ਗੁਰੁ ਪਾਰਜਾਤੁ, ਗੁਰੁ ਮਨਸਾ ਪੂਰਣਹਾਰੁ ॥**

**ਗੁਰੁ ਦਾਤਾ ਹਰਿ ਨਾਮੁ ਦੇਇ ਉਧਰੈ ਸਭੁ ਸੰਸਾਰੁ ॥**

[ਪੰਨਾ ੨੫੦] ਗਉੜੀ ਬਾਵਨ ਅਖਰੀ ਮਹਲਾ ੫

**ਗੁਰਦੇਵ ਮਾਤਾ ਗੁਰਦੇਵ ਪਿਤਾ, ਗੁਰਦੇਵ ਸੁਆਮੀ ਪਰਮੇਸੁਰਾ ॥**

**ਗੁਰਦੇਵ ਸਖਾ ਅਗਿਆਨ ਭੰਜਨੁ, ਗੁਰਦੇਵ ਬੰਧਿਪ ਸਹੋਦਰਾ[2] ॥**

**ਗੁਰਦੇਵ ਦਾਤਾ ਹਰਿ ਨਾਮੁ ਉਪਦੇਸੈ, ਗੁਰਦੇਵ ਮੰਤੁ ਨਿਰੋਧਰਾ[3] ॥**

**ਗੁਰਦੇਵ ਸਾਂਤਿ ਸਤਿ ਬੁਧਿ ਮੂਰਤਿ, ਗੁਰਦੇਵ ਪਾਰਸ ਪਰਸ ਪਰਾ ॥**

**ਗੁਰਦੇਵ ਤੀਰਥੁ ਅੰਮ੍ਰਿਤ ਸਰੋਵਰੁ ਗੁਰ ਗਿਆਨ ਮਜਨੁ ਅਪਰੰਪਰਾ ॥**

**ਗੁਰਦੇਵ ਕਰਤਾ ਸਭਿ ਪਾਪ ਹਰਤਾ, ਗੁਰਦੇਵ ਪਤਿਤ ਪਵਿਤ ਕਰਾ ॥**

**ਗੁਰਦੇਵ ਆਦਿ ਜੁਗਾਦਿ ਜੁਗੁ ਜੁਗੁ, ਗੁਰਦੇਵ ਮੰਤੁ ਹਰਿ ਜਪਿ ਉਧਰਾ ॥**

**ਗੁਰਦੇਵ ਸੰਗਤਿ ਪ੍ਰਭ ਮੇਲਿ ਕਰਿ ਕਿਰਪਾ, ਹਮ ਮੂੜ ਪਾਪੀ ਜਿਤੁ ਲਗਿ ਤਰਾ ॥**

**ਗੁਰਦੇਵ ਸਤਿਗੁਰੁ ਪਾਰਬ੍ਰਹਮੁ ਪਰਮੇਸਰੁ, ਗੁਰਦੇਵ ਨਾਨਕ ਹਰਿ ਨਮਸਕਰਾ ॥੧॥**

---

੧ ਗੁਰੂ ਸ਼ਿਵ (ਈਸਰ) ਹੈ, ਗੁਰੂ ਵਿਸ਼ਨੁ (ਗੋਰਖ) ਹੈ, ਗੁਰੂ ਬ੍ਰਹਮਾ ਹੈ, ਇਨ੍ਹਾਂ ਤੇਹਾਂ ਦੀ ਸ਼ਕਤੀ ਰੂਪ ਗੁਰੂ, ਪਾਰਬਤੀ ਹੈ, ਗੁਰੂ ਲੱਛਮੀ (ਮਾਂ) ਹੈ ਅਤੇ ਗੁਰੂ ਬ੍ਰਹਮਾਣੀ (ਈ) ਹੈ, ਭਾਵ ਇਹ ਹੈ ਕਿ ਗੁਰੂ ਤੋਂ ਛੁੱਟ ਹੋਰ ਕੋਈ ਦੇਵੀ ਦੇਵਤਾ ਨਹੀਂ ਹੈ, ਸਰਵ ਦੇਵਮਯ ਸਤਿਗੁਰੂ ਹੈ।

੨ ਸਕਾ ਭਾਈ, ਮਾਂ ਜਾਇਆ।

੩ ਨਿਰ ਉੱਧਾਰ, ਐਸਾ ਮੰਤ੍ਰ ਜਿਸ ਦੇ ਵਿਰੁੱਧ ਕਿਸੇ ਮੰਤਰ ਦਾ ਉਲਟ ਅਸਰ ਨਹੀਂ ਹੁੰਦਾ।

[ਪੰਨਾ ੩੯੭] ਆਸਾ ਮਹਲਾ ੫ (੧੦੪)

**ਗੁਰ ਕੀ ਮਹਿਮਾ ਕਿਆ ਕਹਾ ? ਗੁਰੁ ਬਿਬੇਕ ਸਤ ਸਰੁ[1] ॥**

[ਪੰਨਾ ੪੬੩] ਮਹਲਾ ੨, ਵਾਰ ਆਸਾ (੨)

**ਜੇ ਸਉ ਚੰਦਾ ਉਗਵਹਿ, ਸੂਰਜ ਚੜਹਿ ਹਜਾਰ ॥**
**ਏਤੇ ਚਾਨਣ ਹੋਦਿਆਂ ਗੁਰ ਬਿਨੁ ਘੋਰ ਅੰਧਾਰ[2] ॥੨॥**

[ਪੰਨਾ ੭੧੦] ਮਹਲਾ ੫, ਵਾਰ ਜੈਤਸਰੀ (੧੯)

**ਗੁਰ ਗੋਬਿੰਦ ਗੋਪਾਲ ਗੁਰ, ਗੁਰ ਪੂਰਨ ਨਾਰਾਇਣਹ ॥**
**ਗੁਰ ਦਇਆਲ ਸਮਰਥ ਗੁਰ, ਗੁਰ ਨਾਨਕ ਪਤਿਤ ਉਧਾਰਣਹ ॥੧॥**

# ਗੁਰੂ ਦੇ ਉਪਦੇਸ਼ 'ਤੇ ਅਮਲ

[ਪੰਨਾ ੫੨] ਸਿਰੀਰਾਗੁ ਮਹਲਾ ੫ (੯੯)

**ਸਤਿਗੁਰ ਬਚਨ ਕਮਾਵਣੇ ਸਚਾ ਏਹੁ ਵੀਚਾਰੁ ॥**

[ਪੰਨਾ ੫੯੪] ਮਹਲਾ ੩, ਵਾਰ ਵਡਹੰਸ (੨੧)

**ਸਤਿਗੁਰ ਨੋ ਸਭੁ ਕੋ ਵੇਖਦਾ, ਜੇਤਾ ਜਗਤੁ ਸੰਸਾਰੁ ॥**
**ਡਿਠੈ ਮੁਕਤਿ ਨ ਹੋਵਈ, ਜਿਚਰੁ[3] ਸਬਦਿ ਨ ਕਰੇ ਵੀਚਾਰੁ ॥**

ਕਬਿੱਤ—ਭਾਈ ਗੁਰਦਾਸ

**ਗਾਏ ਸੁਨੈ ਆਖੇਂ ਮੀਚੈ ਪਾਈਐ ਨ ਪਰਮ ਪਦੁ,**
**ਗੁਰ ਉਪਦੇਸੁ ਗਹਿ[4] ਜਉ ਲਉ ਨ ਕਮਾਈਐ ।** (੪੩੯)

# ਗੁਰੂ ਦੇ ਉਪਦੇਸ਼ ਦਾ ਅਸਰ

[ਪੰਨਾ ੮੩੫] ਬਿਲਾਵਲੁ ਮਹਲਾ ੪, ਅਸਟਪਦੀਆ (੫)

**ਅੰਤਰਿ ਪਿਆਸ ਉਠੀ ਪ੍ਰਭ ਕੇਰੀ,**
**ਸੁਣਿ ਗੁਰ ਬਚਨ ਮਨਿ ਤੀਰ ਲਗਈਆ ॥...**
**ਹਉ ਆਕਲ ਬਿਕਲ ਭਈ ਗੁਰ ਦੇਖੇ,**
**ਹਉ ਲੋਟ ਪੋਟ ਹੋਇ ਪਈਆ ॥੧॥ ਰਹਾਉ ॥**

[ਪੰਨਾ ੧੩੭੨] ਸਲੋਕ—ਕਬੀਰ

**ਕਬੀਰ ਸਾਚਾ ਸਤਿਗੁਰੁ ਮੈ ਮਿਲਿਆ, ਸਬਦੁ ਜੁ ਬਾਹਿਆ ਏਕੁ ॥**
**ਲਾਗਤ ਹੀ ਭੁਇ ਮਿਲਿ ਗਇਆ, ਪਰਿਆ ਕਲੇਜੇ ਛੇਕੁ ॥੧੫੭॥**

---

੧ ਗੁਰੂ ਆਤਮ-ਗਯਾਨ ਅਤੇ ਗੁਣ-ਰਤਨਾਂ ਦਾ ਸਮੁੰਦ੍ਰ ਹੈ। ੨ ਅਗਯਾਨ-ਅੰਧਕਾਰ, ਜੋ ਸੂਰਯ ਚੰਦ੍ਰਮਾ ਦੇ ਪ੍ਰਕਾਸ਼ ਨਾਲ ਭੀ ਦੂਰ ਨਹੀਂ ਹੋ ਸਕਦਾ। ੩ ਜਦ ਤੋੜੀ ਉਪਦੇਸ਼ ਨੂੰ ਵਿਚਾਰ ਕੇ ਅਮਲ ਵਿੱਚ ਨਹੀਂ ਲਿਆਉਂਦਾ। ੪ ਦ੍ਰਿੜ੍ਹਤਾ ਨਾਲ ਧਾਰਨ ਕਰ ਕੇ।

[੧੩੭੪] ਸਲੋਕ—ਕਬੀਰ

**ਕਬੀਰ ਚੋਟ ਸੁਹੇਲੀ ਸੇਲ ਕੀ[1], ਲਾਗਤ ਲੇਇ ਉਸਾਸ ॥**
**ਚੋਟ ਸਹਾਰੈ ਸਬਦ ਕੀ, ਤਾਸੁ ਗੁਰੂ ਮੈ ਦਾਸ ॥੧੮੩॥**

ਕਬਿੱਤ—ਭਾਈ ਗੁਰਦਾਸ

**ਜੈਸੇ ਤਉ ਬਸਨ ਅੰਗ ਸੰਗ ਮਿਲਿ ਹੋਇ ਮਲੀਨ,**
**ਸਲਿਲ[2] ਸਾਬੁਨ ਮਿਲਿ ਨਿਰਮਲ ਹੋਤ ਹੈ ।**
**ਜੈਸੇ ਤਉ ਸਰੋਵਰ ਸਿਵਾਲ[3] ਕੈ ਅਛਾਦਿਓ ਜਲੁ,**
**ਝੋਲਿ ਪੀਏ ਨਿਰਮਲ ਦੇਖੀਐ ਅਛੋਤ[4] ਹੈ ।**
**ਜੈਸੇ ਨਿਸ ਅੰਧਕਾਰ ਤਾਰਕਾ ਚਮਤਕਾਰ,**
**ਹੋਤ ਉਜੀਆਰੋ, ਦਿਨਕਰ[5] ਕੇ ਉਦੋਤ ਹੈ ।**
**ਤੈਸੇ ਮਾਇਆ ਮੋਹ ਭ੍ਰਮ ਹੋਤ ਹੈ ਮਲੀਨ ਮਤਿ,**
**ਸਤਿਗੁਰ ਗਿਆਨ ਧਿਆਨ ਜਗਮਗ ਜੋਤਿ ਹੈ ॥੩੧੨॥**

# ਗੁਰੂ ਨਾਨਕ ਦੇਵ

[੧੫੦] ਮਹਲਾ ੨, ਵਾਰ ਮਾਝ[6] (੨੭)

**ਦੀਖਿਆ ਆਖਿ ਬੁਝਾਇਆ, ਸਿਫਤੀ ਸਚਿ ਸਮੇਉ ॥**
**ਤਿਨ ਕਉ ਕਿਆ ਉਪਦੇਸੀਐ, ਜਿਨ ਗੁਰੁ ਨਾਨਕ ਦੇਉ ? ॥**

[੧੬੭] ਗਉੜੀ ਮਹਲਾ ੪ (੪੯)

**ਹਮ ਰੁਲਤੇ ਫਿਰਤੇ ਕੋਈ ਬਾਤ ਨ ਪੂਛਤਾ,**
**ਗੁਰ ਸਤਿਗੁਰ ਸੰਗਿ ਕੀਰੇ ਹਮ ਥਾਪੇ ॥**
**ਧੰਨੁ ਧੰਨੁ ਗੁਰੂ ਨਾਨਕ ਜਨ ਕੇਰਾ,**
**ਜਿਤੁ ਮਿਲਿਐ ਚੂਕੇ ਸਭਿ ਸੋਗ ਸੰਤਾਪੇ ॥੪॥**

[੧੮੬] ਗਉੜੀ ਮਹਲਾ ੫ (੩੫)

**ਹਰਖ ਅਨੰਤ, ਸੋਗ ਨਹੀ ਬੀਆ ॥ ਸੋ ਘਰੁ[7] ਗੁਰਿ[8] ਨਾਨਕ ਕਉ ਦੀਆ ॥**

---

੧ ਨੇਜੇ ਦਾ ਘਾਉ ਸਹਾਰਨਾ ਆਸਾਨ ਹੈ। ੨ ਪਾਨੀ। ੩ ਕਾਈ, ਜਾਲਾ। ੪ ਸ਼ੁੱਧ, ਸਾਫ਼।
੫ ਸੂਰਯ। ੬ ਬਾਬਾ ਬੁੱਢਾ ਜੀ ਨੇ ਗੁਰੂ ਅੰਗਦ ਸਾਹਿਬ ਦੀ ਸੇਵਾ ਵਿੱਚ ਬੇਨਤੀ ਕੀਤੀ ਕਿ ਮੈਨੂੰ ਕੁਛ ਉਪਦੇਸ਼ ਕਰੋ ਇਸ ਦੇ ਉੱਤਰ ਵਿੱਚ ਗੁਰੂ ਸਾਹਿਬ ਨੇ ਇਹ ਸ਼ਲੋਕ ਉਚਾਰਣ ਕੀਤਾ, ਜਿਸ ਦਾ ਅਰਥ ਇਹ ਹੈ:- ਗੁਰੂ ਸਾਹਿਬ ਨੇ ਆਪ ਨੂੰ ਉਪਦੇਸ਼ ਦੇ ਕੇ ਯਥਾਰਥ ਗਯਾਨ ਸਮਝਾਇਆ ਹੈ ਅਤੇ ਸ਼ਲਾਘਾ ਯੋਗਯ ਸੱਤਯ ਕਰਤਾਰ ਵਿੱਚ ਆਪ ਦਾ ਮਨ ਲਿਵਲੀਨ ਕਰ ਦਿੱਤਾ ਹੈ, ਜਿਨ੍ਹਾਂ ਦਾ ਗੁਰੂ, ਗੁਰੂ ਨਾਨਕ ਦੇਵ ਹੈ, ਉਨ੍ਹਾਂ ਨੂੰ ਹੋਰ ਕੀ ਉਪਦੇਸ਼ ਕੀਤਾ ਜਾਵੇ ?
੭ ਪਦਵੀ, ਰੁਤਬਾ। ੮ ਗੁਰੂ (ਕਰਤਾਰ) ਨੇ।

[੨੯੫] ਗਉੜੀ ਸੁਖਮਨੀ ਮਹਲਾ ੫ (੨੪)

**ਖੇਮ[੧] ਸਾਂਤਿ ਰਿਧਿ ਨਵ ਨਿਧਿ ॥ ਬੁਧਿ ਗਿਆਨੁ ਸਰਬ ਤਹ ਸਿਧਿ ॥**
**ਬਿਦਿਆ ਤਪੁ ਜੋਗੁ ਪ੍ਰਭ ਧਿਆਨੁ ॥ ਗਿਆਨੁ ਸ੍ਰੇਸਟ ਊਤਮ ਇਸਨਾਨੁ ॥**
**ਚਾਰਿ ਪਦਾਰਥ ਕਮਲ ਪ੍ਰਗਾਸ ॥ ਸਭ ਕੈ ਮਧਿ ਸਗਲ ਤੇ ਉਦਾਸ ॥**
**ਸੁੰਦਰ ਚਤੁਰੁ ਤਤ ਕਾ ਬੇਤਾ ॥ ਸਮਦਰਸੀ ਏਕ ਦ੍ਰਿਸਟੇਤਾ ॥**
**ਇਹ ਫਲ ਤਿਸੁ ਜਨ ਕੈ ਮੁਖਿ ਭਨੇ ॥ ਗੁਰ ਨਾਨਕ ਨਾਮ ਬਚਨ ਮਨਿ ਸੁਨੇ ॥੬॥**

[੩੯੫] ਆਸਾ ਮਹਲਾ ੫ (੧੦੦)

**ਪ੍ਰਥਮੇ ਮਿਟਿਆ ਤਨ ਕਾ ਦੂਖ ॥ ਮਨ ਸਗਲ ਕਉ ਹੋਆ ਸੂਖੁ ॥...**
**ਗੁਰੁ ਪੂਰਾ ਪਾਇਓ, ਮੇਰੇ ਭਾਈ ॥**
**ਰੋਗ ਸੋਗ ਸਭ ਦੂਖ ਬਿਨਾਸੇ, ਸਤਿਗੁਰ ਕੀ ਸਰਣਾਈ ॥ ਰਹਾਉ ॥...**
**ਅਗਨਿ ਬੁਝੀ ਸਭ ਹੋਈ ਸਾਂਤਿ ॥ ਕਰਿ ਕਿਰਪਾ ਗੁਰਿ ਕੀਨੀ ਦਾਤਿ ॥੨॥**
**ਨਿਥਾਵੇ ਕਉ ਗੁਰਿ ਦੀਨੋ ਥਾਨੁ ॥ ਨਿਮਾਨੇ ਕਉ ਗੁਰਿ ਕੀਨੋ ਮਾਨੁ ॥**
**ਬੰਧਨ ਕਾਟਿ ਸੇਵਕ ਕਰਿ ਰਾਖੇ ॥ ਅੰਮ੍ਰਿਤ ਬਾਨੀ ਰਸਨਾ ਚਾਖੇ ॥੩॥...**
**ਗੁਰੁ ਨਾਨਕ ਜਾ ਕਉ ਭਇਆ ਦਇਆਲਾ ॥**
**ਸੋ ਜਨੁ ਹੋਆ ਸਦਾ ਨਿਹਾਲਾ ॥੪॥**

[੪੦੬] ਆਸਾ ਮਹਲਾ ੫ (੧੪੦)

**ਕਲਿਜੁਗ ਉਧਾਰਿਆ ਗੁਰਦੇਵ ॥**
**ਮਲ ਮੂਤ ਮੂੜ ਜਿ ਮੁਘਦ ਹੋਤੇ, ਸਭਿ ਲਗੇ ਤੇਰੀ ਸੇਵ[੨] ॥**

[੪੩੫] ਆਸਾ ਪਟੀ, ਮਹਲਾ ੩ (੧੮)

**ਨਾਨਕ ਜਿਨ੍ ਕਉ ਸਤਿਗੁਰੁ ਮਿਲਿਆ,**
**ਤਿਨ੍ ਕਾ ਲੇਖਾ ਨਿਬੜਿਆ ॥੧੮॥**

[੫੮੬] ਮਹਲਾ ੪, ਵਾਰ ਵਡਹੰਸ (੨)

**ਸੋ ਸਤਿਗੁਰੁ ਪੂਰਾ ਧਨੁ ਧੰਨੁ ਹੈ,**
**ਜਿਨਿ ਹਰਿ ਉਪਦੇਸੁ ਦੇ ਸਭ ਸ੍ਰਿਸ੍ਰਿ ਸਵਾਰੀ ॥**

[੬੧੨] ਸੋਰਠਿ ਮਹਲਾ ੫ (੧੩)

**ਮੈ ਮੂਰਖ ਕੀ ਕੇਤਕ ਬਾਤ ਹੈ ? ਕੋਟਿ ਪਰਾਧੀ[੩] ਤਰਿਆ ਰੇ ॥**
**ਗੁਰੁ ਨਾਨਕੁ ਜਿਨ ਸੁਣਿਆ ਪੇਖਿਆ[੪], ਸੇ ਫਿਰਿ ਗਰਭਾਸਿ ਨ ਪਰਿਆ ਰੇ ॥੪॥**

---

੧ ਮੁਕਤਿ। ੨ ਗੋਹਾ ਮੂਤ ਪੀ ਕੇ ਸ਼ੁੱਧੀ ਮੰਨਣ ਵਾਲੇ ਅਤੇ ਜਗਤ ਨਾਥ ਨੂੰ ਛੱਡ ਕੇ ਜੜ੍ਹ ਪਦਾਰਥਾਂ ਤੋਂ ਗਤੀ ਚਾਹੁਣ ਵਾਲੇ ਮਹਾਂ ਮੂਰਖ ਜੀਵ, ਗੁਰੂ ਨਾਨਕ ਦੇਵ ਦੇ ਉਪਦੇਸ਼ ਦਵਾਰਾ, ਹੇ ਵਾਹਿਗੁਰੂ! ਤੇਰੀ ਉਪਾਸ਼ਨਾ ਵਿੱਚ ਲੱਗ ਗਏ। ੩ ਅਪਰਾਧੀ। ੪ ਗੁਰੂ ਨਾਨਕ ਦੇਵ ਦਾ ਫੁਰਮਾਨ ਧਯਾਨ ਨਾਲ ਸੁਣਿਆ ਅਤੇ ਜੇਹਾ ਗੁਰੂ ਨਾਨਕ ਹੈ, ਤੇਹਾ ਵਿਚਾਰ ਦ੍ਰਿਸ਼ਟਿ ਨਾਲ ਵੇਖਿਆ।

[੬੧੨] ਸੋਰਠਿ ਮਹਲਾ ੫ (੧੪)

**ਏਕ ਬੂੰਦ ਗੁਰਿ ਅੰਮ੍ਰਿਤੁ ਦੀਨੋ, ਤਾ ਅਟਲੁ ਅਮਰੁ ਨ ਮੁਆ ॥**
**ਭਗਤਿ ਭੰਡਾਰ ਗੁਰਿ ਨਾਨਕ ਕਉ ਸਉਪੇ, ਫਿਰਿ ਲੇਖਾ ਮੂਲਿ ਨ ਲਇਆ ॥੪॥**

[੮੨੦] ਬਿਲਾਵਲੁ ਮਹਲਾ ੫ (੮੧)

**ਸਭਹੂ ਤਲੈ, ਤਲੈ ਸਭ ਊਪਰਿ[1], ਏਹ ਦ੍ਰਿਸਟਿ ਦ੍ਰਿਸਟਾਏ ॥**
**ਅਭਿਮਾਨੁ ਖੋਇ ਖੋਇ ਖੋਇ ਖੋਈ ਹਉ, ਮੋ ਕਉ ਸਤਿਗੁਰ ਮੰਤ੍ਰੁ ਦ੍ਰਿੜਾਏ ॥੩॥**
**ਅਤੁਲੁ ਅਤੁਲੁ ਅਤੁਲੁ ਨਹ ਤੁਲੀਐ, ਭਗਤਿ ਵਛਲੁ ਕਿਰਪਾਏ ॥**
**ਜੋ ਜੋ ਸਰਣਿ ਪਰਿਓ ਗੁਰ ਨਾਨਕ ਅਭੈ ਦਾਨੁ ਸੁਖ ਪਾਏ ॥੪॥**

[੧੨੬੪] ਮਲਾਰ ਮਹਲਾ ੪ (੫)

**ਧਨੁ ਧੰਨੁ ਗੁਰੂ ਨਾਨਕੁ ਸਮਦਰਸੀ, ਜਿਨਿ ਨਿੰਦਾ ਉਸਤਤਿ ਤਰੀ ਤਰਾਂਤਿ ॥**

[੧੨੯੭] ਕਾਨੜਾ ਮਹਲਾ ੪, ਪੜਤਾਲ (੧੧)

**ਚਾਰਿ ਬਰਨ ਚਾਰਿ ਆਸ੍ਰਮ ਹੈ[2], ਕੋਈ ਮਿਲੈ ਗੁਰੂ ਗੁਰ ਨਾਨਕ,**
**ਸੋ ਆਪਿ ਤਰੈ, ਕੁਲ ਸਗਲ ਤਰਾਧੋ ॥੨॥**

[੧੩੮੬] ਸਵੈਯੇ ਸ੍ਰੀ ਮੁਖਵਾਕ੍ਹ ਮਹਲਾ ੫ (੫)

**ਨਿਰੰਕਾਰੁ ਆਕਾਰ ਅਛਲ ਪੂਰਨ ਅਬਿਨਾਸੀ ॥**
**ਹਰਖਵੰਤ ਆਨੰਤ ਰੂਪ ਨਿਰਮਲ ਬਿਗਾਸੀ ॥**
**ਗੁਣ ਗਾਵਹਿ ਬੇਅੰਤ, ਅੰਤੁ ਇਕੁ ਤਿਲੁ ਨਹੀ ਪਾਸੀ ॥**
**ਜਾ ਕਉ ਹੋਂਹਿ ਕ੍ਰਿਪਾਲ ਸੁ ਜਨੁ ਪ੍ਰਭ ਤੁਮਹਿ ਮਿਲਾਸੀ ॥**
**ਧੰਨਿ ਧੰਨਿ ਤੇ ਧੰਨਿ ਜਨ ਜਿਹ ਕ੍ਰਿਪਾਲੁ ਹਰਿ ਹਰਿ ਭਯਉ ॥**
**ਹਰਿ ਗੁਰੁ ਨਾਨਕੁ ਜਿਨ ਪਰਸਿਅਉ ਸਿ ਜਨਮ ਮਰਣ ਦੁਹ ਥੇ ਰਹਿਓ ॥੫॥**

[ਦਸਮ ਗ੍ਰੰਥ, ੫੩] ਬਚਿਤ੍ਰ ਨਾਟਕ, ਅਧਯਾਯ ੫

**ਤਿਨ ਬੇਦੀਅਨ ਕੀ ਕੁਲ ਬਿਖੈ ਪ੍ਰਗਟੇ ਨਾਨਕ ਰਾਇ[3] ॥**
**ਸਭ ਸਿੱਖਨ ਕੋ ਸੁਖ ਦਏ, ਜਹ ਤਹ ਭਏ ਸਹਾਇ ॥੪॥**

ਭਾਈ ਗੁਰਦਾਸ, ਵਾਰ ੧

**ਸੁਣੀ ਪੁਕਾਰਿ ਦਾਤਾਰ ਪ੍ਰਭੁ ਗੁਰੁ ਨਾਨਕ ਜਗ ਮਾਹਿ ਪਠਾਇਆ ।**
**ਚਰਨ ਧੋਇ ਰਹਰਾਸਿ[4] ਕਰਿ ਚਰਣਾਮ੍ਰਿਤੁ ਸਿਖਾਂ ਪੀਲਾਇਆ ।**
**ਪਾਰਬ੍ਰਹਮੁ ਪੂਰਨ ਬ੍ਰਹਮੁ ਕਲਿਜੁਗਿ ਅੰਦਰਿ ਇਕੁ ਦਿਖਾਇਆ ।**

---

੧ ਅਸੀਂ ਸਭ ਤੋਂ ਨੀਵੇਂ ਹਾਂ, ਜਿਤਨੇ ਨੀਚ ਹਨ ਉਹ ਸਾਰੇ ਸਾਥੋਂ ਉੱਚੇ ਹਨ। ੨ ਸੰਸਾਰ ਦੇ ਸਾਰੇ ਮਨੁੱਖ ਚਾਰ ਵਰਣ ਆਸ਼੍ਰਮ ਦੇ ਅੰਦਰ ਆ ਜਾਂਦੇ ਹਨ, ਕੋਈ ਬਾਹਰ ਨਹੀਂ ਰਹਿੰਦਾ। ੩ ਦੀਨ ਦੇ ਸੱਚੇ ਬਾਦਸ਼ਾਹ। ੪ ਸੁਮਾਰਗ, ਸਿੱਧਾ ਰਾਹ।

**ਚਾਰੇ ਪੈਰ ਧਰੱਮ ਦੇ[1] ਚਾਰਿ ਵਰਨਿ ਇਕੁ ਵਰਨੁ ਕਰਾਇਆ[2] ।**
**ਰਾਣਾ ਰੰਕੁ ਬਰਾਬਰੀ[3] ਪੈਰੀ ਪਵਣਾ ਜਗਿ ਵਰਤਾਇਆ ।**
**ਉਲਟਾ ਖੇਲੁ ਪਿਰੰਮ ਦਾ[4] ਪੈਰਾ ਉਪਰਿ ਸੀਸੁ ਨਿਵਾਇਆ ।**
**ਕਲਿਜੁਗੁ ਬਾਬੇ ਤਾਰਿਆ ਸਤਿ ਨਾਮੁ ਪੜ੍ਹਿ ਮੰਤ੍ਰੁ ਸੁਣਾਇਆ ।**
**ਕਲਿ ਤਾਰਣਿ ਗੁਰੁ ਨਾਨਕੁ ਆਇਆ ॥੨੩॥**
**ਸਤਿਗੁਰੁ ਨਾਨਕੁ ਪ੍ਰਗਟਿਆ ਮਿਟੀ ਧੁੰਧੁ[5] ਜਗਿ ਚਾਨਣੁ[6] ਹੋਆ ।**
**ਜਿਉ ਕਰਿ ਸੂਰਜੁ ਨਿਕਲਿਆ ਤਾਰੇ ਛਪਿ ਅੰਧੇਰੁ ਪਲੋਆ[7] ।**
**ਸਿੰਘੁ ਬੁਕੇ[8] ਮਿਰਗਾਵਲੀ ਭੰਨੀ ਜਾਇ ਨ ਧੀਰਿ ਧਰੋਆ ।**
**ਜਿਥੇ ਬਾਬਾ ਪੈਰੁ ਧਰਿ ਪੂਜਾ ਆਸਣੁ ਥਾਪਣਿ ਸੋਆ[9] ।**

---

੧ ੧ ਨਾਮ । ੨ ਦਾਨ । ੩ ਸ਼ਨਾਨ । ੪ ਗਯਾਨ ।

੨ ਸਿੱਖ ਧਰਮ ਵਿੱਚ ਆਉਣ ਤੋਂ ਵਰਣ ਲੋਪ ਹੋ ਜਾਂਦੇ ਹਨ। ਹੁਣ ਅੰਮ੍ਰਿਤ ਛਕਾਉਣ ਸਮੇਂ ਦਸਮ ਗੁਰੂ ਪਿਤਾ ਅਤੇ ਸਾਹਿਬ ਕੌਰ ਮਾਤਾ ਕਹਿਣ ਦਾ ਇਹੀ ਭਾਵ ਹੈ ਕਿ ਸਿੱਖ ਗੁਰਵੰਸ਼ੀ ਹੋ ਗਏ। ਸਿੱਖ ਕੌਮ ਵਿੱਚ ਵਰਣ ਬਿਵਸਥਾ ਕੇਵਲ ਕਰਮ ਅਨੁਸਾਰ ਹੈ, ਜਨਮ ਨਾਲ ਇਸ ਦਾ ਸੰਬੰਧ ਨਹੀਂ ਹੈ।

੩ ਧਰਮ ਅਨੁਸਾਰ, ਧਾਰਮਿਕ ਜੀਵਨ ਵਿੱਚ ਦੋਵੇਂ ਇਕ ਹੈਨ। ੪ ਪ੍ਰੇਮ ਦਾ।

੫ ਅਵਿਦਯਾ ਦਾ ਅੰਧਕਾਰ। ੬ ਗਯਾਨ ਦਾ ਪ੍ਰਕਾਸ਼। "ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜਾਰ ॥ ਏਤੇ ਚਾਨਣ ਹੋਦਿਆਂ ਗੁਰ ਬਿਨੁ ਘੋਰ ਅੰਧਾਰ ॥" (ਵਾਰ ਆਸਾ)

੭ ਭੱਜ ਗਿਆ। ੮ ਗਰਜਣ ਤੋਂ।

੯ ਜਿਥੇ ਬਾਬੇ ਦੇ ਪੈਰ ਪੈਂਦੇ ਹਨ, ਉਹ ਅਸਥਾਨ ਪਵਿੱਤਰ ਮੰਨਿਆ ਜਾਂਦਾ ਹੈ ਅਤੇ ਗੁਰੂ ਦੇ ਸਿੱਖ ਉਸ ਥਾਂ 'ਗੁਰਦੁਆਰਾ' ਬਣਾ ਕੇ ਸਤਿਗੁਰਾਂ ਦੇ ਉਪਕਾਰ ਅਤੇ ਉਪਦੇਸ਼ ਸਮਰਪਣ ਕਰਦੇ ਹਨ। ਜਿਸ ਤਰ੍ਹਾਂ ਮਹਾਰਾਜਾ ਦੇ ਬੈਠਣ ਦੀ ਥਾਂ ਸਭ ਪ੍ਰਜਾ ਤੋਂ ਸਨਮਾਨਿਤ ਹੁੰਦੀ ਹੈ, ਇਸੇ ਤਰ੍ਹਾਂ ਸਤਿਗੁਰਾਂ ਦੇ ਚਰਣਾਂ ਨਾਲ ਪਵਿੱਤ੍ਰ ਹੋਏ ਸਥਾਨ ਸਿੱਖਾਂ ਤੋਂ ਸਭ ਤਰ੍ਹਾਂ ਸਨਮਾਨ ਯੋਗਯ ਹੈਨ।
ਇਸ ਪ੍ਰਸੰਗ ਵਿੱਚ ਇਕ ਗੱਲ ਅਸੀਂ ਗੁਰਦੁਆਰਿਆਂ ਦੇ ਸੇਵਕ ਸਿੱਖਾਂ ਦੀ ਸੇਵਾ ਵਿੱਚ ਕਹਿਣੀ ਜ਼ਰੂਰੀ ਸਮਝਦੇ ਹਾਂ ਜਿਸ 'ਪਰ ਉਨ੍ਹਾਂ ਦਾ ਧਿਆਨ ਹੋਣ ਤੋਂ ਕਈ ਕੁਰੀਤੀਆਂ ਦੂਰ ਹੋ ਸਕਦੀਆਂ ਹਨ :-

ਗੁਰਦੁਆਰੇ ਵਿੱਚ 'ਮੰਜੀ ਸਾਹਿਬ' ਉਹ ਥਾਂ ਹੈ ਜਿਥੇ ਦਸ ਸਤਿਗੁਰਾਂ ਵਿਚੋਂ ਕੋਈ ਕਿਸੇ ਸਮੇਂ ਵਿਰਾਜਿਆ ਹੈ, ਗੁਰੂ ਗ੍ਰੰਥ ਸਾਹਿਬ ਸਾਖਯਾਤ ਆਪ ਸਤਿਗੁਰੂ ਹੈ। ਮਹਾਰਾਜਾ ਦੇ ਰੂਬਰੂ ਕੋਈ ਆਦਮੀ ਰਾਜ ਸਿੰਘਾਸਨ ਦਾ, ਮਹਾਰਾਜਾ ਤੋਂ ਵਧ ਕੇ ਆਦਰ ਨਹੀਂ ਕਰਦਾ, ਪਰ ਗੁਰਦੁਆਰਿਆਂ ਵਿੱਚ ਕਈ ਥਾਂ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਮੰਜੀ ਸਾਹਿਬ (ਦਮਦਮੇ) ਤੋਂ ਬਹੁਤ ਨੀਵੇਂ ਦਰਜੇ ਕਰਵਾਇਆ ਜਾਂਦਾ ਹੈ, ਕੜਾਹ ਪ੍ਰਸਾਦ ਅਤੇ ਹੋਰ ਭੇਟਾ ਮੰਜੀ ਅੱਗੇ ਅਰਪਣ ਹੁੰਦੀ ਹੈ ਅਰ ਗੁਰੂ ਗ੍ਰੰਥ ਸਾਹਿਬ ਬਾਹਰ ਦ੍ਵਾਰਪਾਲ ਦੀ ਤਰ੍ਹਾਂ ਬਿਰਾਜਦੇ ਹੈਨ। ਕਈ ਥਾਂ ਅਸੀਂ ਐਸੇ ਦੇਖੇ ਹਨ ਕਿ ਮੰਜੀ ਸਾਹਿਬ ਅੱਗੇ ਭੇਟਾ ਕਰਦਿਆਂ ਸਿੱਖਾਂ ਦੀ ਪਿੱਠ ਸ੍ਰੀ ਗੁਰੂ ਗ੍ਰੰਥ ਸਾਹਿਬ ਵੱਲ ਹੁੰਦੀ ਹੈ, ☛

**ਸਿਧਾਸਣਿ ਸਭਿ ਜਗਤਿ ਦੇ ਨਾਨਕ ਆਦਿ ਮਤੇ[੧] ਜੇ ਕੋਆ ।**
**ਘਰਿ ਘਰਿ ਅੰਦਰਿ ਧਰਮਸਾਲ ਹੋਵੈ ਕੀਰਤਨੁ ਸਦਾ ਵਿਸੋਆ[੨] ।**
**ਬਾਬੇ ਤਾਰੇ ਚਾਰਿ ਚਕਿ[੩] ਨਉ ਖੰਡਿ ਪ੍ਰਿਥਵੀ[੪] ਸਚਾ ਢੋਆ[੫] ।**
**ਗੁਰਮੁਖਿ[੬] ਕਲਿ ਵਿਚਿ ਪਰਗਟੁ ਹੋਆ ॥੨੭॥**

ਭਾਈ ਗੁਰਦਾਸ, ਵਾਰ ੨੪

**ਸਤਿਗੁਰ ਸਚਾ ਪਾਤਿਸਾਹੁ ਬੇਪਰਵਾਹੁ ਅਥਾਹੁ ਸਹਾਬਾ[੭] ।**
**ਨਾਉ ਗਰੀਬ ਨਿਵਾਜੁ ਹੈ ਬੇਮੁਹਤਾਜ ਨ ਮੋਹੁ ਮੁਹਾਬਾ[੮] ।**
**ਬੇਸੁਮਾਰੁ ਨਿਰੰਕਾਰੁ ਹੈ ਅਲਖ ਅਪਾਰੁ ਸਲਾਹ ਸਿਵਾਬਾ ।**
**ਕਾਇਮੁ ਦਾਇਮੁ ਸਾਹਿਬੀ ਹਾਜਰੁ ਨਾਜਰੁ ਵੇਦ ਕਿਤਾਬਾ[੯] ।**
**ਅਗਮੁ ਅਡੋਲੁ ਅਤੋਲੁ ਹੈ ਤੋਲਣਹਾਰੁ ਨ ਡੰਡੀ ਛਾਬਾ ।**
**ਇਕੁ ਛਤਿ[੧੦] ਰਾਜੁ ਕਮਾਂਵਦਾ ਦੁਸਮਣੁ ਦੂਤੁ ਨ ਸੋਰ ਸਰਾਬਾ ।**
**ਆਦਲੁ ਅਦਲੁ ਚਲਾਇਦਾ ਜਾਲਮੁ ਜੁਲਮੁ ਨ ਜੋਰ ਜਰਾਬਾ[੧੧] ।**
**ਜਾਹਰ ਪੀਰ ਜਗਤੁ ਗੁਰੁ ਬਾਬਾ ॥੩॥**
**ਗੰਗ ਬਨਾਰਸ ਹਿੰਦੂਆਂ ਮੁਸਲਮਾਣਾਂ ਮਕਾ ਕਾਬਾ ।**
**ਘਰਿ ਘਰਿ ਬਾਬਾ ਗਾਵੀਐ ਵਜਨਿ ਤਾਲ ਮ੍ਰਿਦੰਗੁ ਰਬਾਬਾ ।**
**ਭਗਤਿ ਵਛਲੁ ਹੋਇ ਆਇਆ ਪਤਿਤ ਉਧਾਰਣੁ ਅਜਬੁ ਅਜਾਬਾ[੧੨] ।**
**ਚਾਰਿ ਵਰਨ ਇਕ ਵਰਨ ਹੋਇ ਸਾਧਸੰਗਤਿ ਮਿਲਿ ਹੋਇ ਤਰਾਬਾ ।**

---

☛ ਜੋ ਬਹੁਤ ਅਯੋਗ ਹੈ, ਸਭ ਗੁਰੁਭਾਈਆਂ ਨੂੰ ਗੁਰੂ ਗ੍ਰੰਥ ਸਾਹਿਬ ਜੀ ਦੇ ਸਨਮਾਨ ਦਾ ਖ਼ਾਸ ਖ਼ਯਾਲ ਰੱਖਣਾ ਚਾਹੀਏ। ਯੋਗ ਇਹ ਹੈ ਕਿ ਮੰਜੀ ਸਾਹਿਬ ਉਤੇ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਹੋਵੇ।

ਦੂਜੀ ਗੱਲ ਇਹ ਹੈ ਕਿ ਗੁਰਦੁਆਰੇ ਐਸੇ ਬਣਾਉਣੇ ਚਾਹੀਏ, ਜੈਸਾ ਗੁਰੂ ਅਰਜਨ ਸਾਹਿਬ ਨੇ "ਹਰਿਮੰਦਿਰ" ਬਣਾ ਕੇ ਸਾਨੂੰ ਗੁਰਦੁਆਰੇ ਦਾ ਨਮੂਨਾ ਦੱਸਿਆ ਹੈ। ਹਰਿਮੰਦਿਰ ਦਾ ਮੁੱਖ ਪਸਚਮ ਵੱਲ ਹੈ ਜਿਧਰ ਹਿੰਦੂ ਮੰਦਿਰਾਂ ਦਾ ਨਹੀਂ ਹੁੰਦਾ, ਦਰਵਾਜ਼ੇ ਚਾਰੇ ਪਾਸੇ ਹਨ ਜੈਸੇ ਮੁਸਲਮਾਨ ਅਤੇ ਹਿੰਦੂ ਮੰਦਿਰਾਂ ਦੇ ਨਹੀਂ ਹੁੰਦੇ, ਅਰ ਵਿਚਕਾਰ ਕੋਈ ਉੱਚੀ ਥਾਂ ਖਾਸ ਕਰ ਕੇ ਨਹੀਂ ਬਣਾਈ ਗਈ, ਉੱਪਰ ਮਾਈਆਂ ਅਤੇ ਪ੍ਰੇਮੀ ਸਿੱਖਾਂ ਦੇ ਬੈਠਨ ਲਈ ਗੈਲਰੀ ਹੈ।

੧ ਨਾਨਕ ਮਤੇ ਆਦਿ। ੨ ਵੈਸਾਖੀ, ਨੌਰੋਜ਼। ੩ ਦਿਸ਼ਾ।
੪ ਕੁਰੁ, ਹਿਰਨਮਯ, ਇਲਾਵਰਤ, ਕੇਤੁਮਾਲ, ਹਰਿਵਰਸ਼, ਰਮਯਕ, ਕਿਪੁਰਸ਼, [**ਨੌ ਖੰਡ**] ਭਦ੍ਰ ਅਤੇ ਭਾਰਤ। ੫ ਆਸਰਾ ਪਨਾਹ।
੬ ਪਵਿੱਤ੍ਰਾਤਮਾ। ੭ ਸਾਹਿਬ, ਸ੍ਵਾਮੀ।
੮ ਮੁਹਾਬ (ਭਯੰਕਰ) ਮੋਹ ਨਹੀਂ। ਭਾਵ ਮਾਯਾ ਮੋਹ ਜਿਸ 'ਤੇ ਅਸਰ ਨਹੀਂ ਕਰਦਾ।
੯ ਵੇਦੀਆਂ ਅਤੇ ਕਤੇਬੀਆਂ ਨੂੰ ਦੀਵਾਨ ਵਿੱਚ ਸਮ ਦੇਖਣ ਵਾਲਾ ਹੈ।
੧੦ ਚੱਕ੍ਰਵਰਤੀ, ਏਕਛਤ੍ਰ।
੧੧ ਜ਼ਾਲਿਮ ਜ਼ੋਰ ਨਾਲ, ਉਸ ਦੇ ਰਾਜ ਵਿੱਚ ਜ਼ਰਬ ਨਹੀਂ ਮਾਰ ਸਕਦਾ।
੧੨ ਅਜਾਯਬ, ਅਦਭੁਤ।

**ਚੰਦਨੁ ਵਾਸੁ ਵਣਾਸਪਤਿ ਅਵਲਿ ਦੋਮ ਨ ਸੇਮ ਖਰਾਬਾ[1] ।**
**ਹੁਕਮੈ ਅੰਦਰਿ ਸਭ ਕੋ ਕੁਦਰਤਿ ਕਿਸ ਦੀ ਕਰੈ ਜਵਾਬਾ ?**
**ਜਾਹਰ ਪੀਰੁ ਜਗਤੁ ਗੁਰ ਬਾਬਾ ॥੪॥**

ਕਬਿੱਤ—ਭਾਈ ਗੁਰਦਾਸ

**ਸਤਿਗੁਰ ਨਾਨਕ ਦੇਵ, ਦੇਵ ਦੇਵੀ ਸਭ ਧਯਾਵਹਿ ।**
**ਨਾਦ ਬਾਦ[2] ਬਿਸਮਾਦ ਰਾਗ ਰਾਗਨਿ ਗੁਨ ਗਾਵਹਿ । (੬)**

ਭਾਈ ਨੰਦ ਲਾਲ ਸਾਹਿਬ "ਤੌਸੀਫ਼ੋਸਨਾ" ਵਿੱਚ ਲਿਖਦੇ ਹਨ ਕਿ ਕਰਤਾਰ ਨੇ ਗੁਰੂ ਨਾਨਕ ਦੇਵ ਨੂੰ ਇਹ ਆਗਯਾ ਦੇ ਕੇ ਜਗਤ ਵਿੱਚ ਭੇਜਿਆ:-

**ਰਾਹੇ ਜ਼ਿਕਰਮ ਬ ਆਲਮੇ ਬਿਨਮਾ । ਬ ਹਮਹ ਸ਼ੌਜ਼ ਵਸ਼ਫ਼ੇ ਮਨ ਗੋਯਾ ।**
**ਗਿਰਦੇ ਆਲਮ ਬਰਾਓ ਹਾਦੀ ਸ਼ੌ । ਕਿ ਜਹਾਂ ਗ਼ੈਰੇ ਮਨ ਨ ਯਰਜ਼ਦ ਜੌ ।**
**ਸ਼ੁਦਹ ਗੁਮਰਾਹ ਆਲਮੇ ਬੇਮਨ । ਸਾਹਿਰਾਂ ਗਸ਼ਤੰਦ ਜਾਦੂਏ ਮਨ ।**
**ਮੁਰਦ ਗਾਂ ਰਾ ਕੁਨੰਦ ਜਿੰਦਹ ਹਮੀ । ਜ਼ਿੰਦਗਾਂ ਰਾ ਬਜਾਂ ਕੁਸ਼ੰਦਹ ਹਮੀ ।**
**ਹਰਚਿ ਖ਼੍ਵਾਹੰਦ ਮੀ ਕੁਨੰਦ ਬਦਾਂ । ਜੁਮਲਹ ਜਾਦੂ ਫ਼ਨੰਦ ਬਰ ਸਾਮਾਂ ।**
**ਆਤਸ਼ੇਰਾ ਕੁਨੰਦ ਆਬੇਵਸ਼ । ਬਰ ਸਰੇ ਆਬ ਬਰ ਜ਼ਨੰਦ ਆਤਸ਼ ।**
**ਰਾਹੇ ਸ਼ਾਂ ਰਾ ਨਮਾ ਬਸੂਯੇ ਮਨ । ਕਿ ਪਜ਼ੀਰੰਦ ਗੁ਼ਫਤਗੁ ਯੇ ਮਨ ।**
**ਗ਼ੈਰ ਜ਼ਿਨਰ ਗਬ ਜਾਦੂਏ ਨ ਰਵੇਦ । ਜੁਜ਼ ਦਰੇ ਮਨ ਬਜਾਨਬੇ ਨ ਰਵੰਦ ।**
**ਅੰਜੁਮਨ ਮੀ ਕੁਨੰਦ ਅਜ਼ ਅੰਜਮ । ਬਰ ਸ਼ੁਮਾਰੰਦ ਰੋਜ਼ ਸ਼ਾਦੀ ਵ ਗ਼ਮ ।**
**ਬਰ ਨਗਾਰੰਦ ਨਹਿ ਸੋ ਸਆਦ ਹਮੀ । ਬਾਜ਼ ਗੋਇੰਦ ਕਬਲੋ ਬਾਦ ਹਮੀ ।**
**ਰਹਨੁਮਾ ਜੁਮਲਹਰਾ ਸੂਇ ਫ਼ਿਕਰਮ । ਕਿ ਨ ਦਾਰੰਦ ਦੋਸਤ ਜੁਜ਼ ਜ਼ਿਕਰਮ ।**
**ਮਨ ਤੁਰਾ ਆ਼ਫਰੀਦਮ ਅਜ਼ ਪਯਆਂ । ਕਿ ਸ਼ਵੀ ਰਹਨੁਮਾ ਬ ਜੁਮਲਹ ਜਹਾਂ ।**
**ਹੁੱਬ ਗ਼ੈਰ ਅਜ਼ ਜ਼ਮੀਰੇ ਸ਼ਾਂ ਬਿਜ਼ਦਾ । ਹਮ ਗਿਨਾਂ ਰਾ ਤੁ ਰਾਹੇ ਰਾਸਤ ਨਮਾ[3] ।**

---

੧ ਤ੍ਰਿਵਰਣ ਦੀ ਖ਼ਰਾਬੀ ਨਹੀਂ, ਭਾਵ ਸਾਰੇ ਹੀ ਦ੍ਵਿਜ ਹਨ । ੨ ਵਾਦਯ, ਸਾਜ ਵਜਾ ਕੇ ।

੩ ਤੌਸ਼ੀਫ਼ੋਸਨਾ ਦੇ ਇਸ ਲੇਖ ਦਾ ਭਾਵਾਰਥ ਇਹ ਹੈ ਕਿ-ਗੁਰੂ ਨਾਨਕ ਸਾਹਿਬ ਨੂੰ ਕਰਤਾਰ ਨੇ ਹੁਕਮ ਦਿੱਤਾ ਕਿ ਤੂੰ ਸੰਸਾਰ ਵਿੱਚ ਲੋਕਾਂ ਨੂੰ ਮੇਰੇ ਸਿਮਰਣ ਦਾ ਰਸਤਾ ਦਿਖਾ, ਅਰ ਮੇਰਾ ਕੀਰਤਨ ਸਭ ਨੂੰ ਸੁਣਾ, ਤੂੰ ਸਾਰੀ ਦੁਨੀਆਂ ਦਾ ਰਹਬਰ ਹੋ, ਅਰ ਯਕੀਨ ਦਿਵਾ ਕਿ ਇਹ ਤੁੱਛ ਸੰਸਾਰ ਮੈਥੋਂ ਬਿਨਾਂ ਇਕ ਜੌਂ ਦੇ ਮੁੱਲ ਦਾ ਭੀ ਨਹੀਂ । ਮੈਨੂੰ ਭੁੱਲ ਕੇ ਸੰਸਾਰ ਗੁਮਰਾਹ ਹੋ ਗਿਆ ਹੈ ਅਰ ਪੂਰਣ ਪੰਡਿਤ ਪਾਖੰਡੀ ਬਣ ਬੈਠੇ ਹਨ । ਜੇ ਇਹ ਚੇਟਕੀ ਮੁਰਦਿਆਂ ਨੂੰ ਜੀਵਨ ਦੇਣ, ਅਰ ਜੀਂਵਦਿਆਂ ਨੂੰ ਮਾਰਣ ਦੀ ਸ਼ਕਤਿ ਰੱਖਣ ਅਤੇ ਅਣਹੋਈ ਨੂੰ ਹੋਈ ਕਰ ਵਿਖਾਲਣ, ਤਥਾ ਕੁਦਰਤੀ ਰਚਨਾ ਨੂੰ ਪਲਟ ਦੇਣ, ਤਦ ਵੀ ਆਦਮ ਦਰਸ਼ੀ ਅਤੇ ਪਵਿੱਤ੍ਰਾਤਮਾ ਨਹੀਂ ਕਹੇ ਜਾ ਸਕਦੇ, ਸਗੋਂ ਅਜੇਹੇ ਲੋਕ ਕੇਵਲ ਚੇਟਕੀ ਅਰ ਪਾਖੰਡੀ ਸੱਦੇ ਜਾਂਦੇ ਹਨ । ਤੂੰ ਉਨ੍ਹਾਂ ਨੂੰ ਮੇਰਾ ਮਾਰਗ ਦਿਖਾ ਜਿਸ ਕਰ ਕੇ ਉਹ ਮੇਰੇ ਹੁਕਮਾਂ ਨੂੰ ਸੁਣਨ ਅਰ ਧਾਰਣ, ਅਤੇ ਮੇਰੇ ਨਾਮ ਨੂੰ ਛੱਡ ਕੇ ਹੋਰ ਕਿਸੇ ਦੇ ਫਰੇਬ ਵਿੱਚ ਨਾ ਫਸਣ ਅਰ ਮੇਰੇ ਦਰ ਨੂੰ ਛੱਡ ਕੇ ਹੋਰ ਕਿਸੇ ਵੱਲ ਨਾ ਜਾਣ । ☛

# ਗੁਰੂ ਨਾਨਕ ਦੇਵ ਅਤੇ ਨੌਂ ਗੁਰੂ ਇਕ ਰੂਪ ਹਨ

[੬੪੬] ਵਾਰ ਸੋਰਠਿ ਮਹਲਾ ੩ (੧੦)

**ਇਕਾ ਬਾਣੀ ਇਕੁ ਗੁਰੁ ਇਕੋ ਸਬਦੁ ਵੀਚਾਰਿ ॥**

[੯੦੭] ਰਾਮਕਲੀ ਮਹਲਾ ੧, ਅਸਟਪਦੀ (੮)

**ਦੀਪਕ ਤੇ ਦੀਪਕੁ[੧] ਪਰਗਾਸਿਆ, ਤ੍ਰਿਭਵਣ ਜੋਤਿ ਦਿਖਾਈ ॥**

[੯੬੬-੬੮] ਰਾਮਕਲੀ ਵਾਰ ੩ (੨-੭)

**ਜੋਤਿ ਓਹਾ, ਜੁਗਤਿ[੨] ਸਾਇ, ਸਹਿ ਕਾਇਆ ਫੇਰਿ ਪਲਟੀਐ[੩] ॥...**

**ਨਾਨਕੁ ਤੂ, ਲਹਣਾ ਤੂਹੈ, ਗੁਰੁ ਅਮਰੁ ਤੂ ਵੀਚਾਰਿਆ ॥**

**ਗੁਰੁ ਡਿਠਾ, ਤਾਂ ਮਨੁ ਸਾਧਾਰਿਆ[੪] ॥੭॥**

[੧੪੦੮] ਸਵਈਏ ਮਹਲੇ ਪੰਜਵੇ ਕੇ (੧੩)

**ਅਮਰਦਾਸਿ ਅਮਰਤੁ ਛਤੁ[੫] ਗੁਰ ਰਾਮਹਿ ਦੀਅਉ ॥**

**ਗੁਰ ਰਾਮਦਾਸ ਦਰਸਨੁ ਪਰਸਿ ਕਹਿ ਮਥੁਰਾ ਅੰਮ੍ਰਿਤ ਬਯਣ ॥**

**ਮੂਰਤਿ ਪੰਚ ਪ੍ਰਮਾਣ ਪੁਰਖੁ ਗੁਰੁ ਅਰਜੁਨੁ ਪਿਖਹੁ ਨਯਣ ॥੧॥**

[ਦਸਮ ਗ੍ਰੰਥ, ੫੪] ਬਚਿਤ੍ਰ ਨਾਟਕ ਅਧਿਆਯ ੫

**ਨਾਨਕ ਅੰਗਦ ਕੋ ਬਪੁ[੬] ਧਰਾ ॥ ਧਰਮ ਪ੍ਰਚੁਰ ਇਹ ਜਗ ਮੋ ਕਰਾ ॥**

**ਅਮਰਦਾਸ ਪੁਨ ਨਾਮ ਕਹਾਯੋ ॥ ਜਨ ਦੀਪਕ ਤੇਂ ਦੀਪ ਜਗਾਯੋ ॥੭॥...**

**ਸ੍ਰੀ ਨਾਨਕ ਅੰਗਦ ਕਰ ਮਾਨਾ ॥ ਅਮਰਦਾਸ ਅੰਗਦ ਪਹਿਚਾਨਾ ॥**

**ਅਮਰਦਾਸ ਰਾਮਦਾਸ ਕਹਾਯੋ ॥ ਸਾਧਨ[੭] ਲਖਾ, ਮੂੜ੍ਹ[੮] ਨਹਿ ਪਾਯੋ ॥੯॥**

**ਭਿੰਨ ਭਿੰਨ ਸਭਹੂੰ ਕਰ ਜਾਨਾ ॥ ਏਕ ਰੂਪ ਕਿਨਹੂੰ ਪਹਿਚਾਨਾ ॥**

**ਜਿਨ ਜਾਨਾ, ਤਿਨ ਹੀ ਸਿਧਿ[੯] ਪਾਈ ॥**

**ਬਿਨ ਸਮਝੇ ਸਿਧਿ ਹਾਥ ਨ ਆਈ ॥੧੦॥**

---

☛ ਪਾਖੰਡੀ ਲੋਕ, ਗ੍ਰਹਾਂ ਦੀਆਂ ਕੁੰਡਲੀਆਂ ਬਣਾਉਂਦੇ ਹਨ ਅਰ ਦਿਨਾਂ ਦੇ ਭਲੇ ਬੁਰੇ ਫਲ ਮੰਨ ਕੇ ਉਨ੍ਹਾਂ ਤੋਂ ਸੁਖ ਦੁੱਖ ਦਾ ਹੋਣਾ ਕਲਪਦੇ ਹਨ, ਅਰ ਭੂਤ ਭਵਿੱਖਤ ਦਾ ਹਾਲ ਵਰਣਨ ਕਰਦੇ ਹਨ, ਐਸੇ ਭਰਮੀਆਂ ਨੂੰ ਮੇਰੇ ਧਯਾਨ ਵੱਲ ਲਿਆ, ਤਾਂ ਕਿ ਮੇਰੇ ਨਾਮ ਤੋਂ ਛੁਟ ਹੋਰ ਕਿਸੇ ਨੂੰ ਆਪਣਾ ਮਿੱਤ੍ਰ ਨਾ ਬਣਾਉਣ। ਮੈਂ ਤੈਨੂੰ ਇਸੇ ਲਈ ਸਾਜਿਆ ਹੈ ਕਿ ਤੂੰ ਸੰਸਾਰ ਵਿੱਚ ਸਭ ਦਾ ਆਗੂ ਹੋਵੇਂ, ਤੂੰ ਮੈਥੋਂ ਬਿਨਾਂ ਦੂਜੇ ਦਾ ਪ੍ਰੇਮ ਉਹਨਾਂ ਦੇ ਮਨਾਂ ਤੋਂ ਦੂਰ ਕਰ ਅਰ ਸਭ ਨੂੰ ਸੱਤਯ ਮਾਰਗ ਪੁਰ ਲਿਆ।

੧ ਦੀਵੇ ਤੋਂ ਜਗਾਏ ਹੋਏ ਦੂਜੇ ਦੀਵੇ ਵਿੱਚ ਜਿਵੇਂ ਉਹੋ ਰੋਸ਼ਨੀ ਹੈ, ਤਿਵੇਂ ਸਤਿਗੁਰਾਂ ਵਿੱਚ ਆਤਮਿਕ ਜੋਤ ਇਕੋ ਹੈ।

੨ ਰੀਤਿ, ਮਰਯਾਦਾ। ੩ ਦੂਜੇ ਗੁਰੂ ਹੋਰ ਸ਼ਕਲ ਵਿੱਚ ਇਉਂ ਭਾਸਦੇ ਹਨ, ਜਿਵੇਂ ਬਾਦਸ਼ਾਹ ਪੁਸ਼ਾਕ ਬਦਲ ਲੈਂਦਾ ਹੈ। ੪ ਆਧਾਰ ਸਹਿਤ ਹੋਇਆ। ੫ ਅਵਿਨਾਸ਼ੀ ਰਾਜ। ੬ ਸਰੀਰ। ੭ ਗੁਰਮੁਖਾਂ ਨੇ। ੮ ਮਨਮੁਖਾਂ ਨੇ। ੯. ਪੂਰਣਤਾ, ਸਫਲਤਾ।

ਭਾਈ ਗੁਰਦਾਸ, ਵਾਰ ੧

**ਥਾਪਿਆ ਲਹਿਣਾ ਜੀਂਵਦੇ ਗੁਰਿਆਈ ਸਿਰਿ ਛਤ੍ਰੁ ਫਿਰਾਇਆ।...**
**ਕਾਇਆ ਪਲਟਿ ਸਰੂਪੁ ਬਣਾਇਆ[੧] ॥੪੫॥**

ਵਾਰ ੩

**ਸਤਿਗੁਰ ਨਾਨਕ ਦੇਉ ਗੁਰਾ ਗੁਰੁ[੨] ਹੋਇਆ।**
**ਅੰਗਦੁ ਅਲਖੁ ਅਭੇਉ[੩] ਸਹਜਿ[੪] ਸਮੋਇਆ।**
**ਅਮਰਹੁ ਅਮਰ ਸਮੇਉ ਅਲਖੁ ਅਲੋਇਆ[੫]।**
**ਰਾਮ ਨਾਮ ਅਰਿਖੇਉ ਅੰਮ੍ਰਿਤੁ ਚੋਇਆ[੬]।**
**ਗੁਰ ਅਰਜਨ ਕਰਿ ਸੇਉ ਢੋਐ ਢੋਇਆ[੭]।**
**ਗੁਰ ਹਰਿਗੋਬਿੰਦੁ ਅਮੇਉ ਅਮਿਉ[੮] ਵਿਲੋਇਆ।**
**ਸਚਾ ਸਚਿ ਸੁਚੇਉ[੯] ਸਚਿ ਖਲੋਇਆ।**
**ਆਤਮ ਅਗਹ ਗਹੇਉ[੧੦] ਸਬਦੁ ਪਰੋਇਆ।**
**ਗੁਰਮੁਖ ਅਭਰ ਭਰੇਉ ਭਰਮ ਭਉ ਖੋਇਆ ॥੧੨॥**

ਗੁਰੁ ਪ੍ਰਤਾਪ ਸੂਰਯ, ਰੁਤ ੫, ਅੰਸੂ ੧੫

**ਦਸ ਅਵਤਾਰ ਗੁਰੁ ਏਕ ਸਮ ਜਗੌਂ ਜਾਨੈਂ ਜੋ ਮੇਰ[੧੧] ॥੪॥**

## ਗੁਰੂ ਨਾਨਕ ਦੇਵ ਦਾ ਗੁਰੂ

**ਜੋ ਅਗਯਾਨੀ ਲੇਖਕ, ਕਿਸੇ ਸਾਧੂ ਅਥਵਾ ਦੇਵਤਾ ਨੂੰ ਗੁਰੂ ਨਾਨਕ ਦੇਵ ਦਾ ਗੁਰੂ ਲਿਖਦੇ ਹਨ, ਉਹ ਭਾਰੀ ਭੁੱਲ ਕਰਦੇ ਹਨ, ਕਿਉਂਕਿ ਇਸ ਬਾਬਤ ਗੁਰਬਾਣੀ ਸਾਡਾ ਭਰਮ ਮਿਟਾਉਂਦੀ ਹੈ :-**

[੫੯੯] ਸੋਰਠਿ ਮਹਲਾ ੧ (੧੧)

**ਅਪਰੰਪਰ ਪਾਰਬ੍ਰਹਮੁ ਪਰਮੇਸਰੁ, ਨਾਨਕ ਗੁਰੁ ਮਿਲਿਆ ਸੋਈ ਜੀਉ ॥**

---

੧ ਮੋਹਸਨਫ਼ਾਨੀ ਨੇ 'ਦਬਿਸਤਾਨ ਮਜ਼ਾਹਬ' ਵਿੱਚ ਲਿਖਿਆ ਹੈ ਕਿ ਗੁਰੂਆਂ ਨੂੰ 'ਮਹਲ' ਕਹਿਣ ਦਾ ਇਹ ਕਾਰਣ ਹੈ ਕਿ ਇਕ ਗੁਰੂ ਆਪਣੇ ਤਾਈਂ ਦੂਜੇ ਗੁਰੂ ਵਿੱਚ ਹਲੂਲ (ਦਾਖ਼ਿਲ) ਕਰਦਾ ਹੈ, ਦੇਖੋ ਤਾਲੀਮ ੨, ਨਜ਼ਰ ੧੨।

੨ ਗੁਰੂਆਂ ਦਾ ਗੁਰੂ ਜਿਸ ਤਰ੍ਹਾਂ 'ਪੰਕਜ' ਸ਼ਬਦ ਵਿੱਚ ਕਮਲਬੋਧ ਕਰਨ ਦੀ ਰੂਢੀ ਸ਼ਕਤੀ ਹੈ, ਤੈਸੇ ਸਤਿਗੁਰੂ ਨਾਨਕ ਦੇਵ ਵਿੱਚ ਗੁਰੂ ਸ਼ਬਦ ਰੂਢੀ ਸ਼ਕਤੀ ਰੱਖਦਾ ਹੈ।

੩ ਅਭੇਦ। ੪. ਗਯਾਨ, ਆਤਮ ਸ੍ਵਰੂਪ। ੫ ਸਾਖਯਾਤਕਾਰ ਹੋਇਆ।

੬ ਗੁਰੂ ਰਾਮਦਾਸ ਜੀ ਨੂੰ ਗੁਰੂ ਅਮਰਦੇਵ ਨੇ ਨਾਮ ਦਾਨ ਦੇ ਕੇ ਦੈਵੀ (ਆਰਸ਼ੇਯ) ਅੰਮ੍ਰਿਤ ਪਿਆਇਆ।

੭ ਮੇਲ ਵਿੱਚ ਮੇਲ ਮਿਲ ਗਿਆ। ੮ ਜੋ ਮਾਪਿਆ ਨਾ ਜਾਵੇ।

੯ ਪਰਮ ਪਵਿੱਤ੍ਰ। ੧੦ ਅਗਾਧ।

੧੧ ਮੇਰਾ। ਉਹ ਮੇਰਾ ਸਿੱਖ ਹੈ, ਦਸਮੇਸ਼ ਫੁਰਮਾਉਂਦੇ ਹਨ।

[੭੫੯] ਸੂਹੀ ਮਹਲਾ ੪, ਅਸਟਪਦੀ (੧੧)

**ਸਤਿਗੁਰੁ ਮੇਰਾ ਸਦਾ ਸਦਾ, ਨਾ ਆਵੈ ਨਾ ਜਾਇ ॥**
**ਓਹੁ ਅਬਿਨਾਸੀ ਪੁਰਖੁ ਹੈ, ਸਭ ਮਹਿ ਰਹਿਆ ਸਮਾਇ ॥੧੩॥**

[੧੦੪੩] ਮਾਰੂ ਮਹਲਾ ੧, ਸੋਲਹਾ (੨੨)

**ਹਰਿ ਗੁਰ ਮੂਰਤਿ ਏਕਾ ਵਰਤੈ, ਨਾਨਕ ਹਰਿ ਗੁਰ ਭਾਇਆ[1] ॥੧੦॥**

[ਦਸਮ ਗ੍ਰੰਥ ੫੫-੫੭] ਬਚਿੱਤ੍ਰ ਨਾਟਕ, ਅਧਯਾਯ ੬

**ਤਿਨ ਜੋ ਕਰੀ ਅਲਖ ਕੀ ਸੇਵਾ ॥ ਤਾਂ ਤੇ ਭਏ ਪ੍ਰਸੰਨ ਗੁਰਦੇਵਾ[2] ॥ (੪)**
**ਹਮ ਇਹ ਕਾਜ ਜਗਤ ਮੋ ਆਏ ॥ ਧਰਮ ਹੇਤ ਗੁਰਦੇਵ ਪਠਾਏ ॥ (੪੨)**

[੭੧੪] ੩੩ ਸਵੈਯੇ ਪਾਤਸ਼ਾਹੀ ੧੦

**ਕੋਟਿਕ ਇੰਦ੍ਰ ਕਰੇ ਜਿੰਹ ਕੇ ਕਈ ਕੋਟਿ ਉਪਿੰਦ੍ਰ[3] ਬਨਾਇ ਖਪਾਯੋ ॥**
**ਦਾਨਵ, ਦੇਵ, ਫਨਿੰਦ੍ਰ, ਧਰਾਧਰ, ਪੱਛ, ਪਸੂ ਨਹਿ ਜਾਤ ਗਨਾਯੋ ॥**
**ਆਜ ਲਗੇ ਤਪ ਸਾਧਤ ਹੈ, ਸ਼ਿਵ ਊ ਬ੍ਰਹਮਾ ਕਛੁ ਪਾਰ ਨ ਪਾਯੋ ॥**
**ਬੇਦ ਕਤੇਬ ਨ ਭੇਦ ਲਖਯੋ ਜਿੰਹ, ਸੋਊ ਗੁਰੂ ਗੁਰੁ[4] ਮੋਹਿ ਬਤਾਯੋ ॥੧੭॥**

## ਗੁਰੁ ਨਿਰਵੈਰ ਹੈ

[੯੬੦] ਵਾਰ ਰਾਮਕਲੀ ੨, ਮਹਲਾ ੫ (੭)

**ਸਤਿਗੁਰੁ ਨਿਰਵੈਰੁ ਪੁਤ੍ਰ ਸਤ੍ਰ ਸਮਾਨੇ, ਅਉਗਣ ਕਟੇ ਕਰੇ ਸੁਧੁ ਦੇਹਾ ॥**

[ਦਸਮ ਗ੍ਰੰਥ, ੫੭] ਬਚਿੱਤ੍ਰ ਨਾਟਕ, ਅਧਯਾਯ ੬

**ਇਹ ਕਾਰਣ ਪ੍ਰਭੁ ਮੋਹਿ ਪਠਾਯੋ ॥**
**ਤਬ ਮੈ ਜਗਤ ਜਨਮ ਧਰਿ ਆਯੋ ॥**
**ਜਿਮ ਤਿਨ[5] ਕਹੀ ਤਿਨੈ[6] ਤਿਮ ਕਹਿਹੋਂ ॥**
**ਔਰ ਕਿਸੂ ਤੇ ਵੈਰ ਨ ਗਹਿ ਹੋਂ[7] ॥੩੧॥**

ਭਾਈ ਗੁਰਦਾਸ, ਵਾਰ ੨੬

**ਗੁਰ ਪੂਰਾ ਨਿਰਵੈਰੁ ਹੈ, ਨਿੰਦਕ ਦੋਖੀ ਬੇਮੁਖ ਤਾਰੇ । (੧੯)**

---

੧ (ਗੁਰੁ) ਨਾਨਕ ਨੂੰ ਕਰਤਾਰ ਗੁਰੂ ਭਾਇਆ ਹੈ ।
੨ ਅਕਾਲ ਪੁਰਖ, ਵਾਹਗੁਰੂ, ਕਰਤਾਰ । ੩. ਵਾਮਨ ।
੪ ਉਹ ਅਸਾਡਾ ਗੁਰੂ ਹੈ, ਗੁਰੂ ਤੇਗ ਬਹਾਦੁਰ ਜੀ ਨੇ ਮੈਨੂੰ ਦੱਸਿਆ ਹੈ ।
੫ ਅਕਾਲ ਨੇ । ੬ ਸੰਸਾਰ ਦੇ ਲੋਕਾਂ ਨੂੰ ।
੭ ਜੋ ਗੁਰੂ ਗੋਬਿੰਦ ਸਿੰਘ ਜੀ ਨੂੰ ਮੁਸਲਮਾਨਾਂ ਦਾ ਵੈਰੀ ਆਖਦੇ ਜਾਂ ਲਿਖਦੇ ਹਨ, ਉਹ ਮੂਲੋਂ ਅਗਯਾਨੀ ਹਨ ।

# ਗੁਰੂ ਨੂੰ ਤਨ ਮਨ ਧਨ ਅਰਪਣਾ

ਵਿਸ਼੍ਵ ਦਾ ਹਿਤ ਚਿੰਤਕ ਗੁਰੂ[੧], ਤਨ (ਸ਼ਰੀਰ) ਲਈ ਆਗਯਾ ਕਰਦਾ ਹੈ ਕਿ ਕੁਦਰਤੀ ਨਿਯਮਾਨੁਸਾਰ ਸਰੀਰ ਦੀ ਪਾਲਣਾ ਅਤੇ ਰੱਖਯਾ ਕਰੋ, ਅਰੁ ਇਸ ਤੋਂ ਸੰਸਾਰ ਨੂੰ ਪਰੋਪਕਾਰ ਦ੍ਵਾਰਾ ਲਾਭ ਪਹੁਚਾਓ, ਕਯੋਂਕਿ ਹਰਿ ਰੂਪ ਵਿਸ਼੍ਵ ਦੀ ਸੇਵਾ ਮੁੱਖ ਧਰਮ ਹੈ[੨]।

ਮਨ ਲਈ ਸਿਖਯਾ ਹੈ ਕਿ ਗਯਾਨ ਦ੍ਵਾਰਾ ਮਤਿ ਉੱਚੀ ਕਰੋ, ਭ੍ਰਮ ਅਤੇ ਵਹਿਮਾਂ ਤੋਂ ਮਨ ਨੂੰ ਪਾਕ ਰੱਖੋ।

ਧਨ ਲਈ ਹਦਾਯਤ ਹੈ ਕਿ ਬੁਧਿ ਅਤੇ ਸ਼ਰੀਰ ਬਲ ਨਾਲ ਧਰਮ ਸਹਿਤ ਧਨ ਪੈਦਾ ਕਰੋ ਅਰ ਉਸ ਨੂੰ ਆਪਣੇ ਸਰੀਰ, ਪਰਿਵਾਰ, ਕੌਮ, ਦੇਸ਼ ਦੇ ਹਿਤ ਵਾਸਤੇ ਦਾਨਾਈ ਅਤੇ ਸੰਜਮ ਨਾਲ ਵਰਤੋ, ਕੁਕਰਮਾਂ ਵਿੱਚ ਕਦੇ ਖਰਚ ਨਾ ਕਰੋ।

ਇਸ ਦੇ ਵਿਰੁੱਧ, ਜੋ ਨਾਮ ਮਾਤ੍ਰ ਦੇ ਗੁਰੂ, ਪ੍ਰਪੰਚ ਰਚ ਕੇ ਲੋਕਾਂ ਦਾ ਤਨ ਮਨ ਧਨ ਸ੍ਵਾਰਥ ਵੱਸ ਹੋ ਕੇ ਆਪਣੇ ਲਾਭ ਲਈ ਵਰਤਣਾ ਲੋੜਦੇ ਹਨ, ਉਨ੍ਹਾਂ ਨੂੰ ਤਨ, ਮਨ, ਧਨ ਅਰਪਣਾ ਆਪਣੀ ਅਤੇ ਦੇਸ਼ ਦੀ ਤਬਾਹੀ ਕਰਨਾ ਹੈ।

[੨੫੬] ਗਉੜੀ ਬਾਵਨ ਅਖਰੀ, ਮਹਲਾ ੫ (੩੨)

ਤਨੁ ਮਨੁ ਧਨੁ ਅਰਪਉ ਤਿਸੈ ਪ੍ਰਭੂ ਮਿਲਾਵੈ ਮੋਹਿ ॥
ਨਾਨਕ ਭ੍ਰਮ ਭਉ ਕਾਟੀਐ ਚੂਕੈ ਜਮ ਕੀ ਜੋਹ[੩] ॥

[੯੧੮] ਰਾਮਕਲੀ ਮਹਲਾ ੩, ਅਨੰਦੁ (੯)

ਤਨੁ ਮਨੁ ਧਨੁ ਸਭੁ ਸਉਪਿ ਗੁਰ ਕਉ, ਹੁਕਮਿ ਮੰਨਿਐ ਪਾਈਐ ॥

# ਗੁਰੂ ਪਾਧਾ (ਉਪਾਧਯਾਯ) ਹੈ

[੧੬੮] ਗਉੜੀ ਮਹਲਾ ੪ (੫੧)

ਮੇਰੇ ਰਾਮ, ਹਮ ਬਾਰਿਕ ਹਰਿ ਪ੍ਰਭ ਕੇ ਹੈ ਇਆਣੇ ॥
ਧੰਨੁ ਧੰਨੁ ਗੁਰੂ ਗੁਰੁ ਸਤਿਗੁਰੁ ਪਾਧਾ[੪],
ਜਿਨਿ ਹਰਿ ਉਪਦੇਸੁ ਦੇ ਕੀਏ ਸਿਆਣੇ ॥੧॥ ਰਹਾਉ ॥

---

੧ "ਸਤਿਗੁਰੁ ਸਭਨਾ ਦਾ ਭਲਾ ਮਨਾਇਦਾ ॥" ਵਾਰ ਗਉੜੀ ੧, ਮਹਲਾ ੪ (੫)
੨ "ਜੋ ਜੋ ਕੀਨੋ ਹਮ ਤਿਸ ਕੇ ਦਾਸ ॥ ਪ੍ਰਭ ਮੇਰੇ ਕੋ ਸਗਲ ਨਿਵਾਸ ॥" ਰਾਮਕਲੀ ਮਃ ੫ (੧੬)
੩ ਭਾਵ ਇਹ ਹੈ—ਜਿਸ ਦੀ ਸੰਗਤਿ ਤੋਂ ਪ੍ਰਭੂ ਦਾ ਮਿਲਾਪ ਨਾ ਹੋਵੇ ਅਤੇ ਭ੍ਰਮ ਦਾ ਨਾਸ਼ ਨਾ ਹੋਵੇ ਅਰ ਯਮ ਆਦਿਕਾਂ ਦਾ ਭਯ ਬਣਿਆ ਰਹੇ, ਉਸ ਨੂੰ ਤਨ ਮਨ ਧਨ ਅਰਪਣਾ ਵ੍ਰਿਥਾ ਹੈ।
੪ ਉਪਾਧਯਾਯ ਵਿਦਯਾ ਪੜ੍ਹਾਉਣ ਵਾਲਾ, ਸਿੱਖ ਨੂੰ ਗੁਰੂ ਵਿਵਹਾਰਿਕ ਅਤੇ ਪਰਮਾਰਥਕ ਵਿਦਯਾ ਦੇ ਕੇ ਦਾਨਾਅ ਬਣਾਉਂਦਾ ਹੈ।

# ਗੁਰੂ ਪਾਰਸ ਹੈ

[੪੨੭] ਆਸਾ ਮਹਲਾ ੩, ਅਸਟਪਦੀ (੩੧)

**ਹਮ ਨੀਚ ਮੈਲੇ ਅਤਿ ਅਭਿਮਾਨੀ, ਦੂਜੈ ਭਾਇ ਵਿਕਾਰ ॥**
**ਗੁਰਿ ਪਾਰਸਿ ਮਿਲਿਐ ਕੰਚਨੁ ਹੋਏ, ਨਿਰਮਲ ਜੋਤਿ ਅਪਾਰ ॥੨॥**

[੬੩੮] ਸੋਰਠਿ ਮਹਲਾ ੩, ਅਸਟਪਦੀ (੨)

**[੧]ਮਨੂਰੈ ਤੇ ਕੰਚਨ ਭਏ, ਭਾਈ, ਗੁਰੁ ਪਾਰਸੁ ਮੇਲਿ ਮਿਲਾਇ ॥**

[੧੩੧੧] ਕਾਨੜਾ ਮਹਲਾ ੪, ਅਸਟਪਦੀ (੬)

**ਲੋਹਾ ਹਿਰਨੁ[੨] ਹੋਵੈ ਸੰਗਿ ਪਾਰਸ, ਗੁਨੁ ਪਾਰਸ ਕੋ ਹੋਇ ਆਵੈਗੋ[੩] ॥੧॥ ਰਹਾਉ ॥**
**ਸਤਿਗੁਰੁ ਮਹਾ ਪੁਰਖੁ ਹੈ ਪਾਰਸੁ, ਜੋ ਲਾਗੈ ਸੋ ਫਲੁ ਪਾਵੈਗੋ ॥**

# ਗੁਰੂ ਪੂਰਣ ਤਤ੍ਵਗਯਾਨੀ ਦੀ ਸ਼ਰਣ ਲੈਣੀ ਚਾਹੀਏ ਅਗਯਾਨੀ ਗੁਰੂ ਗੁਮਰਾਹ ਕਰਦਾ ਹੈ

[੩੦] ਸਿਰੀਰਾਗੁ ਮਹਲਾ ੩ (੪੪)

**ਐਸਾ ਸਤਗੁਰੁ ਲੋੜਿ ਲਹੁ[੪] ਜਿਦੂ[੫] ਪਾਈਐ ਸਚੁ ਸੋਇ ॥**

[੧੧੬] ਮਾਝ ਮਹਲਾ ੩, ਅਸਟਪਦੀ (੧੨)

**ਮੁਕਤੇ[੬] ਸੇਵੇ ਮੁਕਤਾ ਹੋਵੈ ॥ ਹਉਮੈ ਮਮਤਾ ਸਬਦੇ ਖੋਵੈ ॥**

[੧੫੨] ਗਉੜੀ ਮਹਲਾ ੧ (੫)

**ਸਾਚੇ ਗੁਰ ਕੀ ਸਾਚੀ ਸੀਖ ॥ ਤਨੁ ਮਨੁ ਸੀਤਲੁ ਸਾਚੁ ਪਰੀਖ ॥**
**ਜਲ ਪੁਰਾਇਨਿ ਰਸ ਕਮਲ ਪਰੀਖ[੭] ॥ ਸਬਦਿ ਰਤੇ ਮੀਠੇ ਰਸ ਈਖ ॥**

[੨੯੫] ਗਉੜੀ ਸੁਖਮਨੀ ਮਹਲਾ ੫ (੨੪)

**ਪੂਰੇ ਗੁਰ ਕਾ ਸੁਨਿ ਉਪਦੇਸੁ ॥ ਪਾਰਬ੍ਰਹਮੁ ਨਿਕਟਿ ਕਰਿ ਪੇਖੁ ॥**

[੩੨੭] ਗਉੜੀ ਕਬੀਰ (੧੮)

**ਸੋ ਗੁਰੁ ਕਰਹੁ ਜਿ ਬਹੁਰਿ ਨ ਕਰਨਾ ॥**

[੫੯੧] ਮਹਲਾ ੩, ਵਾਰ ਵਡਹੰਸ (੧੪)

**ਏ ਮਨ, ਐਸਾ ਸਤਿਗੁਰੁ ਖੋਜਿ ਲਹੁ, ਜਿਤੁ ਸੇਵਿਐ ਜਨਮ ਮਰਣ ਦੁਖੁ ਜਾਇ ॥**
**ਸਹਸਾ ਮੂਲਿ ਨ ਹੋਵਈ, ਹਉਮੈ ਸਬਦਿ ਜਲਾਇ ॥**
**ਕੂੜੈ ਕੀ ਪਾਲਿ[੮] ਵਿਚਹੁ ਨਿਕਲੈ ਸਚੁ ਵਸੈ ਮਨਿ ਆਇ ॥**

---

੧. ਅਸ਼ੁੱਧ ਲੋਹਾ, ਲੋਹੇ ਦੀ ਮੈਲ ਤੋਂ। ੨. ਹਿਰਨਯ, ਸੁਵਰਣ। ੩. ਲੋਹੇ ਨੂੰ ਸੁਇਨਾ ਹੀ ਨਹੀਂ, ਬਲਕਿ ਪਾਰਸ ਦੀ ਸਿਫ਼ਤ ਪ੍ਰਾਪਤ ਹੋ ਜਾਵੇਗੀ, ਜਿਸ ਤੋਂ ਆਪ ਭੀ ਲੋਹੇ ਨੂੰ ਸੁਵਰਣ ਕਰ ਸਕੇ। ੪. ਲੱਭ ਲੈ, ਖੋਜ ਲਓ। ੫. ਜਿਸ ਤੋਂ। ੬. ਅਗਯਾਨ ਤੋਂ ਮੁਕਤ। ੭. ਜਲ ਤੇ ਚੌਪੱਤੀ ਅਤੇ ਜਿਵੇਂ ਰਸ (ਪਾਣੀ) ਵਿੱਚ ਕਮਲ ਦੀ ਨਿਰਲੇਪਤਾ ਹੈ।
੮. ਵੱਟ, ਭਿਤਿ, ਆਵਰਣ ਦੋਸ਼।

**ਅੰਤਰਿ ਸਾਂਤਿ ਮਨਿ ਸੁਖੁ ਹੋਇ, ਸਚ ਸੰਜਮਿ ਕਾਰ ਕਮਾਇ ॥**

[੫੮੬] ਮਹਲਾ ੩, ਵਾਰ ਵਡਹੰਸ

**ਸੋ ਸਤਿਗੁਰੁ ਸੇਵਿਹੁ, ਸਾਧ ਜਨੁ, ਜਿਨਿ ਹਰਿ ਹਰਿ ਨਾਮੁ ਦ੍ਰਿੜਾਇਆ ॥**
**ਸੋ ਸਤਿਗੁਰੁ ਪੂਜਹੁ ਦਿਨਸੁ ਰਾਤਿ, ਜਿਨਿ ਜਗੰਨਾਥੁ ਜਗਦੀਸੁ ਜਪਾਇਆ ॥**
**ਸੋ ਸਤਿਗੁਰੁ ਦੇਖਹੁ ਇਕ ਨਿਮਖ ਨਿਮਖ,**
**ਜਿਨਿ ਹਰਿ ਕਾ ਹਰਿ ਪੰਥੁ ਬਤਾਇਆ ॥**
**ਤਿਸੁ ਸਤਿਗੁਰ ਕੀ ਸਭ ਪਗੀ ਪਵਹੁ,**
**ਜਿਨਿ ਮੋਹ ਅੰਧੇਰੁ ਚੁਕਾਇਆ ॥**
**ਸੋ ਸਤਗੁਰੁ ਕਹਹੁ ਸਭਿ "ਧੰਨੁ ਧੰਨੁ",**
**ਜਿਨਿ ਹਰਿ ਭਗਤਿ ਭੰਡਾਰ ਲਹਾਇਆ ॥੩॥**

[੬੮੬] ਧਨਾਸਰੀ ਮਹਲਾ ੧, ਅਸਟਪਦੀ (੨)

**ਸੋ ਗੁਰੁ ਕਰਉ ਜਿ ਸਾਚੁ ਦ੍ਰਿੜਾਵੈ ॥**

[੧੩੦੧] ਕਾਨੜਾ ਮਹਲਾ ੫ (੨੦)

**ਐਸੇ ਗੁਰ ਕਉ ਬਲਿ ਬਲਿ ਜਾਈਐ ਆਪਿ ਮੁਕਤੁ ਮੋਹਿ ਤਾਰੈ ॥**

[੫੮] ਸਿਰੀਰਾਗੁ ਮਹਲਾ ੧, ਅਸਟਪਦੀ (੮)

**ਗੁਰੂ ਜਿਨਾ ਕਾ ਅੰਧੁਲਾ[੧], ਚੇਲੇ ਨਾਹੀ ਠਾਉ ॥**

[੧੪੦] ਮਹਲਾ ੧, ਵਾਰ ਮਾਝ (੬)

**ਨਾਨਕ, ਅੰਧਾ ਹੋਇ ਕੈ ਦਸੇ ਰਾਹੈ, ਸਭਸੁ ਮੁਹਾਏ ਸਾਥੈ[੨] ॥**
**ਅਗੈ ਗਇਆ ਮੁਹੇ ਮੁਹਿ ਪਾਹਿ ਸੁ ਐਸਾ ਆਗੂ ਜਾਪੈ ॥**

[੧੩੯] ਮਹਲਾ ੧, ਵਾਰ ਮਾਝ (੫)

**ਕੂੜੁ ਬੋਲਿ ਮੁਰਦਾਰੁ ਖਾਇ[੩] ॥ ਅਵਰੀ ਨੋ ਸਮਝਾਵਣਿ ਜਾਇ ॥**
**ਮੁਠਾ ਆਪਿ ਮੁਹਾਏ ਸਾਥੈ[੪] ॥ ਨਾਨਕ ਐਸਾ ਆਗੂ ਜਾਪੈ ॥**

[੨੩੨] ਗਉੜੀ ਮਹਲਾ ੩, ਅਸਟਪਦੀ (੬)

**ਅੰਧੇ ਗੁਰੂ ਤੇ ਭਰਮੁ ਨ ਜਾਈ ॥ ਮੂਲੁ ਛੋਡਿ ਲਾਗੇ ਦੂਜੈ ਭਾਈ ॥**
**ਬਿਖੁ ਕਾ ਮਾਤਾ ਬਿਖੁ ਮਾਹਿ ਸਮਾਈ ॥੩॥**

[੩੦੬] ਮਹਲਾ ੪, ਵਾਰ ਗਉੜੀ ੧

**ਸਾਹਿਬੁ ਜਿਸ ਕਾ ਨੰਗਾ ਭੁਖਾ ਹੋਵੈ, ਤਿਸ ਦਾ ਨਫਰੁ ਕਿਥਹੁ ਰਜਿ ਖਾਏ ?॥**

---

੧. ਅਗਜਾਨੀ, ਗਜਾਨ ਰੂਪ ਨਤ੍ਰੇ ਰਹਿਤ। ੨. ਸਾਥੀਆਂ ਨੂੰ ਗੁਮਰਾਹ ਕਰਦਾ ਹੈ।
੩. ਹਰਾਮ ਖਾਂਦਾ ਹੈ। ੪. ਆਪ ਗੁਮਰਾਹ ਹੈ, ਅਨੁਗਾਮੀਆਂ ਨੂੰ ਗੁਮਰਾਹ ਕਰਦਾ ਹੈ।

**ਜਿ ਸਾਹਿਬ ਕੈ ਘਰਿ ਵਥੁ ਹੋਵੈ ਸੁ ਨਫਰੈ ਹਥਿ ਆਵੈ, ਅਣਹੋਦੀ ਕਿਥਹੁ ਪਾਏ[1] ?॥**
**ਜਿਸ ਦੀ ਸੇਵਾ ਕੀਤੀ ਫਿਰਿ ਲੇਖਾ ਮੰਗੀਐ, ਸਾ ਸੇਵਾ ਅਉਖੀ ਹੋਈ ॥**
**ਨਾਨਕ ਸੇਵਾ ਕਰਹੁ ਹਰਿ ਗੁਰ ਸਫਲ ਦਰਸਨ[2] ਕੀ, ਫਿਰਿ ਲੇਖਾ ਮੰਗੈ ਨ ਕੋਈ ॥੨॥**

[੪੯੧] ਗੂਜਰੀ ਮਹਲਾ ੩ (੭)

**ਗੁਰੂ ਸਦਾਏ ਅਗਿਆਨੀ ਅੰਧਾ, ਕਿਸੁ ਓਹੁ ਮਾਰਗਿ ਪਾਏ ? ॥**

[੭੬੭] ਸੂਹੀ ਛੰਤ, ਮਹਲਾ ੧ (੫)

**ਅੰਧਾ ਆਗੂ ਜੇ ਥੀਐ, ਕਿਉ ਪਾਧਰੁ[3] ਜਾਣੈ ? ॥**
**ਆਪਿ ਮੁਸੈ ਮਤਿ ਹੋਛੀਐ, ਕਿਉ ਰਾਹੁ ਪਛਾਣੈ ? ॥**

[੯੩੨] ਰਾਮਕਲੀ—ਓਅੰਕਾਰੁ, ਮਹਲਾ ੧ (੨੧)

**ਕੇਤੇ ਗੁਰ ਚੇਲੇ ਫੁਨਿ ਹੂਆ ॥ ਕਾਚੇ ਗੁਰ ਤੇ ਮੁਕਤਿ ਨ ਹੂਆ ॥**

[੯੫੪] ਮਹਲਾ ੨, ਵਾਰ ਰਾਮਕਲੀ ੧ (੧੬)

**ਅੰਧੇ ਕੈ ਰਾਹਿ ਦਸਿਐ, ਅੰਧਾ ਹੋਇ ਸੁ ਜਾਇ ॥**
**ਹੋਇ ਸੁਜਾਖਾ ਨਾਨਕਾ, ਸੋ ਕਿਉ ਉਝੜਿ ਪਾਇ ? ॥**

[੯੫੧] ਮਹਲਾ ੩, ਵਾਰ ਰਾਮਕਲੀ ੧ (੧੦)

**ਗੁਰੂ ਜਿਨਾ ਕਾ ਅੰਧੁਲਾ, ਸਿਖ ਭੀ ਅੰਧੇ ਕਰਮ[4] ਕਰੇਨਿ ॥**
**ਓਇ, ਭਾਣੈ ਚਲਨਿ ਆਪਣੈ, ਨਿਤ ਝੂਠੋ ਝੂਠੁ ਬੋਲੇਨਿ ॥**

[੧੧੦੧] ਮਹਲਾ ੫, ਵਾਰ ਮਾਰੂ ੨ (੨੦)

**ਜੋ ਡੁਬੰਦੋ ਆਪਿ, ਸੋ ਤਰਾਏ ਕਿਨ੍ ਖੇ[5]? ॥**
**ਤਾਰੇਦੜੋ ਭੀ[6] ਤਾਰਿ ਨਾਨਕ ਪਿਰ ਸਿਉ ਰਤਿਆ ॥**

[੧੩੬੯] ਸਲੋਕ ਕਬੀਰ

**ਕਬੀਰ ਮਾਇ ਮੂੰਡਉ[7] ਤਿਹ ਗੁਰੂ ਕੀ ਜਾ ਤੇ ਭਰਮੁ ਨ ਜਾਇ ॥**
**ਆਪ ਡੁਬੇ ਚਹੁ ਬੇਦ ਮਹਿ ਚੇਲੇ ਦੀਏ ਬਹਾਇ ॥੧੦੪॥**

---

੧. ਭਾਵ ਇਹ ਹੈ, ਜੇ ਗੁਰੂ ਹੀ ਗਯਾਨ ਤੋਂ ਖਾਲੀ ਹੈ, ਤਾਂ ਸਿੱਖ ਨੂੰ ਗਯਾਨ ਕਿਸ ਤਰ੍ਹਾਂ ਦੇ ਸਕਦਾ ਹੈ।
੨. ਜਿਸ ਦਾ ਦਰਸ਼ਨ ਫਲ ਤੋਂ ਖਾਲੀ ਨਹੀਂ। ੩. ਰਾਹ। ੪. ਬਿਨਾਂ ਵਿਚਾਰੇ, ਅਗਯਾਨ ਦੇ ਕਰਮ।
੫. ਕਿਸ ਤਾਈਂ। ੬. ਦੂਜੇ ਨੂੰ ਭੀ। ੭. ਵਿਧਵਾ ਇਸਤਰੀਆਂ, ਗਯਾ, ਕਾਂਸ਼ੀ, ਜਗੰਨਾਥ ਆਦਿਕ ਤੀਰਥਾਂ ਉੱਤੇ ਜਾ ਕੇ ਸਿਰ ਮੁਨਾ ਦਿੰਦੀਆਂ ਹਨ। (ਦੇਖੋ ਸਕੰਦ ਪੁਰਾਣ) ਕਬੀਰ ਜੀ ਦਾ ਭਾਵ ਇਹ ਹੈ ਕਿ ਅਗਯਾਨੀ ਗੁਰੂ ਦੇ ਬਾਪ ਦਾ ਮਰਣਾ ਭਲਾ ਹੈ, ਜੋ ਹੋਰ ਅਗਯਾਨੀ ਪੁੱਤ ਪੈਦਾ ਕਰ ਕੇ ਅਵਿਦਯਾ ਦਾ ਜ਼ਿਆਦਾ ਪ੍ਰਚਾਰ ਨਾ ਕਰ ਸਕੇ, ਇਸ ਥਾਂ ਵਿਧਵਾ ਵਿਵਾਹ ਦਾ ਨਿਸ਼ੇਧ ਨਹੀਂ, ਕਿੰਤੂ ਬ੍ਰਾਹਮਣ ਜਾਤਿ ਦੇ ਅਭਿਮਾਨੀ ਪੰਡਿਤ ਜੋ ਕਰੇਵਾ ਨਹੀਂ ਕਰਦੇ, ਉਨ੍ਹਾਂ ਨੂੰ ਸੰਮੁਖ ਰੱਖ ਕੇ ਐਸਾ ਕਥਨ ਹੈ।

ਕਬਿੱਤ—ਭਾਈ ਗੁਰਦਾਸ

**ਰੋਗੀਆ ਜੌ ਵੈਦ ਮਾਰੈ, ਮਿਤ੍ਰ ਜੌ ਕਮਾਵੈ ਦ੍ਰੋਹ**
**ਗੁਰੁ ਨ ਮੁਕਤ ਕਰੈ, ਕਾ ਪੈ ਅਭਿਲਾਖੀਐ ?। (੨੨੧)**
**ਜੈਸੇ ਰੂਪ ਰੰਗ ਬਿਧਿ ਪੂਛੈ ਅੰਧੁ ਅੰਧ ਪ੍ਰਤਿ,**
**ਆਪ ਹੀ ਨ ਦੇਖੈ ਤਾਹਿ ਕੈਸੇ ਕੈ ਦਿਖਾਵਈ।**
**ਰਾਗ ਨਾਦ ਬਾਦ ਪੂਛੈ ਬਹਰੋ ਜਉ ਬਹਰਾ ਪੈ,**
**ਸਮਝੈ ਨ ਆਪਿ ਤਾਹਿ ਕੈਸੇ ਸਮਝਾਵਈ।**
**ਜੈਸੇ ਗੁੰਗ ਗੁੰਗ ਪਹਿ ਬਚਨ ਬਿਬੇਕ ਪੂਛੈ ਚਾਹੈ**
**ਬੋਲਿ ਨ ਸਕਤ ਕੈਸੇ ਸਬਦ ਸੁਨਾਵਈ।**
**ਬਿਨੁ ਸਤਿਗੁਰ ਖੋਜੈ ਬ੍ਰਹਮ ਗਿਆਨ ਧਿਆਨ,**
**ਅਨਿਥਾ ਅਗਿਆਨ ਮਤਿ ਆਨ ਪੈ ਨ ਪਾਵਈ ॥੪੭੪॥**

ਭਾਈ ਗੁਰਦਾਸ, ਵਾਰ ੨੭

**ਦਾਤਾ ਓਹੁ ਨ ਮੰਗੀਐ ਫਿਰਿ ਮੰਗਣਿ ਜਾਈਐ।**
**ਹੋਛਾ ਸਾਹੁ ਨ ਕੀਚਈ ਫਿਰਿ ਪਛੋਤਾਈਐ।**
**ਸਾਹਿਬੁ[1] ਓਹੁ ਨ ਸੇਵੀਐ ਜਮ ਡੰਡੁ ਸਹਾਈਐ।**
**ਹਉਮੈ ਰੋਗੁ ਨ ਕਟਈ ਓਹੁ ਵੈਦੁ ਨ ਲਾਈਐ।**
**ਦੁਰਮਤਿ ਮੈਲੁ ਨ ਉਤਰੈ ਕਿਉ ਤੀਰਥਿ ਨਾਈਐ ?।**
**ਪੀਰ ਮੁਰੀਦਾਂ ਪਿਰਹੜੀ ਸੁਖ ਸਹਜਿ ਸਮਾਈਐ ॥੧੫॥**

ਗੁਰੁ ਪ੍ਰਤਾਪ ਸੂਰਜ, ਰਾਸਿ ੯, ਅੰਸੂ ੪

**[2]ਬਿਨਾ ਗਯਾਨ ਜਗ ਗੁਰੂ ਕਹਾਵਤ ਸੰਕਟ ਘੋਰ ਲਹੈਂ ਸੁਖ ਛੀਨ।**
**ਕਾਚੇ ਗੁਰੁ ਕੇ ਸਿਖ ਹੈ ਜਗ ਮੇ ਮਾਨੁਖ ਜਨਮ ਬਾਦ ਤਿਨ ਚੀਨ ॥੩੦॥**
**ਸਹਿਤ ਸਿੱਖ ਕੇ ਗੁਰੂ ਗਯਾਨ ਬਿਨ ਸੰਕਟ ਘੋਰ ਅੰਤ ਕੋ ਪਾਇ।**
**ਤਾਂ ਤੇ ਭੋ ਸੰਗਤਿ ! ਸਭਿ ਸੁਨੀਅਹਿ ਪੂਜਾ ਅੰਸ਼ ਨ ਲੇਹੁ ਕਬਿ ਖਾਇ।**
**ਹੋਇ ਦੁਖਿਤ ਕੋ ਬਨਹਿ ਸਹਾਇ ਨ, ਬਹੁਤ ਬਿਸੂਰਹਿ[3] ਜਮ ਬਸਿ ਪਾਇ।**
**ਧਰਮ ਕਿਰਤਿ ਕਰਿ ਸੰਤਨਿ ਸੇਵਹਿ ਤਿਸ ਕੋ ਮੈਂ ਸਭਿ ਥਾਨ ਸਹਾਇ ॥੩੧॥**

---

੧. ਧਾਰਮਿਕ ਸਵਾਮੀ, ਗੁਰੂ।
੨. ਗੁਰੂ ਹਰਿਰਾਇ ਸਾਹਿਬ ਦਾ ਸੰਗਤ ਨੂੰ ਉਪਦੇਸ਼।
੩. ਪਛਤਾਉਂਦਾ, ਝੂਰਦਾ।

# ਗੁਰੂ ਫ਼ੀਲਬਾਨ (ਹਾਥੀਵਾਨ) ਹੈ

[੫੧੬] ਮਹਲਾ ੩, ਵਾਰ ਗੂਜਰੀ ੧ (੨੦)

ਮਨੁ ਕੁੰਚਰੁ ਪੀਲਕੁ[੧] ਗੁਰੂ, ਗਿਆਨੁ ਕੁੰਡਾ[੨], ਜਹ ਖਿੰਚੇ ਤਹ ਜਾਇ ॥
ਨਾਨਕ ਹਸਤੀ ਕੁੰਡੇ ਬਾਹਰਾ, ਫਿਰਿ ਫਿਰਿ ਉਝੜਿ ਪਾਇ ॥

[੧੩੭੬] ਸਲੋਕ—ਕਬੀਰ

ਕਬੀਰ ਕਾਇਆ ਕਜਲੀ ਬਨੁ[੩] ਭਇਆ, ਮਨੁ ਕੁੰਚਰੁ ਮਯ ਮੰਤੁ[੪] ॥
ਅੰਕਸੁ ਗ੍ਯਾਨ ਰਤਨੁ ਹੈ ਖੇਵਟੁ[੫] ਬਿਰਲਾ ਸੰਤੁ ॥੨੨੪॥

# ਗੁਰੂ ਬਖਸ਼ਿੰਦ ਹੈ

[੭੧੯] ਬੈਰਾੜੀ ਮਹਲਾ ੪ (੩)

ਜੇ ਕੋਈ ਨਿੰਦ ਕਰੇ ਹਰਿ ਜਨ ਕੀ, ਅਪੁਨਾ ਗੁਨੁ ਨ ਗਵਾਵੈ[੬] ॥

[੮੫੫] ਮਹਲਾ ੪, ਵਾਰ ਬਿਲਾਵਲ (੧੩)

ਕੋਈ ਨਿੰਦਕੁ ਹੋਵੈ ਸਤਿਗੁਰੂ ਕਾ, ਫਿਰਿ ਸਰਣਿ ਗੁਰ ਆਵੈ ॥
ਪਿਛਲੇ ਗੁਨਹ ਸਤਿਗੁਰੁ ਬਖਸਿ ਲਏ, ਸਤਸੰਗਤਿ ਨਾਲਿ ਰਲਾਵੈ ॥

# ਗੁਰੂ ਮਾਨਸਰੋਵਰ ਹੈ

[੭੫੭] ਸੂਹੀ ਮਹਲਾ ੩, ਅਸਟਪਦੀ (੯)

ਗੁਰੁ ਸਰਵਰੁ ਮਾਨ ਸਰੋਵਰੁ ਹੈ ਵਡਭਾਗੀ ਪੁਰਖ ਲਹੰਨਿ੍ ॥
ਸੇਵਕ ਗੁਰਮੁਖਿ ਖੋਜਿਆ, ਸੇ ਹੰਸੁਲੇ ਨਾਮੁ ਲਹੰਨਿ੍ ॥

# ਗੁਰੂ ਰਹਬਰ ਹੈ

[੧੭੪] ਗਉੜੀ ਮਹਲਾ ੪ (੬੭)

ਸਤਿਗੁਰੁ ਵਿਸਟੁ[੭] ਮੇਲਿ, ਮੇਰੇ ਗੋਵਿੰਦਾ,
ਹਰਿ ਮੇਲੇ ਕਰਿ ਰੈਬਾਰੀ[੮] ਜੀਉ ॥

---

੧ ਪੀਲਵਾਨ, ਮਹਾਵਤ।
੨ ਅੰਕੁਸ਼।
੩ ਕਦਲੀਬਨ, ਆਸਾਮ ਦੇਸ਼ ਦਾ ਇਕ ਪ੍ਰਸਿੱਧ ਜੰਗਲ, ਜਿਸ ਵਿੱਚ ਬਹੁਤ ਹਾਥੀ ਹੋਂਦੇ ਹਨ।
੪ ਮਦਮੱਤ।
੫ ਪ੍ਰੇਰਕ, ਹੱਕਣ ਵਾਲਾ।
੬ ਆਪਣਾ ਗੁਣ (ਖ਼ਿਮਾ ਕਰਨਾ—ਮੁਆਫ ਕਰਨਾ) ਨਹੀਂ ਗਵਾਉਂਦਾ।
੭ ਵਿਸ਼ਿਸ਼ਟ, ਵਿਸ਼ੇਸ਼ਣ ਸਹਿਤ, ਸਰਬ ਗੁਣਧਾਰੀ।
੮ ਰਹਬਰ, ਰਹਨੁਮਾਈ।

[੫੧੩] ਮਹਲਾ ੩, ਵਾਰ ਗੂਜਰੀ ੧ (੧੨)

**ਜਨ ਨਾਨਕ ਬਲਿਹਾਰੀ ਗੁਰ ਆਪਣੇ ਵਿਟਹੁ,**
**ਜਿਨਿ ਭ੍ਰਮਿ ਭੁਲਾ ਮਾਰਗਿ ਪਾਇਆ ॥**

[੮੦੩] ਬਿਲਾਵਲੁ ਮਹਲਾ ੫ (੭)

**ਭੂਲੇ ਮਾਰਗ ਜਿਨਹਿ ਬਤਾਇਆ ॥ ਐਸਾ ਗੁਰੁ ਵਡਭਾਗੀ ਪਾਇਆ ॥**

ਭਾਈ ਗੁਰਦਾਸ, ਵਾਰ ੨੬

**ਸਤਿਗੁਰੁ ਆਗੂ ਜਾਣੀਐ, ਬਾਹ ਪਕੜਿ ਅੰਧਲੇ ਉਧਾਰੇ । (੧੯)**

# ਗੁਰੂ ਵਿਚੋਲਾ ਹੈ

[੯੫੭] ਮਹਲਾ ੫, ਵਾਰ ਰਾਮਕਲੀ ੨ (੧)

**ਜੈਸਾ ਸਤਿਗੁਰੁ ਸੁਣੀਦਾ ਤੈਸੋ ਹੀ ਮੈ ਡੀਠੁ ॥**
**ਵਿਛੁੜਿਆ ਮੇਲੇ ਪ੍ਰਭੂ, ਹਰਿ ਦਰਗਹ ਕਾ ਬਸੀਠੁ[੧] ॥**

# ਗੁਰੂ ਵੈਦ ਹੈ

[੬੧੮] ਸੋਰਠਿ ਮਹਲਾ ੫ (੩੪)

**ਜਨਮ ਜਨਮ ਕੇ ਦੂਖ ਨਿਵਾਰੈ, ਸੂਕਾ ਮਨੁ ਸਾਧਾਰੈ[੨] ॥**
**ਦਰਸਨੁ ਭੇਟਤ ਹੋਤ ਨਿਹਾਲਾ, ਹਰਿ ਕਾ ਨਾਮੁ ਬੀਚਾਰੈ ॥੧॥**
**ਮੇਰਾ ਬੈਦੁ ਗੁਰੂ ਗੋਵਿੰਦਾ ॥**
**ਹਰਿ ਹਰਿ ਨਾਮੁ ਅਉਖਧੁ ਮੁਖਿ ਦੇਵੈ, ਕਾਟੈ ਜਮ ਕੀ ਫੰਧਾ ॥**

ਭਾਈ ਗੁਰਦਾਸ, ਵਾਰ ੨੬

**ਸਤਿਗੁਰੁ ਪੂਰਾ ਵੈਦੁ ਹੈ ਪੰਜੇ ਰੋਗ ਅਸਾਧ ਨਿਵਾਰੇ । (੧੯)**

ਵਾਰ ੧੭

**ਰੋਗੀ ਮਾਣਸੁ ਹੋਇ ਕੈ ਫਿਰਦਾ ਬਾਹਲੇ ਵੈਦ ਪੁਛੰਦਾ ।**
**ਕਚੈ ਵੈਦ ਨ ਜਾਣਨੀ ਵੇਦਨ[੩] ਦਾਰੂ ਰੋਗੀ ਸੰਦਾ ।**
**ਹੋਰੋ ਦਾਰੂ ਰੋਗੁ ਹੋਰੁ ਹੋਇ ਪਚਾਇੜ[੪] ਦੁਖ ਸਹੰਦਾ ।**
**ਆਵੈ ਵੈਦੁ ਸੁਵੈਦੁ ਘਰਿ ਦਾਰੂ ਦਸੈ ਰੋਗੁ ਲਹੰਦਾ ।**
**ਸੰਜਮਿ ਰਹੈ ਨ ਖਾਇ ਪਥੁ, ਖਟਾ ਮਿਠਾ ਸਾਉ ਚਖੰਦਾ ।**
**ਦੋਸੁ ਨ ਦਾਰੂ ਵੈਦ ਨੋ, ਵਿਣੁ ਸੰਜਮਿ ਨਿਤ ਰੋਗੁ ਵਧੰਦਾ[੫] ।**
**ਕਪਟ ਸਨੇਹੀ ਹੋਇ ਕੈ, ਸਾਧਸੰਗਤਿ ਵਿਚਿ ਆਇ ਬਹੰਦਾ ।**
**ਦੁਰਮਤਿ ਦੂਜੈ ਭਾਇ ਪਚੰਦਾ ॥੧੩॥**

---

੧. ਦੂਤ, ਵਕੀਲ । ੨. ਆਧਾਰ ਸਹਿਤ ਕਰਦਾ ਹੈ, ਪਰਫੁਲ ਕਰਦਾ ਹੈ । ੩. ਵੇਦਨਾ, ਬੀਮਾਰੀ, ਪੀੜ । ੪. ਰੋਗ ਨਾਲ ਸੁੱਕਿਆ ਹੋਇਆ । ੫. ਭਾਈ ਸਾਹਿਬ ਦਾ ਭਾਵ ਹੈ ਕਿ ਗੁਰੂ ਵੈਦ ਦੀ ਹਦਾਯਤ ਤੇ ਅਮਲ ਨਾ ਕਰਨ ਵਾਲਾ ਅਰੋਗੀ ਨਹੀਂ ਹੋ ਸਕਦਾ ।

# ਗੋਹੇ ਦਾ ਚੌਂਕਾ

ਸਿੱਖ ਮਤ ਵਿੱਚ ਗੋਬਰ ਗੋਮੂਤ੍ਰ[੧] ਘ੍ਰਿਣਿਤਿ ਵਸਤੂ ਹੈ, ਸਤਿਗੁਰੂ ਨਾਨਕ ਦੇਵ ਨੇ ਵਾਰ ਆਸਾ ਵਿੱਚ ਫੁਰਮਾਯਾ ਹੈ :-

...ਗੋਬਰਿ ਤਰਣੁ ਨ ਜਾਈ ॥ (੧੬)

(ਪੰਨਾ ੪੭੧)

ਭਾਈ ਚੌਪਾ ਸਿੰਘ ਜੀ ਆਪਣੇ ਰਹਿਤਨਾਮੇ ਵਿੱਚ ਲਿਖਦੇ ਹਨ :-

[ਗੋਬਰ ਗੋਮੂਤ੍ਰ ਪੰਚ ਗਵ੍ਯ] "ਲੰਗਰ ਮੇ ਨਾ ਗੋਹਾ ਬਾਲੇ, ਨਾ (ਗੋਹੇ ਦਾ) ਚੌਂਕਾ ਦੇਵੇ।" ਸਿੱਖਾਂ ਵਿੱਚ ਸ਼ੁੱਧੀ ਪੰਚ ਗਵ੍ਯ[੨] ਦਾ ਵਰਤਾਉ ਨਹੀਂ।

## ਗੋ-ਰੱਕਸ਼ਾ

ਭਾਰਤ ਵਿੱਚ ਗਾਂ ਤੋਂ ਵਧ ਕੇ ਕੋਈ ਪਸ਼ੂ ਲਾਭਦਾਯਕ ਨਹੀਂ, ਇਸ ਦੀ ਰੱਖ੍ਯਾ ਕਰਨੀ ਸਾਰੇ ਭਾਰਤ ਵਾਸੀਆਂ ਦਾ ਧਰਮ ਹੈ, ਪਰ ਇਸ ਵਿੱਚ ਸਫਲਤਾ ਤਦ ਹੋ ਸਕਦੀ ਹੈ ਜੇ ਗਊ ਦੀ ਨਸਲ ਅਜੇਹੀ ਬਣਾਈ ਜਾਵੇ ਜਿਸ ਨੂੰ ਵੇਖ ਕੇ ਗੋ-ਭਕਸ਼ਕ ਭੀ ਗੋ-ਰੱਖਸ਼ਕ ਹੋ ਜਾਣ।

ਅਸਾਡੇ ਦੇਸ਼ ਵਿੱਚ ਜੋ ਦੁਰਦਸ਼ਾ ਗਊ ਦੀ ਹੈ ਅਜੇਹੀ ਹੋਰ ਕਿਸੇ ਪਸ਼ੂ ਦੀ ਨਹੀਂ, ਧਰਮ ਅਥਵਾ ਮਜ਼ਹਬ ਦਾ ਨਾਉਂ ਲੈ ਕੇ ਗੋਵਧ ਦੇ ਸੰਬੰਧ ਵਿੱਚ ਬੇਅੰਤ ਨਰਵਧ ਹੋਂਦੇ ਰਹਿੰਦੇ ਹਨ, ਪਰ ਭ੍ਰਾਤ੍ਰਿਭਾਵ ਅਤੇ ਸੱਭ੍ਯਤਾ ਤੋਂ ਰਹਿਤ ਲੋਕ, ਇਕ ਦੂਜੇ ਦੇ ਭਾਵਾਂ ਨੂੰ ਸਮਝ ਕੇ ਸਹਨ-ਸ਼ੀਲਤਾ ਅਤੇ ਦੂਰੰਦੇਸ਼ੀ ਤੋਂ ਕੰਮ ਨਹੀਂ ਲੈਂਦੇ ਅਤੇ ਗਾਈਆਂ ਦੀ ਨਸਲ ਅਜੇਹੀ ਵਿਗਾੜ ਰੱਖੀ ਹੈ, ਜਿਸ ਤੋਂ ਦੁੱਧ ਘੀ ਦੀ ਮਨ-ਵਾਂਛਿਤ ਪ੍ਰਾਪਤੀ ਤਾਂ ਇਕ ਪਾਸੇ ਰਹੀ, ਸ਼ਕਲ ਤੋਂ ਘ੍ਰਿਣਾ ਹੋਂਦੀ ਹੈ।

---

੧ ਸਿੱਖਾਂ ਵਿੱਚ ਗੋਹੇ ਅਤੇ ਗੋ-ਮੂਤ੍ਰ ਦਾ ਭਾਰੀ ਨਿਸ਼ੇਧ ਹੈ, ਗੋਬਰ ਦਾ ਚੌਂਕਾ ਦੇ ਕੇ ਜੇ ਕੜਾਹ ਪ੍ਰਸਾਦ ਬਣਾਇਆ ਜਾਵੇ, ਤਾਂ ਉਸ ਦੀ ਗੁਰਦੁਆਰਿਆਂ ਵਿੱਚ ਅਰਦਾਸ ਨਹੀਂ ਕੀਤੀ ਜਾਂਦੀ ਅਤੇ ਨਾ ਪ੍ਰਸੂਤ ਸਮੇਂ ਇਸਤਰੀਆਂ ਨੂੰ ਗੋਮੂਤ੍ਰ ਦਿੱਤਾ ਜਾਂਦਾ ਹੈ।

੨ "ਕਾਲੀ ਗਊ ਦਾ ਮੂਤ੍ਰ ਇਕ ਹਿੱਸਾ, ਚਿੱਟੀ ਗਾਂ ਦਾ ਗੋਬਰ ਦੋ ਹਿੱਸੇ, ਕਪਿਲਾ ਦਾ ਘੀ ਚਾਰ ਹਿੱਸੇ ਤਾਂਬੇ ਰੰਗੀ ਦਾ ਦੁੱਧ ਅੱਠ ਹਿੱਸੇ, ਲਾਲ ਗਊ ਦਾ ਦਹੀਂ ਅੱਠ ਹਿੱਸੇ, ਇਨ੍ਹਾਂ ਪੰਜ ਪਦਾਰਥਾਂ ਨੂੰ ਕੁਸ਼ਾ ਦੇ ਪਾਣੀ ਵਿੱਚ ਮਥ ਕੇ ਪੰਚਗਵ੍ਯ ਬਣਾਈਦਾ ਹੈ।" (ਪਰਾਸ਼ਰ ਸੰਹਿਤਾ : ਅਧ੍ਯਾਯ ੧੧)

ਪੰਚਗਵ੍ਯ ਦੇ ਪੀਣ ਦਾ ਸ਼ੂਦਰ ਨੂੰ ਅਧਿਕਾਰ ਨਹੀਂ :

''पञ्च गवयं पिब च छद्रो ब्राह्मण स्तु सुरा पिबेत् ॥·
उमो तौ नरकं यातो महा रौख संज्ञितम् ॥''

(ਵਿਸ਼ਨੁ ਸਿਮ੍ਰਿਤਿ, ਅਧ੍ਯਾਯ ੫੪)

ਇਸ ਦਾ ਭਾਵ ਹੈ ਕਿ ਬ੍ਰਾਹਮਣ ਸ਼ਰਾਬ ਪੀ ਕੇ ਅਤੇ ਸ਼ੂਦਰ ਪੰਚਗਵ੍ਯ ਪੀ ਕੇ ਰੌਰਵ (ਨਰਕ) ਵਿੱਚ ਜਾਂਦੇ ਹਨ।

ਸਾਰੀ ਉਮਰ ਗਾਂ ਅਤੇ ਬੈਲ ਤੋਂ ਕੰਮ ਲੈ ਕੇ ਬੁਢਾਪੇ ਵਿੱਚ ਘਰੋਂ ਕੱਢ ਦਿੰਦੇ ਹਨ, ਭੁੱਖੇ ਮਰਦੇ ਕਮਜ਼ੋਰ ਅਤੇ ਰੋਗੀ ਪਸ਼ੂ ਗਿੱਦੜ ਕਾਂ ਕੁੱਤਿਆਂ ਦਾ ਸ਼ਿਕਾਰ ਹੋ ਕੇ ਤੜਫ ਤੜਫ ਕੇ ਪ੍ਰਾਣ ਦੇਂਦੇ ਹਨ, ਇਸ ਭਯੰਕਰ ਬੇ-ਰਹਿਮੀ ਦੇ ਮੁਕਾਬਲੇ ਗੋ-ਭਗਤੀ ਅਤੇ ਦਯਾ ਇਹ ਵਿਖਾਈ ਜਾਂਦੀ ਹੈ ਕਿ ਜੇ ਕਿਸੇ ਦੇ ਘਰ ਸ਼ੁੱਧ ਭਾਵ ਨਾਲ ਬੱਧੀ ਗਾਂ ਕਿਸੇ ਖ਼ਾਸ ਕਾਰਣ ਨਾਲ ਮਰ ਜਾਵੇ ਤਾਂ ਬੰਨ੍ਹਣ ਵਾਲਾ ਗੰਗਾ ਜਾ ਕੇ ਚੰਡਾਲਾਂ ਤੋਂ ਜੁੱਤੀਆਂ ਖਾਏ ਬਿਨਾਂ ਗੋ-ਹੱਤਯਾ ਦੇ ਪਾਪ ਤੋਂ ਛੁਟਕਾਰਾ ਨਹੀਂ ਪਾ ਸਕਦਾ।

ਵਾਹਗੁਰੂ ਕ੍ਰਿਪਾ ਕਰੇ ਕਿ ਅਸਾਡੇ ਭਾਈਆਂ ਨੂੰ ਗੋ-ਰੱਕਸ਼ਾ ਦਾ ਗੁਰ ਪ੍ਰਾਪਤ ਹੋਵੇ ਅਤੇ ਭ੍ਰਮ ਅਵਿਦਯਾ ਮਿਲੀ ਰਸਮਾਂ ਤੋਂ ਛੁਟਕਾਰਾ ਮਿਲੇ।

## ਗੋਲਕ

ਦਸਵੰਧ ਆਦਿ ਗੁਰੂ ਅਰਥ ਅਰਪੀ ਰਕਮ, ਜਿਸ ਬਰਤਨ ਵਿੱਚ ਰੱਖੀ ਜਾਵੇ, ਉਸ ਦਾ ਨਾਉਂ 'ਗੋਲਕ' ਹੈ, ਪੁਰਾਣੇ ਸਮੇਂ ਸਿੱਖ ਘਰਾਂ ਵਿੱਚ ਅਜੇਹਾ ਇਕ ਬਰਤਨ ਰਹਿੰਦਾ ਸੀ, ਜਿਸ ਵਿੱਚ ਸਮੇਂ ਸਮੇਂ ਸਿਰ ਪਾਈ ਹੋਈ ਰਕਮ ਕਿਸੇ ਨਿਯਤ ਦਿਨ ਕੱਢ ਕੇ ਪੰਥ ਦੇ ਹਵਾਲੇ ਕੀਤੀ ਜਾਇਆ ਕਰਦੀ ਸੀ, ਹੁਣ ਕੇਵਲ ਗੁਰਦੁਆਰਿਆਂ ਵਿੱਚ ਗੋਲਕ ਰੱਖਣ ਦਾ ਰਿਵਾਜ ਹੈ।

ਤਨਖਾਹ ਨਾਮਾ, ਭਾਈ ਨੰਦ ਲਾਲ

**ਗੋਲਕ ਰਾਖੈ ਨਾਹਿ ਜੋ ਛਲ ਕਾ ਕਰੈ ਵਪਾਰ। (੨੧)**

ਰਹਿਤਨਾਮਾ ਭਾਈ ਚੌਪਾ ਸਿੰਘ

**ਗੁਰੂ ਕਾ ਸਿੱਖ ਗਰੀਬ ਕੀ ਰਸਨਾ ਕੋ ਗੁਰੂ ਕੀ ਗੋਲਕ ਜਾਣੇ।**

## ਗਯਾਨ ਅਤੇ ਅਗਯਾਨ

ਜਾਣ ਲੈਣ ਦਾ ਨਾਉਂ ਗਯਾਨ ਹੈ, ਪਰ ਇਥੇ ਯਥਾਰਥ ਸਮਝ ਤੋਂ ਭਾਵ ਹੈ, ਜਿਸ ਤੋਂ ਵਿਹਾਰ ਅਤੇ ਪਰਮਾਰਥ ਦਾ ਆਨੰਦ ਪ੍ਰਾਪਤ ਹੋਂਦਾ ਹੈ। ਇਸ ਤੋਂ ਵਿਰੁੱਧ ਅਗਯਾਨ ਹੈ, ਜੋ ਸਾਰੇ ਕਲੇਸ਼ਾਂ ਦਾ ਮੂਲ ਹੈ।

[੩੯] ਸਿਰੀਰਾਗੁ ਮਹਲਾ ੩ (੬੪)

**ਜਿਉ ਅੰਧੇਰੈ ਦੀਪਕੁ ਬਾਲੀਐ,**
**ਤਿਉ ਗੁਰ ਗਿਆਨਿ ਅਗਿਆਨੁ ਤਜਾਇ॥**

[੮੮] ਮਹਲਾ ੪, ਵਾਰ ਸਿਰੀਰਾਗ (੧੪)

**ਅੰਤਰਿ ਗਿਆਨੁ ਨ ਆਇਓ ਮਿਰਤਕੁ ਹੈ ਸੰਸਾਰਿ॥**

[੨੦੯] ਗਉੜੀ ਮਹਲਾ ੫ (੧੩੬)

**ਏਕ ਨਾਮ ਕੋ ਥੀਓ ਪੂਜਾਰੀ, ਮੋ ਕਉ ਅਚਰਜੁ ਗੁਰਹਿ ਦਿਖਾਇਓ ॥੧॥**
**ਭਇਓ ਪ੍ਰਗਾਸੁ ਸਰਬ ਉਜੀਆਰਾ ਗੁਰ ਗਿਆਨੁ ਮਨਹਿ ਪ੍ਰਗਟਾਇਓ ॥**

[੨੯੩] ਗਉੜੀ ਸੁਖਮਨੀ ਮਹਲਾ ੫ (੨੩)

**ਗਿਆਨ ਅੰਜਨੁ ਗੁਰਿ ਦੀਆ, ਅਗਿਆਨ ਅੰਧੇਰ ਬਿਨਾਸੁ ॥**
**ਹਰਿ ਕਿਰਪਾ ਤੇ ਸੰਤ ਭੇਟਿਆ, ਨਾਨਕ ਮਨਿ ਪਰਗਾਸੁ ॥**

[੩੬੪] ਆਸਾ ਮਹਲਾ ੩ (੪੯)

**ਗਿਆਨ ਰਤਨਿ ਸਭ ਸੋਝੀ ਹੋਇ ॥**
**ਗੁਰ ਪਰਸਾਦਿ ਅਗਿਆਨੁ ਬਿਨਾਸੈ, ਅਨਦਿਨੁ ਜਾਗੈ ਵੇਖੈ ਸਚੁ ਸੋਇ ॥੧॥**

[੪੭੦] ਵਾਰ ਆਸਾ ਮਹਲਾ ੧ (੧੩)

**ਸਤਿਗੁਰ ਵਿਟਹੁ ਵਾਰਿਆ ਜਿਤੁ ਮਿਲਿਐ ਖਸਮੁ ਸਮਾਲਿਆ ॥**
**ਜਿਨਿ ਕਰਿ ਉਪਦੇਸੁ ਗਿਆਨ ਅੰਜਨੁ ਦੀਆ,**
**ਇਨ੍ਹੀ ਨੇਤ੍ਰੀ ਜਗਤੁ ਨਿਹਾਲਿਆ ॥**

[੬੧੦] ਸੋਰਠਿ ਮਹਲਾ ੫ (੬)

**ਗਿਆਨ ਅੰਜਨੁ ਜਾ ਕੀ ਨੇਤ੍ਰੀ ਪੜਿਆ, ਤਾ ਕਉ ਸਰਬ ਪ੍ਰਗਾਸਾ ॥**
**ਅਗਿਆਨਿ ਅੰਧੇਰੈ ਸੂਝਸਿ ਨਾਹੀ, ਬਹੁੜਿ ਬਹੁੜਿ ਭਰਮਾਤਾ ॥**

[੩੨੫] ਗਉੜੀ ਕਬੀਰ (੮)

**ਅੰਧਕਾਰ[੧] ਸੁਖਿ ਕਬਹਿ ਨ ਸੋਈ ਹੈ ॥**
**ਰਾਜਾ ਰੰਕੁ ਦੋਊ ਮਿਲਿ ਰੋਈ ਹੈ ॥੧॥**

[੧੧੬੩] ਭੈਰਉ, ਨਾਮਦੇਉ (੨)

**ਜਿਨ ਕੈ ਭੀਤਰਿ ਹੈ ਅੰਤਰਾ[੨] ॥ ਜੈਸੇ ਪਸੁ ਤੈਸੇ ਓਇ ਨਰਾ ॥੨॥**

[ਦਸਮ ਗ੍ਰੰਥ-੧੭] ਅਕਾਲ ਉਸਤਤਿ, ਪਾਤਸ਼ਾਹੀ ੧੦

**ਖੂਕ[੩] ਮਲਹਾਰੀ[੪] ਗਜ ਗਦਹਾ ਬਿਭੂਤਿਧਾਰੀ,**
**ਗਿਦੂਆ[੫] ਮਸਾਨਬਾਸ ਕਰਿਓ ਈ ਕਰਤ ਹੈ ॥** *[ਭਸਮ]*
**ਘੁੱਘੂ[੬] ਮਟਬਾਸੀ, ਲਗੇ ਡੋਲਤ ਉਦਾਸੀ ਮ੍ਰਿਗ,**
**ਤਰਵਰ ਸਦੀਵ ਮੋਨ ਸਾਧੇ ਈ ਮਰਤ ਹੈ ॥** *[ਚੁੱਪ]*
**ਬਿੰਦ ਕੇ ਸਧੱਯਾ ਤਾਂਹਿ ਹੀਜ[੭] ਕੀ ਬਡੱਯਾ ਦੇਤ,**
**ਬੰਦਰਾ ਸਦੀਵ ਪਾਇ ਨਾਂਗੇ ਈ ਫਿਰਤ ਹੈਂ ॥**

---

੧ ਅਗਯਾਨ। ੨ ਆਵਰਣ ਦੋਸ਼, ਪੜਦਾ।

੩ ਇਨ੍ਹਾਂ ਕਬਿੱਤਾਂ ਵਿੱਚ ਅਘੋਰੀ, ਭਸਮਧਾਰੀ, ਮਸਾਣਾਂ ਵਿੱਚ ਰਹਿਣ ਵਾਲੇ, ਵਾਮਮਾਰਗੀ, ਏਕਾਂਤੀ, ਵੈਰਾਗੀ, ਮੋਨੀ, ਹਠ ਨਾਲ ਵੀਰਯ ਰੋਕਣ ਵਾਲੇ, ਨਾਂਗੇ ਆਦਿਕ ਅਨੇਕ ਪਾਖੰਡ ਕਰਮੀਆਂ ਨੂੰ ਸੁਮਾਰਗ ਪਾਉਣ ਵਾਸਤੇ, ਦੰਭ ਦਾ ਨਿਸ਼ੇਧ ਕਰਦੇ ਹੋਏ ਦਸਮ ਗੁਰੂ ਜੀ, ਆਤਮਗਯਾਨ, ਪ੍ਰੇਮ ਅਤੇ ਭਗਤੀ ਦੀ ਮਹਿਮਾ ਕਥਨ ਕਰਦੇ ਹੈਨ।

੪ ਸੂਰ। ੫ ਗਿੱਦੜ। ੬ ਉੱਲੂ। ੭ ਹੀਜੜਾ, ਨਿਪੁੰਸਕ।

ਅੰਗਨਾ ਅਧੀਨ[1] ਕਾਮ ਕ੍ਰੋਧ ਮੈਂ ਪ੍ਰਬੀਨ,
ਏਕ ਗਿਆਨ ਕੇ ਬਿਹੀਨ ਛੀਨ[2] ਕੈਸੇ ਕੈ ਤਰਤ ਹੈ ? ॥੧॥੭੧॥

ਪੰਨਾ (੧੯)

[3]ਪੰਚ ਬਾਰ ਗੀਦਰ ਪੁਕਾਰੇ ਪਰੇ ਸੀਤਕਾਲ,
ਕੁੰਚਰ ਔ ਗਦਹਾ ਅਨੇਕ ਦਾ ਪੁਕਾਰ ਹੀ ? ॥
ਕਹਾ ਭਯੋ ਜੌ ਪੈ ਕਲਵਤ੍ਰ[4] ਲੀਯੋ ਕਾਸ਼ੀ ਬੀਚ ?
ਚੀਰ ਚੀਰ ਚੋਰਟਾ ਕੁਠਾਰਨ ਸੌ ਮਾਰ ਹੀ ॥
ਕਹਾ ਭਯੋ ਫਾਸੀ ਡਾਰ ਬੂਡਿਓ ਜੜ੍ਹ ਗੰਗਧਾਰ ?
ਡਾਰ ਡਾਰ ਫਾਸ ਠਗ ਮਾਰ ਮਾਰ ਡਾਰ ਹੀ ॥
ਡੂਬੇ ਨਰਕ ਧਾਰ ਮੂੜ੍ਹ ਗਿਆਨ ਕੇ ਬਿਨਾ ਬਿਚਾਰ,
ਭਾਵਨਾ ਬਿਹੀਨ ਕੈਸੇ ਗਿਆਨ ਕੋ ਬਿਚਾਰ ਹੀ ? ॥੧੩॥੮੩॥

(ਪੰਨਾ ੨੦)

ਕੂਕਤ ਫਿਰਤ ਕੇਤੇ, ਰੋਵਤ ਮਰਤ ਕੇਤੇ,
ਜਲ ਮੈ ਡੁਬਤ ਕੇਤੇ, ਆਗ ਮੈ ਜਰਤ ਹੈਂ ॥
ਕੇਤੇ ਗੰਗਵਾਸੀ ਕੇਤੇ ਮਦੀਨਾ ਮਕਾ ਨਿਵਾਸੀ,
ਕੇਤਕ ਉਦਾਸੀ ਕੇ ਭ੍ਰਮਾਏ ਈ ਫਿਰਤ ਹੈਂ ॥
ਕਰਵਤ ਸਹਤ ਕੇਤੇ, ਭੂਮ ਮੈ ਗਡਤ ਕੇਤੇ,
ਸੂਆ[5] ਪੈ ਚੜ੍ਹਤ ਕੇਤੇ, ਦੂਖ ਕੋ ਭਰਤ ਹੈਂ ॥
ਗੈਨ[6] ਮੈਂ ਉਡਤ ਕੇਤੇ, ਜਲ ਮੈ ਰਹਤ ਕੇਤੇ,
ਗਿਆਨ ਕੇ ਬਿਹੀਨ ਜਕ[7] ਜਾਰੇ ਈ ਮਰਤ ਹੈ ॥੧੯॥੮੯॥

## ਗਯਾਨੀ—ਬ੍ਰਹਮ ਗਯਾਨੀ

[੨੫] ਸਿਰੀਰਾਗੁ ਮਹਲਾ ੧ (੩੦)

ਪ੍ਰਣਵਤਿ ਨਾਨਕ, ਗਿਆਨੀ ਕੈਸਾ ਹੋਇ ? ਆਪੁ ਪਛਾਣੈ ਬੂਝੈ ਸੋਇ ॥
ਗੁਰ ਪਰਸਾਦਿ ਕਰੇ ਬੀਚਾਰੁ ॥ ਸੋ ਗਿਆਨੀ ਦਰਗਹ ਪਰਵਾਣੁ ॥੪॥

[੧੫੨] ਗਉੜੀ ਮਹਲਾ ੧ (੪)

ਆਪੁ ਬੀਚਾਰੇ ਸੁ ਗਿਆਨੀ ਹੋਈ ॥

---

੧ ਇਸਤ੍ਰੀ ਜਿਤ। ੨ ਤੁੱਛ, ਆਤਮਿਕ ਕਮਜ਼ੋਰੀ ਵਾਲੇ।
੩ ਪ੍ਰੇਮ ਬਿਨਾਂ ਪੰਜ ਨਮਾਜ਼ਾਂ ਪੜ੍ਹਨ ਵਾਲਿਆਂ ਨੂੰ ਉਪਦੇਸ਼ ਹੈ।
੪ ਕਰਪਤ੍ਰ, ਆਰਾ, ਕਾਸ਼ੀ ਪ੍ਰਯਾਗ ਆਦਿਕ ਅਸਥਾਨਾਂ ਵਿੱਚ ਆਰੇ (ਕਰਪਤ੍ਰ) ਨਾਲ ਸ਼ਰੀਰ ਕਟਾਉਣ ਕਰ ਕੇ ਅਗਯਾਨੀ ਲੋਕ ਮੁਕਤ ਹੋਣਾ ਮੰਨਦੇ ਸਨ। [ਕਰਵੱਤ]
੫ ਸੂਲੀ। ੬ ਆਕਾਸ਼। ੭ ਅੱਗ, ਤਮੋਗੁਣ ਪ੍ਰਧਾਨ ਅਗਯਾਨ।

[੨੭੨] ਗਉੜੀ ਸੁਖਮਨੀ ਮਹਲਾ ੫ (੮)

**ਮਨਿ ਸਾਚਾ ਮੁਖਿ ਸਾਚਾ ਸੋਇ ॥ ਅਵਰੁ ਨ ਪੇਖੈ ਏਕਸੁ ਬਿਨੁ ਕੋਇ ॥**
**ਨਾਨਕ ਇਹ ਲਛਣ ਬ੍ਰਹਮ ਗਿਆਨੀ ਹੋਇ ॥੧॥**

ਅਸਟਪਦੀ ॥

**ਬ੍ਰਹਮ ਗਿਆਨੀ ਸਦਾ ਨਿਰਲੇਪ ॥**
**ਜੈਸੇ ਜਲ ਮਹਿ ਕਮਲ ਅਲੇਪ ॥...**
**ਬ੍ਰਹਮ ਗਿਆਨੀ ਕੈ ਧੀਰਜੁ ਏਕ[1] ॥**
**ਜਿਉ ਬਸੁਧਾ ਕੋਊ ਖੋਦੈ ਕੋਊ ਚੰਦਨ ਲੇਪ ॥...**
**ਬ੍ਰਹਮ ਗਿਆਨੀ ਕੈ ਮਿਤ੍ਰ ਸਤ੍ਰੁ ਸਮਾਨਿ ॥**
**ਬ੍ਰਹਮ ਗਿਆਨੀ ਕੈ ਨਾਹੀ ਅਭਿਮਾਨ ॥**
**ਬ੍ਰਹਮ ਗਿਆਨੀ ਊਚ ਤੇ ਊਚਾ ॥**
**ਮਨਿ ਅਪਨੈ ਹੈ ਸਭ ਤੇ ਨੀਚਾ ॥...**
**ਬ੍ਰਹਮ ਗਿਆਨੀ ਕੀ ਸਭ ਊਪਰਿ ਮਇਆ ॥**
**ਬ੍ਰਹਮ ਗਿਆਨੀ ਤੇ ਕਛੁ ਬੁਰਾ ਨ ਭਇਆ ॥**
**ਬ੍ਰਹਮ ਗਿਆਨੀ ਸਦਾ ਸਮਦਰਸੀ ॥**

[੨੭੩]

**ਬ੍ਰਹਮ ਗਿਆਨੀ ਕੀ ਦ੍ਰਿਸਟਿ ਅੰਮ੍ਰਿਤੁ ਬਰਸੀ ॥**
**ਬ੍ਰਹਮ ਗਿਆਨੀ ਬੰਧਨ ਤੇ ਮੁਕਤਾ ॥**
**ਬ੍ਰਹਮ ਗਿਆਨੀ ਕੀ ਨਿਰਮਲ ਜੁਗਤਾ[2] ॥...**
**ਬ੍ਰਹਮ ਗਿਆਨੀ ਏਕ ਊਪਰਿ ਆਸ ॥**
**ਬ੍ਰਹਮ ਗਿਆਨੀ ਕਾ ਨਹੀ ਬਿਨਾਸ ॥**
**ਬ੍ਰਹਮ ਗਿਆਨੀ ਕੈ ਗਰੀਬੀ ਸਮਾਹਾ[3] ॥**
**ਬ੍ਰਹਮ ਗਿਆਨੀ ਪਰਉਪਕਾਰ ਉਮਾਹਾ ॥...**
**ਬ੍ਰਹਮ ਗਿਆਨੀ ਸਦਾ ਸਦ ਜਾਗਤ ॥**
**ਬ੍ਰਹਮ ਗਿਆਨੀ ਅਹੰਬੁਧਿ ਤਿਆਗਤ ॥...**
**ਬ੍ਰਹਮ ਗਿਆਨੀ ਅਨਾਥ ਕਾ ਨਾਥੁ ॥**
**ਬ੍ਰਹਮ ਗਿਆਨੀ ਕਾ ਸਭ ਊਪਰਿ ਹਾਥੁ[4] ॥**

---

੧ ਇਕ ਰਸ। ੨ ਤਰੀਕਾ, ਰਹਿਤ।
੩ ਸੰਗ੍ਰਹੀਤ, ਜਮਾ।
੪ ਉਦਾਰਾਤਮਾ, ਗਯਾਨੀ ਦਾ ਹੱਥ ਮੰਗਣ ਲਈ ਕਿਸੇ ਦੇ ਹੱਥ ਹੇਠ ਨਹੀਂ ਆਉਂਦਾ, ਕਿੰਤੂ ਦੇਣ ਵਾਸਤੇ ਹੋਰਨਾਂ ਦੇ ਹੱਥ ਉੱਪਰ ਰਹਿੰਦਾ ਹੈ।

[੨੨੦] ਗਉੜੀ ਮਹਲਾ ੯ (੭)

**ਸੁਰਗ ਨਰਕ ਅੰਮ੍ਰਿਤ ਬਿਖੁ ਏ ਸਭ, ਤਿਉ ਕੰਚਨ[1] ਅਰੁ ਪੈਸਾ ॥**
**ਉਸਤਤਿ ਨਿੰਦਾ ਏ ਸਮ ਜਾ ਕੈ, ਲੋਭੁ ਮੋਹੁ ਫੁਨਿ ਤੈਸਾ ॥੨॥**
**ਸੁਖੁ ਦੁਖੁ ਏ ਬਾਧੇ ਜਿਹ ਨਾਹਨਿ, ਤਿਹ ਤੁਮ ਜਾਨਉ ਗਿਆਨੀ ॥**
**ਨਾਨਕ ਮੁਕਤਿ ਤਾਹਿ ਤੁਮ ਮਾਨਉ ਇਹ ਬਿਧਿ ਕੋ ਜੋ ਪ੍ਰਾਨੀ ॥੩॥**

[੪੨੫] ਆਸਾ ਮਹਲਾ ੩, ਅਸਟਪਦੀ (੨੭)

**ਗਿਆਨੀਆ ਨੋ ਸਭੁ ਸਚੁ ਹੈ, ਸਚੁ ਸੋਝੀ ਹੋਈ ॥**
**ਓਇ ਭੁਲਾਏ ਕਿਸੈ ਦੇ ਨ ਭੁਲਨ੍ਹੀ[2], ਸਚੁ ਜਾਣਨਿ ਸੋਈ ॥੭॥**

[੫੫੬] ਬਿਹਾਗੜਾ ਵਾਰ ਮਹਲਾ ੩ (੧੯)

**ਗਿਆਨੀ ਹੋਇ ਸੁ ਚੇਤੰਨੁ ਹੋਇ, ਅਗਿਆਨੀ ਅੰਧੁ ਕਮਾਇ[3] ॥**

[੯੩੧] ਰਾਮਕਲੀ—ਓਅੰਕਾਰੁ, ਮਹਲਾ ੧ (੧੭)

**ਗੁਣ ਵੀਚਾਰੇ ਗਿਆਨੀ ਸੋਇ ॥ ਗੁਣ ਮਹਿ ਗਿਆਨੁ ਪਰਾਪਤਿ ਹੋਇ ॥**
**ਗੁਣਦਾਤਾ ਵਿਰਲਾ ਸੰਸਾਰਿ ॥ ਸਾਚੀ ਕਰਣੀ ਗੁਰ ਵੀਚਾਰਿ ॥**

[੧੪੧੫] ਸਲੋਕ ਵਾਰਾਂ ਤੇ ਵਧੀਕ ਮਹਲਾ ੩

**ਗਿਆਨੀਆ ਅੰਦਰਿ ਗੁਰ ਸਬਦੁ ਹੈ, ਨਿਤ ਹਰਿ ਲਿਵ ਸਦਾ ਵਿਗਾਸੁ ॥**
**ਹਰਿ ਗਿਆਨੀਆ ਕੀ ਰਖਦਾ, ਹਉ ਸਦ ਬਲਿਹਾਰੀ ਤਾਸੁ ॥**
**ਗੁਰਮੁਖਿ ਜੋ ਹਰਿ ਸੇਵਦੇ ਜਨ ਨਾਨਕੁ ਤਾ ਕਾ ਦਾਸੁ ॥੨੧॥**

[੧੪੨੭] ਸਲੋਕ ਮਹਲਾ ੯

**ਭੈ ਕਾਹੂ ਕਉ ਦੇਤ ਨਹਿ, ਨਹਿ ਭੈ ਮਾਨਤ ਆਨ ॥**
**ਕਹੁ ਨਾਨਕ ਸੁਨਿ ਰੇ ਮਨਾ ਗਿਆਨੀ ਤਾਹਿ ਬਖਾਨਿ ॥੧੬॥**

## ਗ੍ਰਹ

**[ਨੌ ਗ੍ਰਹਿ] ਸ੍ਵਾਰਥ ਸਿੱਧੀ ਵਾਸਤੇ ਜੋਤਿਸ਼ੀ—ਸੂਰਜ, ਚੰਦ੍ਰਮਾ, ਮੰਗਲ, ਬੁਧ, ਬ੍ਰਿਹਸਪਤੀ, ਸ਼ੁੱਕ੍ਰ, ਸਨਿੱਸ਼ਚਰ, ਰਾਹੁ ਅਤੇ ਕੇਤੁ—ਇਨ੍ਹਾਂ ਨੌਂ ਗ੍ਰਹਾਂ ਦੇ ਸ਼ੁਭ ਅਸ਼ੁਭ ਫਲ ਕਲਪ ਕੇ ਲੋਕਾਂ ਨੂੰ ਸੁਖ ਦੁੱਖ ਦਾ ਕਾਰਣ ਨਿਸ਼ਚਯ ਕਰਵਾਉਂਦੇ ਹਨ ਅਤੇ ਦਾਨ ਜਪ ਆਦਿਕ ਨਾਲ ਗ੍ਰਹਾਂ ਦੀ ਖੋਟੀ ਦਸ਼ਾ ਦੀ ਨਿਵ੍ਰਿਤੀ ਮੰਨਦੇ ਹਨ। ਗੁਰੁ ਸਿੱਖ, ਗੁਰੁ ਕ੍ਰਿਪਾ ਕਰਕੇ ਇਸ ਭ੍ਰਮ ਤੋਂ ਮੁਕਤ ਹਨ।**

---

੧ ਅਸ਼ਰਫ਼ੀ। ੨ ਕੋਈ ਪਾਖੰਡੀ ਆਪਣੇ ਮੱਤ ਦਾ ਜਾਲ ਫੈਲਾ ਕੇ ਉਨ੍ਹਾਂ ਨੂੰ ਨਹੀਂ ਫਸਾ ਸਕਦਾ ਅਰ ਉਹ ਕਿਸੇ ਦੇ ਧੋਖੇ ਵਿੱਚ ਆ ਕੇ ਗੁਮਰਾਹ ਨਹੀਂ ਹੋਂਦੇ। ੩ ਗਯਾਨੀ ਚਤੁਰਾਈ ਅਤੇ ਵਿਵੇਕ ਨਾਲ ਕੰਮ ਕਰਦਾ ਹੈ, ਅਗਯਾਨੀ ਅੰਧਾ ਧੁੰਦ ਬਿਨਾਂ ਸੋਚੇ ਵਿਚਾਰੇ ਕਰਮ ਕਮਾਉਂਦਾ ਹੈ।

[੪੦੦] ਆਸਾ ਮਹਲਾ ੫ (੧੨੦)

**ਸੂਖ ਸਹਜ ਆਨਦੁ ਘਣਾ ਹਰਿ ਕੀਰਤਨੁ ਗਾਉ ॥**
**ਗਰਹ ਨਿਵਾਰੇ ਸਤਿਗੁਰੂ ਦੇ ਅਪਣਾ ਨਾਉ[੧] ॥੧॥**

ਕਬਿੱਤ—ਭਾਈ ਗੁਰੁਦਾਸ

**ਗੁਰ ਸਿਖ ਸੰਗਤਿ ਮਿਲਾਪ ਕੋ ਪ੍ਰਤਾਪ ਐਸੋ,**
**ਪਤਿਵ੍ਰਤ ਏਕ ਟੇਕ ਦੁਬਿਧਾ ਨਿਵਾਰੀ ਹੈ ।**
**ਪੂਛਤ ਨ ਜੋਤਕ[੨] ਔ ਬੇਦ[੩] ਥਿਤਿ ਵਾਰ ਕਛੁ,**
**ਗ੍ਰਹ ਔ ਨਖਤ੍ਰ ਕੀ ਨ ਸੰਕਾ ਉਰ ਧਾਰੀ ਹੈ ॥੪੪੮॥**

ਨਵੀਨ ਪੰਥ ਪ੍ਰਕਾਸ਼, ਅਧਯਾਯ ੭੪

**ਪ੍ਰੇਤ ਪੀੜ ਗ੍ਰਹਿ ਪੀੜ ਨ ਮਾਨਤ । ਮੜ੍ਹੀ ਮਸਾਣੀ ਕੋ ਨ ਪਛਾਨਤ ।**

## ਗ੍ਰਹਣ

ਨਿਯਮਿਤ ਗਤਿ ਅਨੁਸਾਰ ਜਦ ਸੂਰਯ ਅਤੇ ਚੰਦ੍ਰਮਾ ਦੇ ਮਧ੍ਯ ਪ੍ਰਿਥਿਵੀ ਆ ਜਾਂਦੀ ਹੈ, ਤਦ ਚੰਦ੍ਰ ਗ੍ਰਹਣ ਅਰ ਸੂਰਯ ਤਥਾ ਪ੍ਰਿਥਿਵੀ ਦੇ ਮਧ੍ਯ ਚੰਦ੍ਰਮਾ ਆਉਣ ਤੋਂ ਸੂਰਯ ਗ੍ਰਹਣ ਹੋਂਦਾ ਹੈ, ਜਿਸ ਦੇ ਪੌਰਾਣਿਕ ਲੋਕ ਅਨੇਕ ਸ਼ੁਭ-ਅਸ਼ੁਭ ਫਲ ਕਲਪਦੇ ਹਨ, ਅਰੁ ਰਾਹੁ ਕੇਤੁ ਨਾਮਕ ਰਾਖਸ਼ਾਂ ਦੁਆਰਾ ਗ੍ਰਹਣ ਦਾ ਹੋਣਾ ਮੰਨਦੇ ਹਨ ਅਤੇ ਗ੍ਰਹਣ ਵੇਲੇ ਇਸਨਾਨ ਦਾਨ, ਜਪ ਆਦਿਕ ਦੇ ਅਨੇਕ ਪ੍ਰਕਾਰ ਔਰ ਮਹਾਤਮ ਲਿਖ ਕੇ ਸਵਾਰਥ ਸਿੱਧੀ ਦਾ ਅਦਭੁਤ ਯਤਨ ਕੀਤਾ ਹੈ, ਗੁਰਮਤ ਇਨ੍ਹਾਂ ਵਹਿਮਾਂ ਤੋਂ ਪਾਕ ਹੈ ।

[੧੯੭] ਗਉੜੀ ਮਹਲਾ ੫ (੧੫੫)

**ਹਰਿ ਹਰਿ ਨਾਮਿ ਮਜਨੁ ਕਰਿ ਸੂਚੇ[੪] ॥ ਕੋਟਿ ਗ੍ਰਹਣ ਪੁੰਨ ਫਲ ਮੂਚੇ[੫] ॥**

## ਗ੍ਰਿਹਸਥ

ਗੁਰਮਤ ਵਿੱਚ ਗ੍ਰਿਹਸਥ ਆਸ਼੍ਰਮ ਦੀ ਸਭ ਤੋਂ ਵਧ ਕੇ ਮਹਿਮਾ ਹੈ, ਜੋ ਧਰਮ ਕਿਰਤ ਨਾਲ ਉਪਜੀਵਕਾ ਕਰਦੇ, ਉਪਕਾਰੀ ਹੋ ਕੇ ਦੂਜਿਆਂ ਨੂੰ ਲਾਭ ਪਹੁੰਚਾਉਂਦੇ ਹਨ, ਅਰ ਸੰਸਾਰ ਦੇ ਵਿਹਾਰਾਂ ਨੂੰ ਚੰਗੀ ਰੀਤਿ ਨਾਲ ਕਰਦੇ ਹੋਏ ਹਰ ਵੇਲੇ ਆਪਣੇ ਮਾਲਿਕ ਨੂੰ ਯਾਦ ਰੱਖਦੇ ਹਨ, ਉਹ ਉੱਤਮ ਗ੍ਰਿਹਸਥੀ ਸਿੱਖ ਹੈਨ ।

---

੧ ਵਾਹਗੁਰੂ ਨੇ ਆਪਣਾ ਨਾਮ ਬਖਸ਼ ਕੇ ਗ੍ਰਹ ਸਾਥੋਂ ਪਰੇ ਹਟਾ ਦਿੱਤੇ, ਭਾਵ ਇਹ ਹੈ—ਸਤਿਗੁਰ ਦੇ ਸਿੱਖ 'ਸਤਿ ਨਾਮੁ' ਦੀ ਉਪਾਸ਼ਨਾ ਕਰਦੇ ਹਨ ਅਤੇ ਗ੍ਰਹ ਪੂਜਾ ਆਦਿਕ ਕਰਮਾਂ ਵਿੱਚ ਪੈ ਕੇ ਅਨਨਯਤਾ ਨੂੰ ਕਲੰਕ ਨਹੀਂ ਲਾਉਂਦੇ ਅਰੁ ਨਾ ਝੂਠੇ ਵਹਿਮਾਂ ਅੰਦਰ ਪੈਂਦੇ ਹਨ । ੨ ਜਯੋਤਿਸ਼ ।
੩ ਵੇਦ ਸਿਮ੍ਰਿਤਿ ਪੁਰਾਣ ਆਦਿ । ੪ ਗ੍ਰਹਣ ਮੁਕਤ ਹੋਣ ਪਰ ਸ਼ੁੱਧੀ ਵਾਸਤੇ ਸ਼ਨਾਨ ਕਰਨ ਦੀ ਥਾਂ ਵਾਹਗੁਰੂ ਦੇ ਨਾਮ ਦੁਆਰਾ ਮਨ ਨੂੰ ਧੋਣਾ ਉੱਤਮ ਹੈ । ੫ ਕ੍ਰੋੜਾਂ ਗ੍ਰਹਣਾਂ ਵਿੱਚ ਪੁੰਨ ਦਾਨ ਕਰਨ ਤੋਂ ਵਧ ਕਰਤਾਰ ਦਾ ਸਿਮਰਣ ਹੈ ।

[੨੬] ਸਿਰੀਰਾਗੁ ਮਹਲਾ ੩ (੧)

**ਗੁਰ ਮਿਲਿਐ ਨਾਮੁ ਪਾਈਐ ਚੂਕੈ ਮੋਹ ਪਿਆਸ ॥**
**ਹਰਿ ਸੇਤੀ ਮਨੁ ਰਵਿ ਰਹਿਆ ਘਰ ਹੀ ਮਾਹਿ ਉਦਾਸੁ ॥**

[੨੬] ਸਿਰੀਰਾਗੁ ਮਹਲਾ ੩ (੨)

**ਮਨ ਰੇ, ਗ੍ਰਿਹ ਹੀ ਮਾਹਿ ਉਦਾਸੁ ॥**
**ਸਚੁ ਸੰਜਮੁ ਕਰਣੀ ਸੋ ਕਰੇ ਗੁਰਮੁਖਿ ਹੋਇ ਪਰਗਾਸੁ ॥੧॥ਰਹਾਉ॥**
**ਗੁਰ ਕੈ ਸਬਦਿ ਮਨੁ ਜੀਤਿਆ, ਗਤਿ[1] ਮੁਕਤਿ ਘਰੈ ਮਹਿ ਪਾਇ ॥**

[੧੦੮] ਮਾਝ ਮਹਲਾ ੫ (੪੭)

**ਨਾਨਕ, ਨਾਮੁ ਵਸਿਆ ਜਿਸੁ ਅੰਤਰਿ,**
**ਪਰਵਾਣੁ ਗਿਰਸਤ ਉਦਾਸਾ ਜੀਉ ॥੪॥**

[੨੮੧] ਗਉੜੀ ਸੁਖਮਨੀ, ਮਹਲਾ ੫ (੧੪)

**ਅਨਦਿਨੁ ਕੀਰਤਨੁ ਕੇਵਲ ਬਖ੍ਯਾਨੁ ॥**
**ਗ੍ਰਿਹਸਤ ਮਹਿ ਸੋਈ ਨਿਰਬਾਨੁ[2] ॥...੪॥**

[੪੧੯] ਆਸਾ ਮਹਲਾ ੧, ਅਸਟਪਦੀ (੧੪)

**ਜੋਗੀ ਭੋਗੀ ਕਾਪੜੀ, ਕਿਆ ਭਵਹਿ ਦਿਸੰਤਰ ? ॥**
**ਗੁਰ ਕਾ ਸਬਦੁ ਨ ਚੀਨ੍ਹੀ ਤਤੁ ਸਾਰੁ ਨਿਰੰਤਰ ॥੩॥**
**ਪੰਡਿਤ ਪਾਧੇ ਜੋਇਸੀ ਨਿਤ ਪੜ੍ਹਹਿ ਪੁਰਾਣਾ ॥**
**ਅੰਤਰਿ ਵਸਤੁ ਨ ਜਾਣਨ੍ਹੀ ਘਟਿ ਬ੍ਰਹਮੁ ਲੁਕਾਣਾ ॥੪॥**
**ਇਕਿ ਤਪਸੀ ਬਨ ਮਹਿ ਤਪੁ ਕਰਹਿ ਨਿਤ ਤੀਰਥ ਵਾਸਾ ॥**
**ਆਪੁ ਨ ਚੀਨਹਿ ਤਾਮਸੀ, ਕਾਹੇ ਭਏ ਉਦਾਸਾ ? ॥੫॥**
**ਇਕਿ ਬਿੰਦੁ ਜਤਨ ਕਰਿ ਰਾਖਦੇ ਸੇ ਜਤੀ ਕਹਾਵਹਿ ॥**
**ਬਿਨੁ ਗੁਰ ਸਬਦ ਨ ਛੂਟਹੀ ਭ੍ਰਮਿ ਆਵਹਿ ਜਾਵਹਿ ॥੬॥**
**ਇਕਿ ਗਿਰਹੀ ਸੇਵਕ ਸਾਧਿਕਾ ਗੁਰਮਤੀ ਲਾਗੇ ॥**
**ਨਾਮੁ ਦਾਨੁ ਇਸਨਾਨੁ ਦ੍ਰਿੜੁ ਹਰਿ ਭਗਤਿ ਸੁ ਜਾਗੇ ॥੭॥**

[੪੬੯] ਮਹਲਾ ੧, ਵਾਰ ਆਸਾ (੧੧)

**ਜਤੀ ਸਦਾਵਹਿ ਜੁਗਤਿ ਨ ਜਾਣਹਿ[3], ਛਡਿ ਬਹਹਿ ਘਰ ਬਾਰੁ ॥**

[੪੯੪] ਗੂਜਰੀ ਮਹਲਾ ੪ (੧੬)

**ਭਗਤ ਜਨਾ ਕਉ ਸਰਧਾ ਆਪਿ ਹਰਿ ਲਾਈ ॥**
**ਵਿਚੇ ਗ੍ਰਿਸਤ ਉਦਾਸ ਰਹਾਈ ॥੨॥**

---

੧ ਮੁਕਤਿ ਪਾਉਣ ਦੀ ਸਮਝ । ੨ ਸੰਨਯਾਸੀ ।
੩ ਜਤੀ ਕਹਾਉਂਦੇ ਹਨ, ਪਰ ਜਤੀ ਹੋਣ ਦੀ ਜੁਗਤਿ ਸ਼੍ਰੀ ਵ੍ਰਤ ਨਹੀਂ ਜਾਣਦੇ ।

[੫੨੨] ਮਹਲਾ ੫, ਵਾਰ ਗੂਜਰੀ ੨ ( ੧੬)

**ਨਾਨਕ ਸਤਿਗੁਰਿ ਭੇਟਿਐ ਪੂਰੀ ਹੋਵੈ ਜੁਗਤਿ ॥**
**ਹਸੰਦਿਆ ਖੇਲੰਦਿਆ ਪੈਨੰਦਿਆ ਖਾਵੰਦਿਆ ਵਿਚੇ ਹੋਵੈ ਮੁਕਤਿ[੧] ॥੨॥**

[੫੮੭] ਮਹਲਾ ੩, ਵਾਰ ਵਡਹੰਸ (੪)

**ਇਸੁ ਭੇਖੈ ਥਾਵਹੁ ਗਿਰਹੋ ਭਲਾ ਜਿਥਹੁ ਕੋ ਵਰਸਾਇ[੨] ॥**
**ਸਬਦਿ ਰਤੇ ਤਿਨਾ ਸੋਝੀ ਪਈ[੩], ਦੂਜੈ ਭਰਮਿ ਭੁਲਾਇ ॥**

[੬੬੧] ਧਨਾਸਰੀ ਮਹਲਾ ੧ (੪)

**ਸਚਿ ਸਿਮਰਿਐ ਹੋਵੈ ਪਰਗਾਸੁ ॥ ਤਾ ਤੇ ਬਿਖਿਆ[੪] ਮਹਿ ਰਹੈ ਉਦਾਸੁ ॥**
**ਸਤਿਗੁਰ ਕੀ ਐਸੀ ਵਡਿਆਈ ॥ ਪੁਤ੍ਰ ਕਲਤ੍ਰ ਵਿਚੇ ਗਤਿ ਪਾਈ ॥੨॥**

[੮੩੫] ਬਿਲਾਵਲੁ ਮਹਲਾ ੪, ਅਸਟਪਦੀ (੪)

**ਤਜੈ ਗਿਰਸਤੁ ਭਇਆ ਬਨਵਾਸੀ**
**ਇਕੁ ਖਿਨੁ ਮਨੂਆ ਟਿਕੈ ਨ ਟਿਕਈਆ ॥**

[੯੫੨] ਮਹਲਾ ੧, ਵਾਰ ਰਾਮਕਲੀ ੧ (੧੨)

**ਸੋ ਗਿਰਹੀ ਜੋ ਨਿਗ੍ਰਹੁ[੫] ਕਰੈ ॥ ਜਪੁ ਤਪੁ ਸੰਜਮੁ ਭੀਖਿਆ[੬] ਕਰੈ ॥**
**ਪੁੰਨ ਦਾਨ[੭] ਕਾ ਕਰੇ ਸਰੀਰੁ ॥ ਸੋ ਗਿਰਹੀ ਗੰਗਾ ਕਾ ਨੀਰੁ[੮] ॥**

[੯੪੯] ਮਹਲਾ ੩, ਵਾਰ ਰਾਮਕਲੀ ੧ (੭)

**ਜਿਉ ਜਲ ਮਹਿ ਕਮਲੁ ਅਲਿਪਤੋ ਵਰਤੈ, ਤਿਉ ਵਿਚੇ ਗਿਰਹ ਉਦਾਸੁ ॥**

---

੧ ਭਾਵ ਇਹ ਹੈ—ਗੁਰਮੁਖ ਭੋਗ ਮੋਖ ਦਾ ਪੂਰਣ ਆਨੰਦ ਲੈਂਦੇ ਹਨ।
"ਮੁਕਤਿ ਭੁਗਤਿ ਜੁਗਤਿ ਹਰਿ ਨਾਉ ॥ ਪ੍ਰੇਮ ਭਗਤਿ ਨਾਨਕ ਗੁਣ ਗਾਉ ॥" (ਗਉੜੀ ਮਹਲਾ ੫)

੨ ਸੰਨਯਾਸੀ ਆਦਿ ਭੇਖਧਾਰੀਆਂ ਨਾਲੋਂ ਗ੍ਰਿਹਸਥੀ ਹੀ ਭਲਾ ਹੈ, ਜਿਸ ਤੋਂ ਸਭ ਆਸ਼ਰਮਾਂ ਵਾਲੇ ਲਾਭ ਉਠਾਉਂਦੇ ਹਨ।

੩ ਇਹ ਸੋਝੀ ਕਿ ਗ੍ਰਿਹਸਥ ਛੱਡ ਕੇ ਫੇਰ ਗ੍ਰਿਹਸਥੀਆਂ ਦੇ ਦਰ ਟੁਕੜੇ ਮੰਗਣੇ ਚੰਗੇ ਨਹੀਂ, ਅਰੁ ਤਯਾਗ ਮਨ ਕਰਕੇ ਹੈ ਨਾ ਕਿ ਘਰ ਛੱਡਣ ਨਾਲ।

੪ ਪ੍ਰਪੰਚ।

੫ ਨਿਗ੍ਰਹ ਦਾ ਅਰਥ ਵਿਸ਼ਯ ਵਿਕਾਰਾਂ ਤੋਂ ਮਨ ਅਤੇ ਇੰਦਰੀਆਂ ਨੂੰ ਰੋਕਣਾ, ਪਰ ਵਿਵਹਾਰ ਵਿੱਚ ਜੁਗਤਿ ਨਾਲ ਵਰਤਣਾ, ਅਰਥਾਤ ਮੁੰਤਜ਼ਿਮ ਹੋਣਾ ਹੈ।

੬ ਪ੍ਰਾਪਤੋਂ ਦੀ ਇੱਛਾ, ਵਾਹਗੁਰੂ ਦਾ ਸਿਮਰਣ ਜਪ, ਚਿੱਤ ਦੀ ਏਕਾਗ੍ਰਤਾ, ਤਪ, ਵਿਕਾਰਾਂ ਤੋਂ ਇੰਦ੍ਰੀਆਂ ਵਰਜ ਕੇ ਰੱਖਣੀਆਂ ਸੰਜਮ ਹੈ।

੭ ਪਵਿੱਤ੍ਰ ਦਾਨ, ਪਵਿੱਤ੍ਰ ਦਾਨ ਉਹ ਹੈ ਜੋ ਧਰਮ ਦੀ ਕਮਾਈ ਵਿੱਚੋਂ ਦੇਸ਼ ਅਰ ਕੌਮ ਦੇ ਹਿਤ ਅਰਥ ਗੁਰੁ ਪੰਥ ਦੀ ਸੰਮਤੀ ਅਨੁਸਾਰ ਕੀਤਾ ਜਾਵੇ।

੮ ਬਰਫ਼ ਦਾ ਸ਼ੁੱਧ ਪਾਣੀ ਹੋਣ ਕਰਕੇ ਗੰਗਾ ਜਲ ਅਤਿ ਨਿਰਮਲ ਹੈ, ਕਯੋਂਕਿ ਉਸ ਵਿੱਚ ਜਲ **[ਗੰਗਾ ਜਲ]** ਨੂੰ ਦੂਸ਼ਤ ਕਰਨ ਵਾਲੀਆਂ ਵਸਤੂਆਂ ਦਾ ਮਿਲਾਪ ਨਹੀਂ। ☛

[੧੦੧੨] ਮਾਰੂ ਮਹਲਾ ੧, ਅਸਟਪਦੀ (੭)

**ਮਨਮੁਖੁ ਲਹਰਿ ਘਰੁ ਤਜਿ ਵਿਗੂਚੈ, ਅਵਰਾ ਕੇ ਘਰ ਹੇਰੈ[1] ॥**
**ਗ੍ਰਿਹ ਧਰਮੁ ਗਵਾਏ ਸਤਿਗੁਰੁ ਨ ਭੇਟੈ, ਦੁਰਮਤਿ ਘੂਮਨ ਘੇਰੈ[2] ॥**
**ਦਿਸੰਤਰੁ ਭਵੈ ਪਾਠ ਪੜਿ ਥਾਕਾ, ਤ੍ਰਿਸਨਾ ਹੋਇ ਵਧੇਰੈ ॥**

[੧੦੪੬] ਮਾਰੂ ਮਹਲਾ ੩, ਸੋਲਹਾ (੩)

**ਇਕਿ ਗ੍ਰਿਹ ਕੁਟੰਬ ਮਹਿ ਸਦਾ ਉਦਾਸੀ ॥**
**ਸਬਦਿ ਮੁਏ ਹਰਿ ਨਾਮਿ ਨਿਵਾਸੀ ॥**
**ਅਨਦਿਨੁ ਸਦਾ ਰਹਹਿ ਰੰਗਿ ਰਾਤੇ, ਭੈ ਭਾਇ ਭਗਤਿ ਚਿਤੁ ਲਾਈ ਹੇ ॥੭॥**

[੧੩੮੩] ਸਲੋਕ—ਫਰੀਦ

**ਫਰੀਦਾ ਪਾੜਿ ਪਟੋਲਾ ਧਜ ਕਰੀ, ਕੰਬਲੜੀ ਪਹਿਰੇਉ ॥**
**ਜਿਨ੍ਹੀ ਵੇਸੀ ਸਹੁ ਮਿਲੈ ਸੇਈ ਵੇਸ ਕਰੇਉ[3] ॥੧੦੩॥**

ਮਹਲਾ ੩

**ਕਾਇ ਪਟੋਲਾ ਪਾੜਤੀ, ਕੰਬਲੜੀ ਪਹਿਰੇਇ ? ॥**
**ਨਾਨਕ ਘਰ ਹੀ ਬੈਠਿਆ, ਸਹੁ ਮਿਲੈ ਜੇ ਨੀਅਤਿ ਰਾਸਿ ਕਰੇਇ[4] ॥੧੦੪॥**

---

☛ ਇਸ ਥਾਂ ਹਰਿਦੁਆਰ ਦੇ ਗੰਗਾ ਜਲ ਦਾ ਜ਼ਿਕਰ ਨਹੀਂ, ਕਿੰਤੂ ਗੰਗੋਤਰੀ ਦਾ ਪ੍ਰਸੰਗ ਹੈ। ਏਥੇ ਕੇਵਲ ਨਿਰਮਲਤਾ ਦਾ ਦ੍ਰਿਸ਼ਟਾਂਤ ਸਫਟਕ ਮਣੀ ਵਤ ਹੈ।

Bernier ਲਿਖਦਾ ਹੈ ਕਿ ਮੁਗ਼ਲ ਬਾਦਸ਼ਾਹ ਗੰਗਾ ਜਲ ਪੀਣ ਲਈ ਵਰਤਦੇ ਸਨ, ਅਰ ਇਸ ਦੇ ਲਿਆਣ ਵਾਸਤੇ ਊਠਾਂ ਦੀ ਡਾਕ ਬੈਠਾਈ ਹੋਈ ਸੀ ਕਯੋਂਕਿ ਇਹ ਜਲ ਬਹੁਤ ਅਰੋਗ ਰੱਖਣ ਵਾਲਾ ਮੰਨਿਆ ਗਿਆ ਸੀ। ਸੰਮਤ ੧੯੮੫ ਦੇ ਕੁੰਭ ਤੇ ਹਰਿਦਵਾਰ ਹੈਜ਼ਾ ਫੈਲਣ ਤੋਂ ਜੋ ਲੋਕ ਗੰਗਾ ਜਲ ਘਰੀਂ ਲਿਆਏ, ਉਸ ਦੇ ਪੀਣ ਤੋਂ ਹਜ਼ਾਰਾਂ ਆਦਮੀ ਹੈਜ਼ੇ ਨਾਲ ਸ਼ਹਿਰਾਂ ਅਤੇ ਪਿੰਡਾਂ ਵਿੱਚ ਮੋਏ, ਪਰ ਇਹ ਗੰਗਾ ਜਲ ਦਾ ਦੋਖ ਨਹੀਂ, ਇਹ ਅੰਧ ਵਿਸ਼ਵਾਸੀਆਂ ਦੀ ਕਰਤੂਤ ਦਾ ਫਲ ਹੈ।

੧ ਕਾਰਣ ਵੈਰਾਗ ਅਥਵਾ ਕ੍ਰੋਧ ਉੱਚਾਟ ਆਦਿਕ ਦੀ ਮਨ ਵਿੱਚ ਲਹਿਰ ਉੱਠਣ ਕਰਕੇ ਮਨਮੁਖ ਘਰ ਨੂੰ ਛੱਡ ਕੇ ਸਭ ਸੁਖਾਂ ਤੋਂ ਵਾਂਜਿਆ ਜਾਂਦਾ ਹੈ, ਔਰ ਫੇਰ ਦੂਜਿਆਂ ਦੇ ਘਰਾਂ ਵੱਲ ਤੱਕਦਾ ਹੈ।

੨ ਪਵਨ ਨਾਲ ਸਮੁੰਦ੍ਰ ਵਿੱਚ ਪਈ ਹੋਈ ਭੌਰੀ, ਜਿਸ ਵਿੱਚ ਪੈ ਕੇ ਜਹਾਜ਼ ਦਾ ਨਿਕਲਣਾ ਔਖਾ ਹੋ ਜਾਂਦਾ ਹੈ, ਏਸੇ ਘੂਮਣ-ਘੇਰੀ ਤੋਂ ਛੁਟਕਾਰਾ ਕੇਵਲ ਗੁਰੁ ਕ੍ਰਿਪਾ ਨਾਲ ਹੁੰਦਾ ਹੈ :—

"ਘੂਮਨ ਘੇਰ ਪਰੇ ਬਿਖੁ ਬਿਖਿਆ,
ਸਤਿਗੁਰ ਕਾਢਿ ਲੀਏ ਦੇ ਹਾਥ ॥" (ਕਾਨੜਾ ਮਹਲਾ ੪ ਪੰਨਾ ੧੨੯੬)

੩ ਪੂਰਵ ਪੱਖ ਸਲੋਕ ਦਾ ਭਾਵ ਇਹ ਹੈ ਕਿ ਸੰਨਯਾਸੀ ਹੋ ਜਾਓ ਜਿਸ ਤੋਂ ਵਾਹਗੁਰੂ ਦੀ ਪ੍ਰਾਪਤੀ ਹੋ ਜਾਵੇ।

੪ ਉੱਪਰਲੇ ਸਲੋਕ ਦਾ ਉੱਤਰ ਅਤੇ ਖੰਡਨ ਇਸ ਸਲੋਕ ਵਿੱਚ ਗੁਰੂ ਸਾਹਿਬ ਕਥਨ ਕਰਦੇ ਹਨ।

ਕਬਿੱਤ—ਭਾਈ ਗੁਰਦਾਸ

ਤੁਸ[੧] ਮੈ ਤੰਦੁਲ[੨] ਬੋਏ ਨਿਪਜੈ ਸਹੰਸ੍ਰ ਗੁਨੋ,
ਦੇਹ ਧਾਰਿ ਕਰਤ ਹੈ ਪਰਉਪਕਾਰ ਜੀ।
ਤੁਸ ਮੈ ਤੰਦੁਲ ਨਿਰਬਿਘਨ ਨ ਲਾਗੈ ਘੁਨ[੩],
ਰਾਖੇ ਰਹੈ ਚਿਰੰਕਾਲ ਹੋਤ ਨ ਬਿਕਾਰ ਜੀ।
ਤੁਸ ਮੈ ਨਿਕਸਿ ਹੋਇ ਭਗਨ ਮਲੀਨ ਰੂਪ,
ਸ੍ਵਾਦ ਕਰਵਾਇ[੪] ਰਾਧੇ[੫] ਰਹੈ ਨ ਸੰਸਾਰ ਜੀ।
ਗੁਰ ਉਪਦੇਸ ਗੁਰਸਿਖ ਗ੍ਰਿਹ ਮੈ ਬੈਰਾਗੀ,
ਗ੍ਰਿਹ ਤਜਿ ਬਨਖੰਡ ਹੋਤ ਨ ਉਧਾਰ ਜੀ[੬] ॥੧੨੧॥

ਜੈਸੇ ਸਰ ਸਰਿਤਾ ਸਕਲ ਮੈ ਸਮੁੰਦ੍ਰ ਬਡੋ,
ਮੇਰ[੭] ਮੈ ਸੁਮੇਰ ਬਡੋ ਜਗਤੁ ਬਖਾਨ ਹੈ।
ਤਰਵਰ ਬਿਖੈ ਜੈਸੇ ਚੰਦਨ ਬਿਰਖੁ ਬਡੋ[੮],
ਧਾਤੁ ਮੈ ਕਨਿਕ ਅਤਿ ਉੱਤਮ ਕੈ ਮਾਨਿ ਹੈ।
ਪੰਛਿਅਨ ਮੈ ਹੰਸੁ, ਮ੍ਰਿਗਰਾਜਨ ਮੈ ਸਾਰਦੂਲ[੯],
ਰਾਗਨ ਮੈ ਸਿਰੀ ਰਾਗੁ[੧੦], ਪਾਰਸ ਪਖਾਨ ਹੈ।
ਗਿਆਨਨ ਮੈ ਗਿਆਨ ਅਰੁ ਧਿਆਨਨ ਮੈ ਧਿਆਨ ਗੁਰ,
ਸਕਲ ਧਰਮ ਮੈ ਗ੍ਰਿਹਸਤੁ ਪ੍ਰਧਾਨ ਹੈ ॥੩੭੬॥

ਜੈਸੇ ਪ੍ਰਾਤ ਸਮੈ ਖਗ ਜਾਤ ਉਡਿ ਬਿਰਖ ਸੈ,
ਬਹੁਰਿ ਆਇ[੧੧] ਬੈਠਤ ਬਿਰਖ ਹੀ ਮੈ ਆਇ ਕੈ।
ਚੀਟੀ ਚੀਟਾ ਬਿਲ ਸੈ ਨਿਕਸਿ ਧਰ ਗਵਨ ਕੈ,
ਬਹੁਰਿਓ ਪੈਸਤ ਜੈਸੇ ਬਿਲ ਹੀ ਮੈ ਜਾਇ ਕੈ।
ਲਰ ਕੈ ਲਰਿਕਾ ਰੂਠ ਜਾਤ ਤਾਤ ਮਾਤ ਸਨ[੧੨],
ਭੂਖ ਲਾਗੈ ਤਿਆਗੈ ਹਠ ਆਵੈ ਪਛੁਤਾਇ ਕੈ।
ਤੈਸੇ ਗ੍ਰਿਹ ਤਿਆਗਿ ਭਾਗਿ ਯੁਵਤਿ[੧੩] ਉਦਾਸ ਬਾਸ,
ਆਸਰੋ ਤਕਤ ਪੁਨਿ ਗ੍ਰਿਹਸਤ ਕੋ ਧਾਇ ਕੈ ॥੫੪੮॥

---

੧ ਛਿਲਕਾ। ੨ ਚਾਉਲ। ੩ ਕੀੜਾ। ੪ ਕਸੈਲਾ।
੫ ਬੀਜਣ ਜਾਂ ਰਿੰਨ੍ਹਣ ਤੋਂ। ੬ ਗ੍ਰਿਹਸਥ ਆਸ਼ਰਮ ਤੁਸ ਵਾਂਕਰ ਰੱਖਕ ਹੈ। ੭ ਪਹਾੜਾਂ ਵਿੱਚ।
੮ ਗੁਣ ਕਰਕੇ ਵੱਡਾ। ੯ ਕੇਸਰੀ, ਸਿੰਹ, ਬੱਬਰ ਸ਼ੇਰ। ੧੦ "ਰਾਗਾਂ ਵਿਚਿ ਸ੍ਰੀ ਰਾਗੁ ਹੈ।" (ਵਾਰ ਸ੍ਰੀ ਰਾਗ ਮਹਲਾ ੧ ਪੰਨਾ ੮੩) ੧੧ ਬਹੁਰ ਆਇ।
੧੨ ਸਾਥ, ਨਾਲ। ੧੩ ਇਸਤ੍ਰੀ, ਔਰਤ।

ਭਗਤ ਰਤਨਾਵਲੀ ਟੀਕਾ ੧੫ਵੀਂ ਪੌੜੀ ਦਾ

**ਜੱਗਾ ਗੁਰੂ ਅੰਗਦ ਜੀ ਦੀ ਸ਼ਰਣ ਆਇਆ, ਅਰਦਾਸ ਕੀਤੀ, "ਜੇ ਤੁਸੀਂ ਬਚਨ ਕਰੋ ਤਾਂ ਮੈਂ ਘਰ ਬਾਰ ਛੱਡ ਕੇ ਫਕੀਰ ਹੋ ਜਾਂਦਾ ਹਾਂ। ਮੈਨੂੰ ਇਕ ਜੋਗੀ ਨੇ ਆਖਿਆ ਹੈ ਜੋ ਘਰ ਬੰਧਨ ਰੂਪ ਹੈ। ਤੂੰ ਪ੍ਰਿਥਮੇ ਘਰ ਬਾਰ ਦਾ ਤਿਆਗ ਕਰ ਆਵੇਂ ਤਾਂ ਬਹੁੜੋ ਮੈਂ ਉਪਦੇਸ਼ ਕਰਸਾਂ।" ਤਾਂ ਬਚਨ ਹੋਇਆ—"ਜੋਗ ਕੀਤਿਆਂ ਅਤੇ ਘਰ ਛੱਡਿਆਂ ਜੇ ਉਧਾਰ ਹੁੰਦਾ ਹੋਵੇ, ਤਾਂ ਤਦ ਫਕੀਰ ਕਿਉਂ ਹੱਟੀਆਂ ਤੇ ਝਗੜਦੇ ਫਿਰਦੇ ਹੈਨ ? ਜਿਵੇਂ ਕੰਵਲ, ਵਿੱਚ ਹੀ ਜਲ ਦੇ ਰਹਿੰਦਾ ਹੈ ਸੂਰਜ ਵਲ ਧਜਾਨ ਰੱਖਦਾ ਹੈ, ਤੈਸੇ ਗੁਰੁਮੁਖ ਵਿੱਚ ਗ੍ਰਿਸਤ ਦੇ ਰਹਿੰਦੇ ਹਨ ਤੇ ਗੁਰੂ ਕੇ ਨਿਮਿੱਤ ਸੇਵਾ ਟਹਲ ਕਰਦੇ ਹੈਨ; ਜੇ ਫਕੀਰ, ਫਕੀਰ ਹੋ ਕੈ ਕਿਸ ਥੀਂ ਲੈ ਖਾਵੇਗਾ, ਤਾਂ ਆਪ ਦੇ ਤਪ ਦਾ ਬਲ ਓਸ ਨੂੰ ਵੰਡ ਦੇਵੈਗਾ, ਤੇ ਜੇ ਗ੍ਰਿਸਤੀ ਹੋ ਕੈ ਭਗਤਿ ਕਰੈਗਾ। ਓਹ ਭੀ ਓਸਥੈ ਰਹੈਗਾ, ਤੇ ਸਾਧੂ ਸੰਗਤਿ ਦੀ ਸੇਵਾ ਦਾ ਫਲ ਭੀ ਹੋਵੈਗਾ। ਜੈਸੇ ਕੋਈ ਗਊ ਨੂੰ ਘਾਹ ਅਰ ਖੋਵਿਦ[੧] ਖਵਾਂਦਾ ਹੈ, ਤਾਂ ਉਸ ਦਾ ਦੁੱਧ ਦੁਹਿ ਲੈਂਦਾ ਹੈ।"**

# ਗ੍ਰੰਥੀ

**ਧਰਮਸਾਲਾ ਗੁਰਦੁਆਰੇ ਆਦਿ ਪਵਿੱਤ੍ਰ ਸਥਾਨਾਂ ਵਿੱਚ ਗੁਰੂ ਗ੍ਰੰਥ ਸਾਹਿਬ ਦੀ ਸੇਵਾ, ਪਾਠ, ਕਥਾ ਆਦਿਕ ਦਾ ਕਰਤਾ ਗ੍ਰੰਥੀ, ਬਹੁਤ ਯੋਗਜ ਹੋਣਾ ਚਾਹੀਏ[੨]।**

**ਦੇਖੋ, ਗੁਰੂ ਅਰਜਨ ਸਾਹਿਬ ਨੇ ਪਹਿਲਾ ਗ੍ਰੰਥੀ ਥਾਪਣ ਸਮੇਂ ਕੇਹਾ ਉੱਤਮ ਵਿਚਾਰ ਕੀਤਾ ਹੈ :—**

[੭੯] ਗੁਰੁ ਬਿਲਾਸ ਪਾਤਸ਼ਾਹੀ ੬, ਅਧਜਾਯ ੫

**ਨਿਜ ਮਨ ਇਹੁ ਵਿਚਾਰਤ ਭਏ। ਗੁਰੁ ਗ੍ਰੰਥ ਸੇਵਕ ਕਿਹ ਕਏ[੩] ?।**
**ਬੇਦੀ ਸੋਢੀ ਕੋ ਦਿਉਂ ਸੇਵਾ। ਬੰਸ ਊਚ ਮਾਨੈ ਨਿਜ ਭੇਵਾ ॥੬॥**
**ਦੋ:-ਚਾਰ ਗੁਰੂ ਸੇਵਾ ਕਰੀ ਪਾਯੋ ਪਰਮ ਨਿਧਾਨ[੪]।**
**ਸੇਵਕ ਕੀ ਇਹ ਵਸਤੁ ਹੈ ਸ੍ਰੀ ਮੁਖ ਕੀਓ ਬਖਾਨ ॥੭॥**
**ਗੁਰੂ ਗ੍ਰੰਥ ਸੇਵਾ ਨਿਪੁਨ ਜੋ ਸੇਵਾ ਸੁਖ ਕਾਰ।**
**ਸੋ ਅਸਥਾਪਨ ਕੀਜੀਏ ਸੇਵਕ ਸ੍ਰੀ ਦਰਬਾਰ ॥੮॥**
**ਚੌ:-ਕਰਤ ਬਿਚਾਰ ਏਹੁ ਠਹਿਰਾਈ। ਬੁੱਢਾ ਜੀ ਸੇਵਾ ਨਿਪੁਨਾਈ।**

੧ ਖ਼ਵੀਦ। ੨ ਇਸ ਸੰਬੰਧ ਵਿੱਚ ਦੇਖੋ ਧਰਮਸਾਲੀਆ। ੩ ਕਰੀਏ।
੪ ਸ਼ੁਭ ਗੁਣਾਂ ਦਾ ਖ਼ਜ਼ਾਨਾ।

ਗੁਰੁ ਨਾਨਕ ਇਨ ਦਰਸ਼ਨ ਕਰੇ। ਸੇਵਾ ਮੈ ਅਤਿ ਹਿਤ ਇਹ ਧਰੇ। (੯)

## ਘੂੰਘਟ (ਘੁੰਡ)

[ਪਰਦਾ] ਕੈਦੀਆਂ ਦੀ ਤਰ੍ਹਾਂ ਘਰਾਂ ਵਿੱਚ ਪਰਦੇ ਅੰਦਰ ਬੰਦ ਰਹਿਣਾ, ਅਰ ਘੁੰਡ ਕੱਢਣਾ, ਇਸਤ੍ਰੀਆਂ ਲਈ ਸਿੱਖ ਮਤ ਵਿੱਚ ਨਸ਼ੇਧ ਕੀਤਾ ਗਿਆ ਹੈ[1]।

[੪੮੪] ਆਸਾ ਕਬੀਰ (੩੪)

ਰਹੁ ਰਹੁ ਰੀ ਬਹੁਰੀਆ ਘੂੰਘਟੁ ਜਿਨਿ ਕਾਢੈ[2] ॥
ਅੰਤ ਕੀ ਬਾਰ ਲਹੈਗੀ ਨ ਆਢੈ[3] ॥੧॥ਰਹਾਉ॥
ਘੂੰਘਟੁ ਕਾਢਿ ਗਈ ਤੇਰੀ ਆਗੈ[4] ॥
ਉਨ ਕੀ ਗੈਲਿ ਤੋਹਿ ਜਿਨਿ ਲਾਗੈ[5] ॥੧॥
ਘੂੰਘਟ ਕਾਢੇ ਕੀ ਇਹੈ ਬਡਾਈ ॥
ਦਿਨ ਦਸ ਪਾਂਚ ਬਹੂ ਭਲੇ ਆਈ[6] ॥੨॥

## ਚਕ੍ਰਾਂਕਿਤ

ਸੰਖ ਚੱਕ੍ਰ ਗਦਾ ਪਦਮ, ਵਿਸ਼ਨੁ ਦੇ ਚਿੰਨ੍ਹਾਂ ਦਾ ਛਾਪਾ ਤਪਾ ਕੇ ਜੋ ਸ਼ਰੀਰ ਪੁਰ ਲਾਉਂਦੇ ਹਨ, ਉਹ ਚਕ੍ਰਾਂਕਿਤ ਵੈਸਨਵ ਕਹੇ ਜਾਂਦੇ ਹਨ। ਬਹੁਤ ਲੋਕ ਚੰਦਨ ਆਦਿਕ ਲੇਪ ਕਰ ਕੇ ਭੀ ਵਿਸ਼ਨੁ ਦੇ ਚਿੰਨ੍ਹ ਬਣਾ ਲੈਂਦੇ ਹਨ।

---

੧ ਹਰੀਪੁਰ ਦੇ ਰਾਜਾ ਨੇ ਜਦ ਗੁਰੂ ਅਮਰਦਾਸ ਜੀ ਦਾ ਦਰਸ਼ਨ ਰਾਣੀਆਂ ਨੂੰ ਕਰਾਉਣਾ ਚਾਹਿਆ, ਤਦ ਸਤਿਗੁਰਾਂ ਦਾ ਇਹ ਹੁਕਮ ਹੋਇਆ :—

ਤਬਿ ਸਤਿਗੁਰ ਆਇਸੁ ਇਮਿ ਕੀਨਸਿ, ਜਿਤਿਕ ਭਾਰਜਾ ਨ੍ਰਿਪ ਕੀ ਹੋਇਂ।
ਦਾਸੀ ਆਦਿ ਅਪਰ ਜੇ ਦਾਰਾ, ਰੰਗਦਾਰ ਅੰਬਰ ਤਜਿ ਜੋਇ।
ਸਭਿ ਸੋਂ ਕਹਹੁ ਸ੍ਵੇਤ ਕਰਿ ਪੋਸ਼ਿਸ਼, ਮੁਖ ਕੋ ਨਹੀਂ ਛੁਪਾਵਹਿ ਕੋਇ।
ਦਰਸ਼ਨ ਕਰਿ ਕਰਿ ਸਗਰੀ ਗਮਨੈ, ਇਸ ਪ੍ਰਕਾਰ ਕੀ ਬਨਿ ਕੈ ਸੋਇ ॥੬॥

(ਗੁਰੁ ਪ੍ਰਤਾਪ ਸੂਰਯ, ਰਾਸ਼ਿ ੧, ਅੰਸੂ ੩੩)

ਇਹੀ ਪ੍ਰਸੰਗ 'ਮਹਿਮਾ ਪ੍ਰਕਾਸ਼' ਵਿੱਚ ਲਿਖਿਆ :

ਧਰ ਵਸਤ੍ਰ ਸੁਪੇਦ ਖੁਲ੍ਹੇ ਮੁਖ ਆਵੈਂ।
ਸੰਕਾ ਲਾਜ ਨ ਮਨ ਸੋ ਲਜਾਵੈਂ।

੨ ਹੇ ਵਹੁਟੀ ! ਇਸ ਭੈੜੀ ਰਸਮ ਤੋਂ ਹਟ, ਘੂੰਗਟ ਨਾ ਕੱਢ।

੩ ਘੁੰਡ ਕੱਢੇ ਦਾ ਮੁੱਲ ਅੰਤ ਨੂੰ ਧੇਲਾ ਭੀ ਨਹੀਂ ਮਿਲਣਾ।

੪ ਪਹਿਲਾਂ ਜੋ ਇਸਤ੍ਰੀਆਂ ਵਿਦੇਸ਼ੀਆਂ ਦੀ ਨਕਲ ਅਥਵਾ ਭੈ ਕਰ ਕੇ ਮੂੰਹ ਢੱਕਦੀਆਂ ਰਹੀਆਂ ਹਨ।

੫ ਉਨ੍ਹਾਂ ਦੇ ਪਿੱਛੇ ਤੂੰ ਨਾ ਲੱਗ।

੬ ਹੋਰ ਕੋਈ ਲਾਭ ਨਹੀਂ, ਕੇਵਲ ਦਸ ਦਿਨ ਮੂਰਖ ਲੋਕਾਂ ਤੋਂ ਇਹ ਵਡਿਆਈ ਮਿਲਦੀ ਹੈ ਕਿ ਬਹੂ ਵੱਡੀ ਚੰਗੀ ਸ਼ਰਮੀਲੀ ਆਈ ਹੈ, ਜੋ ਕਿਸੇ ਨੂੰ ਆਪਣਾ ਮੂੰਹ ਨਹੀਂ ਦਿਖਾਉਂਦੀ।

[੯੬੦] ਮਹਲਾ ੫, ਵਾਰ ਰਾਮਕਲੀ ੨ (੭)

**ਦੇਹੀ ਧੋਵੈ ਚਕ੍ਰ ਬਣਾਏ ਮਾਇਆ ਨੋ ਬਹੁ ਧਾਵੈ ॥**
**ਅੰਦਰਿ ਮੈਲੁ ਨ ਉਤਰੈ ਹਉਮੈ ਫਿਰਿ ਫਿਰਿ ਆਵੈ ਜਾਵੈ ॥**

[੧੧੫੧] ਭੈਰਉ ਮਹਲਾ ੫ (੫੩)

**ਚਕ੍ਰ ਬਣਾਇ ਕਰੈ ਪਾਖੰਡ ॥ ਝੁਰਿ ਝੁਰਿ ਪਚੈ ਜੈਸੇ ਤ੍ਰਿਅ ਰੰਡ[1] ॥੧॥**

## ਚਰਚਾ

ਭਗਤ ਰਤਨਾਵਲੀ, ਟੀਕਾ ੨੯ਵੀਂ ਪੌੜੀ ਦਾ

ਭਾਈ ਦਰਗਾਹਾ ਗੁਰੂ ਹਰਿਗੋਬਿੰਦ ਜੀ ਦੀ ਸ਼ਰਣੀ ਆਇਆ ਤੇ ਅਰਦਾਸ ਕੀਤੀ—"ਗਰੀਬ ਨਿਵਾਜ ਜੀ ! ਕਈ ਸਿੱਖ ਸ਼ਬਦ ਦੀ ਚਰਚਾ ਕਰਦੇ ਆਪ ਵਿੱਚ ਬੋਲ ਉਠਦੇ ਹਨ ।" ਤਾਂ ਬਚਨ ਹੋਇਆ—"ਚਾਰ ਪ੍ਰਕਾਰ ਦੀ ਚਰਚਾ ਹੈ, ਗੁਰੂ ਕੇ ਸਿੱਖਾਂ ਨੂੰ ਚਾਹੀਦਾ ਹੈ ਜੋ ਦੁਇ ਪ੍ਰਕਾਰ ਦੀ ਕਰਨ ਤੇ ਦੁਇ ਪ੍ਰਕਾਰ ਦੀ ਤਿਆਗਣ" ਤਾਂ ਭਾਈ ਦਰਗਾਹੇ ਪੁੱਛਿਆ, ਕੌਨ ਕੌਨ ਚਰਚਾ ਹੈਨ ?" ਤਾਂ ਬਚਨ ਹੋਇਆ—"ਇਕ ਵਾਦ ਚਰਚਾ ਹੈ, ਜੋ ਆਪ ਨੂੰ ਨਹੀਂ ਸਮਝੀਂਦਾ, ਨਿੰਮ੍ਰਤਾ ਕਰ ਕੈ ਆਪ ਥੀਂ ਵਿਸੇਖ ਬੁੱਧਿ ਵਾਲੇ ਥੀਂ ਪੁੱਛਿ ਕੈ ਰਿਦੈ ਵਿੱਚ ਧਾਰ ਲੈਣੀ, ਦੂਜੀ ਹੇਤ ਚਰਚਾ ਹੈ, ਜੋ ਆਪਣੀ ਬੁੱਧਿ ਵਿੱਚ ਆਵੈ ਸੋ ਕਹਿ ਸੁਣਾਵਣਾ ਤੇ ਦੂਜੇ ਦੀ ਬੁੱਧਿ ਵਿੱਚ ਆਵੈ ਤਾਂ ਪ੍ਰੀਤਿ ਕਰ ਸੁਣ ਲੇਵਣਾ, ਵਿਚਾਰ ਕੈ ਜੋ ਵਿਸੇਖ ਹੋਵੈ ਸੋ ਰਿਦੈ ਵਿੱਚ ਧਾਰਣਾ । ਜੈਸੇ ਏਕ ਦੀਪਕ ਕੈ ਸਨਮੁਖ ਦੂਜਾ ਦੀਪਕ ਜਗਾਈਦਾ ਹੈ, ਤਾਂ ਦੋਨੋਂ ਕਾ ਅੰਧਕਾਰ ਨਸ਼ਟ ਹੋ ਜਾਂਦਾ ਹੈ । ਜੇ ਇਕ ਦੀਪਕ ਹੁੰਦਾ ਹੈ, ਤਾਂ ਚਾਨਣਾ ਤਾਂ ਕਰਦਾ ਹੈ, ਪਰ ਆਪਣੇ ਪਿੱਛੇ ਅੰਧੇਰਾ ਹੀ ਰਹਿੰਦਾ ਹੈ, ਤੈਸੇ ਜੋ ਆਪ ਹੀ ਚਰਚਾ ਕਰਦਾ ਹੈ, ਹੋਰਸ ਦੀ ਨਹੀਂ ਸੁਣਦਾ, ਤਿਸ ਨੋ ਗਰਬ ਹੁੰਦਾ ਹੈ । ਤੀਜੀ ਜਲਪਾ ਚਰਚਾ ਹੈ, ਜੋ ਆਪਣੇ ਪੱਖ ਦੀ ਨਾਨਾ ਪ੍ਰਕਾਰ ਬਚਨਾ ਕਰ ਪਾਲਣਾ ਕਰਣੀ ਤੇ ਹੋਰਸ ਦੇ ਪੱਖ ਨੂੰ ਪ੍ਰਮਾਣਾਂ ਤੇ ਦ੍ਰਿਸ਼ਟਾਂਤਾਂ ਨਾਲ ਖੰਡਣਾ । ਚੌਥੀ ਵਿਤੰਡਾ ਚਰਚਾ ਹੈ, ਜੋ ਆਪ ਨੂੰ ਕੋਈ ਸਮਝ ਨਹੀਂ ਤੇ ਹੋਰਸ ਦਾ ਬਚਨ ਮੰਨਣਾ ਨਹੀਂ । ਏਹ ਪਿਛਲੀਆਂ ਦੋਵੈਂ ਚਰਚਾ ਗੁਰੂ ਕੇ ਸਿੱਖ ਤਜਾਗਦੇ ਹਨ । ਜਿਸ ਕਰ ਮਨ ਨੀਵਾਂ ਹੋਵੈ ਸੋਈ ਚਰਚਾ ਕਰਦੇ ਹੈਨ । ਕਿਸੈ ਦਾ ਮਨ ਨਹੀਂ ਦੁਖਾਵਣਾ, ਹਰ ਕਿਸੈ ਦੀ ਪ੍ਰਸੰਨਤਾ ਕਰਨੀ ।"

[ ਚਾਰ ਪ੍ਰਕਾਰ ਦੀ ਚਰਚਾ ]

## ਚਰਣਰਜ (ਚਰਨ ਧੂੜਿ)

ਚਰਣਧੂੜਿ ਤੋਂ ਭਾਵ ਹੈ ਕਿ ਗੁਰੁਸਿੱਖ ਸਾਧੁ ਜਨਾਂ ਦੇ ਪੈਰਾਂ ਦੀ ਖ਼ਾਕ (ਅਰਥਾਤ-ਮਹਾਨੰਮ੍ਰ) ਹੋ ਜਾਓ ਅਤੇ ਜਾਤਿ ਵਰਣਾਭਿਮਾਨ ਦੇ ਸਿਰ ਮਿੱਟੀ ਪਾਓ ।

---

੧ ਭਾਵ ਇਹ ਹੈ, ਪਤੀ (ਕਰਤਾਰ) ਦੇ ਵਿਯੋਗ ਕਰ ਕੇ ਝੁਰ ਝੁਰ ਮਰਦਾ ਹੈ, ਇਸ ਸ਼ਬਦ ਵਿੱਚ ਵਾਮਮਾਰਗੀ ਜੋ ਤੰਤ੍ਰ ਸ਼ਾਸਤ੍ਰ ਅਨੁਸਾਰ ਭੈਰਵ ਚੱਕ੍ਰ, ਯੋਗਨਿ ਚੱਕ੍ਰ ਆਦਿਕ ਬਣਾ ਕੇ ਨਿੰਦਿਤ ਕਰਮ ਕਰਦੇ ਹਨ, ਉਨ੍ਹਾਂ ਦਾ ਭੀ ਖੰਡਨ ਹੈ ।

[੮੨੮] ਬਿਲਾਵਲੁ ਮਹਲਾ ੫ (੧੨੦)

**ਜਨ ਚਰ ਰਜ[੧] ਮੁਖਿ ਮਾਥੈ ਲਾਗੀ, ਆਸਾ ਪੂਰਨ ਅਨੰਤ ਤਰੰਗਾ[੨] ॥੧॥**
**ਜਨ ਪਾਰਬ੍ਰਹਮ ਜਾ ਕੀ ਨਿਰਮਲ ਮਹਿਮਾ, ਜਨ ਕੇ ਚਰਨ ਤੀਰਥ ਕੋਟਿ ਗੰਗਾ ॥**
**ਜਨ ਕੀ ਧੂਰਿ ਕੀਓ ਮਜਨੁ ਨਾਨਕ, ਜਨਮ ਜਨਮ ਕੇ ਹਰੇ ਕਲੰਗਾ[੩] ॥੨॥**

[੧੨੬੩] ਮਲਾਰ ਮਹਲਾ ੪ (੨)

**ਗੰਗਾ ਜਮੁਨਾ ਗੋਦਾਵਰੀ ਸਰਸੁਤੀ, ਤੇ ਕਰਹਿ ਉਦਮੁ ਧੂਰਿ ਸਾਧੂ ਕੀ ਤਾਈ ॥...**
**ਜਿਤਨੇ ਤੀਰਥ ਦੇਵੀ ਥਾਪੇ, ਸਭਿ ਤਿਤਨੇ ਲੋਚਹਿ ਧੂਰਿ ਸਾਧੂ ਕੀ ਤਾਈ ॥**

ਭਾਈ ਗੁਰੁਦਾਸ, ਵਾਰ ੯

**[੪]ਸਿਰ ਉਚਾ ਨੀਵੇਂ ਚਰਣ ਸਿਰਿ ਪੈਰੀ ਪਾਂਦੇ ।**
**ਮੁਹੁ ਅਖੀ ਨਕੁ ਕੰਨ ਹਥ ਦੇਹ ਭਾਰ ਉਚਾਂਦੇ ।**
**ਸਭ ਚਿਹਨ ਛਡਿ ਪੂਜੀਅਨਿ ਕਉਣੁ ਕਰਮ ਕਮਾਂਦੇ ।**
**ਗੁਰ ਸਰਣੀ ਸਾਧਸੰਗਤੀ ਨਿਤ ਚਲਿ ਚਲਿ ਜਾਂਦੇ ।**
**ਵਤਨਿ[੫] ਪਰਉਪਕਾਰ ਨੋ ਕਰਿ ਪਾਰਿ ਵਸਾਂਦੇ[੬] ।**
**ਮੇਰੀ ਖਲਹੁ ਮੌਜੜੇ ਗੁਰਸਿਖ ਹੰਢਾਂਦੇ ।**
**ਮਸਤਕ ਲਗੇ ਸਾਧ ਰੇਣੁ ਵਡਭਾਗਿ ਜਿਨ੍ਹਾਂ ਦੇ ॥੧੮॥**

ਜ਼ਿੰਦਗੀ ਨਾਮਹ

**(ੳ) ਖ਼ਾਕੇ ਰਾਹਸ਼ ਤੂਤਯਾ ਏ ਚਸ਼ਮੇ ਮਾਸ ।**
**ਆਬਰੂ ਅਫ਼ਜ਼ਾਯ ਹਰ ਸ਼ਾਹੋ ਗਦਾਸੁ ॥੨॥**
**(ਅ) ਹਰ ਕਸੇ ਕੋ ਮਾਯਲੇ ਯਾਦੇ ਖ਼ੁਦਾਸੁ ।**
**ਖ਼ਾਕੇ ਰਾਹਸ਼ ਤੂਤਯਾ ਏ ਚਸ਼ਮੇ ਮਾਸੁ ॥੫੮॥**

---

੧ ਚਰਨਰਜ, ਚਰਨ ਧੂੜਿ ।
੨ ਅਨੰਤ ਤਰੰਗੀ, (ਵਾਹਗੁਰੂ) ਦੀ ਕ੍ਰਿਪਾ ਨਾਲ ਆਸਾ ਪੂਰਨ ਹੋ ਗਈ ।
੩ ਕਲੰਕ, ਕਿਲਵਿਖ ।
੪ ਨੰਮ੍ਰਤਾ ਦੀ ਮਹਿਮਾ ਇਸ ਪੌੜੀ ਵਿੱਚ ਦੱਸੀ ਹੈ ।
੫ ਚੱਲਦੇ (ਜਾਂਦੇ) ਹਨ ।
੬ ਵਾਹ ਲੱਗਦੇ ਪੈਰ ਸਾਰੇ ਅੰਗਾਂ ਦਾ ਬੋਝ ਚੁੱਕਦੇ ਹਨ, ਸਤਿਸੰਗ ਅਤੇ ਪਰੋਪਕਾਰ ਲਈ ਮੰਜ਼ਲ ਤਯ ਕਰਦੇ ਹਨ, ਇਸ ਲਈ ਪੂਜਯ ਹਨ ।
(ੳ) ਉਸ (ਵਾਹਗੁਰੂ, ਅਥਵਾ ਸਾਧੂ ਸੰਗ) ਦੇ ਰਾਹ ਦੀ ਧੂੜਿ, ਜੋ ਬਾਦਸ਼ਾਹ ਅਤੇ ਕੰਗਾਲ ਨੂੰ ਪਤਵੰਤਾ ਕਰਨ ਵਾਲੀ ਹੈ, ਮੇਰੀਆਂ ਅੱਖਾਂ ਦਾ ਸੁਰਮਾ ਹੈ ।
(ਅ) ਜੋ ਕੋਈ ਵਾਹਗੁਰੂ ਦੇ ਭਜਨ ਵਿੱਚ ਲੀਨ ਹੈ, ਉਸ ਦੇ ਰਸਤੇ ਦੀ ਰਵਾਲ ਮੇਰੀਆਂ ਅੱਖਾਂ ਲਈ ਅੰਜਨ ਹੈ ।

(ੲ)ਹਰਕਿ ਖ਼ਾਕੇ ਪਾਯ ਸ਼ਾਂਰਾ ਸੁਰਮਹ ਯਾਫ਼ਤ ।
ਬਰ ਰੁਖ਼ਸ਼ ਤਹਕੀਕ ਨੂਰੇ ਮਿਹਰ ਤਾਫ਼ਤ । (੪੬੬)

## ਚਰਣਾਮ੍ਰਿਤ*

ਜਾਤਿ ਅਭਿਮਾਨ ਦੂਰ ਕਰਨ ਅਤੇ ਨੰਮ੍ਰਤਾ ਦੇ ਪ੍ਰਚਾਰ ਲਈ ਚਰਨਾਮ੍ਰਿਤ ਦੀ ਰੀਤਿ ਚਲਾਈ ਸੀ ।

ਭਾਈ ਗੁਰੁਦਾਸ, ਵਾਰ ੧

ਸੁਣੀ ਪੁਕਾਰਿ ਦਾਤਾਰ ਪ੍ਰਭੁ ਗੁਰੁ ਨਾਨਕ ਜਗ ਮਾਹਿ ਪਠਾਇਆ ।
ਚਰਨ ਧੋਇ ਰਹਰਾਸਿ ਕਰਿ ਚਰਣਾਮ੍ਰਿਤੁ ਸਿਖਾਂ ਪੀਲਾਇਆ ।...
ਕਲਿਜੁਗੁ ਬਾਬੇ ਤਾਰਿਆ ਸਤਿ ਨਾਮੁ ਪੜ੍ਹਿ ਮੰਤ੍ਰੁ ਸੁਣਾਇਆ ।
ਕਲਿ ਤਾਰਣਿ ਗੁਰੁ ਨਾਨਕੁ ਆਇਆ ॥੨੩॥

ਵਾਰ ੧੯

ਚਰਣੋਦਕੁ ਲੈ ਆਚਮਨੁ ਹਉਮੈ ਦੁਬਿਧਾ ਰੋਗੁ ਗਵਾਏ । (੧੯)

ਗੁਰੁ ਨਾਨਕ ਪ੍ਰਕਾਸ਼, ਪੂਰਵਾਰਧ, ਅ: ੪੯

ਪ੍ਰੇਮ ਵਿਨਯ ਸਨ ਬਾਨੀ ਸੁਨ ਕੈ । ਪਗ ਪਾਹੁਲ ਦੀਨੀ ਸਿਖ ਗੁਨ ਕੈ[1] ।

ਸਹਜਧਾਰੀ ਸਿੱਖਾਂ ਨੂੰ ਚਰਣਾਮ੍ਰਿਤ ਦੀ ਥਾਂ, ਹੁਣ "ਜਪੁ" ਦੀਆਂ ਪੰਜ ਪੌੜੀਆਂ ਕ੍ਰਿਪਾਨ ਅਥਵਾ ਖੰਡਾ ਸ਼ੁੱਧ ਜਲ ਵਿੱਚ ਫੇਰਦੇ ਹੋਏ ਅੰਮ੍ਰਿਤ ਤਯਾਰ ਕਰ ਕੇ ਛਕਾਣ ਦੀ ਰੀਤਿ ਹੈ, ਇਹ ਅੰਮ੍ਰਿਤ ਇਕੱਲਾ ਸਿੰਘ ਬਣਾ ਸਕਦਾ ਹੈ, ਗੁਰੁ-ਬਾਣੀ ਦਾ ਪ੍ਰੇਮੀ, ਕਰਨੀ ਵਾਲਾ ਸਹਜਧਾਰੀ ਸਿੱਖ ਭੀ ਉੱਪਰ ਲਿਖੀ ਮਰਯਾਦਾ ਨਾਲ ਅੰਮ੍ਰਿਤ ਤਯਾਰ ਕਰ ਕੇ ਸਾਹਜਧਾਰੀਆਂ ਨੂੰ ਛਕਾ ਸਕਦਾ ਹੈ; ਇਸ ਸੰਬੰਧ ਵਿੱਚ ਦੇਖੋ ਜਨਮ ਸੰਸਕਾਰ ਅਤੇ ਨਾਮ ਕਰਣ ਸੰਸਕਾਰ ।

## ਚਲਾਣਾ (ਦੇਹਾਂਤ)

**[ਮ੍ਰਿਤਕ ਸੰਸਕਾਰ]** ਸਿੱਖ ਮਤ ਅਨੁਸਾਰ ਮ੍ਰਿਤਕ ਸੰਸਕਾਰ ਦੀ ਸੰਖੇਪ ਨਾਲ ਇਹ ਰੀਤਿ ਹੈ :—

**[ਮੰਜੇ ਤੋਂ ਲਾਹੁਣਾ]** (ੳ) ਦੇਹਾਂਤ ਸਮੇਂ ਪ੍ਰਾਣੀ ਨੂੰ ਮੰਜੇ ਤੋਂ ਉਤਾਰ ਕੇ ਜ਼ਮੀਨ ਤੇ ਨਹੀਂ ਪਾਉਣਾ ।

---

(ੲ) ਜਿਨ ਕਿਨੇ ਸੰਤਾਂ ਦੀ ਚਰਣਰਜ ਨੂੰ ਸੁਰਮਾ ਬਨਾਯਾ ਹੈ, ਸੱਚ ਮੁਚ ਉਹਦੇ ਚੇਹਰੇ ਉੱਤੇ ਸੂਰਜ ਜੇਹੀ ਚਮਕ ਦਮਕ ਹੋਈ ਹੈ ।

* ਦੇਖੋ, ਅੰਮ੍ਰਿਤ ਸੰਸਕਾਰ ।

੧ ਸ਼ਿਵ ਨਾਭ ਨੂੰ ਚਰਣਾਮ੍ਰਿਤ ਦੇ ਕੇ ਸਿੱਖ ਕੀਤਾ ।

(ਅ) ਮ੍ਰਿਤ ਸ਼ਰੀਰ ਨੂੰ ਸਨਾਨ ਕਰਾ ਕੇ ਨਿਰਮਲ ਵਸਤ੍ਰਾਂ ਨਾਲ ਢੱਕ ਕੇ ਤਖ਼ਤੇ, ਸੰਦੂਕ ਆਦਿ ਵਿੱਚ ਰੱਖ ਕੇ ਕੰਧਿਆਂ ਜਾਂ ਗੱਡੀ ਆਦਿ ਤੇ ਸਸਕਾਰ ਦੇ ਥਾਂ ਲੈ ਜਾਇਆ ਜਾਵੇ, ਰਾਗੀ ਅਥਵਾ ਪ੍ਰੇਮੀ ਸਿੱਖ ਮਿਲ ਕੇ ਵੈਰਾਗ-ਮਈ ਸ਼ਬਦਾਂ ਦਾ ਕੀਰਤਨ ਕਰਨ, ਮ੍ਰਿਤ ਸਰੀਰ ਨੂੰ ਲੈ ਜਾਣ ਵਾਲੇ ਅਤੇ ਕੀਰਤਨ ਕਰਨ ਵਾਲਿਆਂ ਨੂੰ ਜੁੱਤੀਆਂ ਉਤਾਰਨ ਦੀ ਜ਼ਰੂਰਤ ਨਹੀਂ। [ਜੁੱਤੀ]

(ੲ) ਅਰਦਾਸ ਕਰ ਕੇ ਅੰਗੀਠੇ (ਚਿਤਾ) ਅਥਵਾ ਚਿਮਨੀ ਵਿੱਚ ਦੇਹ ਦਾ ਦਾਹ ਕੀਤਾ ਜਾਵੇ।

(ਸ) ਕਪਾਲਿ ਕ੍ਰਿਯਾ ਕਰਨੀ ਗੁਰਮਤ ਵਿੱਚ ਵਰਜਿਤ ਹੈ।

(ਹ) ਦਾਹ ਸਥਾਨ ਤੋਂ ਮੁੜ ਕੇ ਸੋਹਲੇ ਦਾ ਪਾਠ ਕਰ ਕੇ ਕੜਾਹ ਪ੍ਰਸ਼ਾਦ ਵਰਤੇ[੧]।

(ਕ) ਸਸਕਾਰ ਵਾਲੇ ਦਿਨ ਹੀ ਘਰ ਵਿੱਚ ਗੁਰੂ ਗ੍ਰੰਥ ਸਾਹਿਬ ਦੇ ਪਾਠ ਦਾ ਆਰੰਭ ਕੀਤਾ ਜਾਵੇ, ਜਿਸ ਨੂੰ ਸੰਬੰਧੀ ਪ੍ਰੇਮ ਭਾਵ ਨਾਲ ਆਪ ਕਰਨ ਜਾਂ ਇਕ ਮਨ ਹੋ ਕੇ ਸੁਣਨ ਅਰ ਕਰਤਾਰ ਦਾ ਭਾਣਾ ਧੀਰਯ ਨਾਲ ਮੰਨਣ।

[ਦਸਤਾਰ ਬੰਦ] (ਖ) ਪਾਠ ਦੀ ਸਮਾਪਤੀ ਦਸਵੇਂ ਦਿਨ ਹੋਵੇ[੨], ਭੋਗ ਪੈਣ ਪਿੱਛੋਂ ਜੇ ਦਸਤਾਰ ਬੰਦੀ ਦੀ ਰਸਮ ਕਰਨੀ ਹੋਵੇ ਤਾਂ ਕੀਤੀ ਜਾਵੇ, ਇਸ ਰੀਤਿ ਦਾ ਗੁਰਮਤ ਨਾਲ ਕੋਈ ਵਿਰੋਧ ਨਹੀਂ।

[ਫੁੱਲ ਪਾਉਣੇ] (ਗ) ਰੋਣਾ ਪਿੱਟਣਾ, ਅਸਥੀਆਂ ਕਿਸੇ ਤੀਰਥ ਤੇ ਭੇਜਣੀਆਂ[੩], ਮਰੇ ਪ੍ਰਾਣੀ ਨੂੰ ਪੁਚਾਣ ਲਈ ਕਿਸੇ ਵਸਤੂ ਦਾ ਦੇਣਾ ਆਦਿ ਸਾਰੇ ਕਰਮਾਂ ਦਾ ਸਿੱਖ ਮਤ ਵਿੱਚ ਨਿਸ਼ੇਧ ਹੈ।

ਚਲਾਣੇ ਸੰਬੰਧੀ ਗੁਰਵਾਕ ਅਤੇ ਸਿੱਖ ਮਤ ਦੇ ਗ੍ਰੰਥਾਂ ਦੇ ਲੇਖ ਅੱਗੇ ਦਿੱਤੇ ਜਾਂਦੇ ਹਨ, ਜਿਨ੍ਹਾਂ ਤੋਂ ਸਾਰੇ ਨਿਯਮਾਂ ਦਾ ਪੂਰਾ ਗਯਾਨ ਹੋਂਦਾ ਹੈ :—

[੧੫] ਸਿਰੀਰਾਗੁ ਮਹਲਾ ੧ (੩)

**ਰੋਵਣ ਵਾਲੇ ਜੇਤੜੇ ਸਭਿ ਬੰਨਹਿ ਪੰਡ ਪਰਾਲਿ[੪] ॥੨॥** ***[ਰੋਣਾ ਸਿਆਪਾ]***

---

੧ ਰੋਵਣੁ ਪਿਟਣੁ ਮੁਇਆ ਨੋ ਵੈਣੁ ਅਲਾਹਣਿ ਧੁਮ ਧੁਮਾਈ। ਸਾਧਸੰਗਤਿ ਸਚੁ ਸੋਹਿਲਾ ਗੁਰਮੁਖਿ ਸਾਧਸੰਗਤਿ ਲਿਵ ਲਾਈ। (ਭਾ: ਗੁ, ਵਾਰ ੫, ਪੌੜੀ ੧੪)

੨ ਬਹੁਤ ਲੋਕ ਚਲਾਣੇ ਦਾ ਭੋਗ ਲੌਢੇ ਵੇਲੇ ਹੀ ਪਾਉਂਦੇ ਹਨ, ਪਰ ਇਹ ਗੁਰਮਤ ਦਾ ਨਿਯਮ ਨਹੀਂ, ਜੋ ਸਮਾਂ ਸਭ ਨੂੰ ਅਨੁਕੂਲ ਹੋਵੇ ਉਸ ਵੇਲੇ ਪਾਠ ਦਾ ਭੋਗ ਪਾਉਣਾ ਚਾਹੀਏ।

੩ ਕਿਰਿਆ ਕਰਮ ਕਰਾਵਤ ਨਾਹਿ। ਹੱਡੀ ਪਾਇ ਨ ਗੰਗਾ ਮਾਹਿ। (ਪੰਥ ਪ੍ਰਕਾਸ਼, ਅ: ੮੫) ਗੰਗਾ ਦੀ ਥਾਂ ਜੋ ਲੋਕ ਕੀਰਤਪੁਰ (ਪਾਤਾਲਪੁਰੀ) ਅਥਵਾ ਹੋਰ ਥਾਂ ਅਸਥੀਆਂ ਪਾਉਂਦੇ ਹਨ, ਉਹ ਪਾਖੰਡ ਅਤੇ ਵਹਿਮ ਨੂੰ ਬੇਗਾਨੇ ਘਰੋਂ ਸੱਦਾ ਦੇ ਕੇ ਆਪਣੇ ਘਰ ਨਿਵਾਸ ਦਿੰਦੇ ਹਨ।

੪ ਰੋਣ ਵਾਲੇ ਪਰਾਲੀ ਦੀ ਪੰਡ ਬੰਨ੍ਹਦੇ ਹਨ, ਧਾਨਾਂ ਦੇ ਫੂਸ ਦਾ ਨਾਮ ਪਰਾਲੀ ਹੈ, ਜੋ ਬੀਜ ਰਹਿਤ ਘਾਸ ਹੈ—ਭਾਵ ਇਹ ਹੈ ਕਿ ਰੋਣਾ ਨਿਸਫਲ ਹੈ।

[੪੧੮] ਆਸਾ ਮਹਲਾ ੧, ਅਸਟਪਦੀ (੧੩)

"ਓਹੀ ਓਹੀ" ਕਿਆ ਕਰਹੁ ? ਹੈ ਹੋਸੀ ਸੋਈ ॥
ਤੁਮ ਰੋਵਹੁਗੇ ਓਸ ਨੋ, ਤੁਮ੍ ਕਉ ਕਉਣੁ ਰੋਈ ? ॥੩॥
ਧੰਧਾ ਪਿਟਿਹੁ ਭਾਈ ਹੋ, ਤੁਮ੍ ਕੂੜੁ ਕਮਾਵਹੁ[1] ॥
ਓਹੁ[2] ਨ ਸੁਣਈ ਕਤ ਹੀ, ਤੁਮ੍ ਲੋਕ ਸੁਣਾਵਹੁ ॥੪॥

[੮੮੫] ਰਾਮਕਲੀ ਮਹਲਾ ੫ (੧੦)

ਪਵਨੈ ਮਹਿ ਪਵਨੁ ਸਮਾਇਆ ॥ ਜੋਤੀ ਮਹਿ ਜੋਤਿ ਰਲਿ ਜਾਇਆ ॥
ਮਾਟੀ ਮਾਟੀ ਹੋਈ ਏਕ ॥ ਰੋਵਨਹਾਰੇ ਕੀ ਕਵਨ ਟੇਕ[3] ॥੧॥
ਕਉਨੁ ਮੂਆ ਰੇ, ਕਉਨੁ ਮੂਆ ? ॥
ਬ੍ਰਹਮ ਗਿਆਨੀ ਮਿਲਿ ਕਰਹੁ ਬੀਚਾਰਾ, ਇਹੁ ਤਉ ਚਲਤੁ ਭਇਆ ॥੧॥ ਰਹਾਉ ॥
ਅਗਲੀ ਕਿਛੁ ਖਬਰਿ ਨ ਪਾਈ । ਰੋਵਨਹਾਰੁ ਭਿ ਊਠਿ ਸਿਧਾਈ ॥
ਭਰਮ ਮੋਹ ਕੇ ਬਾਂਧੇ ਬੰਧ ॥ ਸੁਪਨੁ ਭਇਆ ਭਖਲਾਏ[4] ਅੰਧ ॥੨॥
ਇਹੁ ਤਉ ਰਚਨੁ ਰਚਿਆ ਕਰਤਾਰਿ ॥ ਆਵਤ ਜਾਵਤ ਹੁਕਮਿ ਅਪਾਰਿ ॥
ਨਹ ਕੋ ਮੂਆ ਨ ਮਰਣੈ ਜੋਗੁ ॥ ਨਹ ਬਿਨਸੈ, ਅਬਿਨਾਸੀ ਹੋਗੁ ॥੩॥
ਜੋ ਇਹੁ ਜਾਣਹੁ ਸੋ ਇਹੁ ਨਾਹਿ[5] ॥ ਜਾਨਣਹਾਰੇ ਕਉ ਬਲਿ ਜਾਉ ॥
ਕਹੁ ਨਾਨਕ ਗੁਰਿ ਭਰਮੁ ਚੁਕਾਇਆ ॥ ਨਾ ਕੋਈ ਮਰੈ ਨ ਆਵੈ ਜਾਇਆ ॥੪॥

[੧੦੨੭] ਮਾਰੂ ਸੋਲਹੇ, ਮਹਲਾ ੧ (੭)

ਬਾਲਕੁ ਮਰੈ ਬਾਲਕ ਕੀ ਲੀਲਾ ॥ ਕਹਿ ਕਹਿ ਰੋਵਹਿ-"ਬਾਲੁ ਰੰਗੀਲਾ[6] ॥"
ਜਿਸ ਕਾ ਸਾ, ਸੋ ਤਿਨ ਹੀ ਲੀਆ[7], ਭੂਲਾ ਰੋਵਣਹਾਰਾ ਹੇ ॥੭॥

ਕਰਤਾਰ ਦੇ ਭਾਣੇ ਅੰਦਰ ਪ੍ਰਸੰਨ ਰਹਿਣਾ ਅਰ ਗੁਰਬਾਣੀ ਦੇ ਅਭ੍ਯਾਸ ਦੁਆਰਾ ਮਨ ਸ਼ਾਂਤ ਰੱਖਣਾ ਗੁਰਸਿੱਖਾਂ ਦਾ ਕਰਮ ਹੈ :—

[੨੮੩] ਗਉੜੀ ਸੁਖਮਨੀ (੧੫)

ਜੋ ਕਛੁ ਕਰੈ ਸੋਈ ਸੁਖੁ ਮਾਨੁ ॥ ਭੂਲਾ ਕਾਹੇ ਫਿਰਹਿ ਅਜਾਨ ? ॥
ਕਉਨ ਬਸਤੁ ਆਈ ਤੇਰੈ ਸੰਗ ॥ ਲਪਟਿ ਰਹਿਓ ਰਸਿ ਲੋਭੀ ਪਤੰਗ ॥੪॥

---

੧ ਤੁਸੀਂ ਮਰੇ ਹੋਏ ਨੂੰ ਨਹੀਂ ਪਿਟਦੇ, ਕਿੰਤੂ ਆਪਣੇ ਕੰਮ ਦੇ ਹਰਜ ਨੂੰ ਪਿਟਦੇ ਹੋ—ਅਰ ਦਿਖਾਵੇ ਵਾਸਤੇ ਕਪਟ ਕਮਾਉਂਦੇ ਹੋ ।
੨ ਮਰਿਆ ਹੋਇਆ ਪ੍ਰਾਣੀ ।
੩ ਬੁਨਿਆਦ, ਮੂਲ ।
੪ ਬਕਬਾਦ ਕਰਦਾ ਹੈ, ਬੁੜ-ਬੁੜਾਉਂਦਾ ਹੈ ।
੫ ਤੁਸੀਂ ਜਾਣਦੇ ਹੋ ਕਿ ਜੀਵ ਮਰਦਾ ਹੈ ਔਰ ਪੰਚ ਭੌਤਕ ਹੈ, ਸੋ ਨਹੀਂ ।
੬ ਮਾਂ ਬਾਪ ਇਹ ਕਹਿ ਕੇ ਕਿ ਸਾਡਾ ਬਾਲਕ ਵੱਡਾ ਰੰਗੀਲਾ ਸੀ, ਰੋਂਦੇ ਹਨ।
੭ "ਜਿਸ ਕੀ ਬਸਤੁ ਤਿਸੁ ਆਗੈ ਰਾਖੈ ॥ ਪ੍ਰਭ ਕੀ ਆਗਿਆ ਮਾਨੈ ਮਾਥੈ ॥ (ਸੁਖਮਨੀ ਪੰਨਾ ੨੬੮)

[੩੬੪] ਆਸਾ ਮਹਲਾ ੩ (੪੯)

**ਭਾਣਾ ਮੰਨੇ ਸਦਾ ਸੁਖੁ ਹੋਇ ॥ ਨਾਨਕ ਸਚਿ ਸਮਾਵੈ ਸੋਇ ॥**

[੧੪੨੯] ਸਲੋਕ ਮਹਲਾ ੯

**ਰਾਮੁ ਗਇਓ ਰਾਵਨੁ ਗਇਓ ਜਾ ਕਉ ਬਹੁ ਪਰਵਾਰੁ ॥**
**ਕਹੁ ਨਾਨਕ ਥਿਰੁ ਕਛੁ ਨਹੀ ਸੁਪਨੇ ਜਿਉ ਸੰਸਾਰੁ ॥੫੦॥**
**ਚਿੰਤਾ ਤਾ ਕੀ ਕੀਜੀਐ ਜੋ ਅਨਹੋਨੀ ਹੋਇ ॥**
**ਇਹੁ ਮਾਰਗੁ ਸੰਸਾਰ ਕੋ ਨਾਨਕ ਥਿਰੁ ਨਹੀ ਕੋਇ ॥੫੧॥**
**ਜੋ ਉਪਜਿਓ ਸੋ ਬਿਨਸਿ ਹੈ, ਪਰੋ[1] ਆਜੁ ਕੈ ਕਾਲਿ ॥**
**ਨਾਨਕ ਹਰਿ ਗੁਨ ਗਾਇ ਲੇ ਛਾਡਿ ਸਗਲ ਜੰਜਾਲ ॥੫੨॥**

**[ਵਮਾਨ ਕੱਢਣਾ]** ਬਹੁਤ ਧਨ ਖਰਚ ਕੇ ਵਿਮਾਨ ਕੱਢਣਾ ਅਤੇ ਨਿਰਰਥਕ ਧਨ ਖੋਣਾ, ਗੁਰਮਤ ਵਿੱਚ ਨਿੰਦਿਤ ਹੈ ।

[੧੮੮] ਗਉੜੀ ਮਹਲਾ ੫ (੧੧੧)

**ਕਵਨ ਅਰਥ ਮਿਰਤਕ ਸੀਗਾਰ ? ॥**

[੨੪੦] ਗਉੜੀ ਮਹਲਾ ੫, ਅਸਟਪਦੀ (੧੦)

**ਜਿਉ ਮਿਰਤਕ ਮਿਥਿਆ ਸੀਗਾਰੁ ॥੨॥**

[੧੧੬੦] ਮਹਲਾ ੫ ਭੈਰਉ ਕਬੀਰ (੧੨)

**ਜੋ ਮਿਰਤਕ ਕਉ ਚੰਦਨੁ ਚੜਾਵੈ ॥ ਉਸ ਤੇ ਕਹਹੁ ਕਵਨ ਫਲ ਪਾਵੈ ? ॥**

**ਮੁਰਦੇ ਨੂੰ ਫੂਕਣ ਤੋਂ ਸ਼ੁਭ ਗਤਿ ਪ੍ਰਾਪਤ ਹੋਂਦੀ ਹੈ, ਏਹ ਵਿਸ਼ਵਾਸ *[ਸਸਕਾਰਣਾ]* ਸਿੱਖਾਂ ਦਾ ਨਹੀਂ, ਕੇਵਲ ਸਿਹਤ ਦੇ ਨਿਯਮ ਨੂੰ ਮੁੱਖ ਰੱਖ ਕੇ ਸਸਕਾਰਣਾ ਉੱਤਮ ਸਮਝਿਆ ਗਿਆ ਹੈ ।**

[੬੦੯] ਸੋਰਠਿ ਮਹਲਾ ੫ (੪)

**ਉਡਿ ਜਾਇਗੋ ਧੂਮੁ ਬਾਦਰੋ, ਇਕੁ ਭਾਜਹੁ[2] ਰਾਮੁ ਸਨੇਹੀ ॥ਰਹਾਉ॥**
**ਤੀਨਿ ਸੰਙਿਆ ਕਰਿ ਦੇਹੀ ਕੀਨੀ, ਜਲ ਕੂਕਰ ਭਸਮੇਹੀ[3] ॥**

[੬੪੮] ਮਹਲਾ ੩, ਵਾਰ ਸੋਰਠਿ (੧੬)

**ਇਕ ਦਝਹਿ[4], ਇਕ ਦਬੀਅਹਿ[5], ਇਕਨਾ ਕੁਤੇ ਖਾਹਿ[6] ॥**

---

੧ ਪਰਸੋਂ । ੨ ਭਜੋ, ਸੇਵਨ ਕਰੋ ।

੩ ਤਿੰਨ ਪ੍ਰਕਾਰ (ਸੰਗਯਾ) ਕਰ ਕੇ ਮ੍ਰਿਤ ਦੇਹ ਦੀ ਅੰਤਿਮ ਕ੍ਰਿਆ ਕੀਤੀ ਜਾਂਦੀ ਹੈ, ਜਲ ਪ੍ਰਵਾਹ ਪਸ਼ੂ ਪੰਖੀਆਂ ਨੂੰ ਖਵਾ ਦੇਣਾ ਅਰ ਭਸਮ ਕਰਣਾ।

੪ ਹਿੰਦੂ ਆਦਿਕ ।

੫ ਮੁਸਲਮਾਨ, ਈਸਾਈ, ਸੰਨਯਾਸੀ ਆਦਿਕ ।

੬ ਯੂਨਾਨ ਵਿੱਚ ਪਹਿਲਾਂ ਕੁੱਤਿਆਂ ਅੱਗੇ ਮੁਰਦੇ ਸਿੱਟਣ ਦਾ ਰਿਵਾਜ ਸੀ, ਹੁਣ ਭੀ ਕਈ ਸਾਧੂ ਆਪਣੀ ਮ੍ਰਿਤ ਦੇਹ ਮਾਂਸਾਹਾਰੀ ਜੀਵਾਂ ਨੂੰ ਖਵਾਉਣਾ ਪੁੰਨ ਸਮਝਦੇ ਹਨ ।

ਇਕਿ ਪਾਣੀ ਵਿਚਿ ਉਸਟੀਅਹਿ[੧], ਇਕਿ ਭੀ ਫਿਰਿ ਹਸਣਿ ਪਾਹਿ[੨] ॥
ਨਾਨਕ ਏਵ ਨ ਜਾਪਈ ਕਿਥੈ ਜਾਇ ਸਮਾਹਿ[੩] ॥੨॥

[ਤਿਲਾਂਜਲੀ ਗਰੁੜ ਦੀ] [ਕਥਾ ਪਿੰਡ ਪੱਤਲ]

ਅਗਯਾਨੀ ਲੋਕ ਮਰੇ ਪ੍ਰਾਣੀ ਨੂੰ ਤਿਲਾਂਜਲੀ ਦੇਂਦੇ ਅਤੇ ਗਰੁੜ ਨਾਸਿਕੇਤ ਆਦਿਕ ਦੀ ਕਥਾ ਕਰਵਾਉਂਦੇ ਹਨ, ਜਿਸ ਵਿੱਚ ਭਯਾਨਕ ਯਮ ਮਾਰਗ ਅਤੇ ਯਮ ਲੋਕ ਦਾ ਵਰਣਨ ਹੈ, ਅਰੁ ਪ੍ਰੇਤ ਨੂੰ ਅੰਨ, ਜਲ, ਵਸਤ੍ਰ, ਦੀਵਾ ਆਦਿਕ ਸਾਮੱਗ੍ਰੀ ਪਹੁਚਾਉਣ ਦੇ ਉਪਾਯ ਦੱਸੇ ਹਨ। ਗੁਰੂ ਸਾਹਿਬ ਇਨ੍ਹਾਂ ਅਵਿਦਯਾ ਕਰਮਾਂ ਦਾ ਨਿਸ਼ੇਧ ਕਰ ਕੇ ਗੁਰਮਤ ਦੀ ਸਿਖ੍ਯਾ ਦਿੰਦੇ ਹਨ :—

[੪੯੦] ਗੂਜਰੀ ਮਹਲਾ ੩ (੨)

ਹਰਿ ਕੀ ਤੁਮ ਸੇਵਾ ਕਰਹੁ, ਦੂਜੀ ਸੇਵਾ ਕਰਹੁ ਨ ਕੋਇ ਜੀ ॥
ਹਰਿ ਕੀ ਸੇਵਾ ਤੇ ਮਨਹੁ ਚਿੰਦਿਆ ਫਲੁ ਪਾਈਐ,
ਦੂਜੀ ਸੇਵਾ ਜਨਮੁ ਬਿਰਥਾ ਜਾਇ ਜੀ ॥੧॥
ਹਰਿ ਮੇਰੀ ਪ੍ਰੀਤਿ ਰੀਤਿ ਹੈ ਹਰਿ ਮੇਰੀ ਹਰਿ ਮੇਰੀ ਕਥਾ ਕਹਾਨੀ ਜੀ ॥...
ਹਰਿ ਮੇਰਾ ਸਿਮ੍ਰਿਤਿ ਹਰਿ ਮੇਰਾ ਸਾਸਤ੍ਰ,
ਹਰਿ ਮੇਰਾ ਬੰਧਪੁ, ਹਰਿ ਮੇਰਾ ਭਾਈ ॥
ਹਰਿ ਕੀ ਮੈ ਭੂਖ ਲਾਗੈ ਹਰਿ ਨਾਮਿ ਮੇਰਾ ਮਨੁ ਤ੍ਰਿਪਤੈ,
ਹਰਿ ਮੇਰਾ ਸਾਕੁ ਅੰਤਿ ਹੋਇ ਸਖਾਈ ॥੨॥
ਹਰਿ ਬਿਨੁ ਹੋਰ ਰਾਸਿ ਕੂੜੀ ਹੈ, ਚਲਦਿਆ ਨਾਲਿ ਨ ਜਾਈ ॥
ਹਰਿ ਮੇਰਾ ਧਨੁ ਮੇਰੈ ਸਾਥਿ ਚਾਲੈ, ਜਹਾ ਹਉ ਜਾਉ ਤਹ ਜਾਈ ॥੩॥
ਸੋ ਝੂਠਾ ਜੋ ਝੂਠੇ ਲਾਗੈ, ਝੂਠੇ ਕਰਮ ਕਮਾਈ ॥
ਕਹੈ ਨਾਨਕੁ ਹਰਿ ਕਾ ਭਾਣਾ ਹੋਆ, ਕਹਣਾ ਕਛੂ ਨ ਜਾਈ[੪] ॥੪॥

---

੧. ਗੰਗਾ ਆਦਿਕ ਨਦੀਆਂ ਵਿੱਚ ਅਤੇ ਸਮੁੰਦ੍ਰ ਪ੍ਰਵਾਹ ਕੀਤੇ ਜਾਂਦੇ ਹਨ।

੨. ਔਰ ਪਾਰਸੀ ਦਖਮੇ (ਹੱਸਣ) ਵਿੱਚ ਪਾ ਦਿੰਦੇ ਹਨ, ਪਾਰਸੀ ਅਗਨੀ ਨੂੰ ਪਵਿੱਤਰ ਜਾਣਦੇ ਹਨ ਅਰ ਮੁਰਦੇ ਨੂੰ ਛੁਹਾਉਣਾ ਮਹਾਂ ਪਾਪ ਸਮਝਦੇ ਹਨ, ਓਹ ਮ੍ਰਿਤ ਦੇਹ ਨੂੰ ਗਿਰਝ ਆਦਿਕ ਮਾਂਸਾਹਾਰੀ ਜੀਵਾਂ ਦੇ ਖਾਣ ਲਈ ਇਕ ਹਾਤੇ (Tower of silence) ਵਿੱਚ ਰੱਖ ਆਉਂਦੇ ਹਨ।

੩. ਗੁਰੂ ਸਾਹਿਬ ਕਥਨ ਕਰਦੇ ਹਨ ਕਿ ਏਸ ਗੱਲ ਦਾ ਉਨ੍ਹਾਂ ਨੂੰ ਪਤਾ ਨਹੀਂ ਲੱਗਦਾ ਕਿ ਫੂਕਣ, ਦੱਬਣ, ਜਲ ਪਰਵਾਹ ਆਦਿਕ ਨਾਲ ਜੀਵ ਕਿਸ ਜਗ੍ਹਾ ਕਿਸ ਗਤੀ ਨੂੰ ਪ੍ਰਾਪਤ ਹੋਂਦਾ ਹੈ।

੪. ਇਸ ਸ਼ਬਦ ਨੂੰ ਪੜ੍ਹ ਕੇ ਉਹਨਾਂ ਨੂੰ ਲੱਜਾ ਕਰਨੀ ਚਾਹੀਏ, ਜੋ 'ਸੱਦ' ਦੀ ਤੁਕਾਂ ਦਾ ਅਰਥ [ਸੱਦ] ਕਰਦੇ ਹਨ ਕਿ ਗੁਰੂ ਅਮਰਦਾਸ ਸਾਹਿਬ ਨੇ ਗਰੁੜ ਪੁਰਾਣ ਅਨੁਸਾਰ ਚਲਾਣੇ ਦੀ ਰੀਤ ਕਰਨੀ ਫੁਰਮਾਈ ਹੈ।

[੨੬੪] ਗਉੜੀ ਸੁਖਮਨੀ ਮਹਲਾ ੫ (੨)

ਜਹ ਮਾਤ ਪਿਤਾ ਸੁਤ ਮੀਤ ਨ ਭਾਈ ॥
ਮਨ, ਊਹਾ ਨਾਮੁ ਤੇਰੈ ਸੰਗਿ ਸਹਾਈ ॥
ਜਹ ਮਹਾ ਭਇਆਨ ਦੂਤ ਜਮ ਦਲੈ ॥
ਤਹ ਕੇਵਲ ਨਾਮੁ ਸੰਗਿ ਤੇਰੈ ਚਲੈ ॥
ਜਹ ਮੁਸਕਲ ਹੋਵੈ ਅਤਿ ਭਾਰੀ ॥
ਹਰਿ ਕੋ ਨਾਮੁ ਖਿਨ ਮਾਹਿ ਉਧਾਰੀ ॥...
ਜਿਹ ਮਾਰਗਿ ਇਹੁ ਜਾਤ ਇਕੇਲਾ ॥
ਤਹ ਹਰਿ ਨਾਮੁ ਸੰਗਿ ਹੋਤ ਸੁਹੇਲਾ ॥...
ਜਿਹ ਮਾਰਗ ਕੇ ਗਨੇ ਜਾਹਿ ਨ ਕੋਸਾ ॥
ਹਰਿ ਕਾ ਨਾਮੁ ਊਹਾ ਸੰਗਿ ਤੋਸਾ ॥
ਜਿਹ ਪੈਡੈ ਮਹਾ ਅੰਧ ਗੁਬਾਰਾ ॥
ਹਰਿ ਕਾ ਨਾਮੁ ਸੰਗਿ ਉਜੀਆਰਾ ॥
ਜਹਾ ਪੰਥਿ ਤੇਰਾ ਕੋ ਨ ਸਿਞਾਨੂ ॥
ਹਰਿ ਕਾ ਨਾਮੁ ਤਹ ਨਾਲਿ ਪਛਾਨੂ ॥
ਜਹ ਮਹਾ ਭਇਆਨ ਤਪਤਿ ਬਹੁ ਘਾਮ ॥
ਤਹ ਹਰਿ ਕੇ ਨਾਮ ਕੀ ਤੁਮ ਊਪਰਿ ਛਾਮ ॥
ਜਹਾ ਤ੍ਰਿਖਾ, ਮਨ, ਤੁਝੁ ਆਕਰਖੈ[1] ॥
ਤਹ ਨਾਨਕ ਹਰਿ ਹਰਿ ਅੰਮ੍ਰਿਤੁ ਬਰਖੈ ॥੪॥

[੮੦੬] ਬਿਲਾਵਲੁ ਮਹਲਾ ੫ (੧੮)

ਕਹੁ ਨਾਨਕ ਜਪਹਿ ਜਨ ਨਾਮ ॥ ਤਾ ਕੇ ਨਿਕਟਿ ਨ ਆਵੈ ਜਾਮ[2] ॥੪॥

ਪ੍ਰੇਤ ਨੂੰ ਯਮ ਮਾਰਗ ਵਿੱਚ ਚਾਨਣਾ ਦਿਖਾਉਣ ਵਾਸਤੇ ਪ੍ਰਾਣੀ ਦੇ ਮਰਣ ਵੇਲੇ ਅਤੇ ਪਿੱਛੋਂ ਕਈ ਦਿਨ ਤੀਕ ਦੀਵਾ ਮਚਾਉਂਦੇ ਹਨ, ਜਿਸ ਨੂੰ ***[ਦੀਵਾ]*** ਗੁਰੂ ਸਾਹਿਬ ਅਵਿਦਯਾ ਦੀ ਲੀਲ੍ਹਾ ਜਾਣ ਕੇ ਸਾਨੂੰ ਉੱਤਮ ਦੀਪਕ ਦਾ ਉਪਦੇਸ਼ ਦੇਂਦੇ ਹਨ :—

[੮੬] ਮਹਲਾ ੩ ਵਾਰ ਸਿਰੀ ਰਾਗ (੧੧)

ਗੁਰਿ ਪੂਰੈ ਹਰਿ ਨਾਮੁ ਦਿੜਾਇਆ, ਤਿਨਿ ਵਿਚਹੁ ਭਰਮੁ[3] ਚੁਕਾਇਆ ॥
ਰਾਮ ਨਾਮੁ ਹਰਿ ਕੀਰਤਿ ਗਾਈ, ਕਰਿ ਚਾਨਣੁ ਮਗੁ ਦਿਖਾਇਆ ॥...
ਗੁਰਮਤੀ ਜਮੁ ਜੋਹਿ ਨ ਸਾਕੈ, ਸਾਚੈ ਨਾਮਿ ਸਮਾਇਆ ॥

੧ ਗਲਾ ਖੁਸ਼ਕ ਕਰਦੀ ਹੈ। ੨ ਯਮ, ਯਮਦੂਤ। ੩ ਕਰਮ ਰੂਪ ਅੰਧੇਰਾ।

[੩੫੮] ਆਸਾ ਮਹਲਾ ੧ (੩੨)

ਦੀਵਾ ਮੇਰਾ ਏਕੁ ਨਾਮੁ, ਦੁਖੁ ਵਿਚਿ ਪਾਇਆ ਤੇਲੁ ॥
ਉਨਿ ਚਾਨਣਿ ਓਹੁ ਸੋਖਿਆ, ਚੂਕਾ ਜਮ ਸਿਉ ਮੇਲੁ ॥੧॥
ਲੋਕਾ ! ਮਤ ਕੋ ਫਕੜਿ ਪਾਇ ॥
ਲਖ ਮੜਿਆ ਕਰਿ ਏਕਠੇ ਏਕ ਰਤੀ ਲੇ ਭਾਹਿ ॥੧॥ਰਹਾਉ॥

[ਪਿੰਡ ਦਾਨ] ਪਿੰਡੁ ਪਤਲਿ ਮੇਰੀ ਕੇਸਉ, ਕਿਰਿਆ ਸਚੁ ਨਾਮੁ ਕਰਤਾਰੁ ॥
ਐਥੈ ਓਥੈ ਆਗੈ ਪਾਛੈ ਏਹੁ ਮੇਰਾ ਆਧਾਰੁ ॥੨॥
ਗੰਗ ਬਨਾਰਸਿ ਸਿਫਤਿ ਤੁਮਾਰੀ ਨਾਵੈ ਆਤਮ ਰਾਉ ॥
ਸਚਾ ਨਾਵਣੁ ਤਾਂ ਥੀਐ ਜਾਂ ਅਹਿਨਿਸਿ ਲਾਗੈ ਭਾਉ ॥੩॥
ਇਕ ਲੋਕੀ ਹੋਰੁ ਛਮਿਛਰੀ, ਬ੍ਰਾਹਮਣੁ ਵਟਿ ਪਿੰਡੁ ਖਾਇ ॥
ਨਾਨਕ ਪਿੰਡੁ ਬਖਸੀਸ ਕਾ ਕਬਹੂੰ ਨਿਖੂਟਸਿ ਨਾਹਿ[1] ॥੪॥

[੮੨੧] ਬਿਲਾਵਲੁ ਮਹਲਾ ੫ (੮੭)

ਸਤਿਗੁਰ ਸਬਦਿ ਉਜਾਰੋ ਦੀਪਾ ॥
ਬਿਨਸਿਓ ਅੰਧਕਾਰ ਤਿਹ ਮੰਦਰਿ, ਰਤਨ ਕੋਠੜੀ ਖੁਲ੍ਹੀ ਅਨੂਪਾ ॥੧॥

[ਸ਼੍ਰਾਧ] ਮੋਏ ਹੋਏ ਪਿਤਰਾਂ ਨੂੰ ਤ੍ਰਿਪਤ ਅਤੇ ਪ੍ਰਸੰਨ ਕਰਨ ਵਾਸਤੇ ਜੋ ਅੰਨ ਵਸਤੂ ਆਦਿਕ ਸਾਮੱਗ੍ਰੀ ਦਿੱਤੀ ਜਾਂਦੀ ਹੈ, ਪੁਰਾਣਾਂ ਅਤੇ ਸਿਮ੍ਰਿਤੀ ਅਨੁਸਾਰ ਉਸ ਦਾ

---

੧ ਸਾਰੇ ਸ਼ਬਦ ਦਾ ਅਰਥ—

ਮੇਰਾ ਦੀਵਾ ਇਕ ਵਾਹਗੁਰੂ ਦਾ ਨਾਮ ਹੈ, ਜਿਸ ਵਿੱਚ ਜਲਾਉਣ ਲਈ ਸਾਰੀਰਿਕ ਅਤੇ ਮਾਨਸਿਕ ਕਲੇਸ਼ ਤੇਲ ਦੀ ਥਾਂ ਪਾਏ ਹਨ ।

ਅਜੇਹਾ ਦੀਵਾ ਮਚਾਉਣ ਵਾਲਿਆਂ ਨੂੰ ਸੱਚਾ ਪ੍ਰਕਾਸ਼ ਹੋਇਆ ਹੈ ਅਤੇ ਦੁੱਖ ਜਲ ਗਏ ਹਨ ਅਰ ਉਨ੍ਹਾਂ ਦਾ ਜਮ ਨਾਲ ਮੇਲ ਨਹੀਂ ਹੁੰਦਾ, ਭਾਵ ਇਹ ਹੈ ਕਿ ਯਮ ਮਾਰਗ ਨਹੀਂ ਪੈਂਦੇ ।

ਹੇ ਲੋਕੋ ! ਬ੍ਰਿਥਾ ਫੋਕੇ ਕਰਮਾਂ ਵਿੱਚ ਨਾ ਪਓ ।

ਵਾਹਗੁਰੂ ਦਾ ਨਾਮ ਸਭ ਕਲੇਸ਼ਾਂ ਨੂੰ ਇਉਂ ਨਾਸ਼ ਕਰ ਦਿੰਦਾ ਹੈ, ਜਿਵੇਂ ਲੱਖਾਂ ਕਾਠ ਦੇ ਭਾਰਾਂ ਨੂੰ ਅੱਗ ਦੀ ਇਕ ਚਿਨਗਾਰੀ ਭਸਮ ਕਰ ਦੇਂਦੀ ਹੈ, ਕਰਤਾਰ ਦਾ ਸਤਿਨਾਮੁ ਜਪਣਾ ਹੀ ਮੇਰੇ ਲਈ ਪਿੰਡ ਪੱਤਲ ਆਦਿਕ ਸਭ ਪਿਤ੍ਰਿ ਯੱਗ ਹੈ ।

ਸਾਰੀ ਅਵਸਥਾ ਅਤੇ ਦੋਹਾਂ ਲੋਕਾਂ ਵਿੱਚ ਨਾਮ ਹੀ ਮੇਰਾ ਅਧਾਰ ਹੈ ।

ਹੇ ਵਾਹਗੁਰੂ ! ਤੇਰੀ ਮਹਿਮਾ ਮੇਰੀ ਗੰਗਾ ਅਤੇ ਕਾਸ਼ੀ ਹੈ, ਜਿਸ ਵਿੱਚ ਅੰਤਹਕਰਣ ਮੱਜਨ ਕਰ ਰਹਿਆ ਹੈ, ਸੱਚਾ ਸ਼ਨਾਨ ਤਦ ਹੀ ਪ੍ਰਾਪਤ ਹੁੰਦਾ ਹੈ, ਜੇ ਰਾਤ ਦਿਨ ਕਰਤਾਰ ਵਿੱਚ ਲਿਵ ਲੱਗੀ ਰਹੇ ।

ਇਕ ਪਿੰਡ (ਲੋਕੀ) ਦੇਵਤਿਆਂ ਵਾਸਤੇ ਦਿਤੇ ਜਾਂਦੇ ਹਨ ਅਤੇ ਦੂਜੇ (ਛਮਾਚਰ) ਪਿੱਤਰਾਂ ਲਈ (ਪਰ ਦੋਹਾਂ ਨੂੰ ਕੁਛ ਨਹੀਂ ਮਿਲਦਾ) ਬ੍ਰਾਹਮਣ ਪਿੰਡ ਵੱਟ ਕੇ ਆਪ ਹੀ ਛਕ-ਛਕਾ ਜਾਂਦੇ ਹਨ।

ਗੁਰੂ ਸਾਹਿਬ ਕਥਨ ਕਰਦੇ ਹਨ ਕਿ ਜਿਨ੍ਹਾਂ ਨੂੰ ਵਾਹਗੁਰੂ ਦੀ ਬਖਸ਼ਿਸ਼ ਦੁਆਰਾ ਸੱਚਾ ਪਿੰਡ ਪ੍ਰਾਪਤ ਹੋਇਆ ਹੈ, ਉਹ ਨਿੱਤ ਤ੍ਰਿਪਤ ਹਨ ।

ਨਾਂ ਸ਼੍ਰਾਧ ਹੈ[੧]। ਜਿਸ ਦੇ ਮੁਖ ਤਿੰਨ ਭੇਦ ਹਨ—ਕਯਾਹ (ਖਿਆਹੀ), ਪਾਰਵਣ ਅਤੇ ਮਹਾਲਯਾ ਪਿਤਰ ਦੇ ਮਰਣ ਵਾਲੇ ਮਹੀਨੇ ਅਤੇ ਤਿਥਿ ਵਿੱਚ ਸ਼੍ਰਾਧ ਕਰਣਾ ਖਿਆਹੀ, ਅਮਾਵਸ, ਪੂਰਨਮਾਸ਼ੀ ਆਦਿਕ ਪਰਵਾਂ ਵਿੱਚ ਸ਼੍ਰਾਧ ਕਰਣਾ ਪਾਰਵਣ ਅਤੇ ਅੱਸੂ ਦੇ ਅਨ੍ਹੇਰੇ ਪੱਖ ਵਿੱਚ ਪਿੱਤਰਾਂ ਨੂੰ ਤ੍ਰਿਪਤ ਕਰਨਾ ਮਹਾਲਯ ਸ਼੍ਰਾਧ ਹੈ।

ਸ਼੍ਰਾਧਾਂ ਬਾਬਤ ਗੁਰੂ ਸਾਹਿਬ ਦਾ ਇਹ ਮਤ ਹੈ :—

[੧੩੮] ਮਹਲਾ ੧, ਵਾਰ ਮਾਝ (੧)

**ਕਾਗਬਲਿ] ਆਇਆ ਗਇਆ ਮੁਇਆ ਨਾਉ ॥ ਪਿਛੈ ਪਤਲਿ ਸਦਿਹੁ ਕਾਵ[੨] ॥**
**ਨਾਨਕ ਮਨਮੁਖਿ ਅੰਧੁ ਪਿਆਰੁ[੩] ॥ ਬਾਝੁ ਗੁਰੂ[੪] ਡੁਬਾ ਸੰਸਾਰੁ ॥੨॥**

[੩੩੨] ਗਉੜੀ ਕਬੀਰ (੪੫)

**ਜੀਵਤ ਪਿਤਰ ਨ ਮਾਨੈ ਕੋਊ, ਮੂਏਂ ਸਿਰਾਧ ਕਰਾਹੀ[੫] ॥**
**ਪਿਤਰ ਭੀ ਬਪੁਰੇ ਕਹੁ ਕਿਉ ਪਾਵਹਿ ? ਕਊਆ ਕੂਕਰ ਖਾਹੀ ॥੧॥**
**ਮਾਟੀ ਕੇ ਕਰਿ ਦੇਵੀ ਦੇਵਾ, ਤਿਸੁ ਆਗੈ ਜੀਉ ਦੇਹੀਂ[੬] ॥**
**ਐਸੇ ਪਿਤਰ ਤੁਮਾਰੇ ਕਹੀਅਹਿ, ਆਪਨ ਕਹਿਆ ਨ ਲੇਹੀ ? ॥੨॥**

[੪੭੦] ਮਹਲਾ ੧, ਵਾਰ ਆਸਾ (੧੪)

**ਮੰਦਾ ਚੰਗਾ ਆਪਣਾ ਆਪੇ ਹੀ ਕੀਤਾ ਪਾਵਣਾ ॥**

[੪੭੨] (੧੭)

**ਨਾਨਕ, ਅਗੈ ਸੋ ਮਿਲੈ ਜਿ ਖਟੇ ਘਾਲੇ ਦੇਇ[੭] ॥੧॥**

[੪੭੪] (੨੦)

**ਆਪਣ ਹਥੀ ਆਪਣਾ ਆਪੇ ਹੀ ਕਾਜੁ ਸਵਾਰੀਐ ॥੨੦॥**

[੫੫੬] ਮਹਲਾ ੪, ਬਿਹਾਗੜਾ ਵਾਰ (੧੯)

**ਨਾਨਕ ਏਥੇ ਕਮਾਵੈ ਸੋ ਮਿਲੈ, ਅਗੈ ਪਾਏ ਜਾਇ[੮] ॥੧॥**

---

੧ ਸ਼੍ਰਾਧ ਦਾ ਅਰਥ ਹੈ, ਸ਼ਰਧਾ ਨਾਲ ਕੀਤਾ ਕਰਮ।

੨ ਸ਼੍ਰਾਧਾਂ ਵਿੱਚ ਕਾਗ ਬਲਿ ਦੇਣ ਦਾ ਮਹਾਤਮ ਲਿਖਿਆ ਹੈ ਇਸ ਲਈ ਕਾਵਾਂ ਨੂੰ ਬੁਲਾ ਕੇ ਭੋਜਨ ਦੇਂਦੇ ਹਨ।

੩ ਅਗਯਾਨ ਦੇ ਕਰਮਾਂ ਨਾਲ ਪਯਾਰ ਹੈ, ਬਿਨਾਂ ਸੋਚੇ ਸਮਝੇ ਕਿ ਅਸੀਂ ਕੀ ਕਰ ਰਹੇ ਹਾਂ, ਅਰ ਇਸ ਦਾ ਫਲ ਕੀ ਹੋ ਸਕਦਾ ਹੈ।

੪ ਸੱਤਯ ਉਪਦੇਸ਼ਟਾ।

੫ ਭਾਵ ਇਹ ਹੈ, ਸ਼੍ਰਧਾ ਸਹਿਤ ਜੀਉਂਦੇ ਪਿਤਰਾਂ ਦੀ ਸੇਵਾ ਕਰੋ।

੬ ਪਸ਼ੂ ਬਲਿ ਦੇਂਦੇ ਹਨ।

੭ ਜੀਵ ਨੂੰ ਉਹ ਪ੍ਰਾਪਤ ਹੋਵੇਗਾ ਜੋ ਆਪਣੀ ਕਮਾਈ ਵਿਚੋਂ ਸ਼ੁਭ ਦਾਨ ਕੀਤਾ ਹੈ, ਦੂਜੇ ਦਾ ਦਿੱਤਾ ਕਿਸੇ ਨੂੰ ਨਹੀਂ ਮਿਲਦਾ।

੮ ਇਸ ਲੋਕ ਵਿੱਚ ਜੋ ਕਮਾਉਂਦਾ ਹੈ ਉਸ ਦਾ ਫਲ ਇਥੇ ਭੋਗਦਾ ਹੈ ਅਰ ਅੱਗੇ ਭੀ ਆਪਣੇ ਕੀਤੇ ਕਰਮ ਅਨੁਸਾਰ ਪ੍ਰਾਪਤ ਕਰਦਾ ਹੈ।

ਭਾਈ ਗੁਰਦਾਸ, ਵਾਰ ੭

**ਤੇਰਹ ਪਦ ਕਰਿ ਜਗ ਵਿਚਿ ਪਿਤਰਿ ਕਰਮ ਕਰਿ ਭਰਮਿ ਭੁਲਾਇਆ[1] । (੧੩)**

[੫੩੩] ਗੁਰੁ ਬਿਲਾਸ ਪਾਤਸ਼ਾਹੀ ੬, ਅਧਜਾਯ ੨੧

**[2]ਮਮ ਆਇਸ ਤੁਮ ਰੁਦਨ ਨ ਕੀਜੈ । ਕੀਰਤਨ ਨਾਮ ਵਿਖੈ ਮਨ ਦੀਜੈ ॥੫੯੯॥**
**ਗੁਰੁ ਸਿਖਨ ਕੀ ਸੇਵਾ ਕਰੀਓ । ਏਕ ਟੇਕ ਗੁਰੁ ਨਾਨਕ ਧਰੀਓ ।...(੬੦੦)**

ਗਯਾਨ ਰਤਨਾਵਲੀ, ਟੀਕਾ ੪੫ਵੀਂ ਪੌੜੀ ਦਾ

**[3]ਬਚਨ ਹੋਇਆ, ਮਰਦਾਨਿਆਂ ! ਤੈਨੂੰ ਮੋਇਆਂ ਅਸੀਂ ਕੇਹੜਾ ਦਾਗ ਦੇਵੀਏ ? ਤਾਂ ਮਰਦਾਨੇ ਕਹਿਆ, 'ਤੇਰੇ ਸ਼ਬਦ ਕਰ ਮੇਰੇ ਵਿੱਚੋਂ ਦੇਹ ਅਭਿਮਾਨ ਦੂਰ ਹੋਇ ਗਇਆ ਹੈ, ਅਰ ਮੈਂ ਆਪ ਨੂੰ ਦੇਹ ਦਾ ਸਾਖੀ ਜਾਤਾ ਹੈ, ਸੋ ਜਿਵੇਂ ਤੁਸਾਡੀ ਇੱਛਿਆ ਹੋਵੇ ਦਾਗ ਦੇਵੋ ।' ਤਾਂ ਬਚਨ ਹੋਇਆ, 'ਤੇਰੀ ਮੜ੍ਹੀ[4] ਬਣਾ ਕੇ ਜਗਤ ਤੋਂ ਪੁਜਾਈਏ ?' ਤਾਂ ਮਰਦਾਨੇ ਕਹਿਆ, 'ਸਰੀਰ ਦੀ ਮੜ੍ਹੀ ਵਿੱਚੋਂ ਕੱਢਦੇ ਹੋ ਅਤੇ ਫੇਰ ਪੱਥਰਾਂ ਦੀ ਮੜ੍ਹੀ ਵਿੱਚ ਪਾਂਵਦੇ ਹੋ ?' ਤਾਂ ਬਾਬੇ ਕਹਿਆ, "ਤੂਧ ਬ੍ਰਹਮ ਨੂੰ ਪਛਾਤਾ ਹੈ, ਤੂੰ ਬ੍ਰਾਹਮਣ[5] ਹੋਇਆ ਹੈਂ, ਸੋ ਤੈਨੂੰ ਜਲ ਦਾ ਦਾਗ ਦੇਵਾਂਗੇ ਅਰ ਰਾਵੀ ਨਦੀ ਵਿੱਚ ਪ੍ਰਵਾਹ ਦੇਵਾਂਗੇ ਸੋ ਤੂੰ ਰਾਵੀ ਨਦੀ ਦੇ ਕੰਢੇ ਆਸਣ ਮਾਰ ਕੇ ਸ੍ਵਾਸ ਸ੍ਵਾਸ ਵਾਹਗੁਰੂ ਜਪ" ਤਾਂ ਰਾਵੀ ਤੇ ਮਰਦਾਨੇ ਆਸਣ ਜਾਇ ਮਾਰਿਆ, ਸੋ ਉਸ ਦੇ ਬ੍ਰਹਮਰੰਧ੍ਰ[6] ਨੂੰ ਫੋੜ ਕੇ ਪਹਰ ਰਾਤ ਰਹਿੰਦੀ ਪ੍ਰਾਣ ਨਿਕਲ ਗਏ, ਤਾਂ ਅੰਮ੍ਰਿਤ ਵੇਲੇ ਬਾਬਾ ਜੀ ਕੜਾਹ ਕਰ ਕੇ ਅਰ ਸਿੱਖਾਂ ਨਾਲ ਜਾ ਕੇ ਮਰਦਾਨੇ ਦਾ ਪ੍ਰਵਾਹ ਕੀਤਾ[7], ਅਰ ਕੜਾਹ[8] ਵਰਤਾ ਦਿੱਤਾ,**

---

[ਤੇਰਾਂ ਪਦ] ੧ ਭਰਮ ਵਿੱਚ ਭੁੱਲੇ ਲੋਕ, ਪਿਤਰਾਂ ਵਾਸਤੇ ਤੇਰਾਂ ਪਦ (ਛਤ੍ਰੀ, ਜੋੜਾ, ਵਸਤਰ, ਛਾਪ, ਕਰਮੰਡਲ, ਆਸਨ, ਰਸੋਈ ਦੇ ਪੰਜ ਭਾਂਡੇ, ਸੋਟੀ, ਤਸ਼ਟਾ, ਕੱਚਾ ਅੰਨ, ਪੱਕਾ ਅੰਨ, ਜਨੇਊ) ਦਾਨ ਕਰਦੇ ਹਨ ।

੨ ਗੁਰੂ ਹਰਿ ਗੋਬਿੰਦ ਸਾਹਿਬ ਨੇ ਜੋਤੀ-ਜੋਤਿ ਸਮਾਉਣ ਵੇਲੇ ਸੰਗਤਿ ਨੂੰ ਉਪਦੇਸ਼ ਦਿੱਤਾ ।

੩ ਗੁਰੂ ਨਾਨਕ ਦੇਵ ਸਵਾਮੀ ਨੇ ਮਰਦਾਨੇ ਦਾ ਚਲਾਣਾ ਨੇੜੇ ਜਾਣ ਕੇ ਫਰਮਇਆ।

੪ ਮਰਦਾਨੇ ਦੀ ਪਰੀਖਿਆ ਕਰਦੇ ਹਨ ।

੫ ਗੁਰਮਤ ਵਿੱਚ ਕਰਮ ਅਨੁਸਾਰ ਜਾਤੀ ਹੈ ।
"ਜਾਤਿ ਕਾ ਗਰਬੁ ਨ ਕਰੀਅਹੁ ਕੋਈ ॥ ਬ੍ਰਹਮੁ ਬਿੰਦੇ ਸੋ ਬ੍ਰਾਹਮਣੁ ਹੋਈ ॥"
(ਭੈਰਉ ਮਹਲਾ ੩ ਪੰਨਾ ੧੧੨੭)

੬ ਦਸਵਾਂ ਦੁਆਰ ।

੭ ਭਾਈ ਬਾਲੇ ਵਾਲੀ ਸਾਖੀ ਵਿੱਚ ਭਾਈ ਮਰਦਾਨੇ ਦਾ ਕੁਰਮ ਦੇ ਕਿਨਾਰੇ ਅਫ਼ਗਾਨਿਸਤਾਨ ਵਿੱਚ ਸ਼ਰੀਰ ਦਾ ਛੁੱਟਣਾ ਅਤੇ ਉਸ ਦਾ ਸਸਕਾਰ ਕਰਨਾ ਲਿਖਿਆ ਹੈ ।

੮ ਸਿੱਖ ਦੇ ਚਲਾਣੇ ਪਰ ਕੜਾਹ ਪ੍ਰਸ਼ਾਦ ਵਰਤਾਉਣਾ ਅਤੇ 'ਸੋਹਲੇ' ਦਾ ਪਾਠ ਕਰਨਾ, ਗੁਰੂ ਨਾਨਕ ਮਹਾਰਾਜ ਨੇ ਪ੍ਰਚੱਲਿਤ ਕੀਤਾ ਹੈ ।

**ਅਰ ਉਸ ਦੇ ਪੁਤ੍ਰ ਸ਼ਾਹਜ਼ਾਦੇ ਨੂੰ ਕਹਿਆ, "ਜੋ ਆਪਣੇ ਘਰ ਜਾਂਦੇ ਹਨ, ਤਿਨ੍ਹਾਂ ਦਾ ਸ਼ੋਕ ਨਹੀਂ ਕਰੀਂਦਾ, ਸੋ ਤੁਸਾਂ ਮਰਦਾਨੇ ਦਾ ਸ਼ੋਕ ਨਹੀਂ ਕਰਣਾ।"**

ਭਗਤ ਰਤਨਾਵਲੀ ਟੀਕਾ ੨੩ਵੀਂ ਪੌੜੀ ਦਾ

**[੧]ਭਾਈ ਢੇਸੀ, ਭਾਈ ਜੋਧਾ ਗੁਰੂ ਅਰਜਨ ਜੀ ਦੀ ਸ਼ਰਣ ਆਏ ਤੇ ਉਨ੍ਹਾਂ ਅਰਦਾਸ ਕੀਤੀ, "ਸਚੇ ਪਾਤਸ਼ਾਹ! ਅਸਾਂ ਨੂੰ ਪੰਡਿਤ ਲੋਕ[੨] ਪੰਗਤਿ ਵਿੱਚ ਨਹੀਂ**

---

੧. ਇਸ ਸਾਖੀ ਤੋਂ ਬਿਨਾਂ ਸੰਸੇ, ਇਹ ਸਿੱਧ ਹੁੰਦਾ ਹੈ ਕਿ ਖੰਡੇ ਦੇ ਅੰਮ੍ਰਿਤ ਤੋਂ ਪਹਿਲਾਂ ਹੀ ਗੁਰੂ ਦੇ ਸਿੱਖ ਅਨਯਮਤੀਆਂ ਦੇ ਬੰਧਨਾਂ ਤੋਂ ਮੁਕਤ ਹੋ ਗਏ ਸੇ, ਅੰਮ੍ਰਿਤ ਦੀ ਰੀਤਿ ਵਿੱਚ ਰਹਿਤ ਮਰਯਾਦਾ ਦਾ ਭੇਦ ਹੈ, ਪਰ ਸਿੱਖੀ ਦੇ ਨਿਯਮਾਂ ਦਾ ਕੁਝ ਭੇਦ ਨਹੀਂ, ਜੋ ਸਿੱਖ ਧਰਮ ਦੇ ਉਸੂਲ ਗੁਰੂ ਨਾਨਕ ਸਾਹਿਬ ਨੇ ਥਾਪੇ ਹਨ ਉਹੀ ਨਿਯਮ ਕਲਗੀਧਰ ਮਹਾਰਾਜ ਨੇ ਖਾਲਸੇ ਨੂੰ ਦੱਸੇ ਹਨ, ਜੋ ਲੋਕ ਸਹਜਧਾਰੀ ਅਤੇ ਸਿੰਘਾਂ ਦੇ ਸਾਮਾਨਯ ਨਿਯਮ ਵੱਖਰੇ ਮੰਨਦੇ ਹਨ, ਉਹ ਗੁਰਮਤ ਤੋਂ ਅਗਯਾਤ ਹਨ।

੨. ਜਾਤਿ ਵਰਣ ਅਭਿਮਾਨੀ ਲੋਕ, ਪੰਜਵੇਂ ਸਤਿਗੁਰਾਂ ਦੇ ਵੇਲੇ ਹੀ ਸਿੱਖਾਂ ਨੂੰ ਕਲੇਸ਼ ਨਹੀਂ ਦਿੰਦੇ ਸੇ, ਬਲਕਿ ਇਸ ਤੋਂ ਪਹਿਲਾਂ ਭੀ ਸੱਤਯ ਪ੍ਰਚਾਰਕ ਅਤੇ ਅਵਿਦ੍ਯਾ ਪ੍ਰਚਾਰਕ ਸਿੱਖ ਕੌਮ ਨੂੰ ਵੇਖ ਕੇ ਕੁੜਦੇ ਰਹੇ ਹਨ, ਇਸ ਵਿਸ਼ਯ ਦੇਖੋ, ਗੁਰੂ ਅਮਰਦਾਸ ਜੀ ਵਿਰੁੱਧ ਬਾਦਸ਼ਾਹ ਅਕਬਰ ਪਾਸ ਕੀਤੀ ਦ੍ਵਿਜਾਤੀਆਂ ਦੀ ਸ਼ਕਾਯਤ :—

"ਪੰਥ ਨਵੀਨ ਪ੍ਰਕਾਸ਼ਨ ਕਰਯੋ। ਭੇਦ ਬਰਨ ਜਾਤੀ ਪਰਹਰਯੋ ॥੨੮॥<br>
ਚਤੁਰ ਬਰਨ ਇਕ ਦੇਗ ਅਹਾਰਾ। ਇਕ ਸਮ ਸੇਵਹਿਂ ਧਰਿ ਉਰ ਪਯਾਰਾ।<br>
ਚਰਨਾਂਮ੍ਰਿਤ ਕੋ ਦੇ ਸਿਖ ਕਰੈਂ। ਵਾਹਿਗੁਰੂ ਸਿਮਰਹਿ ਹਿਤ ਧਰੈਂ ॥੨੯॥<br>
ਸੁਨਿ ਖੱਤ੍ਰੀ ਦਿਜ ਗਨ ਅੱਗਯਾਨੀ। ਪਰਮ ਅਭਗਤ ਜਾਤਿ ਅਭਿਮਾਨੀ।<br>
ਜਰਹਿਂ ਨ ਗੁਰ ਕੀ ਸਿਫਤਿ ਉਦਾਰਾ। ਕਹੈਂ ਸੁ ਕਯਾ ਪਰਪੰਚ ਪਸਾਰਾ? ॥੩੦॥<br>
ਇਕ ਦਿਨ ਮਿਲਿ ਸਭਿ ਮਸਲਤ ਕਰੀ। ਇਹ ਤੋ ਰੀਤਿ ਬੁਰੀ ਜਗ ਪਰੀ।<br>
ਅਬਿ ਦਿਜ ਕੋ ਨਹਿ ਮਾਨਹਿ ਕੋਇ। ਖੱਤ੍ਰੀ ਧਰਮ ਨਸ਼ਟ ਸਭਿ ਹੋਇ ॥੩੧॥<br>
ਚਤੁਰ ਬਰਨ ਕੋ ਇਕ ਮਤ ਕਰਯੋ। ਭ੍ਰਿਸ਼ਟ ਹੋਇ ਜਗ ਧਰਮ ਪ੍ਰਹਰਯੋ।<br>
ਇਕ ਥਲ ਭੋਜਨ ਸਭਿ ਕੋ ਖਈ। ਸ਼ੰਕਰਿ ਬਰਨ ਪ੍ਰਜਾ ਅਬਿ ਭਈ ॥੩੨॥<br>
ਦੇਵ ਪਿਤਰ ਕੀ ਮਨਤਾ ਛੋਰੀ। ਸਭਿ ਮਿਰਯਾਦ ਜਗਤ ਕੀ ਤੋਰੀ।<br>
ਅਬਿ ਉਪਾਇ ਇਕ ਕਰਨ ਪੁਕਾਰ। ਬਰਜਹਿ ਪਾਤਸ਼ਾਹਿ ਇਸ ਢਾਰ ॥੩੩॥<br>
ਇਮ ਮਸਲਤ ਕਰਿ ਇਕਠੇ ਹ੍ਵੈ ਕੈ। ਦਿਜ ਖੱਤ੍ਰੀ ਮੁਖਿ ਅਤਿ ਦੁਖ ਪੈ ਕੈ।<br>
ਲਵ ਪੁਰਿ ਗਏ ਫਿਰਾਦੀ ਸਾਰੇ। ਢਿਗ ਅਕਬਰ ਕੇ ਜਾਇ ਪੁਕਾਰੇ ॥੩੪॥<br>
"ਤੁਮ ਮਿਰਯਾਦਾ ਰਾਖਨਹਾਰੇ। ਬਿਗਰਤਿ ਕੋ ਜਗ ਦੇਤਿ ਸੁਧਾਰੇ।<br>
ਗੋਇੰਦਵਾਲ ਅਮਰ ਗੁਰੁ ਹੋਵਾ। ਭੇਦ ਬਰਣ ਚਾਰਹੁੰ ਕਾ ਖੋਵਾ ॥੩੫॥<br>
ਰਾਮ ਗਾਇਤ੍ਰੀ ਮੰਤ੍ਰ ਨ ਜਪੈ। ਵਾਹਿਗੁਰੂ ਕੀ ਥਾਪਨ ਥਪੈ।<br>
ਜੁਗ ਚਾਰਹੁੰ ਮਹਿਂ ਕਹੀਂ ਨ ਹੋਈ। ਜਿਮਿ ਮਿਰਯਾਦ ਬਿਗਾਰੀ ਸੋਈ ॥੩੬॥<br>
ਸ੍ਰੁਤਿ ਸਿੰਮ੍ਰਿਤਿ ਕੇ ਰਾਹੁ ਨ ਚਾਲੇ। ਮਨ ਕੋ ਮਤਿ ਕਰਿ ਭਏ ਨਿਰਾਲੇ।<br>
ਹਮਰੀ ਕਰਹੁ ਅਦਾਲਤ ਏਹੀ। ਦ੍ਰਿੜ੍ਹ ਹੁਇ ਧਰਮ ਸੁ ਰਾਜ ਬ੍ਰਿਧੇਹੀ ॥੩੭॥<br>
ਪਸਰ ਜਾਇ ਸਭਿ ਜਗਤ ਬਿਸਾਲਾ। ਪੁਨ ਮੁਸ਼ਕਲ ਇਹ ਟਲਹਿ ਨ ਟਾਲਾ।"

[ਗੁਰੁ ਪ੍ਰਤਾਪ ਸੂਰਯ, ਰਾਸਿ ੧, ਅੰਸੂ ੪੩]

ਬੈਠਣ ਦਿੰਦੇ, ਜੋ ਤੁਸੀਂ ਬ੍ਰਾਹਮਣ ਜਗਤ ਦੇ ਗੁਰੂ ਹੋ ਕੇ ਖੱਤਰੀ[1] ਦੇ ਸਿੱਖ ਹੋਏ ਹੋ ਤੇ ਗੰਗਾ ਕਾਸ਼ੀ ਆਦਿ ਤੀਰਥ ਜੋ ਸ਼ਿਵ ਤੇ ਬਿਸ਼ਨੁ ਦੀਆਂ ਪੁਰੀਆਂ ਹੈਨ, ਉਨ੍ਹਾਂ ਦਾ ਸੇਵਨ ਛੱਡ ਕੇ ਅੰਮ੍ਰਿਤਸਰ ਕ੍ਰਿਤਮੀ ਤੀਰਥ ਸੇਂਵਦੇ ਹੋ ਤੇ ਵੇਦਾਂ ਦੀ ਬ੍ਰਹਮਬਾਣੀ ਤਯਾਗ ਕੇ ਭਾਖਾਬਾਣੀ ਗੁਰੂ ਕੇ ਸ਼ਬਦ ਗਾਂਵਦੇ ਹੋ, ਤੇ ਜਨਮ ਅਸ਼ਟਮੀ, ਸ਼ਿਵਰਾਤ੍ਰੀ, ਏਕਾਦਸ਼ੀ ਤਯਾਗ ਕੇ ਸੰਤਾਂ ਸਿੱਖਾਂ ਦੀ ਉਚਿਸ਼ਟ[2] ਭੋਜਨ ਕਰਦੇ ਹੋ, ਤੇ ਗਾਯਤ੍ਰੀ, ਤਰਪਣ, ਸੰਧਿਆ, ਪਿੰਡ, ਪੱਤਲ, ਜਨਮ ਮਰਣ ਦੀ ਕ੍ਰਿਆ ਤਿਆਗ ਕੇ ਅਰਦਾਸ ਤੇ ਕੜਾਹ ਮ੍ਰਿਤਕ 'ਤੇ ਪਾਂਵਦੇ ਹੋ, ਹੇ ਗੁਰੂ ਗਰੀਬ ਨਿਵਾਜ! ਅਸੀਂ ਤੇਰੀ ਸ਼ਰਨ ਹਾਂ, ਅਸਾਡਾ ਤੁਸਾਂ ਉਧਾਰ ਕੀਤਾ ਹੈ ਜੋ ਬ੍ਰਾਹਮਣ ਦਾ ਅਭਿਮਾਨ ਅਸਾਂ ਤੋਂ ਦੂਰ ਹੋਇਆ ਹੈ, ਤੇਰੇ ਸੰਤਾਂ ਦਾ ਤੇ ਤੁਸਾਡੀ ਰਸਨਾ ਦਾ ਸੀਤ ਪ੍ਰਸਾਦ[3] ਅਸਾਂ ਨੂੰ ਪ੍ਰਾਪਤ ਹੋਇਆ ਹੈ ਤੇ ਮਹਾਰਾਜ ਦਾ ਨਾਮ ਅਰ ਗਿਆਨ ਅਸਾਂ ਨੂੰ ਪ੍ਰਾਪਤ ਹੋਇਆ ਹੈ, ਪਰ ਜੀ! ਉਨ੍ਹਾਂ ਨੂੰ ਕੀ ਉੱਤਰ ਦੇਵੀਏ ?" ਬਚਨ ਹੋਇਆ, "ਇਹ ਅੰਮ੍ਰਿਤਸਰ ਨਿਰੰਕਾਰ ਦੀ ਪੁਰੀ ਹੈ[4], ਜਿਥੇ ਬ੍ਰਹਮੇ, ਬਿਸ਼ਨੁ ਅਰ ਸ਼ਿਵ ਦੀਆਂ ਪੁਰੀਆਂ ਔਰ ਤੀਰਥ ਸਭ ਹੀ ਪਵਿੱਤ੍ਰ ਹੁੰਦੇ ਹੈਨ, ਇਥੇ ਜਲਾਂ ਕਾ ਤੀਰਥ ਹੈ ਸਾਥ ਹੀ ਨਾਮ ਕਾ ਤੀਰਥ ਹੈ ਅਤੇ ਸਭ ਸੰਤ ਭਗਤ ਭਜਨ ਕਰਨ ਵਾਲੇ ਏਥੇ ਨਿਵਾਸ ਕਰਦੇ ਹੈਨ, ਬਚਨ ਹੈ :—

'ਗੰਗਾ ਜਮੁਨਾ ਗੋਦਾਵਰੀ ਸਰਸੁਤੀ,
ਤੇ ਕਰਹਿ ਉਦਮੁ ਧੂਰਿ ਸਾਧੂ ਕੀ ਤਾਈ ॥
ਕਿਲਵਿਖ ਮੈਲੁ ਭਰੇ ਪਰੇ ਹਮਰੈ ਵਿਚਿ,
ਹਮਰੀ ਮੈਲੁ ਸਾਧੂ ਕੀ ਧੂਰਿ ਗਵਾਈ[5] ॥੧॥

੧ ਪੰਡਿਤ ਆਪਣੇ ਅਗਯਾਨ ਕਰ ਕੇ ਜਗਤ ਗੁਰੂ ਨੂੰ ਖੱਤਰੀ ਸਮਝਦੇ ਹਨ। ਗੁਰੂ ਸਾਹਿਬ ਵਰਣਾਂ ਦੇ ਅਭਿਮਾਨ ਤੋਂ ਰਹਿਤ ਹਨ।

੨ ਜੂਠਾ, ਭਾਵ ਇਹ ਹੈ ਕਿ ਵਰਣ ਰੀਤੀ ਛੱਡ ਕੇ ਭਾਈਆਂ ਦੀ ਤਰ੍ਹਾਂ ਮਿਲ ਕੇ ਅਹਾਰ ਕਰਦੇ ਹੋ, ਹਿੰਦੂ ਧਰਮ ਸ਼ਾਸਤ੍ਰਾਂ ਵਿੱਚ ਵਰਤਾਏ ਭੋਜਨ ਵਿਚੋਂ ਬਚਿਆ ਹੋਇਆ ਅੰਨ ਭੀ ਜੂਠਾ ਮੰਨਿਆ ਹੈ। ਇਸੇ ਵਾਰ ਦੀ ਪੰਦਰਵੀਂ ਪੌੜੀ ਦਾ ਟੀਕਾ ਕਰਦੇ ਹੋਏ ਭਾਈ ਮਨੀ ਸਿੰਘ ਜੀ ਲਿਖਦੇ ਹਨ—"ਜੋਧ ਰਸੋਈਆ ਬ੍ਰਾਹਮਣ ਦਾ ਸਰੀਰ ਸੀ, ਸਾਰਾ ਦਿਨ ਸਿੱਖਾਂ ਨੂੰ ਪ੍ਰਸ਼ਾਦ ਛਕਾਉਂਦਾ ਰਹੇ ਤੇ ਆਪ ਪੱਤਲਾਂ ਜੂਠੀਆਂ ਧੋਇ ਕੈ ਪੀ ਲਏ, ਜੋ ਏਹ ਵਾਹਗੁਰੂ ਕੇ ਸਿੱਖ ਹੈਨ, ਜਿਤਨੀ ਮੈਂ ਇਨ੍ਹਾਂ ਦੀ ਟਹਿਲ ਕਰਾਂਗਾ, ਉਤਨਾ ਮੇਰਾ ਭਲਾ ਹੈ।

[ਸੀਤ ਪ੍ਰਸਾਦ] ੩ ਸਤਿਗੁਰਾਂ ਦੇ ਛਕੇ ਹੋਏ ਪ੍ਰਸ਼ਾਦ ਵਿਚੋਂ ਬਚਿਆ ਪ੍ਰਸ਼ਾਦ, ਸੀਤ ਪ੍ਰਸ਼ਾਦ ਛਕਣ ਤੋਂ ਭਾਵ ਜਾਤੀ ਅਭਿਮਾਨ ਮਿਟਾਉਣਾ ਸੀ, ਕਿਉਂਕਿ ਹਿੰਦੂ ਧਰਮ ਸ਼ਾਸਤ੍ਰ ਅਨੁਸਾਰ, ਬ੍ਰਾਹਮਣ ਕਿਸੇ ਵਰਣ ਦਾ ਜੂਠਾ ਨਹੀਂ ਖਾ ਸਕਦਾ, ਸਤਿਗੁਰਾਂ ਦੇ ਸੀਤ ਪ੍ਰਸ਼ਾਦ ਤੋਂ ਛੁਟ ਸਿੱਖ ਆਪਸ ਵਿੱਚ ਭੀ ਜਾਤੀ ਵਰਣ ਆਦਿਕ ਦਾ ਭਰਮ ਛੱਡ ਕੇ ਖ਼ਾਨ-ਪਾਨ ਕਰਦੇ ਸੇ।
ਇਸ ਸਮਯ ਜੋ ਆਪਣੇ ਤਾਈਂ ਗੁਰੂ ਮੰਨ ਕੇ ਲੋਕਾਂ ਨੂੰ ਜੂਠ ਖਵਾਉਣੀ ਆਪਣੀ ਮਹਿਮਾ ਜਾਣਦੇ ਹਨ, ਉਹ ਸਿੱਖੀ ਦੇ ਨਿਯਮਾਂ ਤੋਂ ਅਗਯਾਤ ਹਨ।

੪ ਕੇਵਲ ਨਿਰਾਕਾਰ ਦੀ ਉਪਾਸਨਾ ਅਤੇ ਭਜਨ ਜਿਸ ਵਿੱਚ ਹੋਵੇ।

੫ ਮਲਾਰ ਮਹਲਾ ੪ (੨) [ਪੰਨਾ ੧੨੬੩]

ਤਾਂ ਉਨ੍ਹਾਂ ਕਹਿਆ, "ਮੈਲ ਤਾਂ ਜਲ ਨਾਲ ਧੋਈਦੀ ਹੈ, ਧੂੜਿ ਨਾਲ ਮੈਲ ਕਿਉਂ ਕਰ ਧੋਈਦੀ ਹੈ ?" ਬਚਨ ਹੋਇਆ, "ਬਸਤ੍ਰਾਂ ਵਿੱਚ ਭੀ ਮੈਲ ਹੋਂਦੀ ਹੈ, ਤੇ ਸੱਜੀ ਸਬੂਣ ਭੀ ਮੈਲ ਰੂਪ ਹੈ, ਪਰ ਬਸਤ੍ਰਾਂ ਦੀ ਮੈਲ ਦੇ ਗਵਾਵਣੇ ਨੂੰ ਸਮਰੱਥ ਹੈ, ਤੈਸੇ ਵਚਨਾਂ ਦੀ ਜੋ ਧੁਨਿ ਹੈ ਸੋ ਜਲ ਹੈ, ਜੋ ਪ੍ਰੇਮ ਭਗਤਿ ਉਤਪਤ ਕਰਦੀ ਹੈ। ਹੋਰਥੇ ਇਕ ਜਲ ਦਾ ਹੀ ਤੀਰਥ ਹੈ, ਇਥੇ ਜਲ ਦੇ ਸਾਥ ਹੀ ਨਾਮ ਦਾ ਤੀਰਥ ਹੈ, ਬਚਨ ਹੈ :—

"ਤੀਰਥਿ ਨਾਵਣ ਜਾਉ ਤੀਰਥੁ ਨਾਮੁ ਹੈ ॥
ਤੀਰਥੁ ਸਬਦ ਬੀਚਾਰੁ ਅੰਤਰਿ ਗਿਆਨੁ ਹੈ[੧] ॥"

ਗੁਰੂ ਕੇ ਸੰਤ ਸਦਾ ਸੰਜਮ ਨਾਲ ਅਹਾਰ ਕਰਦੇ ਹੈਨ, ਸਦਾ ਉਨ੍ਹਾਂ ਦੇ ਪਾਸ ਬ੍ਰਤ[੨] ਰਹਿੰਦਾ ਹੈ ਤੇ ਜਗਤ ਨੂੰ (ਕੇਵਲ) ਇਕ ਦਿਨ ਇਕਾਦਸ਼ੀ ਆਂਵਦੀ ਹੈ, ਬਚਨ ਹੈ :—

"ਰਾਮ ਸੰਗਿ ਨਾਮਦੇਵ ਜਨ ਕਉ ਪ੍ਰਤਗਿਆ ਆਈ ॥
ਏਕਾਦਸੀ ਬ੍ਰਤੁ ਰਹੈ ਕਾਹੇ ਕਉ, ਤੀਰਥ ਜਾਈ[੩] ? ॥"

ਜਿਸ ਨੂੰ ਮਹਾਰਾਜ ਦੇ ਨਾਮ ਦੀ ਪ੍ਰਤੀਤਿ ਹੈ ਸੋ ਭਰਮ ਨਹੀਂ ਕਰਦੇ। ਬ੍ਰਾਹਮਣ ਦਾ ਅਭਿਮਾਨ ਦੇਹ 'ਤੇ ਹੈ ਸੋ ਅਗਿਆਨ ਕਰ ਕੇ। ਗੁਰੂ ਤੇ ਸੰਤਾਂ ਨੂੰ ਆਤਮਗਜਾਨ ਹੋਂਦਾ ਹੈ, ਜੋ ਦੇਹ ਅਭਿਮਾਨੀ ਹੈਨ, ਸੋਈ ਚੰਡਾਲ ਹੈਨ, ਬ੍ਰਾਹਮਣ ਸੋਈ ਹੈ, ਜਿਸ ਬ੍ਰਹਮ ਨੂੰ ਪਛਾਤਾ ਹੈ, ਬਚਨ ਹੈ :—

"ਕਹੁ ਕਬੀਰ ਜੋ ਬ੍ਰਹਮੁ ਬੀਚਾਰੈ ॥
ਸੋ ਬ੍ਰਾਹਮਣੁ ਕਹੀਅਤੁ ਹੈ ਹਮਾਰੈ[੪] ॥"੪॥੭॥

ਤਾਂ ਤੇ ਤੁਸੀਂ "ਬ੍ਰਹਮ ਨੂੰ ਚੀਨੋ ਤੇ ਆਪਣਾ ਸਰੂਪ ਵੀਚਾਰੋ, ਗਾਇਤ੍ਰੀ ਤਰਪਣ ਪਿੰਡ ਪੱਤਲ ਕਰ ਕੇ ਪਿਤ੍ਰਿ ਲੋਕ ਨੂੰ ਪ੍ਰਾਪਤ ਹੋਈਦਾ ਹੈ[੫], ਵਾਹਗੁਰੂ ਦੇ ਨਾਮ ਜਪਣ ਕਰ ਵਾਹਗੁਰੂ ਦੇ ਚਰਣਾਂ ਨੂੰ ਜਾਇ ਪ੍ਰਾਪਤ ਹੋਈਦਾ ਹੈ, ਪਿਤ੍ਰਿ ਲੋਕ ਨੂੰ ਵਾਹਗੁਰੂ ਕੇ ਸੰਤ ਕਦ ਚਾਂਹਦੇ ਹੈਨ ? ਜੈਸੇ ਰਾਜਾ ਇਕ ਪਿੰਡ ਤੇ ਰਾਜ਼ੀ ਨਹੀਂ ਹੋਂਦਾ ਤੇ ਗਰੀਬ ਰਾਜ਼ੀ

---

੧ ਧਨਾਸਰੀ ਮਹਲਾ ੧ ਛੰਤ (੧) ਪੰਨਾ ੬੮੭।

੨ ਪਵਿੱਤਰ ਕਰਮ, ਨਿਯਮ, ਸ਼ੁਭ ਕਰਮਾਂ ਦਾ ਫਲ।

੩ ਜਿਸ ਨੂੰ ਵਾਹਗੁਰੂ ਨਾਮ 'ਪਰ ਦ੍ਰਿੜ੍ਹ ਵਿਸ਼ਵਾਸ ਹੋਇਆ ਹੈ ਉਹ ਏਕਾਦਸ਼ੀ ਬ੍ਰਤ ਰਹੈ ਕਾਹੇ ਕੋ ? ਅਤੇ ਕਾਹੇ ਕੋ ਤੀਰਥ ਜਾਈ ? (ਟੋਡੀ ਨਾਮਦੇਵ)

੪ ਗਉੜੀ ਕਬੀਰ ਜੀ (੭)।

੫ ਇਹ ਮਤ ਸਤਿਗੁਰਾਂ ਦਾ ਨਹੀਂ ਪੰਡਿਤਾਂ ਦੇ ਮੰਨੇ ਹੋਏ ਫਲ ਨੂੰ ਕਹਿ ਕੇ ਵਾਹਗੁਰੂ ਨਾਮ ਦੀ ਵਿਸ਼ੇਸ਼ਤਾ ਦਿਖਾਉਂਦੇ ਹਨ।

ਹੋਂਦਾ ਹੈ, ਤੈਸੇ ਨਾਰਕੀ ਜੀਵ[1] ਪਿਤ੍ਰੀ ਲੋਕ ਤੇ ਰਾਜ਼ੀ ਹੈਨ, ਗੁਰੂ ਕੇ ਸੰਤ ਸੁਰਗ ਦੀ ਭੀ ਚਾਹ ਨਹੀਂ ਕਰਦੇ[2] ।"

# ਪ੍ਰੇਮ ਸੁਮਾਰਗ

ਜਿਸ ਦਿਨ ਪ੍ਰਾਣੀ ਚਲਾਣਾ ਕਰੇ ਉਸ ਦਿਨ ਮੰਜਿਆਂ ਉੱਪਰ ਸਉਣਾ, ਅੱਛਾ ਪ੍ਰਸਾਦ ਖਾਣਾ[3], ਧਾਹ ਨਹੀਂ ਮਾਰਨੀ, ਕਿਛ ਸੋਗ ਨਾਹੀਂ ਕਰਨਾ, ਹੁਕਮ [ਸਸਕਾਰ] ਸਤਿ ਕਰ ਜਾਨਣਾ, ਪ੍ਰਾਣੀ ਭਾਵੇਂ ਦੁਇ ਦਿਹਾਂ ਦਾ ਹੋਵੈ ਸੋ ਭੀ ਸਸਕਾਰਣਾ[4] ਜਿਸ ਸਮੈ ਦੇਹ ਛੋਡੈ ਭਾਵੇਂ ਦਿਨ ਹੋਵੈ ਭਾਵੇਂ ਰਾਤ ਹੋਵੈ, ਤਬੀ ਸਸਕਾਰ ਕਰੈ, ਦਿਨ ਰਾਤ ਕਾ ਭ੍ਰਮ ਨਾ ਕਰੈ[5] ।

ਜਹਾਂ ਸਸਕਾਰ ਹੋਵੈ ਸੋ ਸਭ ਬਾਂਸ ਤਖਤੇ, ਅਰਥੀ ਸੁੱਧਾ ਜਲਾਵੈ, ਫੇਰ ਅਗਲੇ ਦਿਨ ਸਸਕਾਰ ਤੇ ਜਾਇਕੇ ਜਾਂਮੇ ਦੀ ਮਿੱਟੀ[6] ਇਕੱਠੀ ਕਰੈ, ਜੋ ਜਾਣੈ ਦਰੀਆਉ ਉਸ ਸ਼ਹਿਰ ਦੇ ਹੇਠ, ਇਕੇ ਦੁਹ ਤਿਹੁ ਕੋਹਾਂ ਉੱਪਰ ਹੈ, ਤਾਂ ਉਸ ਮਿੱਟੀ ਨੂੰ ਇੱਕਸ ਮੱਟੀ ਦੇ ਵਿੱਚ ਪਾਇਕੈ ਦਰੀਆਉ ਦੇ ਵਿੱਚ ਪਾਏ, ਆਨੰਦ ਪੜ੍ਹ ਕੈ ਘਰ ਆਵੈ, ਜੋ ਕਦਾਂਚ ਦਰੀਆਉ ਦੀ ਜੁਗਤਿ ਬਣ ਨਾ ਆਵੇ, ਤਾਂ ਉਸੇ ਜਗਹਿ ਜਿਥੈ ਸਸਕਾਰ ਹੋਆ ਹੋਵੈ ਇਕ ਟੋਆ ਕਰੇ, ਉਹ ਮਿੱਟੀ ਉਸ ਟੋਏ ਵਿੱਚ ਪਾਇ ਕੈ ਹੋਰ ਮਿੱਟੀ ਨਾਲ ਜ਼ਮੀਨ ਬਰਾਬਰ[7] ਕਰ ਛੋਡੈ ।

ਰਹਿਤਨਾਮਾ ਭਾਈ ਚੌਪਾ ਸਿੰਘ ਕਾ

ਪ੍ਰਾਣੀ ਕਾ ਸ਼ਰੀਰ ਅੰਤ ਹੋਵੇ ਤਾਂ ਕੀਰਤਨ ਕਰਾਵੇ, ਯਥਾਸ਼ਕਤਿ ਸਾਥ ਪ੍ਰਸਾਦ[8] ਲੈ ਜਾਇ ।

---

੧ ਵਾਹਗੁਰੂ ਦੇ ਗਯਾਨ ਤੋਂ ਰਹਿਤ ਕਰਮ ਕਾਂਡੀ ।

੨ "ਕਵਨੁ ਨਰਕੁ ਕਿਆ ਸੁਰਗੁ ਬਿਚਾਰਾ ਸੰਤਨ ਦੋਊ ਰਾਦੇ ॥
ਹਮ ਕਾਹੂ ਕੀ ਕਾਣਿ ਨ ਕਢਤੇ ਅਪਨੇ ਗੁਰ ਪਰਸਾਦੇ ॥" (ਰਾਮਕਲੀ ਕਬੀਰ ਪੰਨਾ ੯੬੯)

੩ ਜੇਹਾ ਨਿੱਤ ਘਰ ਬਣਦਾ ਹੈ, ਐਸਾ ਨਹੀਂ ਕਰਣਾ ਕਿ ਸ਼ੋਕ ਦੇ ਕਾਰਨ ਦਾਲ ਵਿੱਚ ਹਲਦੀ ਨਾ ਪਾਉਣੀ ਅਤੇ ਘੀ ਨਾ ਵਰਤਣਾ ।

੪ ਗੁਰਮਤ ਵਿੱਚ ਗਤਿ ਅਪਗਤਿ ਨਾਲ ਸਸਕਾਰ ਦਾ ਕੋਈ ਸਬੰਧ ਨਹੀਂ, ਕੇਵਲ ਅਰੋਗਤਾ ਦੇ ਨਿਯਮ ਨੂੰ ਮੁੱਖ ਰੱਖ ਕੇ ਐਸਾ ਉਪਦੇਸ਼ ਹੈ ।

੫ ਭਾਵ ਇਹ ਹੈ ਕਿ ਜੇਹਾ ਭਰਮੀ ਖ਼ਯਾਲ ਕਰਦੇ ਹਨ ਕਿ ਰਾਤ ਨੂੰ ਦੇਹ ਦਾਹੇ ਤੋਂ ਪ੍ਰਾਣੀ ਜਮਲੋਕ [**ਪੰਚਕ**] ਜਾਂਦਾ ਹੈ, ਸੋ ਨਹੀਂ ਕਰਨਾ ਅਤੇ "ਪੰਚਕ" ਆਦਿਕ ਦਾ ਵਹਿਮ ਕਰ ਕੇ ਮੁਰਦੇ ਨੂੰ ਬਹੁਤ ਚਿਰ ਨਹੀਂ ਰੱਖਣਾ ।

੬ ਦੇਹ ਦੀ ਭਸਮ ।

[**ਮੜ੍ਹੀ ਬਨਾਉਣ ਦਾ ਨਿਸ਼ੇਧ**] ੭ ਭਾਵ ਇਹ ਹੈ ਕਿ ਮੜ੍ਹੀ ਨਾ ਬਣਾਵੇ ।

੮ ਕੜਾਹ ਪ੍ਰਸਾਦ ਦੇਖੋ ਛੀਵੇਂ ਗੁਰੂ ਸਾਹਿਬ ਦਾ ਗੁਰੁ ਵਿਲਾਸ :—
"ਸੋਹਿਲਾ ਪੜ੍ਹ ਪ੍ਰਸਾਦ ਬਰਤਾਈ । ਜੋ ਗੁਰੁ ਨਾਨਕ ਰੀਤਿ ਚਲਾਈ ।"

ਗੁਰ ਵਿਲਾਸ ਪਾਤਸ਼ਾਹੀ ੧ , ਅਧਯਾਯ ੨੧

[੧]ਸ੍ਵਾਂਗ ਸਵਾਰੀ ਕਾ ਪ੍ਰਭੁ ਧਾਰੋ । ਸਭ ਖਾਲਿਸ ਕੋ ਵਚਨ ਉਚਾਰੋ :
"ਜਯੋਂ ਥਾ ਹੁਕਮ ਤਿਵੇਂ ਸਾ ਹੋਨਾ । ਹਮ ਕੋ ਸ਼ਾਦੀ, ਕਿਸੂ ਨ ਰੋਨਾ ॥੫੭॥
ਜੋ ਹਮ ਕੋ ਰੋਵੇਗਾ ਕੋਈ । ਇਤ ਉਤ ਤਾਂ ਕੋ ਦੁਖ ਹੋਈ ।
ਕੀਰਤਨ ਕਥਾ ਸੁ ਗਾਵਹੁ ਬਾਨੀ । ਇਹੈ ਮੋਰ ਸਿੱਖਯਾ ਸੁਨ ਕਾਨੀ ॥੫੮॥"

ਗੁਰੁ ਪ੍ਰਤਾਪ ਸੂਰਜ, ਰੁਤ ੩, ਅੰਸੂ ੫੦

[੨]ਮਰੇ ਸਿੱਖ ਤੇ ਕਰੇ ਕੜਾਹ । ਤਿਸੁ ਕੁਟੰਬ ਰੁਦਨਹਿ ਬਹੁ ਨਾਂਹ ॥੩੪॥
ਤਜਹਿ ਸ਼ੋਕ ਸਭਿ ਅਨਦ ਬਢਾਇ। ਨਹਿਂ ਪੀਟਹਿਂ ਤ੍ਰਿਯ ਮਿਲਿ ਸਮੁਦਾਇ ।
ਪਢਹਿਂ ਸ਼ਬਦ ਕਿਰਤਨ ਕੋ ਕਰੈਂ । ਸੁਨਹਿਂ ਬੈਠ ਬੈਰਾਗ ਸੁ ਧਰੈਂ ॥੩੫॥

ਗੁਰੁ ਪ੍ਰਤਾਪ ਸੂਰਯ ਅਯਨ ੨, ਅੰਸੂ ੨੪

[੩]ਸਿੱਖਨ ਕੋ ਆਇਸੁ ਤਬਿ ਦੀਨਿ । ਸਭਿ ਦੇਸਨ ਕੋ ਰੁਖਸਦ ਕੀਨਿ ।
ਇਕ ਸੰਤੋਖ ਸਿੰਘ[੪] ਜੁਤਿ ਰਹਿਤ[੫] । ਤਿਸ ਸੰਗ ਬੋਲੇ ਕਰੁਨਾ ਸਹਿਤ ॥੧੦॥
"ਇਸ ਥਲ ਰਹਹੁ ਦੇਗ ਬਰਤਾਵਹੁ । ਸ਼ਰਧਾ ਜੁਤਿ ਸੋਂ ਸਿੰਘ ਟਿਕਾਵਹੁ ।
*[ਸਮਾਧਿ]* ਦਰਬ ਅਸੰਖ ਇਹਾਂ ਜੋ ਆਇ। ਤਿਸ ਤੇ ਨਹਿਂ ਮੰਦਿਰ ਚਿਨਵਾਇ[੬] ॥੧੧॥
ਸਕਲ ਦੇਗ ਪਰ ਦੇਹੁ ਲਗਾਈ। ਪੰਚਾਂਮ੍ਰਿਤ ਆਦਿਕ ਕਰਿਵਾਈ[੭] ।"

*[ਸ਼੍ਰਾਧ]* ਗੁਰਬਾਣੀ ਅਤੇ ਇਤਿਹਾਸ ਦੇ ਤੱਤ੍ਵ ਤੋਂ ਅਗਜਾਤ ਕਈ ਭਾਈ ਪ੍ਰਸ਼ਨ ਕੀਤਾ ਕਰਦੇ ਹਨ ਕਿ ਜੇ ਸਿੱਖ ਮਤ ਵਿੱਚ ਸ਼੍ਰਾਧ ਵਿਧਾਨ ਨਹੀਂ ਤਾਂ ਗੁਰੂ ਨਾਨਕ ਦੇਵ ਨੇ ਆਪਣੇ ਪਿਤਾ ਦਾ ਅਸ਼ਟਮੀ ਨੂੰ ਸ਼੍ਰਾਧ ਕਰ ਕੇ ਅੱਸੂ ਸੁਦੀ ਦਸਮੀ ਨੂੰ ਕਯੋਂ ਸ਼ਰੀਰ ਛੱਡਿਆ ? ਅਤੇ ਗੁਰੂ ਅਮਰਦਾਸ ਜੀ ਨੇ ਸੱਦ ਵਿੱਚ ਇਹ ਕਯੋਂ ਆਖਿਆ ਹੈ :—

ਅੰਤੇ ਸਤਿਗੁਰੁ ਬੋਲਿਆ, ਮੈ ਪਿਛੈ ਕੀਰਤਨੁ ਕਰਿਅਹੁ ਨਿਰਬਾਣੁ ਜੀਉ ॥

---

੧ ਅਵਿਚਲ ਨਗਰ ਦਸਮੇਸ਼ ਨੇ ਜੋਤੀ ਜੋਤਿ ਸਮਾਵਣ ਦੀ ਤਿਆਰੀ ਕੀਤੀ।

੨ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਸੰਗਤਿ ਨੂੰ ਚਲਾਣੇ ਸਬੰਧੀ ਉਪਦੇਸ਼ ।

੩ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਜੋਤੀ ਜੋਤਿ ਸਮਾਉਣ ਵੇਲੇ ਅਵਿਚਲ ਨਗਰ (ਹਜ਼ੂਰ ਸਾਹਿਬ) ਇਹ ਹੁਕਮ ਦਿੱਤਾ।

੪ ਇਹ ਸੰਤੋਖ ਸਿੰਘ 'ਗੁਰੂ ਪ੍ਰਤਾਪ ਸੂਰਯ' ਦਾ ਕਰਤਾ ਨਹੀਂ ।

੫ ਇਸ ਦਾ ਭਾਵ ਹੈ ਕਿ ਗੁਰਦੁਆਰੇ ਦੀ ਸੇਵਾ ਉਸ ਨੂੰ ਸੌਂਪੋ ਜੋ ਰਹਿਤ (ਰਹਿਣੀ) ਦਾ ਪੂਰਾ ਹੋਵੇ, ਜਿਸ ਦਾ ਅਸਰ ਯਾਤਰੀ ਸਿੱਖਾਂ ਉੱਪਰ ਪਵੇ ।

੬ ਉਪਦੇਸ਼ ਹੈ ਕਿ ਸਮਾਧਿ ਨਾ ਬਣਾਓ, ਇਸ ਤੋਂ ਇਹ ਭਾਵ ਨਹੀਂ ਕਿ ਕਿਸੇ ਬਜ਼ੁਰਗ ਵਿਦਵਾਨ ਅਤੇ ਨਾਮੀ ਆਦਮੀ ਦੀ ਯਾਦਗਾਰ ਵਿੱਚ ਕੋਈ ਮੰਦਿਰ ਮਕਾਨ ਲੋਕ ਹਿਤ ਲਈ ਨਾ ਬਣਾਇਆ ਜਾਵੇ।

੭ ਕੜਾਹ ਪ੍ਰਸ਼ਾਦ ਅਤੇ ਹੋਰ ਭੋਜਨ, ਜਿਸ ਤੋਂ ਅਨੇਕਾਂ ਦੀ ਪਾਲਣਾ ਹੋਵੇ।

ਕੇਸੋ ਗੋਪਾਲ ਪੰਡਿਤ ਸਦਿਅਹੁ, ਹਰਿ ਹਰਿ ਕਥਾ ਪੜਹਿ ਪੁਰਾਣੁ ਜੀਉ ॥
ਹਰਿ ਕਥਾ ਪੜੀਐ ਹਰਿ ਨਾਮੁ ਸੁਣੀਐ, ਬੇਬਾਣੁ ਹਰਿ ਰੰਗੁ ਗੁਰ ਭਾਵਏ ॥
"ਪਿੰਡੁ ਪਤਲਿ ਕਿਰਿਆ ਦੀਵਾ ਫੁਲ ਹਰਿ ਸਰਿ ਪਾਵਏ ॥"

(ਰਾਮਕਲੀ ਸਦੁ—ਪੰਨਾ ੯੨੩)

ਇਸ ਦਾ ਸਮਾਧਾਨ ਇਹ ਹੈ ਕਿ ਗੁਰੂ ਨਾਨਕ ਦੇਵ ਅੱਸੂ ਸੁਦੀ ੧੦ ਨੂੰ ਜੋਤੀ ਜੋਤਿ ਸਮਾਏ ਹਨ, ਜੇਹਾ ਕਿ "ਮਹਿਮਾ ਪ੍ਰਕਾਸ਼" ਆਦਿ ਪ੍ਰਾਚੀਨ ਸਾਖੀਆਂ ਵਿੱਚ ਲਿਖਿਆ ਹੈ, ਔਰ ਭਾਈ ਮਨੀ ਸਿੰਘ ਜੀ ਭੀ 'ਗਜਾਨ ਰਤਨਾਵਲੀ' ਵਿੱਚ ਅੱਸੂ ਸੁਦੀ ੧੦ ਨੂੰ ਲਿਖਦੇ ਹਨ। ਸ਼੍ਰਾਧ ਮਹਾਤਮ ਪ੍ਰਗਟ ਕਰਨ ਵਾਲੇ ਪ੍ਰਪੰਚੀਆਂ ਨੇ ਕਈ ਸਾਖੀਆਂ ਵਿੱਚ ਸ਼੍ਰਾਧਾਂ ਦੀ ਦਸਮੀ ਲਿਖ ਦਿੱਤੀ ਹੈ। ਆਪ ਇਤਨਾ ਵਿਚਾਰੋ ਕਿ ਜੋ ਗੁਰੂ ਨਾਨਕ ਦੇਵ ਆਪਣੇ ਪਵਿੱਤ੍ਰ ਸ਼ਬਦਾਂ ਵਿੱਚ ਸ਼੍ਰਾਧ ਆਦਿਕ ਕਰਮਾਂ ਦਾ ਖੰਡਨ ਕਰਦੇ ਰਹੇ ਹਨ ਅਤੇ ਗਯਾ ਪੁਰ ਪਿੰਡ ਦਾਨ ਆਦਿਕ ਦੇਣ ਤੋਂ ਇਨਕਾਰੀ ਹਨ, ਕੀ ਉਹ ਕਦੇ ਸ਼੍ਰਾਧ ਕਰ ਸਕਦੇ ਸਨ[੧] ?

ਇਸ ਥਾਂ ਆਪ ਨੂੰ ਗੁਰੂ ਨਾਨਕ ਦੇਵ ਦਾ ਸ਼੍ਰਾਧ ਬਾਬਤ ਇਕ ਪ੍ਰਸੰਗ ਸੁਨਾਉਣਾ ਯੋਗਜ ਸਮਝਦੇ ਹਾਂ :—

"ਸਰਬ ਸੌਂਜ ਕਾਲੂ ਅਨਵਾਈ। ਰੀਤਿ ਸ਼੍ਰਾਧ ਕਰਨੇ ਬਨਵਾਈ।...
ਪੰਡਿਤ ਇਕ ਬੁਲਾਇ ਤਿਹ ਕਾਲਾ। ਬੈਠਯੋ ਕਰਨ ਸ਼ਰਾਧ ਬਿਸਾਲਾ।
ਤਬ ਚਲਿ ਸਹਿਜ ਸੁਭਾਵਿਕ ਆਏ। ਜੋ ਬੇਦੀ ਕੁਲ ਭਾਨੁ ਸੁਹਾਏ ॥੩੭॥...
ਬਚਨ ਭਨੇ ਤਿਹ ਛਿਨ ਅਭਿਰਾਮਾ। ਪਰਚੇ ਕੌਨ ਕਾਜ ਮਹਿਂ ਤਾਤਾ ?।...
ਸੁਨਿ ਕਰਿ ਕਾਲੂ ਬਚਨ ਉਚਾਰੇ। ਪਿਤਰਨ ਕੇਰ ਸ਼ਰਾਧ ਹਮਾਰੇ।...
ਹੇ ਪਿਤ ! ਸੱਤਿ ਬਚਨ ਤੁਮ ਮਾਨਹੁ। ਪੁੰਨਵਾਨ ਅਤਿਸ਼ੈ ਨਿਜ ਜਾਨਹੁ।
ਪਿਤਰ ਗਏ ਤੁਮਾਰੇ ਅਸ ਠੌਰੀ। ਭੂਖ ਰੁ ਪਯਾਸ ਜਹਾਂ ਨਹਿਂ ਥੋਰੀ ॥੪੦॥...
ਜਿਨ ਕੇ ਮਨ ਅਭਿਲਾਖਾ ਨਾਹੀਂ। ਕਰੈ ਸ਼੍ਰਾਧ ਸੰਤਤਿ ਕਿਉਂ ਤਾਹੀਂ ?।"

(ਨਾਨਕ ਪ੍ਰਕਾਸ਼, ਉਤ੍ਰਾਰਧ, ਅ: ੬)

---

੧ ਸਭ ਤੋਂ ਪੁਰਾਣੀ ਸਾਖੀ, ਜੋ ਸਿੰਘ ਸਭਾ ਲਾਹੌਰ ਦੀ ਦਰਖ਼ਾਸਤ 'ਪਰ ਗਵਰਨਮੈਂਟ ਪੰਜਾਬ ਨੇ ਵਲਾਯਤ ਦੇ ਪੁਸਤਕਾਲਯ ਵਿਚੋਂ ਮੰਗਵਾ ਕੇ ਛਪਵਾਈ ਹੈ, ਔਰ ਜੋ ਮੈਕਾਲਿਫ਼ ਸਾਹਿਬ ਨੇ ਇਕ ਪ੍ਰਾਚੀਨ ਸਾਖੀ ਹਾਫਜ਼ਾਬਾਦ ਤੋਂ ਲੈ ਕੇ ਛਾਪੀ ਹੈ, ਔਰ ਭਾਈ ਮਨੀ ਸਿੰਘ ਜੀ ਦੀ ਸਾਖੀ ਇਨ੍ਹਾਂ ਵਿੱਚ ਇਹ ਸ਼੍ਰਾਧ ਵਾਲਾ ਪ੍ਰਸੰਗ ਹੀ ਨਹੀਂ ਹੈ, ਐਸੇ ਪ੍ਰਸੰਗ ਸਾਖੀਆਂ ਵਿੱਚ ਓਦੋਂ ਦਰਜ ਹੋਏ ਹਨ ਜਦ ਸਿੱਖ, ਬਾਰਾਂ ਮਿਸਲਾਂ ਬਣਾ ਕੇ ਆਪਣੇ ਨਿਯਮਾਂ ਤੋਂ ਭੁੱਲ ਕੇ ਰਾਜ ਦੇ ਅਨੰਦ ਵਿੱਚ ਪੈ ਗਏ, ਅਰ ਅਨਯਮਤੀਆਂ ਨੇ ਸਿੱਖਾਂ ਦੇ ਧਾਰਮਿਕ ਅਤੇ ਵਿਵਹਾਰਿਕ ਸਾਰੇ ਕੰਮ ਆਪਣੇ ਹੱਥ ਲੈ ਲਏ, ਅਰ ਮਨ ਭਾਉਂਦੇ ਪੁਸਤਕ ਰਚ ਕੇ ਨਿਯਮਾਂ ਵਿੱਚ ਗੜਬੜ ਕਰ ਦਿੱਤੀ।

ਇਸ ਤੋਂ ਆਪ ਦੇਖ ਸਕਦੇ ਹੋ ਕਿ ਜੋ ਸਤਿਗੁਰੂ ਆਪਣੇ ਪਿਤਾ ਨੂੰ ਸ਼੍ਰਾਧ ਬਾਬਤ ਇਹ ਉਪਦੇਸ਼ ਦਿੰਦੇ ਹਨ, ਕੀ ਉਹ ਆਪ ਪਿਤਾ ਦਾ ਸ਼੍ਰਾਧ ਕਰਨ ਬੈਠੇ ? ਸ਼ੋਕ ਦੀ ਗੱਲ ਹੈ ਕਿ ਗੁਰੁਬਾਣੀ ਅਤੇ ਸਿੱਖ ਇਤਿਹਾਸ ਪੜ੍ਹ ਕੇ ਭੀ ਕਈ ਸਿੱਖ ਭਾਈ ਸ਼੍ਰਾਧ ਕਰਦੇ ਵੇਖੀਦੇ ਹਨ, ਇਤਨਾ ਹੀ ਨਹੀਂ ਕਿ ਉਹ ਆਪਣੇ ਪਿੱਤਰਾਂ ਦੇ

**ਸਤਿਗੁਰਾਂ ਦੇ ਸ਼੍ਰਾਧ**

ਸ਼੍ਰਾਧ ਕਰਦੇ ਹਨ, ਬਲਕਿ ਸਤਿਗੁਰਾਂ ਦੇ ਸ਼੍ਰਾਧ ਕਰਾਉਣ ਵਿੱਚ ਭੀ ਫ਼ਖਰ ਸਮਝਦੇ ਹਨ।

**ਸੱਦ ਦਾ ਭਾਵ**

ਦੂਜੀ ਸ਼ੰਕਾ ਜੋ 'ਸੱਦ' ਬਾਬਤ ਹੈ, ਉਸ ਦਾ ਉੱਤਰ ਇਹ ਹੈ :— ਸ੍ਰੀ ਗੁਰੂ ਅਮਰਦਾਸ ਸਾਹਿਬ ਨੇ ਕਿਸੇ ਖ਼ਾਸ ਕੇਸ਼ੋ ਪੰਡਿਤ ਦੇ ਬੁਲਾਉਣ ਦੀ ਆਗਜ਼ਾ ਨਹੀਂ ਦਿੱਤੀ, ਇਹ ਪਦ ਗੁਰੂ ਨਾਨਕ ਸਾਹਿਬ ਦੇ ਕਥਨ ਕੀਤੇ ਹੋਏ ਸ਼ਬਦ ਦੀ ਹੀ ਵਜਾਖਜਾ ਅਨੁਸਾਰ ਹੈ, ਯਥਾ :—

'ਪਿੰਡੁ ਪਤਲਿ ਮੇਰੀ ਕੇਸਉ ਕਿਰਿਆ ਸਚੁ ਨਾਮੁ ਕਰਤਾਰੁ ॥'

ਦੋਹਾਂ ਅਸਥਾਨਾਂ ਵਿੱਚ ਕੇਸ਼ੋ ਪਦ ਪਰਮਾਤਮਾ ਦਾ ਬੋਧਕ ਹੈ, 'ਸੱਦ' ਦੇ ਪਦ ਦਾ ਅਰਥ ਇਹ ਹੈ :—

ਅੰਤ ਸਮੇਂ ਗੁਰੂ ਸਾਹਿਬ ਨੇ ਹੁਕਮ ਦਿੱਤਾ ਕਿ ਮੇਰੇ ਚਲਾਣੇ ਪਰ ਨਿਰਬਾਣ (ਨਿੱਤਜ ਇਕ ਰਸ, ਅਚਲ) ਕਰਤੇ ਦਾ ਕੀਰਤਨ ਕਰਨਾ, ਭਾਵ ਇਹ ਹੈ ਕਿ *ਦੇਹ ਧਾਰੀ ਦੇਵਤਿਆਂ ਦੇ ਕਹਾਣੀਆਂ-ਕਿੱਸੇ ਔਰ ਗਰੁੜ ਪੁਰਾਣ ਦੇ ਭਯਦਾਯਕ ਪ੍ਰਸੰਗ ਨਾ ਸੁਣਨੇ ਸੁਣਾਉਣੇ।

ਔਰ ਮੇਰੇ ਵਾਸਤੇ ਪ੍ਰਮਾਤਮਾ ਦਾ ਆਰਾਧਨ ਹੀ ਪੰਡਿਤ ਬੁਲਾਉਣਾ, ਭਾਵ ਇਹ ਹੈ ਕਿ ਕਿਸੇ ਪੰਡਿਤ ਬੁਲਾਉਣ ਦੀ ਥਾਂ, ਸ੍ਰਿਸ਼ਟੀ-ਪਾਲਕ (ਗੋਪਾਲ) ਦਾ ਕੀਰਤਨ ਕਰਨਾ ਅਤੇ 'ਹਰਿ ਕਥਾ' ਹੀ ਮੇਰੇ ਵਾਸਤੇ ਪੁਰਾਣ ਪੜ੍ਹਨਾ।

ਵਾਹਗੁਰੂ ਦੀ ਕਥਾ ਹੀ ਪੜ੍ਹਨੀ ਸੁਣਨੀ✫ ਔਰ ਮੈਨੂੰ (ਗੁਰੂ ਨੂੰ) ਬਿਵਾਨ ਕੱਢਣਾ, ਪਿੰਡ ਪੱਤਲ ਕ੍ਰਿਯਾ ਦੀਵਾ ਕਰਨਾ ਔਰ ਗੰਗਾ ਵਿੱਚ ਅਸਥੀਆਂ ਦਾ ਪ੍ਰਵਾਹੁਣਾ, ਇਨ੍ਹਾਂ ਸਭ ਕਰਮਾਂ ਦੀ ਥਾਂ, ਵਾਹਗੁਰੂ ਦਾ ਪ੍ਰੇਮ (ਹਰਿ ਰੰਗੁ) ਹੀ ਭਾਉਂਦਾ ਹੈ, ਭਾਵ ਇਹ ਹੈ ਕਿ ਪਰਮਾਤਮਾ ਦਾ ਪ੍ਰੇਮ ਹੀ ਪ੍ਰਾਣੀ ਦੀ ਸਦਗਤੀ ਦਾ ਸਾਧਨ ਹੈ, ਬਾਕੀ ਹੋਰ ਪਾਖੰਡ ਕਰਮ ਕੇਵਲ ਇੰਦਰ ਜਾਲ ਹੈ।

---

* ਗਰੁੜ ਆਦਿਕ ਪੁਰਾਣਾਂ ਵਿੱਚ ਕੇਵਲ ਦੇਵਤੇ ਔਰ ਯਮਪੁਰੀ ਆਦਿਕ ਦਾ ਵਰਣਨ ਹੈ।

✫ ਹਾਹੈ, ਹਰਿ ਕਥਾ ਬੂਝੁ ਤੂੰ ਮੂੜੇ ਤਾ ਸਦਾ ਸੁਖੁ ਹੋਈ ॥
ਮਨਮੁਖਿ ਪੜਹਿ ਤੇਤਾ ਦੁਖੁ ਲਾਗੈ ਵਿਣੁ ਸਤਿਗੁਰ ਮੁਕਤਿ ਨ ਹੋਈ ॥੧੬॥
(ਆਸਾ ਮਹਲਾ ੩ ਪਟੀ ਪੰਨਾ ੪੩੫)

ਹਰਿ ਕਥਾ ਸੁਣਹਿ ਸੇ ਧਨਵੰਤ ਦਿਸਹਿ ਜੁਗ ਮਾਹੀ ॥
ਤਿਨ ਕਉ ਸਭਿ ਨਿਵਹਿ ਅਨਦਿਨੁ ਪੂਜ ਕਰਾਹੀ ॥ (ਗਉੜੀ ਮ: ੩ ਅਸਟ. ੪ ਪੰਨਾ੨੩੧)

ਜੇ ਇਸ 'ਸੱਦ' ਦੇ ਪਦ ਦਾ ਅਰਥ ਉੱਪਰ ਲਿਖੇ ਅਨੁਸਾਰ ਨਾ ਮੰਨੀਏ ਤਾਂ ਇਹ ਸ਼ੰਕਾਂ ਹੁੰਦੀਆਂ ਹਨ :—

(ੳ) ਗੁਰੂ ਅਮਰਦਾਸ ਸਾਹਿਬ ਆਪਣੀ ਪਵਿੱਤਰ ਬਾਣੀ ਵਿੱਚ ਕਥਨ ਕਰਦੇ ਹਨ :—

"ਸਤਿਗੁਰੂ ਬਿਨਾ ਹੋਰ ਕਚੀ ਹੈ ਬਾਣੀ ॥...
ਕਹਦੇ ਕਚੇ ਸੁਣਦੇ ਕਚੇ, ਕਚੀਂ ਆਖਿ ਵਖਾਣੀ ॥"...੨੨॥

(ਅਨੰਦੁ ਪੰਨਾ ੯੨੦)

ਔਰ ਏਸੇ ਸੱਦ ਵਿੱਚ ਲਿਖਿਆ ਹੈ :—

"ਅਵਰੋ ਨ ਜਾਣਹਿ ਸਬਦਿ ਗੁਰ ਕੈ, ਏਕੁ ਨਾਮੁ ਧਿਆਵਹੇ ॥" (੯੨੩)

ਫਿਰ ਕਿਸ ਤਰ੍ਹਾਂ ਕਿਸੇ ਪੁਰਾਣ ਦੇ ਪੜ੍ਹਨ ਦੀ (ਜੋ ਗੁਰਬਾਣੀ ਨਹੀਂ) ਗੁਰੂ ਸਾਹਿਬ ਆਗਜ਼ਾ ਦਿੰਦੇ ?

(ਅ) ਦੇਹ ਅਭਿਮਾਨੀ ਪੰਡਿਤਾਂ ਔਰ ਭਰਮ ਰੂਪ ਕਰਮਾਂ ਬਾਬਤ ਗੁਰੂ ਅਮਰਦਾਸ ਜੀ ਦੀ ਇਹ ਰਾਯ ਹੈ :—

'ਪੰਡਿਤੁ ਪੜਿ ਪੜਿ ਉਚਾ ਕੂਕਦਾ ਮਾਇਆ ਮੋਹਿ ਪਿਆਰੁ ॥
ਅੰਤਰਿ ਬ੍ਰਹਮੁ ਨ ਚੀਨਈ ਮਨਿ ਮੂਰਖੁ ਗਾਵਾਰੁ ॥
ਦੂਜੈ ਭਾਇ ਜਗਤੁ ਪਰਬੋਧਦਾ ਨਾ ਬੂਝੈ ਬੀਚਾਰੁ ॥
ਬਿਰਥਾ ਜਨਮੁ ਗਵਾਇਆ ਮਰਿ ਜੰਮੈ ਵਾਰੋ ਵਾਰ ॥'

(ਮਹਲਾ ੩, ਵਾਰ ਸ੍ਰੀਰਾਗ ਪੰਨਾ ੮੩)

"ਨਾਨਕ ਨਾਮੁ ਨ ਚੇਤਨੀ ਅਗਿਆਨੀ ਅੰਧੁਲੇ ਅਵਰੇ ਕਰਮ ਕਮਾਹਿ ॥
ਜਮ ਦਰਿ ਬਧੇ ਮਾਰੀਅਹਿ, ਫਿਰਿ ਵਿਸਟਾ ਮਾਹਿ ਪਚਾਹਿ ॥੧॥
ਨਾਨਕ ਸਤਿਗੁਰੁ ਸੇਵਹਿ ਆਪਣਾ ਸੇ ਜਨ ਸਚੇ ਪਰਵਾਣੁ ॥
ਹਰਿ ਕੈ ਨਾਇ ਸਮਾਇ ਰਹੇ ਚੂਕਾ ਆਵਣੁ ਜਾਣੁ ॥੨॥"

(ਮਹਲਾ ੩, ਵਾਰ ਸੋਰਠਿ ਪੰਨਾ ੬੪੮)

'ਕਲਜੁਗ ਮਹਿ ਬਹੁ ਕਰਮ ਕਮਾਹਿ ॥
ਨਾ ਰੁਤਿ, ਨ ਕਰਮ ਥਾਇ ਪਾਹਿ ॥੧॥

(ਭੈਰਉ ਮਹਲਾ ੩ ਪੰਨਾ ੧੧੨੯)

ਜਿਨੀ ਨਾਮੁ ਵਿਸਾਰਿਆ; ਬਹੁ ਕਰਮ ਕਮਾਵਹਿ ਹੋਰਿ ॥
ਨਾਨਕ ਜਮ ਪੁਰਿ ਬਧੇ ਮਾਰੀਅਹਿ ਜਿਉ ਸੰਨ੍ਹੀ ਉਪਰਿ ਚੋਰ ॥੧॥

(ਵਾਰ ਸਾਰੰਗ, ਮਹਲਾ ੩ ਪੰਨਾ ੧੨੪੭)

ਇਨ੍ਹਾਂ ਬਚਨਾਂ ਦੇ ਉਚਾਰਣ ਵਾਲੇ ਗੁਰੂ ਅਮਰਦਾਸ ਜੀ, ਕਿਸ ਤਰ੍ਹਾਂ

ਕਿਸੇ ਜਾਤਿ ਅਭਿਮਾਨੀ ਪੰਡਿਤ ਨੂੰ ਬੁਲਾਉਣ ਲਈ ਹੁਕਮ ਦਿੰਦੇ ?

(ੲ) ਸੱਦ ਵਿੱਚ ਲਿਖਿਆ ਹੈ :—

'ਹਰਿ ਧਾਰਿ ਕਿਰਪਾ ਸਤਿਗੁਰੁ ਮਿਲਾਇਆ,
ਧਨੁ ਧਨੁ ਕਹੈ ਸਾਬਾਸਿ ਜੀਉ ॥੨॥......
ਗੁਰੁ ਜਾਇ ਹਰਿ ਪ੍ਰਭ ਪਾਸਿ ਜੀਉ' ॥੩॥ (ਪੰਨਾ ੯੨੩)

ਕਯਾ ਹਰਿ-ਪ੍ਰਭੂ ਪਾਸ ਅਨ੍ਹੇਰਾ ਰਹਿੰਦਾ ਹੈ ਜਿਥੇ ਦੀਵੇ ਦੀ ਲੋੜ ਪਈ ? ਅਰ ਕਯਾ ਉਥੇ ਲੰਗਰ ਭੀ ਮਸਤ ਹੈ ਜੋ ਜੌਂ ਦੇ ਆਟੇ ਦੇ ਪਿੰਨਾਂ (ਪਿੰਡ) ਪਰ ਗੁਜ਼ਾਰਾ ਕਰਨ ਦੀ ਜ਼ਰੂਰਤ ਮਲੂਮ ਹੋਈ ।

ਜੇ ਕੋਈ ਇਹ ਆਖੇ ਕਿ ਮਹਾਤਮਾ ਲੋਕ ਸੰਸਾਰ ਦੀ ਮਰਯਾਦਾ ਕਾਯਮ ਰੱਖਣ ਵਾਸਤੇ ਕਰਮ ਕਰਦੇ ਹਨ, ਤਾਂ ਇਹ ਗੱਲ ਭੀ ਇਥੇ ਨਹੀਂ ਬਣਦੀ, ਕਯੋਂਕਿ ਗੁਰੂ ਨਾਨਕ ਦੇਵ ਦੇ ਸਿੰਘਾਸਨ ਪੁਰ ਵਿਰਾਜਣ ਵਾਲੇ, ਉਸੀ ਸਤਿਗੁਰੂ ਦੀ ਜੋਤਿ ਗੁਰੂ ਅਮਰਦਾਸ ਜੀ ਗੁਰਸਿਖੀ ਦੀ ਮਰਯਾਦਾ ਪ੍ਰਚੱਲਿਤ ਕਰਨ ਵਾਲੇ ਸਨ, ਨਾ ਕਿ ਪਾਖੰਡ ਜਾਲ ਨੂੰ ਆਪਣੇ ਮਤ ਵਿੱਚ ਤਰੱਕੀ ਦੇਣ ਵਾਲੇ ਸਨ ।

ਸ਼ੋਕ ਹੈ ਉਨ੍ਹਾਂ ਦੀ ਬੁੱਧਿ ਪੁਰ, ਜੋ ਗੁਰਬਾਣੀ ਪੜ੍ਹ ਸੁਣ ਕੇ ਭੀ ਸ਼੍ਰਾਧ ਕਰਨਾ ਆਪਣਾ ਕਰਤੱਵਯ ਸਮਝਦੇ ਹਨ, ਇਨ੍ਹਾਂ ਬਾਬਤ ਹੀ ਗੁਰੂ ਨਾਨਕ ਦੇਵ ਜੀ ਫੁਰਮਾਉਂਦੇ ਹਨ :—

"ਨਾਨਕ ਮਨਮੁਖਿ ਅੰਧੁ ਪਿਆਰੁ ॥ ਬਾਝੁ ਗੁਰੂ ਡੁਬਾ ਸੰਸਾਰੁ[੧] ॥੨॥
(ਪੰਨਾ ੧੩੮)

## ਚਾਕਰ-ਚਾਕਰੀ

[੪੭੪] ਮਹਲਾ ੧, ਵਾਰ ਆਸਾ (੨੨)

ਚਾਕਰੁ ਲਗੈ ਚਾਕਰੀ ਜੇ ਚਲੈ ਖਸਮੈ ਭਾਇ[੨] ॥
ਹੁਰਮਤਿ ਤਿਸ ਨੋ ਅਗਲੀ, ਓਹੁ ਵਜਹੁ ਭਿ ਦੂਣਾ ਖਾਇ[੩] ॥
ਖਸਮੈ ਕਰੇ ਬਰਾਬਰੀ ਫਿਰਿ ਗੈਰਤਿ ਅੰਦਰਿ ਪਾਇ[੪] ॥
ਵਜਹੁ ਗਵਾਏ ਅਗਲਾ ਮੁਹੇ ਮੁਹਿ ਪਾਣਾ ਖਾਇ[੫] ॥

---

੧ ਗੁਰੂ ਮਿਲਣ ਪੁਰ ਭੀ ਜੇ ਗੋਤੇ ਖਾਵੇ, ਉਸ ਦੇ ਬਚਾਉ ਦੀ ਕੋਈ ਸੂਰਤ ਨਹੀਂ ।
੨ ਮਾਲਿਕ ਦੀ ਮਰਜ਼ੀ ਮੁਤਾਬਿਕ ।
੩ ਉਸ ਨੂੰ ਵੱਡੀ ਇੱਜ਼ਤ ਮਿਲਦੀ ਹੈ, ਔਰ ਰੋਜ਼ੀਨਾ ਭੀ ਦੂਣਾ ਹਾਸਿਲ ਕਰਦਾ ਹੈ ।
੪ ਜੇ ਮਾਲਿਕ ਦੀ ਗੁਸਤਾਖ਼ੀ ਕਰਦਾ ਹੈ, ਤਦ ਸ਼ਰਮਿੰਦਗੀ ਉਠਾਉਂਦਾ ਹੈ ।
੫ ਆਪਣੀ ਤਨਖ਼ਾਹ ਖੋ ਬੈਠਦਾ ਹੈ ਅਰ ਚਾਰੇ ਪਾਸਿਓਂ ਚਰਨ ਦਾਸੀਆਂ ਪੈਂਦੀਆਂ ਹਨ ।

**ਜਿਸ ਦਾ ਦਿਤਾ ਖਾਵਣਾ ਤਿਸੁ ਕਹੀਐ ਸਾਬਾਸਿ[1] ॥**
**ਨਾਨਕ ਹੁਕਮੁ ਨ ਚਲਈ, ਨਾਲਿ ਖਸਮ ਚਲੈ ਅਰਦਾਸਿ[2] ॥੨੨॥**

[੪੭੪] ਮਹਲਾ ੨, ਵਾਰ ਆਸਾ (੨੧)

**ਸਲਾਮੁ ਜਬਾਬੁ[3] ਦੋਵੈ ਕਰੇ ਮੁੰਢਹੁ ਘੁਥਾ ਜਾਇ ॥**
**ਨਾਨਕ ਦੋਵੈ ਕੂੜੀਆ ਥਾਇ ਨ ਕਾਈ ਪਾਇ ॥੨॥**

[੪੭੪] ਮਹਲਾ ੨, ਵਾਰ ਆਸਾ (੨੨)

**ਚਾਕਰੁ ਲਗੈ ਚਾਕਰੀ ਨਾਲੇ ਗਾਰਬੁ ਵਾਦੁ ॥**
**ਗਲਾ ਕਰੇ ਘਣੇਰੀਆ ਖਸਮ ਨ ਪਾਏ ਸਾਦੁ[4] ॥**
**ਆਪੁ ਗਵਾਏ ਸੇਵਾ ਕਰੇ ਤਾ ਕਿਛੁ ਪਾਏ ਮਾਨੁ ॥**
**ਨਾਨਕ ਜਿਸ ਨੋ ਲਗਾ ਤਿਸੁ ਮਿਲੈ, ਲਗਾ ਸੋ ਪਰਵਾਨੁ ॥੧॥**

[੨੪੬] ਗਉੜੀ ਮਹਲਾ ੩ ਛੰਤ (੫)

**ਬਿਖਿਆ ਲੋਭਿ ਲੁਭਾਏ ਭਰਮਿ ਭੁਲਾਏ, ਓਹੁ ਕਿਉ ਕਰਿ ਸੁਖੁ ਪਾਏ ॥**
**ਚਾਕਰੀ ਵਿਡਾਣੀ ਖਰੀ ਦੁਖਾਲੀ, ਆਪੁ ਵੇਚਿ ਧਰਮੁ ਗਵਾਏ[5] ॥**

[੯੩੬] ਰਾਮਕਲੀ—ਓਅੰਕਾਰੁ, ਮਹਲਾ ੧ (੪੫)

**ਚਾਕਰੁ ਕਹੀਐ ਖਸਮ ਕਾ ਸਉਹੇ ਉਤਰ ਦੇਇ ॥**
**ਵਜਹੁ ਗਵਾਏ ਆਪਣਾ, ਤਖਤਿ ਨ ਬੈਸਹਿ ਸੇਇ[6] ॥**

ਭਾਈ ਗੁਰਦਾਸ, ਵਾਰ ੨੯

**ਖਸਮੈ ਸੋਈ ਭਾਂਵਦਾ ਖਸਮੈ ਦਾ ਜਿਸੁ ਭਾਣਾ ਭਾਵੈ । (੧੩)**

ਵਾਰ ੩੦

**ਲੂਣੁ ਸਾਹਿਬ ਦਾ ਖਾਇ ਕੈ ਰਣ ਅੰਦਰਿ ਲੜਿ ਮਰੈ ਸੁ ਜਾਪੈ ।**
**ਸਿਰ ਵਢੈ ਹਥੀਆਰੁ ਕਰਿ ਵਰੀਆਮਾ ਵਰਿਆਮੁ ਸਿਵਾਪੈ । (੧੪)**

ਵਾਰ ੩੪

**ਸਾਹਿਬੁ ਸਉਹੈਂ ਆਪਣੇ ਹਥੀਆਰੁ ਨ ਫੜੀਐ ।...... (੨੧)**

ਕਬਿੱਤ—ਭਾਈ ਗੁਰਦਾਸ

**ਸੁਆਮਿ ਕਾਮ ਸਾਵਧਾਨ ਮਾਨਤ ਨਰੇਸ ਆਨ,**
**ਸੋਈ ਸੁਆਮਿ ਕਾਰਜੀ ਪ੍ਰਸਿਧ ਪਹਿਚਾਨੀਐ । (੩੮੦)**

---

੧ ਸ਼ੁਕਰੀਆ, ਸ਼ਾਦਬਾਸ਼ । ੨ ਮਾਲਿਕ ਨਾਲ ਹੁੱਜਤ ਕੀਤਿਆਂ ਕੰਮ ਨਹੀਂ ਬਣਦਾ, ਬੇਨਤੀ ਨਾਲ ਹੀ ਕੰਮ ਚੱਲਦਾ ਹੈ। ੩ ਬੇ-ਅਦਬੀ ਦਾ ਜਵਾਬ, ਆਗਜ਼ਾ ਦੇ ਮੰਨਣ ਤੋਂ ਇਨਕਾਰ।
੪ ਪ੍ਰਸੰਨਤਾ। ੫ ਐਸੀ ਨੌਕਰੀ ਕਰਨੀ ਮਹਾ ਦੁਖਦਾਈ ਹੈ ਜਿਸ ਨਾਲ ਧਰਮ ਜਾਂਦਾ ਰਹੇ, ਭਾਵ ਇਹ ਹੈ ਐਸੀ ਨੌਕਰੀ ਕਦੇ ਨਹੀਂ ਕਰਨੀ ਚਾਹੀਏ ਜਿਸ ਨਾਲ ਆਦਮੀ ਆਪਣੇ ਧਾਰਮਿਕ ਅਸੂਲਾਂ ਤੋਂ ਪਤਿਤ ਹੋ ਜਾਵੇ, ਜਿਸ ਨੌਕਰੀ ਨਾਲ ਅਖ਼ਲਾਕ ਅਰ ਮਜ਼ਹਬ ਦੇ ਵਿਰੁੱਧ ਕੁਛ ਕਰਨਾ ਪਵੇ ਉਹ ਤਜਾਗਣੇ ਯੋਗ ਹੈ।੬ ਉੱਚੀ ਪਦਵੀ ਉਸ ਨੂੰ ਨਹੀਂ ਮਿਲਦੀ, ਭਾਵ ਦਰਬਾਰ ਵਿੱਚ ਬੈਠਣ ਦਾ ਅਧਿਕਾਰ ਖੋ ਬੈਠਦਾ ਹੈ।

ਪ੍ਰੇਮ ਸੁਮਾਰਗ

**ਜੋ ਚਾਕਰੀ ਕਰੇ ਤਾਂ ਸਿਪਾਹਗਰੀ ਕਰੇ, ਕੈਸੀ ਕਰੇ ? ਜੋ ਬੇਪਰਵਾਹ ਰਹੇ ਅਰ ਜੋ ਕਿਛ ਮਹੀਨਾ ਹੋਵੇ ਉਸ ਉੱਪਰ ਸੰਤੋਖ ਕਰੇ ਅਰੁ ਕਹੀਂ ਲੜਾਈ ਨੂੰ ਭੇਜੇ ਤਾਂ ਉਸ ਮੇਂ ਅਪਨੀ ਮੁਰਾਦ ਜਾਣੇ, ਸੂਰਬੀਰ ਹੋਇ ਰਹੇ ਅਰੁ ਜੋ ਖਾਵੰਦ ਫਰਮਾਏ ਸੋ ਸਿਰ ਮੱਥੇ ਉੱਪਰ ਮੰਨੇ ।**

ਗੁਰੁਪ੍ਰਤਾਪ ਸੂਰਜ, ਰੁੱਤ ੫, ਅੰਸੂ ੨੫

**ਰਣ ਮਹਿਂ ਸ੍ਵਾਮੀ ਧਰਮ ਕੋ, ਪੀਠ ਨ ਰਿਪੁ ਕੋ ਦੇਹਿ ।**
**ਸਨਮੁਖ ਹੁਇ ਸ਼ਸਤ੍ਰਨਿ ਹਤਹਿ, ਸੁਰਪੁਰਿ ਕੈ ਜਸ ਲੇਹਿ ॥੧੧॥**
**ਤਜਿ ਧੀਰਜ ਰਣ ਤੇ ਭਜਹਿ, ਜਗ ਮਹਿਂ ਲੇ ਅਪਵਾਦ[੧] ।**
**ਮਰੈ ਪਾਪ ਫਲ ਭੋਗਿ ਹੈ ਪਾਇ ਨ ਕਿਤ ਅਹਿਲਾਦ[੨] ॥੧੨॥**

# ਚਾਰ ਅਗਨੀਆਂ

[੧੪੭] ਮਹਲਾ ੧, ਵਾਰ ਮਾਝ (੨੦)

**ਹੰਸੁ ਹੇਤੁ ਲੋਭੁ ਕੋਪੁ ਚਾਰੇ ਨਦੀਆ ਅਗਿ[੩] ॥**
**ਪਵਹਿ ਦਝਹਿ ਨਾਨਕਾ, ਤਰੀਐ ਕਰਮੀ ਲਗਿ[੪] ॥**

# ਚਾਰ ਆਸ਼ਰਮ, ਵਰਣ ਅਤੇ ਮਜ਼ਹਬ

[੮੬੧] ਗੋਂਡ ਮਹਲਾ ੪ (੪)

**ਬ੍ਰਾਹਮਣੁ ਖਤ੍ਰੀ ਸੂਦ ਵੈਸ ਚਾਰਿ ਵਰਨ, ਚਾਰਿ ਆਸ੍ਰਮ[੫] ਹਹਿ,**
**ਜੋ ਹਰਿ ਧਿਆਵੈ ਸੋ ਪਰਧਾਨੁ ॥**

---

੧ ਬਦਨਾਮੀ। ੨ ਆਨੰਦ।

੩ ਹਿੰਸਾ (ਬੇ-ਰਹਿਮੀ ਕ੍ਰੂਰਤਾ) ਮੋਹ, ਲੋਭ, ਕ੍ਰੋਧ, ਇਹ ਚਾਰੇ ਅੱਗ ਦੀਆਂ ਨਦੀਆਂ ਹਨ।

੪ ਲੋਕ ਇਨ੍ਹਾਂ ਨਦੀਆਂ ਵਿੱਚ ਪੈਂਦੇ ਅਤੇ ਭਸਮ ਹੋਂਦੇ ਹਨ, ਇਨ੍ਹਾਂ ਨਦੀਆਂ ਨੂੰ ਸ਼ੁਭ ਕਰਮਾਂ ਦੇ ਸਹਾਰੇ ਲੱਗ ਕੇ ਤਰੀਦਾ ਹੈ ਭਾਵ ਇਹ ਹੈ ਦਯਾ ਵੈਰਾਗ, ਸੰਤੋਖ ਅਤੇ ਖਿਮਾਂ ਕਰ ਕੇ ਨਿਸਤਾਰਾ ਹੋਂਦਾ ਹੈ।

੫ ਹਿੰਦੂ ਮਤ ਅਨੁਸਾਰ ਜੀਵਨ ਦੇ ਚਾਰ ਦਰਜੇ :-

(ੳ) ਬ੍ਰਹਮਚਰਯ: ਅੱਠ ਵਰ੍ਹੇ ਦੀ ਉਮਰ ਤੋਂ ਜਨੇਊ ਧਾਰ ਕੇ ਵਿਦਯਾ ਪ੍ਰਾਪਤੀ ਲਈ ਗੁਰੂ ਪਾਸ ੨੪ ਵਰ੍ਹੇ ਦੀ ਉਮਰ ਤੱਕ ਰਹਿਣਾ।

(ਅ) ਗ੍ਰਿਹਸਥ: ਵਿਆਹ ਕਰ ਕੇ ੨੫ ਵਰ੍ਹੇ ਤੋਂ ੬੮ ਵਰ੍ਹੇ ਦੀ ਉਮਰ ਤੱਕ ਸੰਤਾਨ ਪੈਦਾ ਕਰਨੀ, ਉਸ ਨੂੰ ਪਾਲਨਾ ਅਤੇ ਘਰ ਦੇ ਸਾਰੇ ਧੰਦੇ ਕਰਨੇ।

(ੲ) ਵਾਨਪ੍ਰਸਥ: ਇਸਤ੍ਰੀ ਸਮੇਤ ਜਾਂ ਇਕੱਲੇ ਹੀ ਵਨ ਵਿੱਚ ਰਹਿ ਕੇ ਏਕਾਂਤਵਾਸ ੬੯ ਤੋਂ ੭੮ ਵਰ੍ਹੇ ਦੀ ਉਮਰ ਤੱਕ ਕਰਨਾ।

(ਸ) ਸੰਨਯਾਸ: ੭੯ ਵਰ੍ਹੇ ਦੀ ਉਮਰ ਤੋਂ ਜੀਵਨ ਪ੍ਰਯੰਤ ਅਗਨਿ ਹੋਤ੍ਰ ਆਦਿਕ ਕਰਮ ਛੱਡ ਕੇ ਭਿਖਯਾ ਨਾਲ ਨਿਰਵਾਹ ਕਰਨਾ।

ਭਾਈ ਗੁਰਦਾਸ, ਵਾਰ ੧

ਚਾਰਿ ਵਰਨਿ ਚਾਰਿ ਮਜ਼ਹਬਾਂ[1] ਜਗਿ ਵਿਚਿ ਹਿੰਦੂ ਮੁਸਲਮਾਣੇ ।
ਖੁਦੀ ਬਖੀਲਿ ਤਕਬਰੀ ਖਿੰਚੋਤਾਣਿ ਕਰੇਨਿ ਧਿਙਾਣੇ ।...
ਸਚੁ ਕਿਨਾਰੇ ਰਹਿ ਗਇਆ ਖਹਿ ਮਰਦੇ ਬਾਮ੍ਹਣਿ ਮਉਲਾਣੇ ॥੨੧॥

# ਚਾਰ ਆਸ਼ਰਮ, ਵਰਣ ਅਤੇ ਮਜ਼ਹਬਾਂ ਦਾ ਸਿੱਖ ਧਰਮ ਵਿੱਚ ਅਭੇਦ ਹੋਣਾ

ਭਾਈ ਗੁਰਦਾਸ, ਵਾਰ ੧

ਚਾਰੇ ਪੈਰ ਧਰੱਮ ਦੇ ਚਾਰਿ ਵਰਨਿ ਇਕੁ ਵਰਨਿ ਕਰਾਇਆ[2] ।......
ਕਲਿ ਤਾਰਣਿ ਗੁਰੁ ਨਾਨਕ ਆਇਆ ॥੨੩॥

ਵਾਰ ੨

ਚੰਦਨ ਵਾਸ ਵਣਾਸਪਤਿ ਸਭ ਚੰਦਨ ਹੋਵੈ ।
ਅਸਟ ਧਾਤੁ ਇਕ ਧਾਤੁ ਹੋਇ ਸੰਗਿ ਪਾਰਸਿ ਢੋਵੈ[3] ।
ਨਦੀਆ ਨਾਲੇ ਵਾਹੜੇ ਮਿਲਿ ਗੰਗ ਗੰਗੋਵੈ ।......(੧੬)

ਵਾਰ ੧੧

ਅਸ਼ਟ ਧਾਤੁ ] ਚਾਰਿ ਵਰਨਿ ਇਕ ਵਰਨ ਕਰਿ ਵਰਨ ਅਵਰਨ ਤਮੋਲ ਗੁਲਾਲੇ[4] ।
ਅਸਟ ਧਾਤੁ ਇਕੁ ਧਾਤੁ ਕਰਿ ਵੇਦ ਕਤੇਬ ਨ ਭੇਦੁ ਵਿਚਾਲੇ[5] ।......(੭)

---

੧ ਹਨਫ਼ੀ, ਸ਼ਾਫਈ, ਮਾਲਿਕੀ ਅਤੇ ਹੰਬਲੀ। [ਚਾਰ ਮਜ਼ਹਬ]

੨ ਸਿੱਖ ਧਰਮ ਵਿੱਚ ਆ ਕੇ ਜਨਮ ਤੇ ਮਰਨ ਲੋਪ ਹੋ ਜਾਂਦੇ ਹਨ, ਸਾਰੇ ਇਕੋ ਪਿਤਾ ਦੇ ਪੁੱਤਰ ਹੋ ਕੇ ਸਕੇ ਭਾਈ ਬਣ ਜਾਂਦੇ ਹਨ।

੩ ਸਿੱਖ ਧਰਮ ਪਾਰਸ ਨੂੰ ਛੂਹ ਕੇ ਚਾਰ ਵਰਣ ਅਤੇ ਚਾਰ ਮਜ਼ਹਬ ਰੂਪ ਅੱਠ ਧਾਤਾਂ ਖ਼ਾਲਿਸ ਸੋਨਾ ਹੋ ਜਾਂਦੀਆਂ ਹਨ।

੪ ਜਿਸ ਤਰ੍ਹਾਂ ਕੱਥ, ਚੂਨਾ, ਸੁਪਾਰੀ ਅਤੇ ਪਾਨ ਚਾਰੇ ਮਿਲ ਕੇ ਇਕ ਨਵਾਂ ਸੁਰਖ ਰੰਗ ਪੈਦਾ ਕਰਦੇ ਹਨ ਤੈਸੇ ਹੀ ਚਾਰ ਵਰਣ ਇਕ ਹੋ ਕੇ ਨਵਾਂ ਰੰਗ (ਸਿੱਖ ਧਰਮ) ਸਤਿਗੁਰਾਂ ਨੇ ਪੈਦਾ ਕੀਤਾ ਹੈ।

੫ ਚਾਰ ਵਰਣ ਅਤੇ ਚਾਰ ਮਜ਼ਹਬਾਂ ਵਿੱਚ ਭੇਦ ਵਾਲੇ ਵੇਦ ਅਤੇ ਕੁਰਾਨ ਨੂੰ ਕਿਨਾਰੇ ਕਰ ਕੇ ਗੁਰਬਾਣੀ ਦਵਾਰਾ ਇਕ ਕਰ ਦਿੱਤਾ ਹੈ।

'ਏਕ ਨੂਰ ਤੇ ਸਭੁ ਜਗੁ ਉਪਜਿਆ, ਕਉਨ ਭਲੇ ਕੋ ਮੰਦੇ ?'
(ਪ੍ਰਭਾਤੀ ਕਬੀਰ ਜੀ-੧੩੪੯)

ਅਤੇ' ਮਾਨਸ ਕੀ ਜਾਤ ਸਭੈ ਏਕੈ ਪਹਚਾਨਬੋ ॥' (ਅਕਾਲ ਉਸਤਤਿ) ਤਥਾ
'ਪ੍ਰਭ ਜੀ, ਤਉ ਪ੍ਰਸਾਦਿ ਭ੍ਰਮੁ ਡਾਰਿਓ ॥ ਤੁਮਰੀ ਕ੍ਰਿਪਾ ਤੇ ਸਭੁ ਕੋ ਅਪਨਾ,
ਮਨ ਮਹਿ ਇਹੈ ਬੀਚਾਰਿਓ ॥' (ਦੇਵਗੰਧਾਰੀ ਮਹਲਾ ੫ ਪੰਨਾ ੫੨੯)

ਇਸ ਪ੍ਰਸੰਗ ਦੀ ਪੁਸ਼ਟੀ, ਹੇਠ ਲਿਖੇ ਸ਼ਬਦ ਤੋਂ ਭੀ ਹੋਂਦੀ ਹੈ :–
"ਗੁਰ ਸਰਣਾਈ ਛੁਟੀਐ, ਮਨਮੁਖ ਖੋਟੀ ਰਾਸਿ ॥
ਅਸਟ ਧਾਤੁ ਪਾਤਿਸਾਹ ਕੀ, ਘੜੀਐ ਸਬਦਿ ਵਿਗਾਸਿ ॥"
(ਸਿਰੀਰਾਗੁ ਮਹਲਾ ੧, ਅਸਟਪਦੀ-੬੧)

ਵਾਰ ੧੨

ਨਿਰੰਕਾਰੁ ਆਕਾਰੁ ਕਰਿ ਜੋਤਿ ਸਰੂਪੁ ਅਨੂਪ ਦਿਖਾਇਆ।
ਵੇਦ ਕਤੇਬ ਅਗੋਚਰਾ ਵਾਹਿਗੁਰੂ ਗੁਰ ਸਬਦੁ ਸੁਣਾਇਆ।
ਚਾਰਿ ਵਰਨ ਚਾਰਿ ਮਜਹਬਾ ਚਰਣ ਕਵਲ ਸਰਣਾਗਤਿ ਆਇਆ।
ਪਾਰਸਿ ਪਰਸਿ ਅਪਰਸ ਜਗਿ ਅਸਟਧਾਤੁ ਇਕੁ ਧਾਤੁ ਕਰਾਇਆ।
ਪੈਰੀ ਪਾਇ ਨਿਵਾਇਕੈ ਹਉਮੈ ਰੋਗੁ ਅਸਾਧੁ ਮਿਟਾਇਆ।
ਹੁਕਮਿ ਰਜਾਈ ਚਲਣਾ ਗੁਰਮੁਖਿ ਗਾਡੀ ਰਾਹੁ ਚਲਾਇਆ।
ਪੂਰੈ ਪੂਰਾ ਥਾਟੁ ਬਣਾਇਆ ॥੧੭॥

ਵਾਰ ੩੯

ਅਮਲੀ ਖਾਸੇ ਮਜਲਸੀ ਪਿਰਮੁ ਪਿਆਲਾ ਅਲਖੁ ਲਖਾਇਆ।
ਮਾਲਾ ਤਸਬੀ ਤੋੜਿ ਕੈ ਜਿਉ ਸਉ ਤਿਵੈ ਅਠੋਤਰੁ ਲਾਇਆ।
ਮੇਰੁ ਇਮਾਮੁ ਰਲਾਇ ਕੈ ਰਾਮੁ ਰਹੀਮੁ ਨ ਨਾਉਂ ਗਣਾਇਆ।
ਦੁਇ ਮਿਲਿ ਇਕੁ ਵਜੂਦੁ ਹੁਇ ਚਉਪੜ ਸਾਰੀ ਜੋੜਿ ਜੁੜਾਇਆ।...
ਗੁਰ ਗੋਵਿੰਦ ਖੁਦਾਇ ਪੀਰੁ ਗੁਰਸਿਖ ਪੀਰੁ ਮੁਰੀਦੁ ਲਖਾਇਆ[1] ॥...੧੧॥

## ਚਾਰ ਖਾਣੀਆਂ

[੫੯੬] ਸੋਰਠਿ ਮਹਲਾ ੧ (੪)

ਅੰਡਜ ਜੇਰਜ ਉਤਭੁਜ ਸੇਤਜ, ਤੇਰੇ ਕੀਤੇ ਜੰਤਾ ॥
ਏਕੁ ਪੁਰਬੁ[2] ਮੈ ਤੇਰਾ ਦੇਖਿਆ ਤੂ ਸਭਨਾ ਮਾਹਿ ਰਵੰਤਾ ॥੩॥

## ਚਾਰ ਪਦਾਰਥ

[੧੫੪] ਗਉੜੀ ਮਹਲਾ ੧ (੧੨)

ਚਾਰਿ ਪਦਾਰਥ ਕਹੈ ਸਭੁ ਕੋਈ ॥ ਸਿੰਮ੍ਰਿਤਿ ਸਾਸਤ ਪੰਡਿਤ ਮੁਖਿ ਸੋਈ ॥
ਬਿਨੁ ਗੁਰ ਅਰਥੁ ਬੀਚਾਰੁ[3] ਨ ਪਾਇਆ ॥
ਮੁਕਤਿ ਪਦਾਰਥੁ ਭਗਤਿ ਹਰਿ ਪਾਇਆ ॥੨॥

---

੧ ਪੌੜੀ ਦਾ ਭਾਵ ਇਹ ਹੈ :—
[ਮਾਲਾ ਤਸਬੀ] ਸਤਿਗੁਰੂ ਦੇ ਸਿੱਖ ਵਾਹਗੁਰੂ ਦੇ ਦਰਬਾਰੀ ਹਨ, ਉਨ੍ਹਾਂ ਨੇ ਪ੍ਰੇਮ ਦਾ ਪਜ਼ਾਲਾ ਪੀਤਾ ਹੈ, ਇਕ ਸੌ ਅੱਠ ਮਣਕੇ ਦੀ ਮੇਰੁ ਵਾਲੀ ਮਾਲਾ, ਸੌ ਮਣਕੇ ਦੀ ਇਮਾਮ ਵਾਲੀ ਤਸਬੀ ਛੱਡ ਕੇ ਰਾਮ ਰਹੀਮ ਨਾਮ ਨਹੀਂ ਜਪਦੇ, ਗਿਣਤੀ ਤਜ਼ਾਗ ਕੇ ਵਾਹਗੁਰੂ ਦਾ ਸਿਮਰਨ ਕਰਦੇ ਹਨ, ਹਿੰਦੂ ਮੁਸਲਮਾਨ ਸਿੱਖੀ ਵਿੱਚ ਆ ਕੇ ਇਕ ਰੂਪ ਹੋ ਗਏ ਹਨ, ਜਿਵੇਂ ਚੌਪੜ ਦੀ ਬਸਾਤ ਨਰਦਾਂ ਆਖਣ ਨੂੰ ਭਿੰਨ ਨਾਮ ਰੱਖਦੀਆਂ ਹਨ, ਪਰ ਮਜਮੂਆ ਚੌਪੜ ਆਖੀਦਾ ਹੈ, ਤਿਵੇਂ ਜਾਤਿ ਪਾਤਿ ਮੇਟ ਕੇ ਸਿੱਖ ਹੋ ਗਏ ਹਨ। ੨ ਅਪੂਰਵ ਗੁਣ। ੩ ਧਰਮ, ਅਰਥ, ਕਾਮ, ਮੋਖ (ਮੋਕਸ਼) ਦਾ ਅਸਲ ਅਰਥ ਕੀ ਹੈ, ਇਹ ਵਿਚਾਰ।

[੨੬੬] ਗਉੜੀ ਸੁਖਮਨੀ ਮਹਲਾ ੫ (੩)

**ਚਾਰਿ ਪਦਾਰਥ ਜੇ ਕੋ ਮਾਗੈ ॥**
**ਸਾਧ ਜਨਾ ਕੀ ਸੇਵਾ ਲਾਗੈ ॥**

[੮੦੫] ਬਿਲਾਵਲੁ ਮਹਲਾ ੫ (੧੭)

**ਅਰਥ ਧਰਮ ਕਾਮ ਮੋਖ ਕਾ ਦਾਤਾ ॥**
**ਪੂਰੀ ਭਈ ਸਿਮਰਿ ਸਿਮਰਿ ਬਿਧਾਤਾ[੧] ॥**

## ਚਾਰ ਬਾਣੀਆਂ

ਗ੍ਯਾਨ ਰਤਨਾਵਲੀ, ਟੀਕਾ ੩੭ਵੀਂ ਪੌੜੀ ਦਾ

**[੨]ਬਾਬੇ ਕਹਿਆ, ਚਾਰ ਬਾਣੀਆਂ ਹੈਨ, ਪਹਿਲੇ ਪਰਾ, ਦੂਜੀ ਪਸੰਤੀ, ਤੀਜੀ ਮੱਧਮਾ, ਚੌਥੀ ਬੈਖਰੀ[੩], ਪਰ ਸੋਈ ਬਾਣੀ ਵਿਸ਼ੇਸ਼ ਹੈ ਜੋ ਯਕ ਦਿਲ ਹੋ ਕੇ ਕਰਤਾਰ ਨੂੰ ਯਾਦ ਕਰੀਏ ।**

## ਚੁਗਲੀ

[੩੦੮] ਮਹਲਾ ੪, ਵਾਰ ਗਉੜੀ ੧ (੧੫)

**ਜਿਸੁ ਅੰਦਰਿ ਚੁਗਲੀ ਚੁਗਲੋ ਵਜੈ[੪],**
**ਕੀਤਾ ਕਰਤਿਆ ਓਸ ਦਾ ਸਭੁ ਗਇਆ ॥**
**ਨਿਤ ਚੁਗਲੀ ਕਰੇ ਅਣਹੋਦੀ ਪਰਾਈ,**
**ਮੁਹੁ ਕਢਿ ਨ ਸਕੈ[੫], ਓਸ ਦਾ ਕਾਲਾ ਭਇਆ ॥**

[੧੪੧੭] ਸਲੋਕ ਵਾਰਾਂ ਤੇ ਵਧੀਕ, ਮਹਲਾ ੩ (੪੧)

**ਚੁਗਲ ਨਿੰਦਕ ਭੁਖੇ ਰੁਲਿ ਮੁਏ, ਏਨਾ ਹਥੁ ਨ ਕਿਥਾਊ ਪਾਇ ॥**
**ਬਾਹਰਿ ਪਾਖੰਡ ਸਭ ਕਰਮ ਕਰਹਿ, ਮਨਿ ਹਿਰਦੈ ਕਪਟੁ ਕਮਾਇ ॥**
**ਖੇਤਿ ਸਰੀਰਿ ਜੋ ਬੀਜੀਐ, ਸੋ ਅੰਤਿ ਖਲੋਆ ਆਇ ॥...੪੧॥**

---

੧ ਰਚਨਹਾਰ, ਕਰਤਾਰ ।
੨ ਇਮਾਮ ਅਸ਼ਰਫ਼ ਨੂੰ ਗੁਰੂ ਸਾਹਿਬ ਨੇ ਉਪਦੇਸ਼ ਦਿੱਤਾ ।
੩ ਚਾਹੇ ਸ਼ਬਦਾਰਥ ਰਤਨ ਆਦਿਕ ਪੁਸਤਕਾਂ ਵਿੱਚ ਇਨ੍ਹਾਂ ਚਾਰ ਬਾਣੀਆਂ ਦੇ ਅਰਥ ਹੋਰ ਕੀਤੇ ਹਨ, ਪਰ ਵਾਸਤਵ ਵਿੱਚ ਭਾਵ ਇਹ ਹੈ :–
ਮਨ ਵਿੱਚ ਬਾਣੀ ਦੇ ਉਚਾਰਣ ਦਾ ਸੰਕਲਪ ਹੋਣ ਪਰ ਬੁੱਧੀ ਦੇ ਨਿਸ਼ਚਿਤ ਕੀਤੇ ਹੋਏ ਪਦ 'ਪਰਾ' ਹੈ, ਉਹ ਪਦ ਕੰਠ ਵਿੱਚ ਸੁਰ ਰੂਪ ਹੋ ਕੇ ਆਏ ਹੋਏ 'ਪਸ਼ਜੰਤਿ' ਹੈ, ਮੁੱਖ ਤੋਂ ਉਚਾਰਣ ਹੋਏ 'ਮਧ੍ਯਮਾ' ਅਰ ਅਰਥ ਸਾਥ ਵ੍ਯਾਖ੍ਯਾਨ ਕਰੀ ਹੋਈ ਬਾਣੀ 'ਵੈਖਰੀ' ਹੈ ।
੪ ਮਸ਼ਹੂਰ ਹੋਂਦਾ ਹੈ ।
੫ ਲੋਕਾਂ ਵਿੱਚ ਮੂੰਹ ਨਹੀਂ ਵਿਖਾ ਸਕਦਾ ।

ਤਨਖਾਹ ਨਾਮਾ, ਭਾਈ ਨੰਦ ਲਾਲ

**ਚੁਗਲੀ ਕਰਿ ਜੋ ਕਾਜ ਬਿਗਾਰੈ। ਧ੍ਰਿਗ ਤਿਸ ਜਨਮ ਜੁ ਧਰਮ ਬਿਸਾਰੈ। (੧੬)**

ਰਹਿਤਨਾਮਾ ਭਾਈ ਦੇਸਾ ਸਿੰਘ

**ਬਾਣੀ ਮਾਹਿ ਨੇਹੁ ਨਿਤ ਕਰਨੋ। ਚੁਗਲੀ ਨਿੰਦਾ ਅਰ ਪਰਹਰਨੋ ॥੮॥**

# ਚੁੱਪ (ਮੌਨਵਰਤ)

**ਹਠ ਨਾਲ ਮੌਨਵਰਤ ਧਾਰਣਾ ਅਤੇ ਕਰਤਾਰ ਦੀ ਰਸਨਾ ਨੂੰ ਯੋਗਜ ਰੀਤੀ ਨਾਲ ਨਾ ਵਰਤਣਾ, ਗੁਰੁਮਤ ਵਿੱਚ ਨਿੰਦਿਤ ਹੈ, ਪਰ ਥੋਹੜਾ ਬੋਲਣਾ ਤਥਾ ਪਾਂਮਰਾਂ ਨਾਲ ਬੋਲਣੋ ਸੰਕੋਚ ਕਰਨਾ ਵਿਧਾਨ ਹੈ।**

[੧] ਜਪੁ (੧)

**ਚੁਪੈ ਚੁਪ ਨ ਹੋਵਈ ਜੇ ਲਾਇ ਰਹਾ ਲਿਵ ਤਾਰ ॥**

[੧੪੩] ਮਹਲਾ ੧, ਵਾਰ ਮਾਝ (੧੨)

**ਮੂਰਖ ਗੰਢੁ ਪਵੈ ਮੁਹਿ ਮਾਰ[1] ॥**

[੧੪੯] ਮਹਲਾ ੧, ਵਾਰ ਮਾਝ (੨੪)

**ਜਿਥੈ ਬੋਲਣਿ ਹਾਰੀਐ, ਤਿਥੈ ਚੰਗੀ ਚੁਪ ॥**

[੪੬੭] ਵਾਰ ਆਸਾ, ਮਹਲਾ ੧ (੯)

**ਮੋਨਿ ਵਿਗੂਤਾ ॥ ਕਿਉ ਜਾਗੈ ਗੁਰ ਬਿਨੁ ਸੂਤਾ ॥**

[੮੭੦] ਗੋਂਡ ਕਬੀਰ (੧)

**ਸੰਤੁ ਮਿਲੈ ਕਿਛੁ ਸੁਨੀਐ ਕਹੀਐ ॥**
**ਮਿਲੈ ਅਸੰਤੁ ਮਸਟਿ[2] ਕਰਿ ਰਹੀਐ ॥੧॥**
**ਬਾਬਾ, ਬੋਲਨਾ ਕਿਆ ਕਹੀਐ ? ॥**
**ਜੈਸੇ ਰਾਮ ਨਾਮ ਰਵਿ ਰਹੀਐ ॥੧॥ਰਹਾਉ ॥**
**ਸੰਤਨ ਸਿਉ ਬੋਲੇ ਉਪਕਾਰੀ ॥**
**ਮੂਰਖ ਸਿਉ ਬੋਲੇ ਝਖ ਮਾਰੀ ॥੨॥**
**ਬੋਲਤ ਬੋਲਤ ਬਢਹਿ ਬਿਕਾਰਾ[3] ॥**
**ਬਿਨੁ ਬੋਲੇ ਕਿਆ ਕਰਹਿ ਬੀਚਾਰਾ? ॥੩॥**
**ਕਹੁ ਕਬੀਰ ਛੂਛਾ ਘਟੁ ਬੋਲੈ[4] ॥**
**ਭਰਿਆ ਹੋਇ ਸੁ ਕਬਹੁ ਨ ਡੋਲੈ ॥੪॥**

---

੧ ਮੂਰਖ ਨਾਲ ਚੁੱਪ ਕੀਤਿਆਂ ਬਨਦੀ ਹੈ। ੨ ਚੁੱਪ, ਖ਼ਾਮੋਸ਼ੀ।
੩ ਝਗੜਾ, ਫਸਾਦ। ੪ ਵਿਦਯਾ ਅਤੇ ਸ਼ੁਭ ਗੁਣਾਂ ਤੋਂ ਖਾਲੀ।

[੧੦੧੩] ਮਾਰੂ ਮਹਲਾ ੧, ਅਸਟਪਦੀ (੭)

**ਮੂੰਡੁ ਮੁਡਾਇ ਜਟਾ ਸਿਖ ਬਾਧੀ ਮੋਨਿ ਰਹੈ ਅਭਿਮਾਨਾ ॥**

[੧੩੪੮] ਪ੍ਰਭਾਤੀ ਮਹਲਾ ੫, ਅਸਟਪਦੀ (੨)

**ਬੋਲੈ ਨਾਹੀ ਹੋਇ ਬੈਠਾ ਮੋਨੀ ॥ ਅੰਤਰਿ ਕਲਪ ਭਵਾਈਐ ਜੋਨੀ ॥**

[੧੭] ਅਕਾਲ ਉਸਤਤਿ

**ਤਰਵਰ ਸਦੀਵ ਮੋਨ ਸਾਧੇ ਈ ਮਰਤ ਹੈ ॥** (੭੧)

ਭਾਈ ਗੁਰਦਾਸ, ਵਾਰ ੩੬

**ਮਿਲੈ ਜਿ ਤੀਰਥਿ ਨਾਤਿਆਂ, ਡਡਾਂ ਜਲ ਵਾਸੀ ।**
**ਵਾਲ ਵਧਾਇਆਂ ਪਾਈਐ ਬੜ ਜਟਾਂ ਪਲਾਸੀ[੧] ।**
**ਨੰਗੇ ਰਹਿਆਂ ਜੇ ਮਿਲੈ ਵਣਿ ਮਿਰਗ ਉਦਾਸੀ ।**
**ਭਸਮ ਲਾਇ ਜੇ ਪਾਈਐ ਖਰੁ ਖੇਹ ਨਿਵਾਸੀ ।**
**ਜੇ ਪਾਈਐ ਚੁਪ ਕੀਤਿਆਂ ਪਸੂਆਂ ਜੜ ਹਾਸੀ ।**
**ਵਿਣੁ ਗੁਰ ਮੁਕਤਿ ਨ ਹੋਵਈ ਗੁਰ ਮਿਲੈ ਖਲਾਸੀ ॥੧੪॥**

## ਚੁਲੀ (ਪ੍ਰਤਿਗਯਾ-ਸੰਕਲਪ)

ਹਿੰਦੂ ਮਤ ਦੇ ਵਿਸ਼ਵਾਸੀ, ਧਰਮ ਸ਼ਾਸਤ੍ਰ ਦੀ ਆਗਯਾ ਅਨੁਸਾਰ ਪਾਣੀ ਦੀ ਚੁਲੀ ਭਰ ਕੇ ਵਸਤੂਆਂ ਦੇ ਗ੍ਰਹਣ ਤਯਾਗ ਦਾਨ ਆਦਿਕ ਦੀ ਪ੍ਰਤਿਗਯਾ ਅਰੁ ਸੰਕਲਪ ਕਰਦੇ ਹਨ, ਗੁਰੂ ਸਾਹਿਬ ਇਸ ਚੁਲੀ ਦਾ ਖੰਡਨ ਕਰਦੇ ਹੋਏ ਸੱਚੀ ਚੁਲੀ (ਪ੍ਰਤਿਗਯਾ) ਦਾ ਉਪਦੇਸ਼ ਦੇਂਦੇ ਹਨ :—

[੧੨੪੦] ਮਹਲਾ ੧, ਵਾਰ ਸਾਰੰਗ (੭)

**ਨਾਨਕ ਚੁਲੀਆ ਸੁਚੀਆ ਜੇ ਭਰਿ ਜਾਣੈ ਕੋਇ[੨] ॥**
**ਸੁਰਤੇ ਚੁਲੀ ਗਿਆਨ ਕੀ, ਜੋਗੀ ਕਾ ਜਤੁ ਹੋਇ[੩] ॥**
**ਬ੍ਰਹਮਣ ਚੁਲੀ ਸੰਤੋਖ ਕੀ, ਗਿਰਹੀ ਕਾ ਸਤੁ ਦਾਨੁ ॥**
**ਰਾਜੇ ਚੁਲੀ ਨਿਆਵ ਕੀ[੪], ਪੜਿਆ ਸਚੁ ਧਿਆਨੁ ॥**
**ਪਾਣੀ ਚਿਤੁ ਨ ਧੋਪਈ, ਮੁਖਿ ਪੀਤੈ ਤਿਖ ਜਾਇ[੫] ॥**

---

੧ ਦਰੱਖ਼ਤ, ਬੋਹੜ ਪਿੱਪਲ ਪਿਲਖਨ ਆਦਿ ਬਿਰਛਾਂ ਦੀਆਂ ਜਟਾਂ।

੨ ਅੰਨ ਜੁੱਤੀ ਵਸਤ੍ਰ ਅਰ ਇਸਤਰੀ ਆਦਿ ਦੇ ਛੱਡਣ ਜਾਂ ਦਾਨ ਕਰਨ ਲਈ ਚੁਲੀ ਪਾਉਣੀ ਝੂਠੀ ਅਤੇ ਜੂਠੀ ਹੈ, ਸੁੱਚੀਆਂ (ਪਵਿੱਤ੍ਰ) ਚੁਲੀਆਂ ਇਹ ਹਨ।

੩ ਗਯਾਤ ਪੁਰਸ਼ਾਂ ਨੂੰ ਆਤਮ ਗਯਾਨ ਅਤੇ ਯੋਗੀ ਨੂੰ ਯਤ ਧਾਰਨ ਦੀ ਪ੍ਰਤਿਗਯਾ ਕਰਨੀ ਚਾਹੀਏ।

੪ ਰਾਜੇ ਨੂੰ ਇਨਸਾਫ਼ ਕਰਨ ਦੀ ਪ੍ਰਤਿਗਯਾ ਕਰਨੀ ਚਾਹੀਏ।

੫ ਪਾਣੀ ਦੀ ਚੁਲੀ ਨਾਲ ਦਿਲ ਸਾਫ਼ ਨਹੀਂ ਹੋਂਦਾ, ਕੇਵਲ ਪੀਣ ਤੋਂ ਪਿਆਸ ਬੁਝ ਸਕਦੀ ਹੈ।

# ਚੋਰ-ਚੋਰੀ

[੪] ਜਪੁ (੧੮)

**ਅਸੰਖ ਚੋਰ ਹਰਾਮਖੋਰ[੧] ॥**

[੨੪] ਸਿਰੀਰਾਗੁ ਮਹਲਾ ੧ (੨੯)

**ਮੈ ਕੀਤਾ ਨ ਜਾਤਾ ਹਰਾਮਖੋਰੁ ॥ ਹਉ ਕਿਆ ਮੁਹੁ ਦੇਸਾ ਦੁਸਟੁ ਚੋਰੁ ॥**

[੧੫੫] ਗਉੜੀ ਮਹਲਾ ੧ (੧੩)

**ਕਰਿ ਚੋਰੀ ਮੈ ਜਾ ਕਿਛੁ ਲੀਆ, ਤਾ ਮਨਿ ਭਲਾ ਭਾਇਆ ॥**
**ਹਲਤਿ ਨ ਸੋਭਾ ਪਲਤਿ ਨ ਢੋਈ, ਅਹਿਲਾ[੨] ਜਨਮੁ ਗਵਾਇਆ ॥੩॥**

[੬੬੨] ਧਨਾਸਰੀ ਮਹਲਾ ੧ (੬)

**ਚੋਰੁ ਸਲਾਹੇ ਚੀਤੁ ਨ ਭੀਜੈ[੩] ॥ ਜੇ ਬਦੀ ਕਰੇ ਤਾ ਤਸੂ ਨ ਛੀਜੈ[੪] ॥**
**ਚੋਰ ਕੀ ਹਾਮਾ ਭਰੇ ਨ ਕੋਇ ॥ ਚੋਰੁ ਕੀਆ ਚੰਗਾ ਕਿਉ ਹੋਇ ? ॥੧॥**

ਰਹਿਤਨਾਮਾ ਭਾਈ ਦੇਸਾ ਸਿੰਘ

**ਖੇਤੀ ਵਨਿਜ ਵ ਸਿਲਪ ਬਣਾਵੈ । ਚੋਰੀ ਡਾਕੇ ਕਬਹਿ ਨ ਜਾਵੈ ॥੨੪॥**
**ਪਰ ਨਾਰੀ ਜੂਆ ਅਸਤ ਚੋਰੀ ਮਦਿਰਾ ਜਾਨ ।**
**ਪਾਂਚ ਐਬ ਏ ਜਗਤ ਮੈ ਤਜੈ ਸੁ ਸਿੰਘ ਸੁਜਾਨ ॥੪੪॥**

ਰਹਿਤਨਾਮਾ ਭਾਈ ਚੌਪਾ ਸਿੰਘ ਦਾ

**ਚੋਰੀ ਜਾਰੀ ਨਾ ਕਰੇ ।**

# ਚੌਂਕਾ-ਕਾਰ

**ਹਿੰਦੂ, ਰਸੋਈ ਦੇ ਅਸਥਾਨ ਗੋਬਰ ਆਦਿਕ ਦਾ ਚੌਂਕਾ ਪਾ ਕੇ ਲੀਕ (ਕਾਰ) ਇਸ ਵਾਸਤੇ ਕੱਢਦੇ ਹਨ ਕਿ ਹੋਰ ਕੋਈ ਆਦਮੀ ਬਾਹਰ ਤੋਂ ਕਾਰ ਦੇ ਅੰਦਰ ਵੜ ਕੇ ਰਸੋਈ ਭ੍ਰਸ਼ਟ ਨਾ ਕਰ ਦੇਵੇ ਅਰੁ ਰਾਖਸ਼ ਅੰਨ ਦਾ ਰਸ ਨਾ ਲੈ ਜਾਣ[੫] । ਗੁਰੂ ਸਾਹਿਬ ਇਸ ਪਾਖੰਡ ਕਰਮ ਦਾ ਖੰਡਨ ਕਰਦੇ ਹਨ ਪਰ ਸਿੱਖ ਧਰਮ ਵਿੱਚ ਸਫ਼ਾਈ ਅਤੇ ਸ਼ੁੱਧੀ ਲਈ ਮਿੱਟੀ ਆਦਿ ਦਾ ਪੋਚਾ ਵਿਧਾਨ ਹੈ ।**

---

੧ ਚੋਰ ਹਰਾਮ ਖਾਣਾ ਹੈ ।
੨ ਦੁਰਲਭ ।
੩ ਜੇ ਚੋਰ ਅਦਾਲਤੀ ਨੂੰ ਸਲਾਹੇ ਤਾਂ ਉਸ ਦਾ ਚਿਤ ਚੋਰ ਉੱਤੇ ਪ੍ਰਸੰਨ ਨਹੀਂ ਹੋਂਦਾ ।
੪ ਜੇ ਚੋਰ ਨਿੰਦਿਆ ਕਰਦਾ ਹੈ, ਤਾਂ ਅਦਾਲਤੀ ਦਾ ਕੁਛ ਘਾਟਾ ਨਹੀਂ ।
੫ ਦੇਵਤੇ ਚੌਂਕੇ ਅਤੇ ਕਾਰ ਦੇ ਹੀ ਆਸਰੇ ਜੀਉਂਦੇ ਹਨ, ਜੇ ਗੋਹੇ ਦਾ ਚੌਂਕਾ ਪਾ ਕੇ ਕਾਰ ਨਾ ਕੱਢੀ ਜਾਵੇ ਤਾਂ ਰਾਖਸ਼ ਅੰਨ ਦਾ ਰਸ ਲੈ ਜਾਂਦੇ ਹਨ।
(ਲਘੁ ਅਤ੍ਰਿ ਸੰਹਿਤਾ ਅ: ੫)

[੯੧] ਮਹਲਾ ੧, ਵਾਰ ਸਿਰੀਰਾਗ (੨੦)

**ਕੁਬੁਧਿ ਡੂਮਣੀ, ਕੁਦਇਆ[1] ਕਸਾਇਣਿ,**
**ਪਰ ਨਿੰਦਾ ਘਟ ਚੂਹੜੀ, ਮੁਠੀ ਕ੍ਰੋਧਿ ਚੰਡਾਲਿ[2] ॥**
**ਕਾਰੀ ਕਢੀ ਕਿਆ ਥੀਐ ਜਾਂ ਚਾਰੇ ਬੈਠੀਆ ਨਾਲਿ ॥**
**ਸਚੁ ਸੰਜਮੁ ਕਰਣੀ ਕਾਰਾਂ, ਨਾਵਣੁ ਨਾਉ ਜਪੇਹੀ[3] ॥**
**ਨਾਨਕ, ਅਗੈ ਊਤਮ ਸੇਈ ਜਿ ਪਾਪਾਂ ਪੰਦਿ ਨ ਦੇਹੀ[4] ॥੧॥**

[੧੨੧] ਮਾਝ ਮਹਲਾ ੩, ਅਸਟਪਦੀਆ (੨੦)

**ਮਨੁ ਮੈਲਾ ਹੈ ਦੂਜੈ ਭਾਇ ॥ ਮੈਲਾ ਚਉਕਾ ਮੈਲੈ ਥਾਇ ॥**

[੪੭੨] ਮਹਲਾ ੧, ਵਾਰ ਆਸਾ (੧੬)

**ਦੇ ਕੈ ਚਉਕਾ ਕਢੀ ਕਾਰ ॥ ਉਪਰਿ ਆਇ ਬੈਠੇ ਕੂੜਿਆਰ[5] ॥**
***[ਭਿਟ]* ਮਤੁ ਭਿਟੈ, ਵੇ ਮਤੁ ਭਿਟੈ ॥ ਇਹੁ ਅੰਨੁ ਅਸਾਡਾ ਫਿਟੈ[6] ॥**
**ਤਨਿ ਫਿਟੈ ਫੇੜ ਕਰੇਨਿ[7] ॥ ਮਨਿ ਜੂਠੈ ਚੁਲੀ ਭਰੇਨਿ ॥**
**ਕਹੁ ਨਾਨਕ ਸਚੁ ਧਿਆਈਐ ॥ ਸੁਚਿ ਹੋਵੈ ਤਾ, ਸਚੁ ਪਾਈਐ[8] ॥੨॥**

[੧੦੪੮] ਮਾਰੂ ਮਹਲਾ ੩, ਸੋਲਹਾ (੫)

**ਸਚਾ ਚਉਕਾ ਸੁਰਤਿ ਕੀ ਕਾਰਾ ॥ ਹਰਿ ਨਾਮੁ ਭੋਜਨੁ ਸਚੁ ਆਧਾਰਾ ॥**
**ਸਦਾ ਤ੍ਰਿਪਤਿ ਪਵਿਤ੍ਰੁ ਹੈ ਪਾਵਨੁ, ਜਿਤੁ ਘਟਿ ਹਰਿ ਨਾਮੁ ਨਿਵਾਸੀ ਹੇ ॥੧॥**

[੧੦੯੦] ਮਹਲਾ ੩, ਵਾਰ ਮਾਰੂ ੧ (੧੧)

**ਮਤੁ ਸਚਾ ਅਖਰੁ ਭੁਲਿ ਜਾਇ ਚਉਕੈ ਭਿਟੈ ਨ ਕੋਇ[9] ॥**
**ਝੂਠੇ ਚਉਕੇ ਨਾਨਕਾ, ਸਚਾ ਏਕੋ ਸੋਇ[10] ॥੧॥**

---

੧ ਨਿੰਦਿਤ ਦਯਾ, ਮੱਛਰ ਦੇ ਮਰਨ ਤੋਂ ਡਰਨਾ, ਅਰ ਮਨੁੱਖ ਭਾਵੇਂ ਪਯਾਸੇ ਮਰ ਜਾਣ, ਉਨ੍ਹਾਂ ਨੂੰ ਪਾਣੀ ਤਕ ਨਾ ਦੇਣਾ, ਸਗੋਂ ਚੰਡਾਲ ਨੀਚ ਆਦਿਕ ਪਦਾਂ ਨਾਲ ਸੰਬੋਧਨ ਕਰ ਕੇ ਪਰੇ ਪਰੇ ਕਰਨਾ, ਇਸ ਦਾ ਨਾਉਂ 'ਕੁਦਇਆ' ਹੈ।
੨ ਕ੍ਰੋਧ ਰੂਪ ਚੰਡਾਲੀ ਨੇ ਤਾਂ ਤੁਹਾਡਾ ਮਨ ਮੋਹ ਰਖਿਆ ਹੈ।
੩ ਇਸ ਤੁਕ ਵਿੱਚ ਸੱਚ ਅਤੇ ਸੰਜਮ ਨੂੰ ਕਾਰ ਇਸ ਵਾਸਤੇ ਲਿਖਿਆ ਹੈ ਕਿ ਇਨ੍ਹਾਂ ਕਾਰਾਂ ਦੇ ਅੰਦਰ ਝੂਠ ਅਤੇ ਵਿਸ਼ਯ ਵਿਕਾਰ ਆ ਕੇ ਨਹੀਂ ਵੜਦੇ।
੪ ਜੋ ਪਾਪਾਂ ਦਾ ਉਪਦੇਸ਼ ਨਹੀਂ ਦਿੰਦੇ।
੫ ਪਾਖੰਡੀ।
੬ ਮਤ ਛੂਹੋ, ਤੁਹਾਡੇ ਛੂਹਣ ਨਾਲ ਇਹ ਸਾਡਾ ਅੰਨ ਅਪਵਿੱਤ੍ਰ ਹੋ ਜਾਉਗਾ।
੭ ਵਾਸਤਵ ਵਿੱਚ ਉਹ ਆਪ ਫਿੱਟੇ ਹੋਏ (ਮਹਾ ਅਪਵਿੱਤ੍ਰ) ਹਨ, ਅਰ ਦੂਜਿਆਂ ਨੂੰ ਭਿੱਟ ਭਿੱਟ (ਫੇੜ) ਆਖ ਕੇ ਪਰੇ ਕਰਦੇ ਹਨ।
੮ ਪਵਿੱਤ੍ਰਤਾ ਤਾਂ ਹੋਏਗੀ, ਜੇ ਸੱਚ ਪਾਈਏ।
੯ ਐਸਾ ਨਾ ਹੋਵੇ ਕਿ ਸਾਥੋਂ 'ਸਤਿਨਾਮੁ' ਭੁੱਲ ਜਾਵੇ ਅਤੇ ਅਸੀਂ ਅਜੇਹੇ ਅਪਵਿੱਤ੍ਰ ਹੋ ਜਾਈਏ ਕਿ ਕੋਈ ਸਾਡੇ ਚੌਂਕੇ ਨੂੰ ਨਾ ਛੂਹੇ। ਭਾਵ ਇਹ ਹੈ, ਕਰਤਾਰ ਤੋਂ ਜੋ ਵਿਮੁੱਖ ਹਨ ਉਨ੍ਹਾਂ ਦਾ ਚੌਂਕਾ ਮਹਾ ਅਪਵਿੱਤ੍ਰ ਹੈ ਅਤੇ ਉਨ੍ਹਾਂ ਦਾ ਧਾਨ ਖਾਣਾ ਅਤੀ ਪਾਪ ਹੈ।
੧੦ ਭਾਵ ਚਉਂਕੇ ਜੂਠੇ ਹਨ, ਸੁੱਚਾ ਇਕ ਕਰਤਾਰ ਹੈ।

[੧੧੫੧] ਭੈਰਉ ਮਹਲਾ ੫ (੫੩)

**ਸੋਈ ਕੁਚੀਲੁ ਕੁਦਰਤਿ ਨਹੀ ਜਾਨੈ ॥**
**ਲੀਪਿਐ ਥਾਇ ਨ ਸੁਚਿ ਹਰਿ ਮਾਨੈ[੧] ॥**

[੧੧੯੫] ਬਸੰਤੁ-ਕਬੀਰ (੭)

**ਮਾਤਾ ਜੂਠੀ, ਪਿਤਾ ਭੀ ਜੂਠਾ, ਜੂਠੇ ਹੀ ਫਲ ਲਾਗੇ ॥**
**ਆਵਹਿ ਜੂਠੇ, ਜਾਹਿ ਭੀ ਜੂਠੇ, ਜੂਠੇ ਮਰਹਿ ਅਭਾਗੇ ॥੧॥**
**ਕਹੁ ਪੰਡਿਤ ! ਸੂਚਾ ਕਵਨੁ ਠਾਉ ? ॥ ਜਹਾ ਬੈਸਿ ਹਉ ਭੋਜਨੁ ਖਾਉ ॥੧॥ਰਹਾਉ ॥**
**ਜਿਹਬਾ ਜੂਠੀ, ਬੋਲਤ ਜੂਠਾ, ਕਰਨ ਨੇਤ੍ਰ ਸਭਿ ਜੂਠੇ ॥**
**ਇੰਦ੍ਰੀ ਕੀ ਜੂਠਿ ਉਤਰਸਿ ਨਾਹੀ, ਬ੍ਰਹਮ ਅਗਨਿ ਕੇ ਲੂਠੇ[੨] ॥੨॥**
**ਅਗਨਿ ਭੀ ਜੂਠੀ, ਪਾਨੀ ਜੂਠਾ, ਜੂਠੀ ਬੈਸਿ ਪਕਾਇਆ ॥**
**ਜੂਠੀ ਕਰਛੀ ਪਰੋਸਨ ਲਾਗਾ, ਜੂਠੇ ਹੀ ਬੈਠਿ ਖਾਇਆ ॥੩॥**
**ਗੋਬਰੁ ਜੂਠਾ, ਚਉਕਾ ਜੂਠਾ, ਜੂਠੀ ਦੀਨੀ ਕਾਰਾ ॥**
**ਕਹਿ ਕਬੀਰ ਤੇਈ ਨਰ ਸੂਚੇ, ਸਾਚੀ ਪਰੀ ਬਿਚਾਰਾ[੩] ॥੪॥**

## ਚੌਕੀ-ਕਾਰ

**ਚਾਰ ਪਹਿਰੇ ਬਰਦਾਰਾਂ ਦੀ ਗਾਰਦ** (Guard) **ਦਾ ਨਾਉਂ ਚੌਕੀ ਹੈ; ਅਗ੍ਯਾਨੀ ਮੰਨਦੇ ਹਨ ਕਿ ਮੰਤ੍ਰ ਵਿਧਿ ਨਾਲ ਜੇ ਦੇਵੀ ਦੇਵਤਿਆਂ ਨੂੰ ਉਪਾਸਿਆ ਜਾਵੇ, ਤਦ ਉਹ ਉਪਾਸ਼ਕ ਦੀ ਚੌਕੀ ਦਿੰਦੇ ਹਨ ਅਤੇ ਵਿਘਨਾਂ ਨੂੰ ਨੇੜੇ ਨਹੀਂ ਆਉਣ ਦਿੰਦੇ। ਇਸੇ ਤਰ੍ਹਾਂ ਮੰਤ੍ਰ ਪੜ੍ਹ ਕੇ ਬਿਸਤਰ, ਘਰ, ਪਿੰਡ ਆਦਿਕ ਦੇ ਚੁਫੇਰੇ ਕਾਰ ਕੱਢਣ ਨਾਲ ਉਪਾਧੀ ਅਤੇ ਆਫ਼ਤਾਂ ਤੋਂ ਵਾੜ ਹੋਈ ਸਮਝਦੇ ਹਨ, ਪਰ ਅਗ੍ਯਾਨ ਵਿਨਾਸ਼ਕ ਸਤਿਗੁਰੂ ਇਸ ਬਾਬਤ ਇਹ ਉਪਦੇਸ਼ ਕਰਦੇ ਹਨ :—**

[੬੨੬] ਸੋਰਠਿ ਮਹਲਾ ੫ (੬੮)

**ਗੁਰ ਕਾ ਸਬਦੁ ਰਖਵਾਰੇ ॥ ਚਉਕੀ ਚਉਗਿਰਦ ਹਮਾਰੇ[੪] ॥**

---

੧ ਭਾਵ ਇਹ ਹੈ—ਜੋ ਕੁਦਰਤ ਦੇ ਨਿਯਮਾਂ ਨੂੰ ਨਹੀਂ ਜਾਣਦਾ ਕਿ ਸੂਰਜ, ਅਗਨੀ, ਪਵਨ ਕਿਸ ਤਰ੍ਹਾਂ ਸ਼ੁੱਧੀ ਕਰਦੇ ਹਨ, ਅਰ ਕਿਸ ਕਿਸ ਅਪਵਿੱਤ੍ਰਤਾ ਦੇ ਦੂਰ ਕਰਨ ਵਾਲੇ ਕੇਹੜੇ ਕੇਹੜੇ ਪਦਾਰਥ ਕਰਤਾਰ ਨੇ ਰਚੇ ਹਨ ਅਤੇ ਕੁਦਰਤ ਦੇ ਨਿਯਮਾਂ ਤੋਂ ਵਿਰੁੱਧ ਗੋਹੇ ਮੂਤ ਨਾਲ ਸ਼ੁੱਧੀ ਮੰਨਦਾ ਹੈ, ਉਹ ਮਹਾਂ ਕੁਚੀਲ (ਅਪਵਿੱਤਰ) ਹੈ।

੨ ਹੇ ਬ੍ਰਾਹਮਣ ਅਭਿਮਾਨ-ਰੂਪੀ ਅੱਗ ਦੇ ਝੁਲਸੇ ਹੋਏ।

੩ ਜਿਨ੍ਹਾਂ ਨੂੰ ਕੁਦਰਤ ਦੇ ਨਿਯਮਾਂ ਦਾ ਵਿਚਾਰ ਪ੍ਰਾਪਤ ਹੋਇਆ ਹੈ, ਜੋ ਸ਼ੁੱਧੀ ਦਾ ਭਾਵ ਸਮਝਦੇ ਹਨ।

੪ ਗੁਰੁ ਸ਼ਬਦ ਜਦ ਮਨ ਵਿੱਚ ਵਸਦਾ ਹੈ ਤਾਂ ਵਿਕਾਰ ਪ੍ਰਵੇਸ਼ ਨਹੀਂ ਕਰਦੇ, ਅਰੁ ਜੋ ਕੋਈ ਖੋਟਾ ਸੰਕਲਪ ਉਪਜੇ, ਤਦ 'ਗੁਰੁ ਸਬਦੀ ਇਹੁ ਮਨੁ ਹੋੜੀਐ ॥'

[੮੧੯] ਬਿਲਾਵਲੁ ਮਹਲਾ ੫ (੭੯)

**ਤਾਤੀ ਵਾਉ[1] ਨ ਲਗਈ ਪਾਰਬ੍ਰਹਮ ਸਰਣਾਈ ॥**
**ਚਉਗਿਰਦ ਹਮਾਰੈ ਰਾਮ ਕਾਰ[2] ਦੁਖੁ ਲਗੈ ਨ ਭਾਈ ॥**

[੫੨੧] ਵਾਰ ਗੂਜਰੀ ੨, ਮਹਲਾ ੫ (੧੩)

**ਕੀਤੀਅਨੁ ਆਪਣੀ ਰਖ ਗਰੀਬ ਨਿਵਾਜਿ ਥਾਪਿ ॥**

[੧੧੩੬] ਭੈਰਉ ਮਹਲਾ ੫ (੨)

**ਊਠਤ ਸੁਖੀਆ ਬੈਠਤ ਸੁਖੀਆ ॥ ਭਉ ਨਹੀ ਲਾਗੈ ਜਾਂ ਐਸੇ ਬੁਝੀਆ ॥੧॥**
**ਰਾਖਾ ਏਕੁ ਹਮਾਰਾ ਸੁਆਮੀ ॥ ਸਗਲ ਘਟਾ ਕਾ ਅੰਤਰਜਾਮੀ ॥੧॥ ਰਹਾਉ ॥**
**ਸੋਇ ਅਚਿੰਤਾ, ਜਾਗਿ ਅਚਿੰਤਾ ॥ ਜਹਾ ਕਹਾਂ ਪ੍ਰਭੁ ਤੂੰ ਵਰਤੰਤਾ ॥੨॥**
**ਘਰਿ ਸੁਖਿ ਵਸਿਆ, ਬਾਹਰਿ ਸੁਖੁ ਪਾਇਆ ॥ ਕਹੁ ਨਾਨਕ ਗੁਰਿ ਮੰਤ੍ਰੁ ਦ੍ਰਿੜਾਇਆ ॥੩॥**

[੧੩੫੮] ਸਲੋਕ ਸਹਸਕ੍ਰਿਤੀ ਮਹਲਾ ੫

**ਸਿਰ ਮਸ੍ਤਕ ਰਖ੍ਯਾ ਪਾਰਬ੍ਰਹਮੰ ਹਸ੍ਤ ਕਾਯਾ ਰਖ੍ਯਾ ਪਰਮੇਸ੍ਵਰਹ ॥**
**ਆਤਮ ਰਖ੍ਯਾ ਗੋਪਾਲ ਸੁਆਮੀ, ਧਨ ਚਰਣ ਰਖ੍ਯਾ ਜਗਦੀਸ੍ਵਰਹ ॥**
**ਸਰਬ ਰਖ੍ਯਾ ਗੁਰ ਦਯਾਲਹ ਭੈ ਦੂਖ ਬਿਨਾਸਨਹ ॥**
**ਭਗਤਿ ਵਛਲ ਅਨਾਥ ਨਾਥੇ ਸਰਣਿ ਨਾਨਕ ਪੁਰਖ ਅਚੁਤਹ ॥੫੨॥**

## ਚੌਥਾ (ਤੁਰੀਯ) ਪਦ

**ਚੌਥਾ (ਤੁਰੀਯ) ਪਦ ਗ੍ਯਾਨ ਅਵਸਥਾ ਦਾ ਨਾਮ ਹੈ, ਜੋ ਜਾਗ੍ਰਿਤ, ਸ੍ਵਪਨ ਅਰੁ ਸੁਖੁਪਤਿ ਤੋਂ ਪਰੇ ਹੈ, ਬ੍ਰਹਮ ਦਾ ਨਾਮ ਭੀ ਤੁਰੀਯ (ਚੌਥਾ) ਪਦ ਹੈ, ਕਯੋਂਕਿ ਉਹ ਵਿਸ਼੍ਵ ਤੈਜਸ ਅਤੇ ਪ੍ਰਾਗ੍ਯ ਭੇਦਾਂ ਤੋਂ ਪਰੇ, ਤ੍ਰਿਗੁਣਾਤੀਤ, ਸਭ ਦਾ ਮੂਲ ਅਰੁ ਅਧਾਰ ਰੂਪ ਹੈ ।**

**ਦੇਖੋ, ਚੌਥੇ ਪਦ ਲਈ ਗੁਰੁ ਵਾਕ੍ਯ :—**

[੩੦] ਸਿਰੀਰਾਗੁ ਮਹਲਾ ੩ (੧੧)

**ਤ੍ਰੈ ਗੁਣ ਮਾਇਆ ਮੋਹੁ ਹੈ, ਗੁਰਮੁਖਿ ਚਉਥਾ ਪਦੁ ਪਾਇ ॥**

[੧੧੨] ਮਾਝ ਅਸਟਪਦੀਆ ਮਹਲਾ ੩ (੩੩)

**ਗੁਰ ਪਰਸਾਦੀ ਕੋ ਵਿਰਲਾ ਬੂਝੈ ਚਉਥੈ ਪਦਿ ਲਿਵ ਲਾਵਣਿਆ ॥੧॥**

[੨੯੭] ਥਿਤੀ ਗਉੜੀ, ਮਹਲਾ ੫ (੩)

**ਤੀਨਿ ਬਿਆਪਹਿ ਜਗਤ ਕਉ, ਤੁਰੀਆ ਪਾਵੈ ਕੋਇ ॥**

---

੧ 'ਤੱਤੀ ਵਾਉ' ਤੋਂ ਭਾਵ ਹੈ ਕਿ ਥੋੜਾ ਜੇਹਾ ਦੁੱਖ, ਤਨਿਕ ਮਾਤ੍ਰ ।
੨ ਵਾਹਗੁਰੂ ਦੇ ਨਾਮ ਦੀ ਕਾਰ ਅਤੇ ਰਕਸ਼ਾ (ਰੱਖ) ਹੈ ।

[੩੫੬] ਆਸਾ ਮਹਲਾ ੧ (੨੨)

**ਆਸਾ ਮਨਸਾ ਦੋਊ ਬਿਨਾਸਤ, ਤ੍ਰਿਹੁ ਗੁਣ ਆਸ ਨਿਰਾਸ ਭਈ ॥**
**ਤੁਰੀਆਵਸਥਾ ਗੁਰਮੁਖਿ ਪਾਈਐ, ਸੰਤ ਸਭਾ ਕੀ ਓਟ ਲਹੀ ॥੪॥**

[੧੧੨੩] ਕੇਦਾਰਾ ਕਬੀਰ (੧)

**ਰਜ ਗੁਣ ਤਮ ਗੁਣ ਸਤ ਗੁਣ ਕਹੀਐ ਇਹ ਤੇਰੀ ਸਭ ਮਾਇਆ ॥**
**ਚਉਥੇ ਪਦ ਕਉ ਜੋ ਨਰੁ ਚੀਨੑੈ ਤਿਨੑ ਹੀ ਪਰਮ ਪਦੁ ਪਾਇਆ ॥੨॥**

ਭਾਈ ਗੁਰਦਾਸ, ਵਾਰ ੩੯

**ਰਾਜਸੁ ਤਾਮਸੁ ਸਾਤਕੋ ਤੀਨੋ ਲੰਘਿ ਚਉਥਾ ਪਦੁ ਪਾਇਆ ।...**
**ਸਚੁ ਸਬਦ ਪਰਗਾਸੁ ਕਰਿ, ਸਬਦੁ ਸੁਰਤਿ ਸਚੁ ਸਚਿ ਮਿਲਾਇਆ । (੧੧)**

## ਚੌਪੜ

ਜੂਏ ਦੀ ਸ਼ਕਲ ਵਿੱਚ ਜੋ ਚੌਪੜ ਆਦਿਕ ਖੇਲ ਹਨ ਅਰ ਜਿਨ੍ਹਾਂ ਕਰ ਕੇ ਅਮੋਲਕ ਸਮਾਂ ਵਿਅਰਥ ਗਵਾਇਆ ਜਾਵੇ, ਉਨ੍ਹਾਂ ਦੇ ਖੇਡਣ ਦਾ ਗੁਰੂ ਸਾਹਿਬ ਨੇ ਨਿਸ਼ੇਧ ਕੀਤਾ ਹੈ । ਵਿਦਯਾ ਦੀ ਕਲਾ ਰੂਪ ਖੇਲਾਂ ਦਾ ਨਿਸ਼ੇਧ ਨਹੀਂ।

[੪੨੨] ਆਸਾ ਮਹਲਾ ੧, ਅਸਟਪਦੀ (੨੨)

**ਹਉਮੈ ਚਉਪੜਿ ਖੇਲਣਾ ਝੂਠੇ ਅਹੰਕਾਰਾ ॥**
**ਸਭੁ ਜਗੁ ਹਾਰੈ, ਸੋ ਜਿਣੈ ਗੁਰ ਸਬਦੁ ਵੀਚਾਰਾ ॥੫॥**

[੪੭੪] ਮਹਲਾ ੧, ਵਾਰ ਆਸਾ

**ਜਿਉ ਸਾਹਿਬ ਨਾਲਿ ਨ ਹਾਰੀਐ ਤੇਵੇਹਾ ਪਾਸਾ ਢਾਲੀਐ ॥**
**ਕਿਛੁ ਲਾਹੇ ਉਪਰਿ ਘਾਲੀਐ[੧] ॥੨੧॥**

[੭੯੩] ਸੂਹੀ ਕਬੀਰ ਜੀ

**ਹੁਕਮੈ ਬੂਝੈ ਚਉਪੜਿ ਖੇਲੈ, ਮਨੁ ਜਿਣਿ ਢਾਲੇ ਪਾਸਾ ॥੩॥...**
**ਕਹੁ ਕਬੀਰ ਤੇ ਜਨ ਕਬਹੁ ਨ ਹਾਰਹਿ, ਢਾਲਿ ਜੁ ਜਾਨਹਿ ਪਾਸਾ ॥੪॥**

[੧੧੮੫] ਬਸੰਤੁ ਮਹਲਾ ੫ (੧੯)

**ਇਨੑ ਬਿਧਿ ਪਾਸਾ ਢਾਲਹੁ, ਬੀਰ ! ॥**
**ਗੁਰਮੁਖਿ ਨਾਮੁ ਜਪਹੁ ਦਿਨੁ ਰਾਤੀ, ਅੰਤ ਕਾਲਿ ਨਹ ਲਾਗੈ ਪੀਰ[੨] ॥੧॥**
**ਰਹਾਉ ॥ ਕਰਮ ਧਰਮ ਤੁਮੑ ਚਉਪੜਿ ਸਾਜਹੁ, ਸਤੁ ਕਰਹੁ ਤੁਮੑ ਸਾਰੀ[੩] ॥**
**ਕਾਮੁ ਕ੍ਰੋਧੁ ਲੋਭੁ ਮੋਹੁ ਜੀਤਹੁ ਐਸੀ ਖੇਲ ਹਰਿ ਪਿਆਰੀ ॥੨॥**

---

੧ ਭਾਵ ਇਹ ਹੈ, ਜਿਨ੍ਹਾਂ ਖੇਡਾਂ ਨਾਲ ਘਾਟਾ ਪਵੇ, ਉਹ ਤਯਾਗੀਏ ।
੨ ਪੀੜ । ੩ ਨਰਦਾਂ ।

# ਛਿਦ੍ਰ ਦਰਸ਼ੀ

ਪਰਾਏ ਛਿਦ੍ਰ (ਦੋਸ਼) ਦੇਖਣ ਵਾਲਾ ਆਪਣੇ ਮਨ ਨੂੰ ਅਪਵਿੱਤ੍ਰ ਕਰਦਾ ਹੈ, ਦੂਜਿਆਂ ਦੇ ਛਿਦ੍ਰ ਦੇਖਣ ਨਾਲੋਂ ਆਪਣੇ ਦੋਸ਼ ਦੇਖਣੇ ਚੰਗੇ ਹਨ।

[੩੬੬] ਆਸਾ ਮਹਲਾ ੪ (੨)

ਪਰਾਇਆ ਛਿਦ੍ਰੁ ਅਟਕਲੈ, ਆਪਣਾ ਅਹੰਕਾਰੁ ਵਧਾਵੈ ॥

[੧੩੭੮] ਸਲੋਕ—ਫਰੀਦ

ਫਰੀਦਾ ਜੇ ਤੂ ਅਕਲਿ ਲਤੀਫੁ ਕਾਲੇ ਲਿਖੁ ਨ ਲੇਖ ॥
ਆਪਨੜੇ ਗਿਰੀਵਾਨ ਮਹਿ ਸਿਰੁ ਨੀਂਵਾਂ ਕਰਿ ਦੇਖੁ[੧] ॥੬॥

# ਜਟਾ

ਰੱਸੇ ਵਾਂਙ ਵੱਟੇ ਹੋਏ ਸਿਰ ਕੇਸ਼ ਜਟਾ ਨਾਮ ਤੋਂ ਪ੍ਰਸਿੱਧ ਹਨ[੨]।

[੫੭] ਬਚਿੱਤ੍ਰ ਨਾਟਕ, ਅਧ੍ਯਾਯ ੬

ਜਟਾ ਨ ਸੀਸ ਧਾਰਹੋਂ ॥ ਨ ਮੁਦ੍ਰਕਾ ਸੁਧਾਰ ਹੋਂ[੩] ॥ (੩੬)

[੭੧੪] ੩੩ ਸਵੈਯੇ, ਪਾਤਸ਼ਾਹੀ ੧੦

[ਨਹੁੰ ਵਧਾਉਣੇ] ਧ੍ਯਾਨ ਲਗਾਇ ਠਗ੍ਯੋ ਸਭ ਲੋਗਨ ਸੀਸ ਜਟਾ ਨਖ ਹਾਥ ਬਢਾਏ ॥
[ਭਸਮ] ਲਾਇ ਬਿਭੂਤ ਫਿਰ੍ਯੋ ਮੁਖ ਊਪਰਿ ਦੇਵ ਅਦੇਵ ਸਭੈ ਡਹਿਕਾਏ[੪] ॥
ਲੋਭ ਕੇ ਲਾਗ ਫਿਰਇ ਘਰ ਹੀ ਘਰ, ਜੋਗ ਕੇ ਨ੍ਯਾਸ ਸਭੈ ਬਿਸਰਾਏ[੫] ॥
ਲਾਜ ਗਈ ਕਛੁ ਕਾਜ ਸਰ੍ਯੋ ਨਹਿਂ, ਪ੍ਰੇਮ ਬਿਨਾ ਪ੍ਰਭੁ ਪਾਨ ਨ ਆਏ ॥੧੮॥

# ਜਤ (ਯਤ)

ਕਾਮ ਨੂੰ ਵਸ਼ ਰੱਖਣਾ ਅਰ ਉਸ ਦਾ ਬਰਤਾਉ ਧਰਮ ਅਨੁਸਾਰ ਸੰਜਮ ਨਾਲ ਕਰਨਾ, ਗੁਰਮਤ ਵਿੱਚ ਜਤ ਹੈ।

---

੧ यथासु निपुण: स्मयक् परदोषे क्षणे रत:
तथा चे निपुण: स्वेषु को न मुच्येत बन्धतात् ?

੨ ਬਹੁਤ ਲੋਕ ਜਟਾ ਵੱਟਣ ਵੇਲੇ ਬੋਹੜ (ਵਟ) ਦਾ ਦੁੱਧ ਕੇਸਾਂ ਨੂੰ ਲਾ ਲੈਂਦੇ ਹਨ, ਬਾਲਮੀਕ ਰਾਮਾਯਣ ਤੋਂ ਮਾਲੂਮ ਹੋਂਦਾ ਹੈ ਕਿ ਰਾਮ ਚੰਦਰ ਜੀ ਨੇ ਵਣਵਾਸ ਕਰਨ ਸਮੇਂ ਕੇਸਾਂ ਨੂੰ ਬੋਹੜ ਦਾ ਦੁੱਧ ਲਾ ਕੇ ਜਟਾਂ ਬਣਾਈਆਂ ਸਨ, ਦੇਖੋ ਅਯੋਧ੍ਯਾ ਕਾਂਡ, ਸਰਗ ੫੨।

੩ ਦਸਮੇਸ਼ ਦਾ ਕਥਨ ਹੈ ਕਿ ਨਾ ਮੈਂ ਜਟਾ ਰੱਖਾਂਗਾ, ਨਾ ਕੰਨੀ ਮੁੰਦ੍ਰਾ ਪਾਵਾਂਗਾ।

੪ ਫਲ ਪ੍ਰਾਪਤੀ ਤੋਂ ਬਿਨਾਂ, ਝੂਠੀ ਆਸ ਲਗ ਕੇ ਉਪਾਸ੍ਯ ਬਣੀਏ।

੫ ਯੋਗ੍ਯ ਵਿੱਚ ਯੋਗ੍ਯ ਕਰਮ ਦੱਸੇ ਹਨ, ਉਨ੍ਹਾਂ ਦਾ ਤ੍ਯਾਗਣਾ ਭੁਲਾ ਦਿੱਤਾ।

[੧੨੯] ਮਾਝ ਮਹਲਾ ੩, ਅਸਟਪਦੀ (੩੩)

**ਜਤੁ ਸਤੁ ਸੰਜਮੁ ਸਚੁ ਕਮਾਵੈ ਗੁਰਿ ਪੂਰੈ ਨਾਮੁ ਧਿਆਵਣਿਆ ॥੩॥**

[੯੦੬] ਰਾਮਕਲੀ ਮਹਲਾ ੧, ਅਸਟਪਦੀ (੬)

**ਜਤਨ ਕਰੈ ਬਿੰਦੁ ਕਿਵੈ ਨ ਰਹਾਈ ॥**
**ਮਨੂਆ ਡੋਲੈ ਨਰਕੇ ਪਾਈ ॥...**
**ਬਿਨੁ ਗੁਰ ਸਬਦ ਨਹੀ ਘਰੁ ਬਾਰੁ ॥**
**ਨਾਨਕ ਗੁਰਮੁਖਿ ਤਤੁ ਬੀਚਾਰੁ[1] ॥੮॥**

ਭਾਈ ਗੁਰਦਾਸ, ਵਾਰ ੩੮

**ਗੁਰਸਿਖ ਜਤੀ ਸਲਾਹੀਅਨਿ ਜਿਨਿ ਹਉਮੈ ਮਾਰੀ[2] ॥੭॥**

# ਜਨਮ ਸੰਸਕਾਰ

**ਸੰਤਾਨ ਦੇ ਜਨਮ ਸਮੇਂ ਮੂਲ ਮੰਤ੍ਰ ਦਾ ਪਾਠ ਕਰ ਕੇ ਗੁੜ੍ਹਤੀ ਦੇਣੀ ਅਤੇ ਆਨੰਦ ਦਾ ਪਾਠ ਕਰਨਾ ਵਿਧਾਨ ਹੈ, ਜਨਮ ਤੋਂ ੪੦ ਦਿਨਾਂ ਅੰਦਰ ਪੰਜ ਪੌੜੀਆਂ "ਜਪੁ" ਦੀਆਂ ਜਲ ਵਿੱਚ ਖੰਡਾ ਫੇਰਦੇ ਹੋਏ ਪੜ੍ਹ ਕੇ ਪੰਜ ਬੂੰਦਾਂ ਬੱਚੇ ਬੱਚੀ ਨੂੰ ਪਿਆ ਕੇ ਗੁਰੁ ਸ਼ਬਦ ਤੋਂ ਅੱਖਰ ਲੈ ਕੇ ਨਾਮ ਰੱਖਣਾ ਚਾਹੀਏ[3], ਇਸ ਸੰਬੰਧ ਵਿੱਚ ਦੇਖੋ, ਗੁਰੂ ਹਰਿਗੋਬਿੰਦ ਸਾਹਿਬ ਦੇ ਜਨਮ ਦਾ ਪ੍ਰਸੰਗ :—**

[੩੯੬] ਆਸਾ ਮਹਲਾ ੫ (੧੦੧)

**ਸਤਿਗੁਰ ਸਾਚੈ ਦੀਆ ਭੇਜਿ ॥**
**ਚਿਰੁ ਜੀਵਨੁ ਉਪਜਿਆ ਸੰਜੋਗਿ ॥**
**ਉਦਰੈ ਮਾਹਿ ਆਇ ਕੀਆ ਨਿਵਾਸੁ ॥**
**ਮਾਤਾ ਕੈ ਮਨਿ ਬਹੁਤੁ ਬਿਗਾਸੁ ॥੧॥...**
**ਦਸੀ ਮਾਸੀ ਹੁਕਮਿ ਬਾਲਕ ਜਨਮੁ ਲੀਆ ॥**
**ਮਿਟਿਆ ਸੋਗੁ ਮਹਾ ਅਨੰਦੁ ਥੀਆ ॥**

---

੧ ਸਬਦ ਦਾ ਭਾਵ ਇਹ ਹੈ :—ਕਿਤਨੇ ਹੀ ਜਤਨ ਕਰੋ ਮਨ ਦੇ ਕਾਮ-ਤਰੰਗ ਸ਼ਾਂਤ ਨਹੀਂ ਹੋ ਸਕਦੇ ਅਤੇ ਵੀਰਯ ਨਹੀਂ ਰੁਕ ਸਕਦਾ, ਇਸ ਲਈ ਹਠ ਨਾਲ ਬਿੰਦੂ ਰੋਕਣ ਵਾਲੇ ਨੂੰ ਜਤੀ ਕਹਿਣਾ ਅਣਬਣ ਹੈ। ਜੋ ਗ੍ਰਿਹਸਤੀ ਹੋ ਕੇ ਪਰ-ਇਸਤਰੀ ਵੱਲ ਮੰਦੀ ਨਜ਼ਰ ਕਰਦਾ ਹੈ ਉਹ ਤਾਂ ਜਤੀ ਪਦਵੀ ਤੋਂ ਮੁੱਢੋਂ ਹੀ ਦੂਰ ਹੈ, ਕਯੋਂਕਿ ਉਸ ਨੇ ਗ੍ਰਿਹਸਤ ਆਸ਼ਰਮ ਦੀ ਰਹਿਣੀ ਗੁਰੁ ਸ਼ਬਦ ਦ੍ਵਾਰਾ ਨਹੀਂ ਜਾਣੀ। ਗੁਰਮੁਖਾਂ ਨੇ ਜਤ ਦਾ ਤੱਤ ਵਿਚਾਰਿਆ ਹੈ, ਅਰਥਾਤ ਨਾ ਉਹ ਹਠ ਨਾਲ ਵੀਰਯ ਰੋਕ ਕੇ ਗ੍ਰਿਹਸਥ ਦੇ ਤਯਾਗੀ ਹਨ ਅਰ ਨਾ ਵਿਸ਼ਯ ਲੰਪਟ ਹੋ ਕੇ ਇਸਤਰੀ ਵਰਤ ਤੋਂ ਪਤਿਤ ਹਨ।

੨ ਗੁਰੁ ਸਿੱਖ ਪੂਰਣ ਜਤੀ ਹੋਣ ਪਰ ਭੀ ਇਹ ਅਹੰਕਾਰ ਨਹੀਂ ਕਰਦੇ ਕਿ ਅਸੀਂ ਜਤੀ ਹਾਂ।

੩ ਦੇਖੋ, ਨਾਮ ਕਰਣ ਸੰਸਕਾਰ।

ਗੁਰਬਾਣੀ ਸਖੀ 'ਅਨੰਦੁ' ਗਾਵੈ ॥ ਸਾਚੇ ਸਾਹਿਬ ਕੈ ਮਨਿ ਭਾਵੈ[1] ॥੨॥

# ਜਨੇਊ (ਯਗੵੋਪਵੀਤ)

ਪੁਰਾਣੇ ਸਮੇਂ ਜਦ ਵਿਦਯਾਰਥੀ ਕੋਪੀਨ (ਲਿੰਗੋਟੀ) ਤੋਂ ਛੁੱਟ ਹੋਰ ਕੋਈ ਵਸਤ੍ਰ ਨਹੀਂ ਰੱਖਦੇ ਸੇ, ਉਸ ਵੇਲੇ ਵਰਣਾਂ ਅਨੁਸਾਰ ਜਨੇਊ ਪਹਿਰਦੇ ਸਨ, ਜਿਸ ਤੋਂ ਜਨੇਊ ਵੇਖਣਸਾਰ ਵਰਨ ਦਾ ਪਤਾ ਲੱਗ ਜਾਂਦਾ ਸੀ ਅਰ ਵਰਣ ਗਯਾਨ ਸ਼ਿਸ਼ਟਾਚਾਰ ਕਰਣ ਵਿੱਚ ਸਹਾਯਕ ਹੋਂਦਾ ਸੀ ।

ਮਨੁ ਸਿਮ੍ਰਿਤਿ ਵਿੱਚ ਲਿਖਿਆ ਹੈ ਕਿ ਬ੍ਰਾਹਮਣ ਦਾ ਜਨੇਊ ਕਪਾਹ ਦਾ, ਛੱਤ੍ਰੀ ਦਾ ਸ਼ਣ ਦਾ ਅਤੇ ਵੈਸ਼ ਦਾ ਮੀਢੇ ਦੀ ਉਂਨ ਦਾ ਹੋਣਾ ਚਾਹੀਏ[2] । ਸਿੱਖ ਧਰਮ ਵਿੱਚ ਵਰਣਾਂ ਦੀ ਵੰਡ ਕਰਨ ਵਾਲਾ, 'ਏਕ ਪਿਤਾ ਏਕਸ ਕੇ ਹਮ ਬਾਰਿਕ', ਸਿੱਖੀ ਦੇ ਮੂਲ ਨਿਯਮ ਵਿੱਚ ਵਿਘਨ ਪਾਣ ਵਾਲਾ ਜਨੇਊ, ਪਹਿਰਣਾ ਵਿਧਾਨ ਨਹੀਂ। ਜਨੇਊ ਸੰਬੰਧੀ ਅੱਗੇ ਲਿਖੇ ਸਲੋਕਾਂ ਦੀ ਉੱਥਾਨਿਕਾ ਇਹ ਹੈ :—ਜਿਸ ਵੇਲੇ ਗੁਰੂ ਨਾਨਕ ਸਾਹਿਬ ਦਾ ਕੁਲਰੀਤਿ ਅਨੁਸਾਰ ਜਨੇਊ ਸੰਸਕਾਰ ਹੋਣ ਲੱਗਾ, ਤਦ ਗੁਰੂ ਸਾਹਿਬ ਨੇ ਜਨੇਊ ਪਹਿਰਣੋਂ ਇਨਕਾਰ ਕੀਤਾ ਅਤੇ ਇਹ ਵਾਕ ਉਚਾਰੇ :—

[੪੭੧] ਮਹਲਾ ੧, ਵਾਰ ਆਸਾ (੧੫)

ਦਇਆ ਕਪਾਹ, ਸੰਤੋਖੁ ਸੂਤੁ, ਜਤੁ ਗੰਢੀ, ਸਤੁ ਵਟੁ ॥
ਏਹੁ ਜਨੇਊ ਜੀਅ ਕਾ, ਹਈ ਤ ਪਾਡੇ ਘਤੁ[3] ॥
ਨਾ ਏਹੁ ਤੁਟੈ ਨ ਮਲੁ ਲਗੈ, ਨਾ ਏਹੁ ਜਲੈ ਨ ਜਾਇ ॥
ਧੰਨੁ ਸੁ ਮਾਣਸ ਨਾਨਕਾ, ਜੋ ਗਲਿ ਚਲੇ ਪਾਇ ॥
ਚਉਕੜਿ[4] ਮੁਲਿ ਅਣਾਇਆ, ਬਹਿ ਚਉਕੈ ਪਾਇਆ ॥
ਸਿਖਾ ਕੰਨਿ ਚੜਾਈਆ ਗੁਰੁ ਬ੍ਰਾਹਮਣੁ ਥਿਆ[5] ॥
ਓਹੁ ਮੁਆ ਓਹੁ ਝੜਿ ਪਇਆ ਵੇਤਗਾ ਗਇਆ ॥੧॥

---

੧ ਕਰਤਾਰ ਅਤੇ ਧਰਮ ਦੇ ਸੱਚੇ ਸ੍ਵਾਮੀ (ਗੁਰੂ ਨਾਨਕ ਦੇਵ) ਨੂੰ ਉਹੋ ਭਾਉਂਦੇ ਹਨ, ਜੋ ਜਨਮਾਦਿਕ ਸੰਸਕਾਰ ਗੁਰਬਾਣੀ ਨਾਲ ਕਰਦੇ ਹਨ, ਜੋ ਦੇਵੀ ਦੇਵਤਿਆਂ ਦੇ ਸਤੋਤ੍ਰ ਗਾ ਕੇ ਸਿਰਜਣਹਾਰ ਤੋਂ ਵਿਮੁਖ ਹੁੰਦੇ ਹਨ ਅਤੇ ਗੋਹਾ ਮੂਤ ਅੰਮ੍ਰਿਤ ਦੀ ਥਾਂ ਵਰਤਦੇ ਹਨ, ਉਹ ਕਰਤਾਰ ਅਰ ਗੁਰੂ ਨੂੰ ਨਹੀਂ ਭਾਉਂਦੇ।

੨ ਮਨੁ ਸਿਮਰਤਿ ਅਧਿਆਏ। ੨. ਸਲੋਕ ੪੪ ।

੩ ਹੇ ਪੰਡਿਤ ! ਜੇ ਤੇਰੇ ਪਾਸ ਅਜੇਹਾ ਜਨੇਊ ਹੈ, ਤਾਂ ਮੇਰੇ ਪਾ; ਨਹੀਂ ਤਾਂ ਤਾਗੇ ਦਾ ਜਨੇਊ ਪਰੇ ਰੱਖ।

੪ ਚਾਰ ਕੌਡੀਆਂ ਨੂੰ ।

੫ ਕੰਠ ਵਿੱਚ ਗਾਯਤ੍ਰੀ ਮੰਤਰ ਦੀ ਸਿਖਯਾ ਬ੍ਰਾਹਮਣ ਨੇ ਫੂਕ ਦਿੱਤੀ ਅਰ ਉਸ ਨੂੰ ਗੁਰੂ ਥਾਪ ਲਿਆ।

ਮ: ੧ ॥

ਲਖ ਚੋਰੀਆ ਲਖ ਜਾਰੀਆ, ਲਖ ਕੂੜੀਆ ਲਖ ਗਾਲਿ[੧] ॥
ਲਖ ਠਗੀਆ ਪਹਿਨਾਮੀਆ[੨], ਰਾਤਿ ਦਿਨਸੁ ਜੀਅ ਨਾਲਿ ॥
ਤਗੁ ਕਪਾਹਹੁ ਕਤੀਐ, ਬਾਮ੍ਣੁ ਵਟੇ ਆਇ ॥
ਕੁਹਿ ਬਕਰਾ ਰਿੰਨ੍ਹਿ ਖਾਇਆ, ਸਭੁ ਕੋ ਆਖੈ ਪਾਇ[੩] ॥
ਹੋਇ ਪੁਰਾਣਾ ਸੁਟੀਐ, ਭੀ ਫਿਰਿ ਪਾਈਐ ਹੋਰੁ ॥
ਨਾਨਕ ਤਗੁ ਨ ਤੁਟਈ, ਜੇ ਤਗਿ ਹੋਵੈ ਜੋਰੁ ॥੨॥

ਮ: ੧ ॥

ਨਾਇ ਮੰਨਿਐ ਪਤਿ ਊਪਜੈ[੪], ਸਾਲਾਹੀ ਸਚੁ ਸੂਤੁ ॥
ਦਰਗਹ[੫] ਅੰਦਰਿ ਪਾਈਐ, ਤਗੁ ਨ ਤੂਟਸਿ ਪੂਤ[੬] ॥੩॥

ਮ: ੧ ॥

ਤਗੁ[੭] ਨ ਇੰਦ੍ਰੀ, ਤਗੁ ਨ ਨਾਰੀ[੮] ॥
ਭਲਕੇ[੯] ਥੁਕ ਪਵੈ ਨਿਤ ਦਾੜੀ ॥
ਤਗੁ ਨ ਪੈਰੀ ਤਗੁ ਨ ਹਥੀ ॥
ਤਗੁ ਨ ਜਿਹਵਾ ਤਗੁ ਨ ਅਖੀ ॥
ਵੇਤਗਾ ਆਪੇ ਵਤੈ[੧੦] ॥
ਵਟਿ ਧਾਗੇ ਅਵਰਾ ਘਤੈ ॥
ਲੈ ਭਾੜਿ ਕਰੇ ਵੀਆਹੁ[੧੧] ॥
ਕਢਿ ਕਾਗਲੁ ਦਸੇ ਰਾਹੁ[੧੨] ॥
ਸੁਣਿ ਵੇਖਹੁ ਲੋਕਾ ! ਏਹੁ ਵਿਡਾਣੁ[੧੩] ॥
ਮਨਿ ਅੰਧਾ ਨਾਉ ਸੁਜਾਣੁ[੧੪] ॥੪॥

---

੧ ਗਾਲ੍ਹਾਂ, ਬਦ-ਜ਼ੁਬਾਨੀ। ੨ ਦਗੇਬਾਜ਼ੀਆ, ਬਦਨਾਮੀਆਂ।
੩ ਬੱਕਰਾ ਵੱਢ ਰਿੰਨ੍ਹ ਕੇ ਖਾ ਲਿਆ ਸਭ ਕੋਈ ਆਖਦਾ ਹੈ ਜਨੇਊ ਪਾਓ, ਜਨੇਊ ਪਹਿਰਾਉਣ ਵੇਲੇ ਖੱਤਰੀ ਭਾਈਚਾਰੇ ਨੂੰ ਕੱਠਾ ਕਰ ਕੇ ਬੱਕਰੇ ਵੱਢ ਕੇ ਜ਼ਿਆਫ਼ਤ ਕਰਦੇ ਹਨ।
੪ ਨਾਮ ਦਾ ਮੰਨਣਾ ਕਪਾਹ ਅਤੇ ਰੂੰ ਦਾ ਪੈਦਾ ਹੋਣਾ ਹੈ।
੫ ਸਾਧੂ ਸੰਗਤਿ, ਗੁਰੁ ਦਰਬਾਰ। ੬. ਪਵਿੱਤਰ ਜਨੇਊ।
੭ ਏਥੇ ਤੱਗ ਦਾ ਅਰਥ ਹੈ—ਕੁਕਰਮਾਂ ਤੋਂ ਪਰਹੇਜ਼, ਨਿਗ੍ਰਹ।
੮ ਇਸ ਥਾਂ ਨਾਰੀ ਦਾ ਅਰਥ ਯੋਨਿ ਹੈ। ੯ ਹਰ ਰੋਜ਼, ਨਿੱਤ।
੧੦ ਆਪ ਸੱਚੇ ਜਨੇਊ ਬਿਨਾਂ ਫਿਰਦਾ ਹੈ।
੧੧ ਭਾੜਾ ਲੈ ਕੇ ਵਿਆਹ ਕਰਦਾ ਹੈ, ਜਿਸ ਦਾ ਮਹਾ ਦੋਸ਼ ਹੈ।
੧੨ ਕਾਗਜ਼ (ਪੰਚਾਂਗਪਤ੍ਰ, ਪੱਤ੍ਰੀ) ਕੱਢ ਕੇ ਲੋਕਾਂ ਨੂੰ ਮੁਹੂਰਤ ਨਾਲ ਜਪ ਅਤੇ ਸੰਸਕਾਰ ਦੀ ਰੀਤਿ ਦੱਸਦਾ ਹੈ।
੧੩ ਸੁਣੋ ! ਦੇਖੋ, ਇਹ ਬੜੀ ਹੈਰਾਨਗੀ ਦੀ ਗੱਲ ਹੈ।
੧੪ ਮਨ ਦਾ ਅੰਨ੍ਹਾ ਹੈ ਅਰ ਨਾਉਂ ਸੁਜਾਖਾ (ਸਰਵਗਜ ਪੰਡਿਤ) ਹੈ।

ਰਹਿਤਨਾਮਾ-ਭਾਈ ਚੌਪਾ ਸਿੰਘ

**ਗੁਰੂ ਕਾ ਸਿੱਖ ਜੰਞੂ ਟਿੱਕੇ ਦੀ ਕਾਣ[੧] ਨਾ ਕਰੇ।**

ਰਹਿਤਨਾਮਾ-ਭਾਈ ਦਯਾ ਸਿੰਘ

**ਜਨੇਊ ਪਾਇ ਕਰ ਮਿਰਤ, ਸ਼ਰਾਧ, ਪਿਤਰ ਪਿੰਡ, ਵਿਆਹ ਆਦਿਕ ਕਰਮ ਨਾ ਕਰੇ[੨]। ਸਭ ਜੁਗਤਿ ਗੁਰੂ ਕੀ ਮਰਯਾਦਾ ਅਰਦਾਸ ਸੇ ਕਰੇ।**

ਨਵੀਨ ਪੰਥ ਪ੍ਰਕਾਸ਼, ਅਧਯਾਯ ੭੪

**ਗੰਗਾਦਿਕ ਤੀਰਥ ਨਹਿ ਜਾਵੈਂ।**
**ਸੂਤਕ ਪਾਤਕ ਨਾਹਿ ਮਨਾਵੈਂ।**
**[ਛਾਪਾ] ਜੰਞੂ ਤਿਲਕ ਨ ਛਾਪਾ ਧਾਰੈ[੩]।**

---

[ਜਨੇਊ] ੧ ਜਨੇਊ ਅਤੇ ਤਿਲਕ ਵਾਸਤੇ ਜੋ ਹਿੰਦੂ ਮਤ ਦੇ ਸ਼ਾਸਤ੍ਰਾਂ ਦੀ ਆਗਯਾ ਹੈ, ਉਸ ਦੀ ਪਾਲਣਾ ਨਾ ਕਰੇ। ਖਾਲਸਾ ਧਰਮ ਵਿੱਚ ਜਨੇਊ ਦਾ ਪਹਿਰਣਾ ਅਤੇ ਸ਼ੈਵ ਵੈਸ਼ਨਵ ਆਦਿਕ ਮਤਾਂ ਅਨੁਸਾਰ ਟਿੱਕੇ ਲਾਉਣੇ ਨਿਸ਼ੇਧ ਕੀਤੇ ਗਏ ਹਨ। ਕਈ ਅਗਯਾਨੀ ਆਖੀਦੇ ਸੁਣੀਦੇ ਹਨ ਕਿ ਬ੍ਰਾਹਮਣ, ਛੱਤ੍ਰੀ ਅਤੇ ਵੈਸ਼ ਦਾ ਜਨੇਊ ਅੰਮ੍ਰਿਤ ਛਕਣ ਪਿਛੋਂ ਭੀ ਰਹਿ ਸਕਦਾ ਹੈ, ਪਰ ਇਹ ਉਨ੍ਹਾਂ ਦੀ ਭੁੱਲ ਹੈ, ਕਯੋਂਕਿ ਜਦ ਅੰਮ੍ਰਿਤ ਛਕ ਕੇ ਵਰਣ ਹੀ ਲੋਪ ਹੋ ਜਾਂਦੇ ਹਨ, ਫੇਰ ਵਰਣ ਮਰਯਾਦਾ ਦੀ ਜੜ੍ਹ ਰੂਪ ਜਨੇਊ ਕਿਸ ਤਰ੍ਹਾਂ ਰਹਿ ਸਕਦਾ ਹੈ?

ਸਤਿਗੁਰਾਂ ਵੇਲੇ ਭੀ ਅਨਨਯਾ ਸਿੱਖ ਜਨੇਊ ਨਹੀਂ ਰੱਖਦੇ ਸਨ, ਇਸ ਪ੍ਰਸੰਗ ਪਰ ਉਸ ਬ੍ਰਾਹਮਣ ਦੀ ਕਥਾ, ਜੋ ਸ੍ਰੀ ਗੁਰੂ ਹਰਿ ਕ੍ਰਿਸ਼ਨ ਸਾਹਿਬ ਤੋਂ ਗੀਤਾ ਦੇ ਅਰਥ ਸੁਣਨਾ ਚਾਹੁੰਦਾ ਸੀ, ਜਦ ਸਤਿਗੁਰਾਂ ਨੇ ਮੂਰਖ ਝੀਵਰ ਤੋਂ ਗੀਤਾ ਦੇ ਅਰਥ ਸੁਣਵਾ ਦਿਤੇ, ਤਦ ਹਉਮੈ ਤਯਾਗ ਕੇ ਸਿੱਖ ਹੋਇਆ:—

'ਸੁਨਿ ਦਿਜ ਨੇ ਗਰ ਸੂਤ ਉਤਾਰਾ। ਮੈ ਭਾ ਸਿੱਖ ਰਾਵਰੇ ਦ੍ਵਾਰਾ।...
ਤਬ ਸਤਿਗੁਰੁ ਕੇ ਚਰਨ ਪਖਾਰੇ। ਪਾਹੁਲ ਦਈ ਭਯੋ ਅਨੁਸਾਰੇ।'

(ਗੁਰੁ ਪ੍ਰਤਾਪ ਸੂਰਯ, ਰਾਸ਼ਿ ੧੦, ਅੰਸੂ ੩੮)

੨ ਕਿਤਨੇ ਸਿੱਖਾਂ ਨੂੰ ਅਨਮਤੀ ਲੋਕ ਧੋਖਾ ਦੇ ਕੇ ਖ਼ਾਸ ਖ਼ਾਸ ਮੌਕੇ 'ਤੇ ਜਨੇਊ ਪਾਉਣ ਲਈ ਪ੍ਰੇਰਦੇ ਸਨ, ਇਸ ਲਈ ਭਾਈ ਦਯਾ ਸਿੰਘ ਜੀ ਨੂੰ ਲਿਖਣ ਦੀ ਲੋੜ ਪਈ, ਖੰਡੇ ਦਾ ਅੰਮ੍ਰਿਤ ਛਕਣ ਤੋਂ ਪਹਿਲਾਂ ਸਹਜਧਾਰੀ ਸਿੱਖ ਭੀ ਇਸ ਦੀ ਕੁਛ ਕਦਰ ਨਹੀਂ ਕਰਦੇ ਸੇ, ਔਰ ਜਨੇਊ ਨੂੰ ਮਾਮੂਲੀ ਤੌਰ ਤੋਂ ਵਧ ਕੇ ਹੋਰ ਕੁਛ ਨਹੀਂ ਜਾਣਦੇ ਸੇ, ਇਸ ਦੀ ਪੁਸ਼ਟੀ ਵਾਸਤੇ ਦੇਖੋ 'ਦਬਿਸਤਾਨ ਮਜ਼ਾਹਬ ਦਾ ਪ੍ਰਸੰਗ:—

'ਸਾਦਾ' ਨਾਮਕ ਗੁਰੂ ਦਾ ਸਿੱਖ ਜੋ ਪੂਰਾ ਸਿਦਕੀ ਸੀ, ਇਕ ਬਾਰ ਮੇਰੇ (ਮੁਸੰਨਿਫ਼) ਨਾਲ ਕਾਬਲ ਤੋਂ ਪੰਜਾਬ ਤਾਈਂ ਆਇਆ, ਰਸਤੇ ਵਿੱਚ ਅਚਾਨਕ ਮੇਰੀ ਪੋਸਤੀਨ ਦੀ ਤਣੀ ਟੁੱਟ ਗਈ, ਸਾਦੇ ਨੇ ਝਟ ਆਪਣਾ ਜਨੇਊ ਲਾਹ ਕੇ ਪੋਸਤੀਨ ਨੂੰ ਬੰਨ੍ਹ ਦਿੱਤਾ, ਮੈਂ ਉਸ ਨੂੰ ਆਖਿਆ ਕਿ ਤੈਂ ਇਹ ਕੀ ਕੀਤਾ? ਸਾਦੇ ਨੇ ਉੱਤਰ ਦਿੱਤਾ ਕਿ ਜਨੇਊ ਗਲ ਵਿੱਚ ਰੱਖਣ ਦਾ ਏਹੀ ਲਾਭ ਹੈ ਕਿ ਵੇਲੇ ਸਿਰ ਡੋਰਾ ਕੰਮ ਆਵੇ, ਜੇ ਮੈਂ ਆਪਣੇ ਸੱਜਣ ਦਾ ਕੰਮ ਇਸ ਨਾਲ ਨਾ ਸਵਾਰਾਂ ਤਾਂ ਮੈਨੂੰ ਜਨੇਊ ਰੱਖਣ ਤੋਂ ਕੀ ਫ਼ਾਇਦਾ ਹੈ? (ਤਾਲੀਮ ੨, ਨਜ਼ਰ ੨੪)

੩ ਸੰਖ ਚੱਕ੍ਰ ਗਦਾ ਪਦਮ ਦਾ ਚਿੰਨ੍ਹ, ਜੋ ਤਪਾ ਕੇ ਬਾਂਹ ਤੇ ਦ੍ਵਾਰਿਕਾ ਆਦਿਕ ਸਥਾਨਾਂ 'ਤੇ ਵੈਸ਼ਨਵ ਲਾਉਂਦੇ ਹਨ।

ਸ਼ਰਾ ਹਿੰਦੂਆਂ ਕੀ ਨਹਿ ਪਾਰੈ[੧] ।

## ਜਾਤਿ-ਵਰਣ

ਕਰਮਾ-ਨੁਸਾਰ ਜਾਤਿ

ਸਿੱਖ ਧਰਮ ਵਿੱਚ ਜਾਤਿ ਕੇਵਲ ਕਰਮਾਨੁਸਾਰ ਹੈ, ਜਨਮ ਨਾਲ ਇਸ ਦਾ ਸਬੰਧ ਨਹੀਂ। ਵਿਦਵਾਨ ਗਯਾਨੀ ਬ੍ਰਾਹਮਣ, ਸ਼ੂਰਵੀਰ ਸ਼ਸਤ੍ਰਧਾਰੀ ਛੱਤ੍ਰੀ, ਵਯਾਪਾਰੀ ਅਤੇ ਹਲਵਾਹ ਵੈਸ਼ਯ, ਟਹਲ ਮਜ਼ਦੂਰੀ ਨਾਲ ਉਪਜੀਵਿਕਾ ਕਰਨ ਵਾਲਾ ਸ਼ੂਦ੍ਰ ਹੈ, ਜੇ ਸ਼ੂਦ੍ਰ ਆਤਮ ਗਯਾਨੀ ਵਿਦਵਾਨ ਹੋ ਕੇ ਉਪਦੇਸ਼ ਕਰਦਾ ਹੈ, ਤਾਂ ਉਹੀ ਬ੍ਰਾਹਮਣ ਹੈ ਅਤੇ ਸ਼ਸਤ੍ਰਧਾਰੀ ਕਾਸ਼ਤਕਾਰ ਛੱਤ੍ਰੀ ਆਖਿਆ ਜਾਂਦਾ ਹੈ[੨] ।

[੬੭] ਸਿਰੀਰਾਗੁ ਮਹਲਾ ੩, ਅਸਟਪਦੀ (੨੨)

**ਨਾਮਾ ਛੀਬਾ ਕਬੀਰੁ ਜੋੁਲਾਹਾ, ਪੂਰੇ ਗੁਰ ਤੇ ਗਤਿ[੩] ਪਾਈ ॥**
**ਬ੍ਰਹਮ ਕੇ ਬੇਤੇ ਸਬਦੁ[੪] ਪਛਾਣਹਿ, ਹਉਮੈ ਜਾਤਿ ਗਵਾਈ ॥**

[੮੩] ਮਹਲਾ ੧, ਵਾਰ ਸਿਰੀਰਾਗ (੩)

**ਫਕੜ[੫] ਜਾਤੀ ਫਕੜੁ ਨਾਉ ॥ ਸਭਨਾ ਜੀਆ ਇਕਾ ਛਾਉ[੬] ॥**

[੧੪੨] ਮਾਝ ਵਾਰ ਮਹਲਾ ੧ (੧੦)

**ਜਾਤੀ ਦੈ ਕਿਆ ਹਥਿ ਸਚੁ ਪਰਖੀਐ ॥**

[੨੩੮] ਗਉੜੀ ਮਹਲਾ ੫, ਅਸਟਪਦੀ (੬)

**ਵਡੇ ਵਡੇ ਜੋ ਦੁਨੀਆਦਾਰ ॥**
**ਕਾਹੂ ਕਾਜਿ ਨਾਹੀ ਗਾਵਾਰ ॥**
**ਹਰਿ ਕਾ ਦਾਸੁ ਨੀਚ ਕੁਲੁ ਸੁਣਹਿ ॥**
**ਤਿਸ ਕੈ ਸੰਗਿ ਖਿਨ ਮਹਿ ਉਧਰਹਿ ॥੨॥**

---

੧ ਹਿੰਦੂ ਧਰਮ ਸ਼ਾਸਤ੍ਰ ਦੀ ਦੱਸੀ ਰੀਤੀ ਦੀ ਪਾਲਣਾ ਨਹੀਂ ਕਰਦੇ।

੨ ਭਾਰਤ ਦੀ ਦੁਰ-ਦਸ਼ਾ ਦਾ ਮੁਖ ਕਾਰਣ ਇਹ ਹੋਇਆ ਕਿ ਜਾਤਿ ਅਭਿਮਾਨੀਆਂ ਨੇ ਸਦਾਚਾਰ ਦੀ ਕਦਰ ਨਾ ਕਰਕੇ, ਜਾਤਿ ਦੀ ਮਹਿਮਾ ਪ੍ਰਗਟ ਕੀਤੀ, ਜਿਵੇਂ "ਪਰਾਸ਼ੁਰ ਸੰਹਿਤਾ" ਦੇ ਅੱਠਵੇਂ ਅਧਯਾਯ ਵਿੱਚ ਲਿਖਿਆ ਹੈ :–
''दु:शीलोऽपि द्विज: पूज्यो न शूद्रो विजितन्द्रित: ।।''
ਇਸੇ ਅਨੁਸਾਰ ਤੁਲਸੀ ਜੀ ਲਿਖਦੇ ਹਨ :–
"ਸੇਵੀਐ ਵਿਪ੍ਰ ਗਯਾਨ ਗੁਣ ਹੀਨਾ। ਸ਼ੂਦ੍ਰ ਨ ਸੇਵੀਐ ਗਯਾਨ ਪ੍ਰਬੀਨਾ।"

੩ ਸਮਝ। ੪. ਗੁਰੁ ਉਪਦੇਸ਼, ਆਤਮਗਯਾਨ, ਗੁਣ।

੫ ਨਿੰਦਿਤ, ਅਗਯਾਨ ਕਰਕੇ ਕਲਪੀ ਹੋਈ। ੬. ਛਾਯਾ, ਆਸਰਾ।

[੨੫੩] ਗਉੜੀ ਬਾਵਨ ਅਖਰੀ, ਮਹਲਾ ੫ (੧੬)

**ਙੰਙਾ, ਖਟੁ ਸਾਸਤ੍ਰ ਹੋਇ ਙਿਆਤਾ[੧] ॥**
**ਪੂਰਕੁ ਕੁੰਭਕ ਰੇਚਕ ਕਰਮਾਤਾ[੨] ॥**
**ਙਿਆਨ ਧਿਆਨ ਤੀਰਥ ਇਸਨਾਨੀ ॥**
**ਸੋਮਪਾਕ[੩] ਅਪਰਸ ਉਦਿਆਨੀ[੪] ॥**
**ਰਾਮ ਨਾਮ ਸੰਗਿ ਮਨਿ ਨਹੀ ਹੇਤਾ ॥**
**ਜੋ ਕਛੁ ਕੀਨੋ ਸੋਊ ਅਨੇਤਾ[੫] ॥**
**ਉਆ ਤੇ ਊਤਮ ਗਨਉ ਚੰਡਾਲਾ[੬] ॥**
**ਨਾਨਕ ਜਿਹ ਮਨਿ ਬਸਹਿ ਗੁਪਾਲਾ ॥੧੬॥**

[੧੦] ਆਸਾ ਮਹਲਾ ੧ (ਸੋਦਰੁ ੩)

**ਖਸਮੁ ਵਿਸਾਰਹਿ ਤੇ ਕਮਜਾਤਿ[੭] ॥ ਨਾਨਕ ਨਾਵੈ ਬਾਝੁ ਸਨਾਤਿ[੮] ॥**

[੩੪੯] ਆਸਾ ਮਹਲਾ ੧ (੩)

**ਜਾਣਹੁ ਜੋਤਿ, ਨ ਪੂਛਹੁ ਜਾਤੀ[੯], ਆਗੈ ਜਾਤਿ ਨ ਹੇ[੧੦] ॥੧॥**

[੩੫੮] ਆਸਾ ਮਹਲਾ ੧ (੩੩)

**ਖਲੜੀ[੧੧] ਖਪਰੀ[੧੨] ਲਕੜੀ[੧੩] ਚਮੜੀ[੧੪], ਸਿਖਾ ਸੂਤੁ ਧੋਤੀ ਕੀਨੀ[੧੫] ॥**
**ਤੂੰ ਸਾਹਿਬੁ ਹਉ ਸਾਂਗੀ ਤੇਰਾ[੧੬], ਪ੍ਰਣਵੈ ਨਾਨਕੁ ਜਾਤਿ ਕੈਸੀ[੧੭] ॥੪॥**

---

੧ ਗਜਾਤਾ।
੨ ਕਰਮ ਕਰਦਾ, ਇਸ ਦਾ ਨਿਰਣਾ ਜੋਗ ਵਿੱਚ ਦੇਖੋ।
੩ ਸੂਯੰਪਾਕੀ, ਅਥਵਾ ਚੰਦ੍ਰਮਾ ਦੀ ਚਾਨਣੀ ਵਿੱਚ ਹੀ ਭੋਜਨ ਕਰਨ ਵਾਲਾ।
੪ ਵਾਣ ਪ੍ਰਸਥੀ।
੫ ਵ੍ਰਿਥਾ, ਨਿਸਫਲ।
੬ ਤਾਮਸੀ ਵ੍ਰਿਤੀ ਵਾਲਾ, ਨੀਚ, ਸਿਮ੍ਰਿਤੀਆਂ ਵਿੱਚ ਸ਼ੂਦਰ ਦੇ ਵੀਰਯ ਤੋਂ ਬ੍ਰਾਹਮਣੀ ਗਰਭੋਂ ਜਨਮਿਆ ਹੋਇਆ ਚੰਡਾਲ ਲਿਖਿਆ ਹੈ।
੭ ਨੀਚ ਜਾਤੀ ਵਾਲੇ। ੮ ਕਮੀਨਾ, ਨੀਚ, ਪਤਿਤ।
੯ ਸਭ ਵਿੱਚ ਕਰਤਾਰ ਦੀ ਜੋਤਿ ਜਾਣੋ, ਜਾਤੀ ਦਾ ਸਵਾਲ ਨਾ ਕਰੋ, ਅਥਵਾ ਆਦਮੀ ਦੇ ਚਮਤਕਾਰ ਨੂੰ ਦੇਖੋ, ਜਾਤਿ ਦਾ ਜ਼ਿਕਰ ਨ ਛੇੜੋ।
੧੦ ਹੈ।
੧੧ ਮ੍ਰਿਗ ਚਰਮ ਪਹਿਨ ਕੇ ਬ੍ਰਹਮਚਾਰੀ।
੧੨ ਹੱਥ ਵਿੱਚ ਖੱਪਰ ਲੈ ਕੇ ਜੋਗੀ।
੧੩ ਦੰਡ ਧਾਰ ਕੇ ਦੰਡੀ ਸੰਨਯਾਸੀ।
੧੪ ਚਰਮਪੋਸ਼ ਹੋ ਕੇ ਮੁਸਲਮਾਨ ਫ਼ਕੀਰ।
੧੫ ਬੋਦੀ ਜਨੇਊ ਧੋਤੀ ਧਾਰੀ ਕਰਮ ਕਾਂਡੀ ਬ੍ਰਾਹਮਣ।
੧੬ ਉੱਪਰ ਲਿਖੇ ਸਵਾਂਗਾਂ ਦੇ ਧਾਰਣ ਵਾਲਾ ਮੈਂ ਹਾਂ ਅਰ ਤੂੰ ਮੇਰਾ ਮਾਲਿਕ ਹੈਂ, ਭਾਵ ਇਹ ਹੈ—ਆਦਮੀ ਮਤ-ਭੇਦ ਕਰ ਕੇ ਅਨੇਕ ਭੇਖ ਬਣਾਉਂਦਾ ਹੈ—ਪਰ ਮਾਲਿਕ ਸਭ ਦਾ ਇਕੋ ਤੂੰ ਹੈਂ।
੧੭ ਭਗਤਾਂ ਦੀ ਜਾਤਿ ਕੈਸੀ ਹੈ ? ਭਾਵ ਇਹ ਹੈ ਕਿ ਲਿਬਾਸ ਜਾਤੀ ਦਾ ਕਾਰਣ ਨਹੀਂ ਹੋ ਸਕਦਾ। ਭਗਤ ਜਨ, ਜਾਤੀ ਨੂੰ ਜਨਮ ਅਤੇ ਭੇਖ ਨਾਲ ਅਸੰਬੰਧਿਤ ਮੰਨਦੇ ਹਨ।

[੩੬੩] ਆਸਾ ਮਹਲਾ ੩ (੪੭)

ਆਗੈ ਜਾਤਿ ਰੂਪੁ[੧] ਨ ਜਾਇ ॥
ਤੇਹਾ ਹੋਵੈ ਜੇਹੇ ਕਰਮ ਕਮਾਇ ॥

[੩੮੬] ਆਸਾ ਮਹਲਾ ੫ (੬੩)

ਜਿਸੁ ਨੀਚ ਕਉ ਕੋਈ ਨ ਜਾਨੈ ॥
ਨਾਮੁ ਜਪਤ ਉਹੁ ਚਹੁ ਕੁੰਟ ਮਾਨੈ ॥੧॥...
ਜਾ ਕੈ ਨਿਕਟਿ ਨ ਆਵੈ ਕੋਈ ॥
ਸਗਲ ਸ੍ਰਿਸਟਿ ਉਆ ਕੇ ਚਰਨ ਮਲਿ ਧੋਈ ॥੨॥

[੪੨੬] ਆਸਾ ਮਹਲਾ ੩, ਅਸਟਪਦੀਆ (੩੦)

ਭਗਤਿ ਰਤੇ ਸੇ ਊਤਮਾ, ਜਤਿ ਪਤਿ[੨] ਸਬਦੇ ਹੋਇ ॥
ਬਿਨੁ ਨਾਵੈ ਸਭ ਨੀਚ ਜਾਤਿ ਹੈ, ਬਿਸਟਾ ਕਾ ਕੀੜਾ ਹੋਇ ॥੭॥

[੪੨੯] ਆਸਾ ਮਹਲਾ ੩ ਅਸਟਪਦੀ (੩੬)

ਹਉਮੈ ਮੇਰਾ ਜਾਤਿ ਹੈ ਅਤਿ ਕ੍ਰੋਧੁ ਅਭਿਮਾਨੁ ॥
ਸਬਦਿ ਮਰੈ[੩] ਤਾ ਜਾਤਿ ਜਾਇ, ਜੋਤੀ ਜੋਤਿ ਮਿਲੈ ਭਗਵਾਨੁ ॥੨॥

[੪੬੯] ਮਹਲਾ ੧, ਵਾਰ ਆਸਾ (੧੧)

ਅਗੈ ਜਾਤਿ ਨ ਜੋਰੁ ਹੈ, ਅਗੈ ਜੀਉ ਨਵੇ[੪] ॥
ਜਿਨ ਕੀ ਲੇਖੈ ਪਤਿ ਪਵੈ ਚੰਗੇ ਸੇਈ ਕੇਇ ॥

[੪੯੮] ਗੂਜਰੀ ਮਹਲਾ ੫ (੧੦)

ਪਤਿਤ ਪਾਵਨ ] ਪਤਿਤ ਪਵਿਤ੍ਰ ਲੀਏ ਕਰਿ ਅਪੁਨੇ, ਸਗਲ ਕਰਤ ਨਮਸਕਾਰੋ ॥
ਬਰਨੁ ਜਾਤਿ ਕੋਊ ਪੂਛੈ ਨਾਹੀ, ਬਾਛਹਿ ਚਰਨ ਰਵਾਰੋ[੫] ॥੧॥

[੭੨੧] ਤਿਲੰਗ ਮਹਲਾ ੧ (੨)

ਕੇਸਰਿ ਕੁਸਮ ਮਿਰਗਮੈ ਹਰਣਾ ਸਰਬ ਸਰੀਰੀ ਚੜ੍ਹਣਾ[੬] ॥
ਚੰਦਨ ਭਗਤਾ ਜੋਤਿ ਇਨੇਹੀ ਸਰਬੇ ਪਰਮਲੁ ਕਰਣਾ[੭] ॥੨॥

---

੧ ਭੇਖ।
੨ ਜਾਤਿ ਨਾਲ ਜਦ ਪਾਤਿ (ਪਤ-ਪੰਕਿਤ, ਪੰਗਤੀ) ਪਦ ਆਉਂਦਾ ਹੈ, ਤਾਂ ਇਸ ਦਾ ਅਰਥ ਗੋਤ ਹੁੰਦਾ ਹੈ, ਜਿਵੇਂ ਬ੍ਰਾਹਮਣਾਂ ਵਿੱਚ ਸਾਰਸੁਤ ਗੌੜ ਆਦਿ, ਖੱਤ੍ਰੀਆਂ ਵਿੱਚ ਬਾਰ੍ਹੀ ਬੁੰਜਾਹੀ ਆਦਿ।
੩ ਗੁਰੁ ਸ਼ਬਦ ਦ੍ਵਾਰਾ ਜੋ ਦੇਹ ਅਭਿਮਾਨ ਤੋਂ ਮਰਦਾ ਹੈ।
੪ ਉਹ ਨਹੀਂ, ਜੋ ਜਾਤੀ ਅਭਿਮਾਨ ਰੱਖਦੇ ਹਨ।
੫ ਸਗੋਂ ਉਨ੍ਹਾਂ ਦੀ ਧੂੜਿ ਚਰਣ ਚਾਹੁੰਦੇ ਹਨ।
੬ ਕੇਸਰ, ਫੁੱਲ, ਕਸਤੂਰੀ, ਸੁਵਰਣ ਛੂਤ ਦੇ ਲਿਹਾਜ਼ ਬਿਨਾਂ ਸਭ ਜਾਤੀ ਵਾਲਿਆਂ ਦੇ ਸਰੀਰ 'ਪਰ ਚੜ੍ਹਦੇ ਹਨ।
੭ ਚੰਦਨ ਅਤੇ ਭਗਤਾਂ ਵਿੱਚ ਐਸੀ ਸ਼ਕਤਿ (ਜੋਤਿ) ਹੈ ਕਿ ਜਿਸ ਜਿਸ ਨੂੰ ਪਰਸਦੇ ਹਨ, ਤਿਸ ਤਿਸ ਨੂੰ ਸੁਗੰਧਿਤ (ਸ਼ੁਭ ਗੁਣਧਾਰੀ) ਕਰ ਦਿੰਦੇ ਹਨ।

**ਘਿਅ ਪਟ ਭਾਂਡਾ ਕਹੈ ਨ ਕੋਇ[1] ॥ ਐਸਾ ਭਗਤੁ ਵਰਨ ਮਹਿ ਹੋਇ[2] ॥**

[੭੩੩] ਸੂਹੀ ਮਹਲਾ ੪ (੮)

**ਨੀਚ ਜਾਤਿ ਹਰਿ ਜਪਤਿਆ ਉਤਮ ਪਦਵੀ ਪਾਇ ॥**
**ਪੂਛਹੁ ਬਿਦਰ ਦਾਸੀ ਸੁਤੈ[3] ਕਿਸਨੁ ਉਤਰਿਆ ਘਰਿ ਜਿਸੁ ਜਾਇ ॥੧॥...**
**ਰਵਿਦਾਸੁ ਚਮਾਰੁ ਉਸਤਤਿ ਕਰੇ, ਹਰਿ ਕੀਰਤਿ ਨਿਮਖ ਇਕ ਗਾਇ ॥**
**ਪਤਿਤ ਜਾਤਿ ਉਤਮੁ ਭਇਆ, ਚਾਰਿ ਵਰਨ ਪਏ ਪਗਿ ਆਇ ॥੨॥**
**ਨਾਮਦੇਅ ਪ੍ਰੀਤਿ ਲਗੀ ਹਰਿ ਸੇਤੀ ਲੋਕੁ ਛੀਪਾ ਕਹੈ ਬੁਲਾਇ ॥**
**ਖਤ੍ਰੀ ਬ੍ਰਾਹਮਣ ਪਿਠਿ ਦੇ ਛੋਡੇ, ਹਰਿ ਨਾਮਦੇਉ ਲੀਆ ਮੁਖਿ ਲਾਇ ॥੩॥**
**ਜਿਤਨੇ ਭਗਤ ਹਰਿ ਸੇਵਕਾ, ਮੁਖਿ[4] ਅਠਸਠਿ ਤੀਰਥ ਤਿਨ ਤਿਲਕੁ ਕਢਾਇ ॥**
**ਜਨੁ ਨਾਨਕੁ ਤਿਨ ਕਉ ਅਨਦਿਨੁ ਪਰਸੇ ਜੇ ਕ੍ਰਿਪਾ ਕਰੇ ਹਰਿ ਰਾਇ ॥੪॥**

[੮੬੧] ਗੋਂਡ ਮਹਲਾ ੪ (੪)

**ਬ੍ਰਾਹਮਣੁ ਖਤ੍ਰੀ ਸੂਦ ਵੈਸ ਚਾਰਿ ਵਰਨ, ਚਾਰਿ ਆਸ੍ਰਮ[5] ਹਹਿ,**
**ਜੋ ਹਰਿ ਧਿਆਵੈ ਸੋ ਪਰਧਾਨੁ ॥**
**ਜਿਉ ਚੰਦਨ ਨਿਕਟਿ ਵਸੈ ਹਿਰਡੁ[6] ਬਪੁੜਾ,**
**ਤਿਉ ਸਤਸੰਗਤਿ ਮਿਲਿ ਪਤਿਤ ਪਰਵਾਣੁ ॥**
**ਓਹੁ ਸਭ ਤੇ ਊਚਾ ਸਭ ਤੇ ਸੂਚਾ, ਜਾ ਕੈ ਹਿਰਦੈ ਵਸਿਆ ਭਗਵਾਨੁ ॥**
**ਜਨ ਨਾਨਕੁ ਤਿਸ ਕੇ ਚਰਨ ਪਖਾਲੈ,**
**ਜੋ ਹਰਿ ਜਨੁ ਨੀਚੁ ਜਾਤਿ ਸੇਵਕਾਣੁ ॥੪॥**

[੧੧੨੪] ਕੇਦਾਰਾ, ਰਵਿਦਾਸ

**ਖਟੁ ਕਰਮ ਕੁਲ ਸੰਜੁਗਤੁ ਹੈ, ਹਰਿ ਭਗਤਿ ਹਿਰਦੈ ਨਾਹਿ ॥**
**ਚਰਨਾਰਬਿੰਦ ਨ ਕਥਾ ਭਾਵੈ, ਸੁਪਚ ਤੁਲਿ ਸਮਾਨਿ[7] ॥**

[੧੧੯੮] ਸਾਰੰਗ ਮਹਲਾ ੧ (੩)

**ਜਾਤਿ ਬਰਨ ਕੁਲ ਸਹਸਾ[8] ਚੂਕਾ ਗੁਰਮਤਿ ਸਬਦਿ ਬੀਚਾਰੀ ॥੧॥**

---

੧ ਘੀ ਅਰ ਰੇਸ਼ਮ ਨੂੰ ਕੋਈ ਭਿਟਿਆ ਹੋਇਆ ਨਹੀਂ ਕਹਿੰਦਾ।
੨ ਐਸੇ ਹੀ ਭਗਤ ਹਰੇਕ ਵਰਣ ਵਿੱਚ ਪਵਿੱਤ੍ਰ ਹੈ, ਭਾਵ ਇਹ ਹੈ ਕਿ ਸਾਧੂ ਉਤੇ ਵਰਣ ਅਰ ਜਾਤਿ ਦਾ ਅਸਰ ਨਹੀਂ ਹੁੰਦਾ।
੩ ਦਾਸੀ ਪੁੱਤ੍ਰ ਦੀ ਗਿਣਤੀ ਦ੍ਵਿਜਾਂ ਵਿੱਚ ਨਹੀਂ।
੪ ਮਸਤਕ ਉੱਤੇ।
੫ ਬ੍ਰਹਮਚਰਯ, ਗ੍ਰਿਹਸਥ, ਵਾਨਪ੍ਰਸਥ, ਸੰਨਯਸਤ।
੬ ਇਰੰਡ।
੭ ਉਸ ਨੂੰ ਚੰਡਾਲ ਤੁਲ ਜਾਣੋ ਜੋ ਕੁਤੇ (ਸ਼੍ਵ) ਨੂੰ ਰਿੰਨ੍ਹ (ਪਚ) ਕੇ ਖਾ ਲਵੇ, ਉਸ ਦਾ ਨਾਉਂ ਸ਼੍ਵਪਚ ਹੈ।
੮ ਭਰਮ।

[੧੩੦੯] ਕਾਨੜਾ ਮਹਲਾ ੪, ਅਸਟਪਦੀ (੨)

**ਜਾਤ ਨਜਾਤਿ[੧] ਦੇਖਿ ਮਤ ਭਰਮਹੁ, ਸੁਕ ਜਨਕ ਪਗੀਂ ਲਗਿ ਧਿਆਵੈਗੋ[੨] ॥**
**ਜੂਠਨ ਜੂਠਿ ਪਈ ਸਿਰ ਊਪਰਿ, ਖਿਨੁ ਮਨੂਆ ਤਿਲੁ ਨ ਡੁਲਾਵੈਗੋ[੩] ॥੭॥**

[੧੩੩੦] ਪ੍ਰਭਾਤੀ ਮਹਲਾ ੧ (੧੦)

**ਜਾਤਿ ਜਨਮੁ ਨਹ ਪੂਛੀਐ, ਸਚ ਘਰੁ ਲੇਹੁ ਬਤਾਇ[੪] ॥**
**ਸਾ ਜਾਤਿ ਸਾ ਪਤਿ ਹੈ ਜੇਹੇ ਕਰਮ ਕਮਾਇ ॥**

[੧੩੪੫] ਪ੍ਰਭਾਤੀ ਮਹਲਾ ੧, ਅਸਟਪਦੀ (੭)

**ਐਸੇ ਜਨ ਵਿਰਲੇ ਜਗ ਅੰਦਰਿ ਪਰਖਿ ਖਜਾਨੈ ਪਾਇਆ ॥**
**ਜਾਤਿ ਵਰਨ ਤੇ ਭਏ ਅਤੀਤਾ[੫], ਮਮਤਾ ਲੋਭੁ ਚੁਕਾਇਆ ॥੭॥**

[੧੩੬੭] ਸਲੋਕ-ਕਬੀਰ

**ਕਬੀਰ, ਹਰਦੀ ਪੀਅਰੀ, ਚੂਨਾਂ [੬]ਊਜਲ ਭਾਇ ॥**
**ਰਾਮ ਸਨੇਹੀ ਤਉ ਮਿਲੈ, ਦੋਨਉ ਬਰਨ ਗਵਾਇ[੭] ॥੫੬॥**
**ਕਬੀਰ ਹਰਦੀ ਪੀਰਤਨੁ ਹਰੈ ਚੂਨ ਚਿਹਨੁ ਨ ਰਹਾਇ ॥**
**ਬਲਿਹਾਰੀ ਇਹ ਪ੍ਰੀਤਿ ਕਉ, ਜਿਹ ਜਾਤਿ ਬਰਨੁ ਕੁਲੁ ਜਾਇ ॥੫੭॥**

**ਗੁਰਮਤ ਵਿੱਚ ਜਾਤਿ, ਗੁਣ ਅਤੇ ਕਰਮਾਨੁਸਾਰ ਮੰਨੀ ਗਈ ਹੈ ।**

[੬੮] ਸਿਰੀਰਾਗੁ ਮਹਲਾ ੩, ਅਸਟਪਦੀ (੨੨)

**ਸੋ ਬ੍ਰਾਹਮਣੁ ਬ੍ਰਹਮੁ ਜੋ ਬਿੰਦੇ[੮], ਹਰਿ ਸੇਤੀ ਰੰਗਿ ਰਾਤਾ ॥...੮॥**

[੩੨੪] ਗਉੜੀ, ਕਬੀਰ (੭)

**ਗਰਭ ਵਾਸ ਮਹਿ ਕੁਲੁ ਨਹੀ ਜਾਤੀ ॥**
**ਬ੍ਰਹਮ ਬਿੰਦੁ ਤੇ ਸਭ ਉਤਪਾਤੀ[੯] ॥੧॥**
**ਕਹੁ ਰੇ ਪੰਡਿਤ! ਬਾਮਨ ਕਬ ਕੇ ਹੋਏ? ॥**
**ਬਾਮਨ ਕਹਿ ਕਹਿ ਜਨਮੁ ਮਤ ਖੋਏ ॥੧॥ ਰਹਾਉ ॥**

---

੧ ਉਚ ਜਾਤਾਂ ਵਿੱਚੋਂ ਜਾਤ, ਚੰਗੀ ਜਾਤ ।
੨ ਬ੍ਰਾਹਮਣ ਸੁਕਦੇਵ ਨੇ, ਛੱਤ੍ਰੀ ਜਨਕ ਦੀ ਚਰਨ ਸੇਵਾ ਕਰ ਕੇ ਵਾਹਗੁਰੂ ਦਾ ਗਯਾਨ ਪ੍ਰਾਪਤ ਕੀਤਾ।
੩ ਦਰਸ਼ਨ ਦੀ ਇੱਛਾ ਕਰ ਕੇ ਜਨਕ ਦੇ ਮਹਿਲ ਹੇਠ ਖੜ੍ਹੇ ਸੁਕਦੇਵ ਦੇ ਸਿਰ ਰਸੋਈ ਦੀਆਂ ਜੂਠੀਆਂ ਪੱਤਲਾਂ ਪਈਆਂ, ਪਰ ਉਸ ਨੇ ਮਨ ਨੂੰ ਨਹੀਂ ਡੁਲਾਇਆ ਅਰਥਾਤ ਅਟੱਲ ਸ਼ਰਧਾ ਰੱਖੀ ।
੪ ਇਹ ਗੱਲ ਬੇਸ਼ਕ ਸੱਚੇ ਘਰ (ਸਤਸੰਗ) ਤੋਂ ਪੁੱਛ ਲਓ ।
੫ ਰਹਿਤ ।
੬ ਚਿੱਟੇ ਰੰਗ ਦਾ ਹੈ ।
੭ ਹਲਦੀ ਅਰ ਚੂਨਾ (ਆਟਾ) ਮਿਲਣ ਪੁਰ ਦੋਹਾਂ ਦਾ ਰੰਗ ਮਿਟ ਕੇ ਇਕ ਨਵਾਂ (ਲਾਲ) ਰੰਗ ਉਤਪੰਨ ਹੁੰਦਾ ਹੈ ।
੮ ਜਾਣਦਾ ਹੈ ।
੯ ਉਤਪਤਿ ।

ਜੌ ਤੂੰ ਬ੍ਰਾਹਮਣੁ ਬ੍ਰਹਮਣੀ ਜਾਇਆ ॥
ਤਉ ਆਨ ਬਾਟ ਕਾਹੇ ਨਹੀ ਆਇਆ[੧] ॥੨॥
ਤੁਮ ਕਤ ਬ੍ਰਾਹਮਣ, ਹਮ ਕਤ ਸੂਦ? ॥
ਹਮ ਕਤ ਲੋਹੂ, ਤੁਮ ਕਤ ਦੂਧ? ॥੩॥
ਕਹੁ ਕਬੀਰ ਜੋ ਬ੍ਰਹਮੁ ਬੀਚਾਰੈ ॥
ਸੋ ਬ੍ਰਾਹਮਣੁ ਕਹੀਅਤੁ ਹੈ ਹਮਾਰੈ[੨] ॥੪॥

[੮੫੦] ਮਹਲਾ ੩ ਵਾਰ ਬਿਲਾਵਲ (੩)

ਬ੍ਰਹਮੁ ਬਿੰਦਹਿ ਤੇ ਬ੍ਰਾਹਮਣਾ, ਜੇ ਚਲਹਿ ਸਤਿਗੁਰ ਭਾਇ ॥
ਜਿਨ ਕੈ ਹਿਰਦੈ ਹਰਿ ਵਸੈ ਹਉਮੈ ਰੋਗੁ ਗਵਾਇ ॥
ਗੁਣ ਰਵਹਿ[੩] ਗੁਣ ਸੰਗ੍ਰਹਹਿ, ਜੋਤੀ ਜੋਤਿ ਮਿਲਾਇ ॥
ਇਸੁ ਜੁਗ ਮਹਿ ਵਿਰਲੇ ਬ੍ਰਾਹਮਣ, ਬ੍ਰਹਮੁ ਬਿੰਦਹਿ ਚਿਤੁ ਲਾਇ ॥

[੧੧੨੭] ਭੈਰਉ ਮਹਲਾ ੩ (੧)

ਜਾਤਿ ਕਾ ਗਰਬੁ ਨ ਕਰੀਅਹੁ ਕੋਈ ॥
ਬ੍ਰਹਮੁ ਬਿੰਦੇ ਸੋ ਬ੍ਰਾਹਮਣੁ ਹੋਈ ॥੧॥
ਜਾਤਿ ਕਾ ਗਰਬੁ ਨ ਕਰਿ, ਮੂਰਖ ਗਵਾਰਾ ॥
ਇਸੁ ਗਰਬ ਤੇ ਚਲਹਿ ਬਹੁਤੁ ਵਿਕਾਰਾ ॥੧॥ ਰਹਾਉ ॥
ਚਾਰੇ ਵਰਨ ਆਖੈ ਸਭੁ ਕੋਈ ॥
ਬ੍ਰਹਮੁ ਬਿੰਦ ਤੇ ਸਭ ਓਪਤਿ ਹੋਈ ॥੨॥
ਮਾਟੀ ਏਕ ਸਗਲ ਸੰਸਾਰਾ ॥
ਬਹੁ ਬਿਧਿ ਭਾਂਡੇ ਘੜੈ ਕੁਮ੍ਹਾਰਾ[੪] ॥੩॥
ਪੰਚ ਤਤੁ ਮਿਲਿ ਦੇਹੀ ਕਾ ਆਕਾਰਾ ॥
ਘਟਿ ਵਧਿ ਕੋ ਕਰੈ ਬੀਚਾਰਾ[੫]? ॥੪॥
ਕਹਤੁ ਨਾਨਕ ਇਹੁ ਜੀਉ ਕਰਮ ਬੰਧੁ ਹੋਈ[੬] ॥
ਬਿਨੁ ਸਤਿਗੁਰ ਭੇਟੇ ਮੁਕਤਿ[੭] ਨ ਹੋਈ ॥੫॥

[੧੪੧੧] ਮਹਲਾ ੩, ਸਲੋਕ ਵਾਰਾਂ ਤੇ ਵਧੀਕ (੧੭)

ਖਤ੍ਰੀ ਸੋ ਜੁ ਕਰਮਾ ਕਾ ਸੂਰੁ ॥ ਪੁੰਨ ਦਾਨ[੮] ਕਾ ਕਰੈ ਸਰੀਰੁ ॥
ਖੇਤੁ[੯] ਪਛਾਣੈ ਬੀਜੈ ਦਾਨੁ ॥ ਸੋ ਖਤ੍ਰੀ ਦਰਗਹ ਪਰਵਾਣੁ ॥

---

੧ ਯੋਨੀ ਦੇ ਰਸਤੇ ਕਜੋਂ ਜਨਮਿਆ ? ਮੁੱਖ ਦੇ ਰਸਤੇ ਕਜੋਂ ਨਹੀਂ ਆਇਆ ? ੨ ਹਮਾਰੇ ਮਤ ਮੇਂ। ੩ ਉਪਦੇਸ਼ ਕਰਦੇ ਹਨ । ੪ ਕੁੰਭਕਾਰ, ਕੁਮ੍ਹਿਆਰ । ੫ ਭਾਵ ਇਹ ਹੈ—ਬ੍ਰਾਹਮਣ ਵਿੱਚ ਅਰ ਸ਼ੂਦ੍ਰ ਵਿੱਚ ਦੋ ਤੱਤ ਨਹੀਂ । ੬ ਕਰਮਾਂ ਅਨੁਸਾਰ ਜਾਤੀ ਬੱਧ ਹੈ । ੭ ਜਾਤਿ ਤੋਂ ਛੁਟਕਾਰਾ । ੮ ਪਵਿੱਤਰ ਦਾਨ, ਉੱਤਮ ਦਾਨ । ੯ ਪਾਤ੍ਰ ।

[ਦਸਮ ਗ੍ਰੰਥ, ੧੯] ਅਕਾਲ ਉਸਤਤਿ, ਪਾਤਸ਼ਾਹੀ ੧੦

**ਹਿੰਦੂ ਤੁਰਕ ਕੋਊ ਰਾਫਜੀ ਇਮਾਮ ਸਾਫੀ**
**ਮਾਨਸ ਕੀ ਜਾਤ ਸਭੈ ਏਕੈ ਪਹਚਾਨਬੋ... ॥੮੫॥**
**ਏਕੈ ਨੈਨ ਏਕੈ ਕਾਨ ਏਕੈ ਦੇਹ ਏਕੈ ਬਾਨ**
**ਖਾਕ ਬਾਦ ਆਤਿਸ ਔ ਆਬ ਕੋ ਰਲਾਉ ਹੈ... ॥੮੬॥**

[ਦਸਮ ਗ੍ਰੰਥ, ੪੮] ਬਚਿੱਤ੍ਰ ਨਾਟਕ, ਅਧਯਾਯ ੨

**ਦੇਵਤਾ ਅਤੇ ਦੈਂਤ**

**ਸਾਧ ਕਰਮ ਜੋ ਪੁਰਖ ਕਮਾਵੈ ॥**
**ਨਾਮ ਦੇਵਤਾਂ ਜਗਤ ਕਹਾਵੈ ॥**
**ਕੁਕ੍ਰਿਤ ਕਰਮ ਜੇ ਜਗ ਮੈ ਕਰਹੀ ॥**
**ਨਾਮ ਅਸੁਰ ਤਿਨ ਕੋ ਸਭ ਧਰਹੀ[1] ॥੧੫॥**

ਭਾਈ ਗੁਰੁਦਾਸ, ਵਾਰ ੨੫

**ਡੇਮੂੰ[2] ਖਖਰਿ ਮਿਸਰੀ ਮਖੀ ਮੇਲੁ ਮਖੀਰੁ[3] ਉਪਾਇਆ।**
**ਪਾਟ ਪਟੰਬਰ ਕੀੜਿਅਹੁ ਕੁਟਿ ਕੁਟਿ ਸਣੁ ਕਿਰਤਾਸੁ[4] ਬਣਾਇਆ।**
**ਮਲਮਲ ਹੋਇ ਵੜੇਵਿਅਹੁ ਚਿਕੜਿ ਕਵਲੁ ਭਵਰੁ ਲੋਭਾਇਆ।**
**ਜਿਉ ਮਣਿ ਕਾਲੇ ਸਪ ਸਿਰਿ ਪਥਰੁ ਹੀਰੇ ਮਾਣਕ ਛਾਇਆ।**
**ਜਾਣੁ ਕਥੂਰੀ[5] ਮਿਰਗ ਤਨਿ ਨਾਉ ਭਗਉਤੀ[6] ਲੋਹੁ ਘੜਾਇਆ।**
**ਮੁਸਕੁ ਬਿਲੀਅਹੁ ਮੇਦੁ[7] ਕਰਿ ਮਜਲਸ ਅੰਦਰਿ ਮਹ [8]ਮਹਕਾਇਆ।**
**ਨੀਚ ਜੋਨਿ ਉਤਮੁ ਫਲੁ ਪਾਇਆ[9] ॥੬॥**

ਕਬਿੱਤ-ਭਾਈ ਗੁਰੁਦਾਸ

**ਦੈਤ ਸੁਤ ਭਗਤ ਪ੍ਰਗਟਿ ਪ੍ਰਹਿਲਾਦ ਭਏ,**
**ਦੇਵ ਸੁਤ ਜਗ ਮੈ ਸਨੀਚਰ ਬਖਾਨੀਐ ।**
**ਮਧੁ ਪੁਰ[10] ਬਾਸੀ ਕੰਸ ਅਧਮ ਅਸੁਰ ਭਏ,**
**ਲੰਕਾ ਬਾਸੀ ਸੇਵਕ ਭਭੀਖਨ ਪਛਾਨੀਐ ।**
**ਸਾਗਰ ਗੰਭੀਰ ਬਿਖੈ ਬਿਖਿਆ[11] ਪ੍ਰਗਾਸ ਭਈ,**
**ਅਹਿ ਮਸਤਕਿ ਮਨਿ ਉਦੈ ਉਨਮਾਨੀਐ ।**

---

੧ ਭਾਵ ਇਹ ਹੈ ਕਿ ਦੇਵਤਾ ਦੈਂਤ ਆਦਿਕ ਭੀ ਕਰਮ ਅਨੁਸਾਰ ਹਨ।
੨ ਭਰਿੰਡ। ੩ ਸ਼ਹਿਦ।
੪ ਕਾਗਜ਼। ੫ ਕਸਤੂਰੀ, ਮੁਸ਼ਕ।
੬ ਤਲਵਾਰ, ਖੜਕ। ੭ ਸੁਗੰਧ ਵਾਲੀ ਚਿਕਨਾਈ।
੮ ਮਹਿਕ, ਖੁਸ਼ਬੂ।
੯ ਭਾਵ ਪੌੜੀ ਦਾ ਇਹ ਹੈ ਕਿ ਜਨਮ ਤੋਂ ਕੋਈ ਉਚ ਨੀਚ ਨਹੀਂ।
੧੦ ਮਥੁਰਾ। ੧੧ ਜ਼ਹਿਰ, ਸ਼ਰਾਬ।

ਬਰਨ ਸਥਾਨ ਲਘੁ ਦੀਰਘ ਜਤਨ ਕਰੈ,
ਅਕਥ ਕਥਾ ਬਿਨੋਦ ਬਿਸਮ ਨ ਜਾਨੀਐ[1] ॥੪੦੭॥

ਗੁਰੁ ਪ੍ਰਤਾਪ ਸੂਰਜ, ਰਾਸਿ ੧, ਅੰਸੂ ੪੦

ਪ੍ਰਿਥੀ ਮੱਲ ਅਰੁ ਤੁਲਸਾ ਦੋਇ । ਹੁਤੇ ਜਾਤ ਕੇ ਭੱਲੇ ਸੋਇ ।
ਸੁਨਿ[2] ਦਰਸ਼ਨ ਕੋ ਤਬਿ ਚਲਿ ਆਏ । ਨਮੋ ਕਰੀ ਬੈਠੇ ਢਿਗ ਥਾਏ ॥੯॥
ਉਰ ਹੰਕਾਰੀ ਗਿਰਾ ਉਚਾਰੀ :— 'ਏਕੋ ਜਾਤਿ ਹਮਾਰ ਤੁਮਾਰੀ ।...
ਉਪਜਹਿੰ ਜੇ ਸਰੀਰ ਜਗ ਮਾਂਹੀ । ਇਨ ਕੀ ਜਾਤਿ ਸਾਚ ਸੋ ਨਾਂਹੀ ।
ਬਿਨਸਿ ਜਾਤ ਇਹੁ ਜਰਜਰਿ ਹੋਇ । ਆਗੇ ਜਾਤਿ ਜਾਤ ਨਹਿੰ ਕੋਇ ॥੧੧॥
'ਅਗੈ ਜਾਤਿ ਨ ਜੋਰੁ ਹੈ, ਅਗੈ ਜੀਉ ਨਵੇ ॥
ਜਿਨ ਕੀ ਲੇਖੈ ਪਤਿ ਪਵੈ, ਚੰਗੇ ਸੇਈ ਕੇਇ ॥'

(ਵਾਰ ਆਸਾ ਪੰਨਾ ੪੬੯)

ਇਮ ਸ਼੍ਰੀ ਨਾਨਕ ਬਾਕ ਉਚਾਰਾ । ਆਗੇ ਜਾਤਿ ਨ ਜੋਰ ਸਿਧਾਰਾ ।
ਉਪਜੈਂ ਤਨ ਇਤ ਹੀ ਬਿਨਸੰਤੇ । ਆਗੇ ਸੰਗ ਨ ਕਿਸੇ ਚਲੰਤੇ ॥੧੨॥
ਸਿਮਰਜੋ ਜਿਨ ਸਤਿ ਨਾਮੁ ਸਦੀਵਾ । ਸਿੱਖਨ ਸੇਵ ਕਰੀ ਮਨ ਨੀਵਾ ।
ਤਿਨ ਕੀ ਪਤਿ ਲੇਖੇ ਪਰਿ ਜਾਇ । ਜਾਤਿ ਕੁਜਾਤਿ ਨ ਪਰਖਹਿੰ ਕਾਇ ॥੧੩॥

ਰੁੱਤ ੫, ਅੰਸੂ ੧੫

ਬਡੇ ਲਘੂ ਕੋ ਭੇਦ ਨਹਿੰ ਸਿਖਜਾ ਲੇਵੈ ਸਿੱਖ ।
ਬਰਣ ਜਾਤ ਕੋ ਦੂਰ ਧਰਿ ਐਸੇ ਸਿੱਖ ਸੁਲੱਖ[3] ॥੧੧॥

ਰੁੱਤ ੫, ਅੰਸੂ ੨੫

ਜਾਤ ਵਰਣ ਕੀ ਕਾਣ ਤਜਿ ਮਿਲਹਿ ਖਾਲਸੇ ਸੰਗ ।
ਗੁਰਬਾਣੀ ਸੋਂ ਪ੍ਰੇਮ ਕਰਿ ਮਨ ਰਪ[4] ਗੂੜ੍ਹਾ ਰੰਗੁ ॥੧੩॥

## ਜਿੰਨ-ਭੂਤ-ਪ੍ਰੇਤ-ਬੇਤਾਲ

ਪੰਜਾਂ ਤੱਤਾਂ ਦਾ ਨਾਮ ਭੂਤ ਹੈ, ਪਰ ਭ੍ਰਮ ਗ੍ਰਸੇ ਅਗਯਾਨੀਆਂ ਨੇ ਮਰੇ ਹੋਏ ਜੀਵਾਂ ਦੀ ਆਤਮਾ ਦੇ ਕਈ ਨਾਮ ਰੱਖ ਕੇ ਆਡੰਬਰ ਰਚ ਰੱਖੇ ਹਨ, ਤਾਂਤ੍ਰਿਕਾਂ ਦੇ ਵਸ ਪਏ ਆਸੇਬ ਛਾਯਾ ਆਦਿਕ ਮੰਨ ਕੇ ਗੁਰੁਮਤ ਵਿਰੁੱਧ ਕਰਮ ਕਰਦੇ ਹਨ, ਵਾਸਤਵ ਵਿੱਚ ਕਰਤਾਰ ਤੋਂ ਵਿਮੁਖ ਕੁਕਰਮਾਂ ਦੇ ਪ੍ਰੇਮੀ ਦੁਖਦਾਈ ਲੋਕਾਂ ਦੀ ਭੂਤ ਪ੍ਰੇਤ ਆਦਿ ਸੰਗਯਾ ਹੈ, ਇਹੀ ਤਾਮਸੀ ਜੀਵ ਗੁਰੁ ਉਪਦੇਸ਼ ਤੇ ਅਮਲ ਕਰਨ ਤੋਂ ਦੇਵ ਪਦ ਨੂੰ ਪ੍ਰਾਪਤ ਹੋ ਜਾਂਦੇ ਹਨ ।

---

੧ ਜਾਤੀ ਭੇਦ ਕਰਕੇ ਊਚ ਨੀਚ ਮੰਨਣਾ ਭੁੱਲ ਹੈ, ਇਹ ਨਿਯਮ ਨਹੀਂ ਕਿ ਉੱਤਮ ਤੋਂ ਨੀਚ ਅਤੇ ਨੀਚ ਤੋਂ ਉੱਤਮ ਉਤਪੰਨ ਨਹੀਂ ਹੋ ਸਕਦਾ । ੨ ਸ੍ਰੀ ਗੁਰੁ ਅਮਰ ਦੇਵ ਜੀ ਦੀ ਮਹਿਮਾ ਸੁਣ ਕੇ । ੩ ਸ਼ੁਭ ਲੱਛਣਾਂ ਵਾਲਾ । ੪ ਰੰਗ ਦੇਵੇ ।

[੧੧੭] ਮਾਝ ਮਹਲਾ ੩, ਅਸਟਪਦੀਆ (੧੪)

**ਅੰਤਰਿ ਵਸਤੁ ਮੂੜਾ ਬਾਹਰੁ ਭਾਲੇ ॥**
**ਮਨਮੁਖ ਅੰਧੇ ਫਿਰਹਿ ਬੇਤਾਲੇ[1] ॥**

[੩੨੩] ਵਾਰ ਗਉੜੀ ੨, ਮਹਲਾ ੫ (੨੦)

**ਪਰੇਤਹੁ ਕੀਤੋਨੁ ਦੇਵਤਾ ਤਿਨਿ ਕਰਣੈਹਾਰੇ ॥**
**ਸਭੇ ਸਿਖ ਉਬਾਰਿਅਨੁ ਪ੍ਰਭਿ ਕਾਜ ਸਵਾਰੇ ॥**

[੫੧੩] ਮਹਲਾ ੩, ਵਾਰ ਗੂਜਰੀ ੧ (੧੨)

**ਮਾਇਆ ਮੋਹੁ ਪਰੇਤੁ ਹੈ ਕਾਮੁ ਕ੍ਰੋਧੁ ਅਹੰਕਾਰਾ ॥**

[੫੩੮] ਬਿਹਾਗੜਾ ਮਹਲਾ ੪, ਛੰਤ (੨)

**ਜੋ ਮੋਹਿ ਮਾਇਆ ਚਿਤੁ ਲਾਇਦੇ, ਮੇਰੀ ਜਿੰਦੁੜੀਏ,**
**ਸੇ ਮਨਮੁਖ ਮੂੜ ਬਿਤਾਲੇ ਰਾਮ ॥**

[੭੦੬] ਮਹਲਾ ੫, ਵਾਰ ਜੈਤਸਰੀ (੪)

**ਹਰਿ ਭਗਤਿ ਭਾਵ ਹੀਣੰ ਨਾਨਕ ਪ੍ਰਭ ਬਿਸਰਤ ਤੇ ਪ੍ਰੇਤਤਹ ॥**

[੧੨੨੨] ਸਾਰੰਗ ਮਹਲਾ ੫ (੯੨)

**ਹਰਿ ਕੇ ਨਾਮਹੀਨ ਬੇਤਾਲ ॥**
**ਜੇਤਾ ਕਰਨ ਕਰਾਵਨ ਤੇਤਾ ਸਭਿ ਬੰਧਨ ਜੰਜਾਲ ॥੧॥**

[੧੩੭੪] ਸਲੋਕ—ਕਬੀਰ

**ਕਬੀਰ ਜਾ ਘਰ ਸਾਧ ਨ ਸੇਵੀਅਹਿ, ਹਰਿ ਕੀ ਸੇਵਾ ਨਾਹਿ[3] ॥**
**ਤੇ ਘਰ ਮਰਹਟ[4] ਸਾਰਖੇ, ਭੂਤ ਬਸਹਿ ਤਿਨ ਮਾਹਿ[5] ॥੧੯੨॥**

# ਜੀਵਤ ਮਰਣਾ

**ਅਹੰਕਾਰ ਤਜਾਗਣਾ, ਦੁਨੀਆਂ ਨੂੰ ਸਰਾਇ ਸਮਝ ਕੇ ਆਪਣੇ ਆਪ ਨੂੰ ਮੁਸਾਫਰ ਜਾਣਨਾ; ਭਾਣਾ ਮੰਨਣਾ, ਖਿਮਾਂ ਅਤੇ ਧੀਰਯ ਨੂੰ ਦ੍ਰਿੜ੍ਹ ਕਰ ਕੇ ਧਾਰਣਾ ਪਰਉਪਕਾਰ ਲਈ ਤਨ ਧਨ ਕੁਰਬਾਨ ਕਰ ਕੇ ਮੋਹ ਦੇ ਵਿੱਚ ਨਾ ਫਸਣਾ, ਇਸ ਦਸ਼ਾ ਦਾ ਨਾਉਂ ਜੀਵਤ ਮਰਣਾ ਹੈ ।**

---

੧ ਵੇਤਾਲ, ਹਿੰਦੂ ਮਤ ਦੇ ਗ੍ਰੰਥਾਂ ਅਨੁਸਾਰ ਉਹ ਮੁਰਦਾ, ਜਿਸ ਵਿੱਚ ਭੂਤ ਆ ਵੜਿਆ ਹੈ ।
੨ ਪ੍ਰੇਤ ਭਾਵ ਨੂੰ ਪ੍ਰਾਪਤ ਹੁੰਦੇ ਹਨ ।
੩ ਨੇਕਾਂ ਦਾ ਆਦਰ ਅਤੇ ਕਰਤਾਰ ਉਪਾਸਨਾ ਨਹੀਂ ।
੪ ਮਰਘੱਟ, ਸ਼ਮਸ਼ਾਨ ।
੫ ਅਜੇਹੇ ਲੋਕ ਹੀ ਭੂਤ ਹਨ ।

[੧੨੩] ਮਾਝ ਮਹਲਾ ੩, ਅਸਟਪਦੀ (੨੪)

**ਮਰਿ ਮਰਿ ਜੀਵੈ[੧] ਤਾ ਕਿਛੁ ਪਾਏ ॥**

[੧੩੯] ਮਹਲਾ ੩, ਵਾਰ ਮਾਝ ੩

**ਅਖੀ ਬਾਝਹੁ ਵੇਖਣਾ, ਵਿਣੁ ਕੰਨਾ ਸੁਨਣਾ[੨] ॥**
**ਪੈਰਾ ਬਾਝਹੁ ਚਲਣਾ ਵਿਣੁ ਹਥਾ ਕਰਣਾ[੩] ॥**
**ਜੀਭੈ ਬਾਝਹੁ ਬੋਲਣਾ[੪] ਇਉ ਜੀਵਤ ਮਰਣਾ ॥**
**ਨਾਨਕ ਹੁਕਮੁ ਪਛਾਣਿ ਕੈ ਤਉ ਖਸਮੈ ਮਿਲਣਾ ॥**

[੧੭੬] ਗਉੜੀ ਮਹਲਾ ੫ (੭੨)

**ਤਿਆਗਿ ਮਾਨੁ ਝੂਠੁ ਅਭਿਮਾਨੁ ॥**
**ਜੀਵਤ ਮਰਹਿ ਦਰਗਹ ਪਰਵਾਨੁ ॥੩॥**

[੭੫੦] ਸੂਹੀ ਮਹਲਾ ੫ (੫੮)

**ਆਠ ਪਹਰ ਪ੍ਰਭੁ ਅਪਨਾ ਧਿਆਈਐ, ਗੁਰ ਪ੍ਰਸਾਦਿ ਭਉ ਤਰੀਐ ॥**
**ਆਪੁ ਤਿਆਗਿ ਹੋਈਐ ਸਭ ਰੇਣਾ, ਜੀਵਤਿਆ ਇਉ ਮਰੀਐ ॥੨॥**

[੭੭੫] ਸੂਹੀ ਮਹਲਾ ੪, ਛੰਤ (੪)

**ਹਉ ਪੂਛਉ ਅਪਨਾ ਸਤਿਗੁਰੁ ਦਾਤਾ,**
**ਕਿਨ ਬਿਧਿ ਦੁਤਰੁ ਤਰੀਐ ਰਾਮ ॥**
**ਸਤਿਗੁਰ ਭਾਇ ਚਲਹੁ, ਜੀਵਤਿਆ ਇਵ ਮਰੀਐ ਰਾਮ ॥**

[੧੪੧੮] ਮਹਲਾ ੩, ਸਲੋਕ ਵਾਰਾਂ ਤੇ ਵਧੀਕ (੪੩)

**ਸਬਦਿ ਮਰੈ ਸੋ ਮੁਆ ਜਾਪੈ ॥ ਗੁਰ ਪਰਸਾਦੀ ਹਰਿ ਰਸਿ ਧ੍ਰਾਪੈ[੫] ॥**

## ਜੀਵਨ ਅਤੇ ਮਰਣ

[੬੩] ਸਿਰੀਰਾਗੁ ਮਹਲਾ ੧, ਅਸਟਪਦੀ (੧੫)

**ਬਹੁਤਾ ਜੀਵਣੁ ਮੰਗੀਐ, ਮੁਆ ਨ ਲੋੜੈ ਕੋਇ ॥**
**ਸੁਖ ਜੀਵਣੁ ਤਿਸੁ ਆਖੀਐ, ਜਿਸੁ ਗੁਰਮੁਖਿ ਵਸਿਆ ਸੋਇ ॥**

---

੧ ਜੋ ਦੇਹਾਭਿਮਾਨ ਤੋਂ ਮਰਦਾ ਅਤੇ ਸੱਚਾ ਧਾਰਮਿਕ ਜੀਵਨ ਲਾਭ ਪ੍ਰਾਪਤ ਕਰਦਾ ਹੈ।
੨ ਅੱਖਾਂ ਨੂੰ ਪਰ-ਧਨ, ਪਰ-ਇਸਤਰੀ ਆਦਿਕ ਦੇ ਦੇਖਣੋਂ ਤੇ ਕੰਨਾਂ ਨੂੰ ਅਪਵਾਦ ਸੁਣਨੋ ਰੋਕਣਾ।
੩ ਪੈਰਾਂ ਨੂੰ ਕੁਕਰਮਾਂ ਵੱਲ ਧਾਉਣੋਂ, ਹੱਥਾਂ ਨੂੰ ਮੰਦ ਕ੍ਰਿਯਾ ਕਰਨ ਤੋਂ ਵਰਜਣਾ।
੪ ਜੀਭ ਨੂੰ ਅਸ਼ੁਭ ਬਚਨ ਕਹਿਣ ਤੋਂ ਠਾਕਣਾ।
੫ ਤ੍ਰਿਪਤ ਹੋਂਦਾ ਹੈ।

[੧੪੨] ਮਹਲਾ ੧, ਵਾਰ ਮਾਝ (੧੦)

**ਸੋ ਜੀਵਿਆ ਜਿਸੁ ਮਨਿ ਵਸਿਆ ਸੋਇ ॥ ਨਾਨਕ ਅਵਰੁ ਨ ਜੀਵੈ ਕੋਇ[੧] ॥**

**ਜੇ ਜੀਵੈ ਪਤਿ ਲਥੀ ਜਾਇ ॥ ਸਭੁ ਹਰਾਮੁ ਜੇਤਾ ਕਿਛੁ ਖਾਇ[੨] ॥**

[੨੫੪] ਗਉੜੀ ਬਾਵਨ ਅਖਰੀ, ਮਹਲਾ ੫ (੨੧)

**ਸੋ ਜੀਵਤ ਜਿਹ ਜੀਵਤ[੩] ਜਪਿਆ ॥**

**ਪ੍ਰਗਟ ਭਏ ਨਾਨਕ ਨਹ ਛਪਿਆ ॥੨੧॥**

[੩੧੯] ਮਹਲਾ ੫, ਵਾਰ ਗਉੜੀ ੨

**ਨਾਨਕ ਸੋਈ ਜੀਵਿਆ ਜਿਨਿ ਇਕੁ ਪਛਾਤਾ ॥੬॥**

[੫੨੩] ਮਹਲਾ ੫, ਵਾਰ ਗੂਜਰੀ ੨ (੧੮)

**ਖਾਂਦਿਆ ਖਾਂਦਿਆ ਮੁਹੁ ਘਠਾ ਪੈਨੰਦਿਆ ਸਭੁ ਅੰਗੁ ॥**

**ਨਾਨਕ ਧ੍ਰਿਗੁ ਤਿਨਾ ਦਾ ਜੀਵਿਆ, ਜਿਨ ਸਚਿ ਨ ਲਗੋ ਰੰਗੁ ॥੨॥**

[੬੪੩] ਮਹਲਾ ੩, ਵਾਰ ਸੋਰਠਿ (੩)

**ਮਤੁ ਜਾਣਹੁ ਜਗੁ ਜੀਵਦਾ, ਦੂਜੈ ਭਾਇ ਮੁਇਆਸੁ ॥**

[੭੯੦] ਮਹਲਾ ੧, ਵਾਰ ਸੂਹੀ (੧੬)

**ਸਉ ਓਲਾਮ੍ਹੇ ਦਿਨੈ ਕੇ ਰਾਤੀ ਮਿਲਨ੍ਹਿ ਸਹੰਸ ॥**

**ਸਿਫਤਿ ਸਲਾਹਣੁ ਛਡਿ ਕੈ, ਕਰੰਗੀ ਲਗਾ ਹੰਸੁ[੪] ॥**

**ਫਿਟੁ ਇਵੇਹਾ ਜੀਵਿਆ, ਜਿਤੁ ਖਾਇ ਵਧਾਇਆ ਪੇਟੁ ॥**

**ਨਾਨਕ ਸਚੇ ਨਾਮ ਵਿਣੁ ਸਭੋ ਦੁਸਮਨੁ ਹੇਤੁ ॥੨॥**

[੧੩੬੧] ਗਾਥਾ ਮਹਲਾ ੫ (੧੫)

**ਮਰਣੰ, ਬਿਸਰਣੰ ਗੋਬਿੰਦਹ, ਜੀਵਣੰ ਹਰਿ ਨਾਮ ਧ੍ਯਾਵਣਹ ॥**

[੧੪੧੮] ਮਹਲਾ ੩, ਸਲੋਕ ਵਾਰਾਂ ਤੇ ਵਧੀਕ (੪੩)

**ਬਿਨੁ ਸਬਦੈ ਮੁਆ ਹੈ ਸਭੁ ਕੋਇ ॥ ਮਨਮੁਖੁ ਮੁਆ ਅਪੁਨਾ ਜਨਮੁ ਖੋਇ ॥**

# ਜੀਵਨ ਦੀ ਕੋਈ ਅਵਧਿ ਨਹੀਂ

[੪੫੫] ਆਸਾ ਮਹਲਾ ੫, ਛੰਤ (੪)

**ਹਰਿ ਪ੍ਰੀਤਿ ਕਰੀਜੈ, ਮਾਨੁ ਨ ਕੀਜੈ ਇਕ ਰਾਤੀ ਕੇ ਹਭਿ[੫] ਪਾਹੁਣਿਆ ॥**

---

੧ ਭਾਵ ਇਹ ਹੈ ਕਿ ਬਾਕੀ ਸਭ ਮੁਰਦੇ ਹਨ।

੨ ਹਲਾਲ ਤਦ ਹੋ ਸਕਦਾ ਹੈ ਜੇ ਪਰਮ ਪਿਤਾ ਸਿਰਜਣਹਾਰ ਨੂੰ ਸਿਮਰ ਕੇ ਭੋਜਨ ਆਦਿ ਪਦਾਰਥ ਛਕੇ।

੩ ਅਵਿਨਾਸ਼ੀ ਕਰਤਾਰ।

੪ ਮਨੁੱਖ ਵਿੱਚ ਵਿਵੇਕ ਸ਼ਕਤਿ ਸਭ ਤੋਂ ਵਧੇਰੇ ਹੈ, ਇਸ ਲਈ ਹੰਸ ਆਖਿਆ ਹੈ।

੫ ਸਭ।

[੨੧੨] ਗਉੜੀ ਮਹਲਾ ੫ (੧੫੨)

**ਮੇਰੇ ਮਨ ਸਰਣਿ ਪ੍ਰਭੂ ਸੁਖ ਪਾਏ ॥**
**ਜਾ ਦਿਨਿ ਬਿਸਰੈ ਪ੍ਰਾਨ ਸੁਖਦਾਤਾ ਸੋ ਦਿਨੁ ਜਾਤ ਅਜਾਏ ॥੧॥ ਰਹਾਉ ॥**
**ਏਕ ਰੈਣ ਕੇ ਪਾਹੁਨ ਤੁਮ ਆਏ ਬਹੁ ਜੁਗ ਆਸ ਬਧਾਏ ॥**
**ਗ੍ਰਿਹ ਮੰਦਰ ਸੰਪੈ ਜੋ ਦੀਸੈ, ਜਿਉ ਤਰਵਰ ਕੀ ਛਾਏ ॥੧॥**
**ਤਨੁ ਮੇਰਾ ਸੰਪੈ ਸਭ ਮੇਰੀ, ਬਾਗ ਮਿਲਖ ਸਭ ਜਾਏ[੧] ॥**
**ਦੇਵਨਹਾਰਾ ਬਿਸਰਿਓ ਠਾਕੁਰੁ, ਖਿਨ ਮਹਿ ਹੋਤ ਪਰਾਏ ॥੨॥**
**ਪਹਿਰੈ ਬਾਗਾ ਕਰਿ ਇਸਨਾਨਾ ਚੋਆ ਚੰਦਨ ਲਾਏ ॥**
**ਨਿਰਭਉ ਨਿਰੰਕਾਰ ਨਹੀ ਚੀਨਿਆ, ਜਿਉ ਹਸਤੀ ਨਾਵਾਏ ॥੩॥**
**ਜਉ ਹੋਇ ਕ੍ਰਿਪਾਲ ਤ ਸਤਿਗੁਰੁ ਮੇਲੈ ਸਭਿ ਸੁਖ ਹਰਿ ਕੇ ਨਾਏ ॥**
**ਮੁਕਤੁ ਭਇਆ ਬੰਧਨ ਗੁਰਿ ਖੋਲੇ, ਜਨ ਨਾਨਕ ਹਰਿ ਗੁਣ ਗਾਏ ॥੪॥**

[੫੪੦] ਬਿਹਾਗੜਾ ਮਹਲਾ ੪ ਛੰਤ (੫)

**ਹਰਿ ਜਪਦਿਆ ਖਿਨੁ ਢਿਲ ਨ ਕੀਜਈ ਮੇਰੀ ਜਿੰਦੁੜੀਏ !**
**ਮਤੁ ਕਿ ਜਾਪੈ ਸਾਹੁ ਆਵੈ ਕਿ ਨ ਆਵੈ ਰਾਮ ॥**

[੬੬੦] ਧਨਾਸਰੀ ਮਹਲਾ ੧ (੨)

**ਹਮ ਆਦਮੀ ਹਾਂ ਇਕ ਦਮੀ[੨], ਮੁਹਲਤਿ ਮੁਹਤੁ ਨ ਜਾਣਾ[੩] ॥**
**ਨਾਨਕੁ ਬਿਨਵੈ ਤਿਸੈ ਸਰੇਵਹੁ, ਜਾ ਕੇ ਜੀਅ ਪਰਾਣਾ ॥੧॥**
**ਅੰਧੇ, ਜੀਵਨਾ ਵੀਚਾਰਿ ਦੇਖਿ ਕੇਤੇ ਕੇ ਦਿਨਾ ॥੧॥**

[੧੩੬੭] ਸਲੋਕ-ਕਬੀਰ

**ਕਬੀਰ ਮਾਟੀ ਕੇ ਹਮ ਪੂਤਰੇ, ਮਾਨਸੁ ਰਾਖਿਓ ਨਾਉ ॥**
**ਚਾਰਿ ਦਿਵਸ ਕੇ ਪਾਹੁਨੇ, ਬਡ ਬਡ ਰੂੰਧਹਿ[੪] ਠਾਉ ॥੬੪॥**

---

੧ ਸਥਾਨ, ਵਸਤੁ ।
੨ ਦਮ ਆਉਣ ਕਰ ਕੇ ਆਦਮੀ ਹਾਂ ।
੩ ਮਾਯਾ ਕਰ ਕੇ ਮੋਹਿਤ ਹੋਏ ਆਪਣੀ ਮੁਹਲਤ ਨਹੀਂ ਜਾਣਦੇ ।
੪ ਰੋਕਦੇ ਹਾਂ, ਮੱਲਦੇ ਹਾਂ ।

# ਜੀਵਨ ਪਦਵੀ

[੫੦੮] ਮਹਲਾ ੩ ਵਾਰ ਗੂਜਰੀ ੧ (੧)

ਇਹੁ ਜਗਤੁ ਮਮਤਾ ਮੁਆ, ਜੀਵਣ ਕੀ ਬਿਧਿ ਨਾਹਿ ॥
ਗੁਰ ਕੈ ਭਾਣੈ ਜੋ ਚਲੈ, ਤਾਂ ਜੀਵਣ ਪਦਵੀ ਪਾਹਿ ॥

[੧੦੦੦] ਮਾਰੂ ਮਹਲਾ ੫ (੬)

ਸ੍ਰਮੁ ਥਾਕਾ[1] ਪਾਏ ਬਿਸ੍ਰਾਮਾ, ਮਿਟਿ ਗਈ ਸਗਲੀ ਧਾਈ ॥੧॥
ਅਬ ਮੋਹਿ ਜੀਵਨ ਪਦਵੀ ਪਾਈ ॥...
ਕਾਮੁ ਕ੍ਰੋਧੁ ਲੋਭੁ ਮੋਹੁ ਨਿਵਾਰੇ, ਨਿਵਰੇ ਸਗਲ ਬੈਰਾਈ ॥
ਸਦ ਹਜੂਰਿ ਹਾਜਰੁ ਹੈ ਨਾਜਰੁ, ਕਤਹਿ ਨ ਭਇਓ ਦੂਰਾਈ ॥੨॥
ਸੁਖ ਸੀਤਲ ਸਰਧਾ ਸਭ ਪੂਰੀ, ਹੋਏ ਸੰਤ ਸਹਾਈ ॥
ਪਾਵਨ ਪਤਿਤ ਕੀਏ ਖਿਨ ਭੀਤਰਿ, ਮਹਿਮਾ ਕਥਨੁ ਨ ਜਾਈ ॥੩॥
ਨਿਰਭਉ ਭਏ ਸਗਲ ਭੈ ਖੋਏ, ਗੋਬਿਦ ਚਰਣ ਓਟਾਈ ॥
ਨਾਨਕੁ ਜਸੁ ਗਾਵੈ ਠਾਕੁਰ ਕਾ ਰੈਣਿ ਦਿਨਸੁ ਲਿਵ ਲਾਈ ॥੪॥

# ਜੀਵਨ ਮੁਕਤ

[੨੭੫] ਗਉੜੀ ਸੁਖਮਨੀ ਮਹਲਾ ੫ (੯)

ਪ੍ਰਭ ਕੀ ਆਗਿਆ ਆਤਮ ਹਿਤਾਵੈ[2] ॥
ਜੀਵਨ ਮੁਕਤਿ ਸੋਊ ਕਹਾਵੈ ॥
ਤੈਸਾ ਹਰਖੁ, ਤੈਸਾ ਉਸੁ ਸੋਗੁ ॥
ਸਦਾ ਅਨੰਦੁ, ਤਹ ਨਹੀ ਬਿਓਗੁ ॥
ਤੈਸਾ ਸੁਵਰਨੁ, ਤੈਸੀ ਉਸੁ ਮਾਟੀ ॥
ਤੈਸਾ ਅੰਮ੍ਰਿਤੁ, ਤੈਸੀ ਬਿਖੁ ਖਾਟੀ[3] ॥
ਤੈਸਾ ਮਾਨੁ ਤੈਸਾ ਅਭਿਮਾਨੁ[4] ॥
ਤੈਸਾ ਰੰਕੁ ਤੈਸਾ ਰਾਜਾਨੁ ॥
ਜੋ ਵਰਤਾਏ ਸਾਈ ਜੁਗਤਿ[5] ॥
ਨਾਨਕ, ਓਹੁ ਪੁਰਖੁ ਕਹੀਐ ਜੀਵਨ ਮੁਕਤਿ ॥੭॥

[੨੯੪] ਗਉੜੀ ਸੁਖਮਨੀ, ਮਹਲਾ ੫ (੨੩)

ਓਹੁ ਧਨਵੰਤੁ ਕੁਲਵੰਤੁ ਪਤਿਵੰਤੁ ॥
ਜੀਵਨ ਮੁਕਤਿ ਜਿਸੁ ਰਿਦੈ ਭਗਵੰਤੁ ॥
ਧੰਨੁ ਧੰਨੁ ਧੰਨੁ ਜਨੁ ਆਇਆ ॥

---

੧ ਕਲੇਸ਼ ਮਿਟ ਗਿਆ, ਥਕੇਵਾਂ ਲਹਿ ਗਿਆ। ੨ ਪਿਆਰੀ ਲੱਗੇ। ੩ ਕੌੜੀ, ਦੁਖਦਾਈ।
੪ ਅਪਮਾਨ, ਅਨਾਦਰ। ੫ ਯੋਗਤਾ, ਮੁਨਾਸਿਬ।

ਜਿਸੁ ਪ੍ਰਸਾਦਿ ਸਭੁ ਜਗਤੁ ਤਰਾਇਆ ॥...
ਆਪਿ ਮੁਕਤੁ, ਮੁਕਤੁ ਕਰੈ ਸੰਸਾਰੁ ॥
ਨਾਨਕ, ਤਿਸੁ ਜਨ ਕਉ ਸਦਾ ਨਮਸਕਾਰੁ ॥੮॥

[੮੩੦] ਬਿਲਾਵਲੁ ਮਹਲਾ ੯ (੨)

ਹਰਿ ਕੇ ਨਾਮ ਬਿਨਾ ਦੁਖੁ ਪਾਵੈ ॥
ਭਗਤਿ ਬਿਨਾ ਸਹਸਾ ਨਹ ਚੂਕੈ, ਗੁਰੁ ਇਹੁ ਭੇਦੁ ਬਤਾਵੈ ॥੧॥ ਰਹਾਉ ॥
ਕਹਾ ਭਇਓ ਤੀਰਥ ਬ੍ਰਤ ਕੀਏ, ਰਾਮ ਸਰਨਿ ਨਹੀ ਆਵੈ? ॥
ਜੋਗ ਜਗ ਨਿਹਫਲ ਤਿਹ ਮਾਨਉ, ਜੋ ਪ੍ਰਭ ਜਸੁ ਬਿਸਰਾਵੈ ॥੧॥
ਮਾਨ ਮੋਹ ਦੋਨੋ ਕਉ ਪਰਹਰਿ ਗੋਬਿੰਦ ਕੇ ਗੁਨ ਗਾਵੈ ॥
ਕਹੁ ਨਾਨਕ ਇਹ ਬਿਧਿ ਕੋ ਪ੍ਰਾਨੀ ਜੀਵਨ ਮੁਕਤਿ ਕਹਾਵੈ ॥੨॥

[੧੦੦੯] ਮਾਰੂ ਮਹਲਾ ੧, ਅਸਟਪਦੀ (੨)

ਜੀਵਨ ਮੁਕਤੁ ਸੋ ਆਖੀਐ ਜਿਸੁ ਵਿਚਹੁ ਹਉਮੈ ਜਾਇ ॥੬॥

ਭਾਈ ਗੁਰੁਦਾਸ, ਵਾਰ ੧੫ (੨੧)

ਗੁਰਮੁਖਿ ਸੁਖ ਫਲੁ ਸਾਧਸੰਗੁ ਮਾਇਆ ਅੰਦਰਿ ਕਰਨਿ ਉਦਾਸੀ ।
ਜਿਉ ਜਲ ਅੰਦਰਿ ਕਵਲੁ ਹੈ ਸੂਰਜ ਧਯਾਨੁ ਅਗਾਸੁ ਨਿਵਾਸੀ ।
ਚੰਦਨੁ ਸਪੀਂ ਵੇੜਿਆ ਸੀਤਲੁ ਸਾਂਤਿ ਸੁਗੰਧਿ ਵਿਗਾਸੀ ।
ਸਾਧਸੰਗਤਿ ਸੰਸਾਰ ਵਿਚਿ ਸਬਦ ਸੁਰਤਿ ਲਿਵ ਸਹਜਿ ਬਿਲਾਸੀ ।
ਜੋਗ ਜੁਗਤਿ ਭੋਗ ਭੁਗਤਿ ਜਿਣਿ[1], ਜੀਵਨ ਮੁਕਤਿ ਅਛਲ ਅਬਿਨਾਸੀ ।

ਵਾਰ ੧੬

ਜਲ ਵਿਚਿ ਕਵਲੁ ਅਲਿਪਤੁ ਹੈ ਸੰਗ ਦੋਖ ਨਿਰਦੋਖ ਰਹੰਦਾ[2] ।
ਰਾਤੀ ਭਵਰੁ ਲੁਭਾਇਦਾ ਸੀਤਲੁ ਹੋਇ ਸੁਗੰਧਿ ਮਿਲੰਦਾ ।
ਭਲਕੇ ਸੂਰਜ ਧਿਆਨੁ ਧਰਿ ਪਰਫੁਲਤੁ ਹੋਇ ਮਿਲੈ ਹਸੰਦਾ ।
ਗੁਰਮੁਖੁ ਸੁਖ ਫਲ ਸਹਜਿ ਘਰਿ ਵਰਤਮਾਨ ਅੰਦਰਿ ਵਰਤੰਦਾ ।
ਲੋਕਾਚਾਰੀ ਲੋਕ ਵਿਚਿ ਵੇਦ ਵੀਚਾਰੀ ਕਰਮ ਕਰੰਦਾ[3] ।
ਸਾਵਧਾਨੁ ਗੁਰ ਗਿਆਨ ਵਿਚਿ ਜੀਵਨਿ ਮੁਕਤਿ ਜੁਗਤਿ ਵਿਚਰੰਦਾ ।
ਸਾਧਸੰਗਤਿ ਗੁਰੁ ਸਬਦੁ ਵਸੰਦਾ ॥੩॥

---

੧ ਜਿੱਤ ਕੇ । ੨ ਕਮਲ ਜਲ ਵਿੱਚ ਰਹਿ ਕੇ ਜੈਸੇ ਨਿਰਲੇਪ ਰਹਿੰਦਾ ਹੈ, ਤੈਸੇ ਗੁਰਸਿੱਖ, ਸੰਸਾਰੀ ਅਤੇ ਅਨਯਮਤੀਆਂ ਦੇ ਸੰਗ ਦੋਸ਼ ਹੋਣ ਪੁਰ ਭੀ ਸ਼ੁੱਧ ਨਿਰਵਿਕਾਰ ਰਹਿੰਦੇ ਹਨ ।

੩ ਲੋਕਾਂ ਵਿੱਚ ਗੁਰਸਿੱਖ ਲੋਕਾਚਾਰ ਕਰਦਾ ਹੋਇਆ ਭੀ ਸਭ ਕਰਮ ਗਯਾਨ (ਵੇਦ) ਵਿਚਾਰ ਪੂਰਵਕ ਕਰਦਾ ਹੈ, ਔਰ ਕਦੇ ਭੀ ਗੁਰੂ ਉਪਦੇਸ਼ ਨੂੰ ਨਹੀਂ ਵਿਸਾਰਦਾ, ਹਰ ਵੇਲੇ ਸਾਵਧਾਨ ਰਹਿੰਦਾ ਹੈ, ਭਾਵ ਇਹ ਹੈ ਕਿ ਸਮਾਜਿਕ ਬਿਵਹਾਰਾਂ ਵਿੱਚ ਭੀ ਗੁਰੂ ਦਾ ਸਿੱਖ ਆਪਣੇ ਨਿਯਮਾਂ ਦੇ ਵਿਰੁੱਧ ਨਹੀਂ ਚੱਲਦਾ।

ਕਬਿੱਤ-ਭਾਈ ਗੁਰਦਾਸ

ਚਰਨ ਸਰਨਿ ਗੁਰ ਧਾਵਤ ਬਰਜਿ ਰਾਖੈ,
ਨਿਹਚਲ ਚਿਤ ਸੁਖ ਸਹਜਿ ਨਿਵਾਸ ਹੈ ।
ਜੀਵਨ ਕੀ ਆਸਾ ਅਰੁ ਮਰਨ ਕੀ ਚਿੰਤਾ ਮਿਟੀ,
ਜੀਵਨ ਮੁਕਤਿ ਗੁਰਮਤਿ ਕੇ ਪ੍ਰਗਾਸ ਹੈ ।
ਆਪਾ ਖੋਇ ਹੋਨਹਾਰੁ ਹੋਇ ਸੋਈ ਭਲੋ ਮਾਨੈ,
ਸੇਵਾ ਸਰਬਾਤਮ ਕੈ ਦਾਸਨ ਕੋ ਦਾਸ ਹੈ ।
ਸ੍ਰੀ ਗੁਰ ਦਰਸ ਸਬਦ ਬ੍ਰਹਮ ਗਿਆਨ ਧਿਆਨ,
ਪੂਰਨ ਸਰਬ ਮਈ ਬ੍ਰਹਮ ਬਿਸ੍ਵਾਸ ਹੈ ॥੨੮੧॥

## ਜੀਵਾਤਮਾ

[੧੮੮] ਗਉੜੀ ਮਹਲਾ ੫ (੧੧੨)

ਮਰਣਹਾਰੁ ਇਹੁ ਜੀਅਰਾ ਨਾਹੀ ॥੩॥

[੩੭੮] ਆਸਾ ਮਹਲਾ ੫ (੩੩)

ਠੰਢੀ ਤਾਤੀ ਮਿਟੀ ਖਾਈ[੧] ॥ ਓਹੁ ਨ ਬਾਲਾ ਬੂਢਾ ਭਾਈ ॥

[੮੬੮] ਗੋਂਡ ਮਹਲਾ ੫ (੨੧)

ਅਚਰਜ ਕਥਾ ਮਹਾ ਅਨੂਪ ॥
ਪ੍ਰਾਤਮਾ[੨] ਪਾਰਬ੍ਰਹਮ ਕਾ ਰੂਪੁ ॥ ਰਹਾਉ॥
ਨਾ ਇਹੁ ਬੂਢਾ ਨਾ ਇਹੁ ਬਾਲਾ ॥
ਨਾ ਇਸੁ ਦੂਖੁ ਨਹੀ ਜਮ ਜਾਲਾ ॥
ਨਾ ਇਹੁ ਬਿਨਸੈ ਨਾ ਇਹੁ ਜਾਇ[੩] ॥
ਆਦਿ ਜੁਗਾਦੀ ਰਹਿਆ ਸਮਾਇ ॥੧॥
ਨਾ ਇਸੁ ਉਸਨੁ[੪] ਨਹੀ ਇਸੁ ਸੀਤੁ ॥
ਨਾ ਇਸੁ ਦੁਸਮਨੁ ਨਾ ਇਸੁ ਮੀਤੁ ॥
ਨਾ ਇਸੁ ਹਰਖੁ ਨਹੀ ਇਸੁ ਸੋਗੁ ॥
ਸਭੁ ਕਿਛੁ ਇਸ ਕਾ, ਇਹੁ ਕਰਨੈ ਜੋਗੁ ॥੨॥
ਨਾ ਇਸੁ ਬਾਪੁ ਨਹੀ ਇਸੁ ਮਾਇਆ[੫] ॥
ਇਹੁ ਅਪਰੰਪਰੁ ਹੋਤਾ ਆਇਆ ॥

---

੧ ਸਰੀਰ ਨੂੰ ਨਦੀ, ਅੱਗ ਅਤੇ ਮਿੱਟੀ ਖਾ ਲੈਂਦੀ ਹੈ । ੨ ਜੀਵਾਤਮਾ ।
੩ ਜਨਮਦਾ ਹੈ । ੪ ਗਰਮੀ । ੫ ਮਾਂ ।

ਪਾਪ ਪੁੰਨ ਕਾ ਇਸੁ ਲੇਪੁ ਨ ਲਾਗੈ ॥
ਘਟ ਘਟ ਅੰਤਰਿ ਸਦ ਹੀ ਜਾਗੈ[1] ॥੩॥

[੮੭੧] ਗੋਂਡ, ਕਬੀਰ (੫)

ਨਾ ਇਹੁ ਮਾਨਸੁ ਨਾ ਇਹੁ ਦੇਉ ॥ ਨਾ ਇਹੁ ਜਤੀ[2] ਕਹਾਵੈ ਸੇਉ[3] ॥
ਨਾ ਇਹੁ ਜੋਗੀ ਨਾ ਅਵਧੂਤਾ ॥ ਨਾ ਇਸੁ ਮਾਇ ਨ ਕਾਹੂ ਪੂਤਾ ॥੧॥
ਇਆ ਮੰਦਰ ਮਹਿ ਕੌਨ ਬਸਾਈ ? ॥ ਤਾ ਕਾ ਅੰਤੁ ਨ ਕੋਊ ਪਾਈ ॥੧॥ ਰਹਾਉ ॥
ਨਾ ਇਹੁ ਗਿਰਹੀ ਨਾ ਓਦਾਸੀ ॥ ਨਾ ਇਹੁ ਰਾਜ, ਨ ਭੀਖ ਮੰਗਾਸੀ ॥
ਨਾ ਇਸੁ ਪਿੰਡੁ, ਨ ਰਕਤੂ ਰਾਤੀ ॥ ਨਾ ਇਹੁ ਬ੍ਰਹਮਨੁ ਨਾ ਇਹੁ ਖਾਤੀ[4] ॥੨॥
ਨਾ ਇਹੁ ਤਪਾ ਕਹਾਵੈ ਸੇਖੁ ॥ ਨਾ ਇਹੁ ਜੀਵੈ ਨ ਮਰਤਾ ਦੇਖੁ ॥
ਇਸੁ ਮਰਤੇ ਕਉ ਜੇ ਕੋਊ ਰੋਵੈ ॥ ਜੋ ਰੋਵੈ ਸੋਈ ਪਤਿ ਖੋਵੈ ॥੩॥
ਗੁਰ ਪ੍ਰਸਾਦਿ ਮੈ ਡਗਰੋ[5] ਪਾਇਆ ॥ ਜੀਵਨ ਮਰਨੁ ਦੋਊ ਮਿਟਵਾਇਆ ॥

## ਜੀਵਾਤਮਾ ਅਤੇ ਦੇਹ (ਸ਼ਰੀਰ)

[੩੯੦] ਆਸਾ ਮਹਲਾ ੫ (੮੨)

ਉਨ ਕੈ ਸੰਗਿ ਤੂ ਕਰਤੀ ਕੇਲ[6] ॥
ਉਨ ਕੈ ਸੰਗਿ ਹਮ ਤੁਮ[7] ਸੰਗਿ ਮੇਲ ॥
ਉਨ੍ ਕੈ ਸੰਗਿ ਤੁਮ ਸਭੁ ਕੋਊ ਲੋਰੈ ॥
ਓਸੁ ਬਿਨਾ ਕੋਊ ਮੁਖੁ ਨਹੀ ਜੋਰੈ ॥੧॥
ਤੇ ਬੈਰਾਗੀ[8] ਕਹਾ ਸਮਾਏ? ॥
ਤਿਸੁ ਬਿਨੁ ਤੁਹੀ ਦੁਹੇਰੀ[9] ਰੀ ॥੧॥ ਰਹਾਉ ॥
ਉਨ੍ ਕੈ ਸੰਗਿ ਤੂ ਗ੍ਰਿਹ ਮਹਿ ਮਾਹਰਿ[10] ॥
ਉਨ੍ ਕੈ ਸੰਗਿ ਤੂ ਹੋਈ ਹੈ ਜਾਹਰਿ ॥
ਉਨ੍ ਕੈ ਸੰਗਿ ਤੂ ਰਖੀ ਪਪੋਲਿ[11] ॥
ਓਸੁ ਬਿਨਾ ਤੂੰ ਛੁਟਕੀ ਰੋਲਿ ॥੨॥
ਉਨ੍ ਕੈ ਸੰਗਿ ਤੇਰਾ ਮਾਨੁ ਮਹਤੁ ॥
ਉਨ੍ ਕੈ ਸੰਗਿ ਤੁਮ ਸਾਕੁ ਜਗਤੁ ॥

---

੧ ਸਰੀਰ ਨੂੰ ਚੇਤਨ ਸ਼ਕਤੀ ਦਿੰਦਾ ਹੈ। ੨ ਬ੍ਰਹਮਚਾਰੀ, ਵੈਸ਼ਨਵ, ਇਸ ਥਾਂ ਜੈਨੀ ਸਾਧੂ ਤੋਂ ਭਾਵ ਨਹੀਂ। ੩ ਸ਼ੈਵ। ੪ ਤਖਾਣ, ਭਾਵ ਸ਼ੂਦਰ। ੫ ਰਸਤਾ।
੬ ਜੀਵਾਤਮਾ ਨਾਲ, ਹੇ ਦੇਹ ! ਤੂੰ ਕਲੋਲ ਕਰਦੀ ਸੀ। ੭ ਸਭਸ।
੮ ਜੋ ਇਕ ਦੇਹ ਵਿੱਚ ਸਦਾ ਨਿਵਾਸ ਨਹੀਂ ਕਰਦਾ ਔਰ ਤ੍ਰਿਣ ਦੀ ਤਰ੍ਹਾਂ ਤਯਾਗ ਦਿੰਦਾ ਹੈ।
੯ ਦੁਖੀ। ੧੦ ਪ੍ਰਧਾਨ, ਸਭ ਕਰ ਕੇ ਜਾਣੀ ਹੋਈ। ੧੧ ਪੋਚ ਸਵਾਰ ਕੇ।

ਉਨ੍ ਕੈ ਸੰਗਿ ਤੇਰੀ ਸਭ ਬਿਧਿ ਥਾਟੀ[1] ॥
ਓਸੁ ਬਿਨਾ ਤੂੰ ਹੋਈ ਹੈ ਮਾਟੀ ॥੩॥
ਓਹੁ ਬੈਰਾਗੀ ਮਰੈ ਨ ਜਾਇ ॥
ਹੁਕਮੇ ਬਾਧਾ ਕਾਰ ਕਮਾਇ ॥
ਜੋੜਿ ਵਿਛੋੜੇ ਨਾਨਕ ਥਾਪਿ ॥
ਅਪਨੀ ਕੁਦਰਤਿ ਜਾਣੈ ਆਪਿ ॥੪॥

[੧੦੭੨] ਮਾਰੂ ਮਹਲਾ ੫, ਸੋਲਹੇ (੨)

ਸੰਗੀ ਜੋਗੀ ਨਾਰਿ ਲਪਟਾਣੀ[2] ॥ ਉਰਝਿ ਰਹੀ ਰੰਗ ਰਸ ਮਾਣੀ ॥
ਕਿਰਤ ਸੰਜੋਗੀ ਭਏ ਇਕਤ੍ਰਾ, ਕਰਤੇ ਭੋਗ ਬਿਲਾਸਾ ਹੇ ॥੧॥
ਜੋ ਪਿਰੁ ਕਰੈ, ਸੁ ਧਨ ਤਤੁ ਮਾਨੈ[3] ॥
ਪਿਰੁ ਧਨਹਿ ਸੀਗਾਰਿ ਰਖੈ ਸੰਗਾਨੈ ॥
ਮਿਲਿ ਏਕਤ੍ਰ ਵਸਹਿ ਦਿਨੁ ਰਾਤੀ, ਪ੍ਰਿਉ ਦੇ ਧਨਹਿ ਦਿਲਾਸਾ ਹੇ ॥੨॥
ਧਨ ਮਾਗੈ, ਪ੍ਰਿਉ ਬਹੁ ਬਿਧਿ ਧਾਵੈ ॥ ਜੋ ਪਾਵੈ ਸੋ ਆਣਿ ਦਿਖਾਵੈ ॥
ਏਕ ਵਸਤੁ ਕਉ[4] ਪਹੁਚਿ ਨ ਸਾਕੈ, ਧਨ ਰਹਤੀ ਭੂਖ ਪਿਆਸਾ ਹੇ ॥੩॥
ਧਨ ਕਰੈ ਬਿਨਉ ਦੋਊ ਕਰ ਜੋਰੈ ॥
'ਪ੍ਰਿਅ, ਪਰਦੇਸਿ ਨ ਜਾਹੁ, ਵਸਹੁ ਘਰਿ ਮੋਰੈ ॥
ਐਸਾ ਬਣਜੁ ਕਰਹੁ ਗ੍ਰਿਹ ਭੀਤਰਿ, ਜਿਤੁ ਉਤਰੈ ਭੂਖ ਪਿਆਸਾ ਹੇ' ॥੪॥...
ਪਿਰਿ ਕਹਿਆ—'ਹਉ ਹੁਕਮੀ ਬੰਦਾ ॥
ਓਹੁ ਭਾਰੋ ਠਾਕੁਰੁ ਜਿਸੁ ਕਾਣਿ ਨ ਛੰਦਾ[5] ॥
ਜਿਚਰੁ ਰਾਖੈ ਤਿਚਰੁ ਤੁਮ ਸੰਗਿ ਰਹਣਾ,
ਜਾ ਸਦੇ, ਤ ਊਠਿ ਸਿਧਾਸਾ ਹੇ' ॥੮॥...
ਆਈ ਆਗਿਆ ਪਿਰਹੁ ਬੁਲਾਇਆ ॥
ਨਾ ਧਨ ਪੁਛੀ ਨ ਮਤਾ ਪਕਾਇਆ ॥
ਊਠਿ ਸਿਧਾਇਓ ਛੂਟਰਿ ਮਾਟੀ, ਦੇਖੁ ਨਾਨਕ, ਮਿਥਨ ਮੋਹਾਸਾ ਹੇ ॥੧੦॥

---

੧ ਬਣੀ ਹੋਈ।
੨ ਜੋਗੀ (ਜੀਵਾਤਮਾ) ਨੂੰ, ਸੰਗੀ ਇਸਤਰੀ (ਦੇਹ) ਲਪਟਾਨੀ।
੩ ਤਤਕਾਲ (ਤੁਰੰਤ) ਇਸਤਰੀ ਮੰਨਦੀ ਹੈ।
੪ ਨਿਤਯ ਜੀਵਨ, ਅਮਰ ਪਦਵੀ।
੫ ਇੱਛਾ।
੬ ਦੇਹ ਦਾ ਸਨੇਹ ਮਿਥਯਾ ਹੈ।

## ਜ਼ੁਲਮ

[੧੯੯] ਗਉੜੀ ਮਹਲਾ ੫ (੧੬੭)

**ਗਰੀਬਾ ਉਪਰਿ ਜਿ ਖਿੰਜੈ ਦਾੜੀ[੧] ॥**
**ਪਾਰਬ੍ਰਹਮਿ ਸਾ ਅਗਨਿ ਮਹਿ ਸਾੜੀ ॥੧॥**

[੨੫੫] ਗਉੜੀ ਬਾਵਨ ਅਖਰੀ, ਮਹਲਾ ੫ (੨੪)

**ਜੋਰ ਜੁਲਮ ਫੂਲਹਿ ਘਨੋ ਕਾਚੀ ਦੇਹ ਬਿਕਾਰ ॥**
**ਅਹੰਬੁਧਿ ਬੰਧਨ ਪਰੇ, ਨਾਨਕ ਨਾਮ ਛੁਟਾਰ ॥੧॥**

[੧੩੭੫] ਸਲੋਕ-ਕਬੀਰ (੨੦੦)

**ਕਬੀਰ ਜੋਰੁ ਕੀਆ ਸੋ ਜੁਲਮੁ ਹੈ, ਲੇਇ ਜਬਾਬੁ ਖੁਦਾਇ ॥**

[੧੩੯੨] ਜ਼ਫ਼ਰਨਾਮਹ

**ਮਜ਼ਨ ਤੇ.ਗ ਬਰ ਖ਼ੂੰਨ ਕਸ ਬੇ ਦਰੇ.ਗ ॥**
**ਤੁਰਾ ਨੀਜ਼ ਖ਼ੂੰਨ ਅਸਤ ਬਾ ਚਰਖ਼ ਬਤੇ.ਗ[੨] ॥੬੯॥**

## ਜੂਆ

[੨੨੨] ਗਉੜੀ ਮਹਲਾ ੧, ਅਸਟਪਦੀ (੩)

**ਬਹੁ ਚਿੰਤਾ ਪਿੜ ਚਾਲੈ ਹਾਰੀ ॥ ਜੂਐ ਖੇਲਣੁ ਕਾਚੀ ਸਾਰੀ[੩] ॥੪॥**

[੨੧੨] ਗਉੜੀ ਮਹਲਾ ੫ (੧੪੮)

**ਹਾਰ ਜੂਆਰ ਜੂਆ ਬਿਧੇ, ਇੰਦ੍ਰੀ ਵਸਿ ਲੈ ਜਿਤਨੋ[੪] ॥੧॥**

[੧੨੮੮] ਮਹਲਾ ੧, ਵਾਰ ਮਲਾਰ (੨੧)

**ਚੋਰ ਜਾਰ ਜੂਆਰ ਪੀੜੇ ਘਾਣੀਐ[੫] ॥**

ਭਾਈ ਗੁਰਦਾਸ, ਵਾਰ ੩੪

**ਮਦੁ ਪੀ ਜੂਏ ਖੇਲਦੇ ਜੋਹਨਿ ਪਰ ਨਾਰੇ ।...**
**ਵਿਸਾਸ ਧ੍ਰੋਹੀ ਅਕਿਰਤਘਣਿ ਪਾਪੀ ਹਤਿਆਰੇ । (੧੬)**

ਤਨਖਾਹ ਨਾਮਾ ਭਾਈ ਨੰਦ ਲਾਲ ਜੀ

**ਨਿੰਦਾ ਜੂਆ ਹਿਰੇ ਜੁ ਮਾਲ । ਮਹਾ ਦੁਖਾਵੇ ਤਿਸ ਕੋ ਕਾਲ[੬] ॥੨੦॥**

---

੧ ਅਭਿਮਾਨੀ, ਆਪਣਾ ਮਰਦਊ ਦਿਖਾਉਣ ਵਾਸਤੇ ਦਾੜ੍ਹੀ ਉਤੇ ਹੱਥ ਫੇਰ ਕੇ ਆਖਿਆ ਕਰਦੇ ਹਨ ਕਿ ਮੈਨੂੰ ਮਰਦ ਤਦ ਸਮਝਣਾ ਜੇ ਅਮੁਕੇ ਦੀ ਇਹ ਗਤਿ ਬਣਾਵਾਂ ।

੨ ਕਿਸੇ ਦਾ ਗਲ, ਬਿਨਾਂ ਕਿਰਕ ਨਾ ਵੱਢ, ਕਯੋਂਕਿ ਤੇਰਾ ਲਹੂ ਭੀ ਆਸਮਾਨੀ ਤਲਵਾਰ ਵਹਾਉਗੀ।

੩ ਹਾਰ ਦੀ ਖੇਡ ਹੈ।

੪ ਜੂਏ ਵਿੱਚ ਹਾਰ ਕੇ ਭੀ ਜਿਵੇਂ ਜੁਆਰੀ ਲੋਕ ਕੁਕਰਮਾਂ ਤੋਂ ਨਹੀਂ ਹਟਦੇ, ਤਿਵੇਂ ਇੰਦਰੀ ਤੋਂ ਜਿੱਤਿਆ ਹੋਇਆ ਪ੍ਰਤੱਖ ਹਾਨੀ ਵੇਖ ਕੇ ਭੀ ਵਿਸ਼ਿਆਂ ਵਿੱਚ ਲੀਨ ਰਹਿੰਦਾ ਹੈ।

੫ ਤਿਲਾਂ ਦੀ ਘਾਣੀ ਵਾਂਗ ਪੀੜੇ ਜਾਂਦੇ ਹਨ ।

੬ ਸਮਾਂ, ਜ਼ਮਾਨਾ ।

ਰਹਤਨਾਮਾ ਭਾਈ ਚੌਪਾ ਸਿੰਘ ਦਾ

**ਜੂਆ ਨ ਖੇਡੇ ।**

ਗੁਰੁ ਨਾਨਕ ਪ੍ਰਕਾਸ਼, ਉਤ੍ਰਾਰਧ, ਅਧਯਾਯ ੪੨

**ਖੇਲੇ ਜੂਪ[੧] ਭੂਪ[੨] ਜੇ ਹੋਏ । ਪਰੀ ਆਪਦਾ ਦਾਰੁਨ ਰੋਏ ।**
**ਇਨ ਕੋ ਤਯਾਗੇ ਜੋ ਸਿਖ ਹੋਇ । ਸੁਖ ਪਾਵਹਿ ਮਾਨਹਿ ਵਚ ਜੋਇ[੩] ॥੨੯॥**

ਰਹਤਨਾਮਾ-ਭਾਈ ਦੇਸਾ ਸਿੰਘ

**ਪਰ ਨਾਰੀ ਜੂਆ ਅਸਤ[੪] ਚੋਰੀ ਮਦਰਾ ਜਾਨ ।**
**ਪਾਂਚ ਐਬ ਯੇ ਜਗਤ ਮੈ ਤਜੈ ਸੁ ਸਿੰਘ ਸੁਜਾਨ ॥੪੪॥**

# ਜੂਠ (ਅਪਵਿੱਤ੍ਰਤਾ)

[੫੫] ਸਿਰੀਰਾਗੁ ਮਹਲਾ ੧, ਅਸਟਪਦੀ (੫)

**ਮਨਿ ਜੂਠੈ ਤਨਿ ਜੂਠਿ ਹੈ, ਜਿਹਵਾ ਜੂਠੀ ਹੋਇ ॥**
**ਮੁਖਿ ਝੂਠੈ ਝੂਠੁ ਬੋਲਣਾ, ਕਿਉ ਕਰਿ ਸੂਚਾ ਹੋਇ ? ॥**

[੪੭] ਸਿਰੀਰਾਗੁ ਮਹਲਾ ੫ (੮੪)

**ਜਿਨਿ ਕੀਤਾ ਤਿਸਹਿ ਨ ਜਾਣਈ, ਮਨਮੁਖ ਪਸੁ ਨਾਪਾਕ ॥੨॥**

[੨੯੭] ਥਿਤੀ ਗਉੜੀ, ਮਹਲਾ ੫ (੪)

**ਭਉ ਬਿਨਸੈ ਅੰਮ੍ਰਿਤੁ ਰਸੈ ਰੰਗਿ ਰਤੇ ਨਿਰੰਕਾਰ ॥**
**ਦੂਖ ਦਾਰਿਦ ਅਪਵਿਤ੍ਰਤਾ ਨਾਸਹਿ ਨਾਮ ਅਧਾਰ ॥**

[੧੨੪੦] ਮਹਲਾ ੧, ਵਾਰ ਸਾਰੰਗ (੭)

**ਜੂਠਿ ਨ ਰਾਗੀ, ਜੂਠਿ ਨ ਵੇਦੀ[੫] ॥**
**ਜੂਠਿ ਨ ਚੰਦ ਸੂਰਜ ਕੀ ਭੇਦੀ[੬] ॥**
**ਜੂਠਿ ਨ ਅੰਨੀ ਜੂਠਿ ਨ ਨਾਈ[੭] ॥**
**ਜੂਠਿ ਨ ਮੀਹੁ ਵਰ੍ਹਿਐ ਸਭ ਥਾਈ[੮] ॥**

---

੧ ਜੂਆ । ੨ ਨਲ ਅਤੇ ਯੁਧਿਸ਼ਟਰ ਜੇਹੇ ।
੩ ਮੂਲੇ ਨੂੰ ਗੁਰੂ ਨਾਨਕ ਸਾਹਿਬ ਦਾ ਉਪਦੇਸ਼ । ੪ ਅਸਤਯ, ਝੂਠ ।
੫ ਰਾਗਾਂ ਅਰ ਵੇਦਾਂ ਵਿੱਚ ਜੂਠ ਨਹੀਂ, ਭਾਵ ਇਹ ਹੈ ਜਿਵੇਂ ਮਨੁ ਅ: ੪, ਸਲੋਕ ੧੨੪ ਵਿੱਚ ਸਾਮਵੇਦ ਦੀ ਧੁਨਿ ਅਮੰਗਲ ਰੂਪ ਦੱਸਦਾ ਹੈ ਅਤੇ ਮੁਸਲਮਾਨ ਰਾਗ ਦਾ ਸੁਣਨਾ ਬੁਰਾ ਮੰਨਦੇ ਹਨ, ਅਤੇ ਵੇਦ ਨੂੰ ਸੁਣਨੋ ਕੰਨ ਬੰਦ ਕਰਦੇ ਹਨ, ਅਰੁ ਜੈਨੀ ਵੇਦ ਨੂੰ ਭੰਡ ਅਤੇ ਰਾਖਸ਼ਾਂ ਦਾ ਬਣਾਇਆ ਕਹਿ ਕੇ ਸੁਣਨਾ ਪਾਪ ਸਮਝਦੇ ਹਨ ਅਰ ਹਿੰਦੂ ਬਾਂਗ ਦੀ ਆਵਾਜ਼ ਸੁਣ ਕੇ ਕੰਨਾਂ ਵਿੱਚ ਉਂਗਲਾਂ ਦੇ ਲੈਂਦੇ ਹਨ, ਇਹ ਸਭ ਭਰਮ ਅਤੇ ਵਿਚਾਰ ਰਹਿਤ ਕਰਮ ਹਨ ।
੬ ਚੰਦ੍ਰਮਾ ਔਰ ਸੂਰਜ ਦੇ ਗ੍ਰਹਣਾ ਵਿੱਚ। ੭ ਸਿਮ੍ਰਿਤੀਆਂ ਵਿੱਚ ਕਈ ਅੰਨ ਅਪਵਿੱਤ੍ਰ ਲਿਖੇ ਹਨ ਅਤੇ ਕਈ ਨਾਮ ਅਸ਼ੁਭ ਮੰਨੇ ਹਨ, ਅਰ ਐਸੇ ਨਾਮ ਰੱਖਣ ਤੋਂ ਮੰਦ ਫਲ ਹੋਣਾ ਦੱਸਿਆ ਹੈ । ੮ ਜੈਨੀ ਬਰਖਾ ਰੁੱਤ ਨੂੰ ਅਪਵਿੱਤ੍ਰ ਸਮਝਦੇ ਹਨ, ਕਯੋਂਕਿ ਉਸ ਵਿੱਚ ਬਹੁਤ ਜੀਵ ਉਤਪੰਨ ਹੁੰਦੇ ਹਨ, ਜਿਨ੍ਹਾਂ ਦੀ ਯਤਨ ਕਰਨ ਪੁਰ ਭੀ ਰੱਖਿਆ ਨਹੀਂ ਹੋ ਸਕਦੀ।

ਜੂਠਿ ਨ ਧਰਤੀ ਜੂਠਿ ਨ ਪਾਣੀ ॥
ਜੂਠਿ ਨ ਪਉਣੈ ਮਾਹਿ ਸਮਾਣੀ ॥
ਨਾਨਕ ਨਿਗੁਰਿਆ ਗੁਣੁ ਨਾਹੀ ਕੋਇ ॥
ਮੁਹਿ ਫੇਰਿਐ[1] ਮੁਹੁ ਜੂਠਾ ਹੋਇ ॥

## ਜੂਠਾ ਖਾਣਾ

ਆਪਸ ਵਿੱਚ ਮਿਲ ਕੇ ਸਿੱਖਾਂ ਦਾ ਖਾਨ-ਪਾਨ ਜੂਠਾ ਖਾਣਾ ਨਹੀਂ ਹੈ, ਵਿਧਰਮੀਆਂ ਦਾ, ਅਥਵਾ ਜੋ ਲੋਕ ਆਪ ਨੂੰ ਗੁਰੂ ਮੰਨ ਕੇ ਸੇਵਕਾਂ ਨੂੰ ਸੀਤ ਪ੍ਰਸਾਦ (ਜੂਠਾ) ਖਵਾਉਣਾ ਸ਼ੁਭ ਕਰਮ ਸਮਝਦੇ ਹਨ, ਉਨ੍ਹਾਂ ਦਾ ਜੂਠਾ ਖਾਣਾ ਅਯੋਗ ਹੈ ।

ਰਹਿਤਨਾਮਾ ਭਾਈ ਦੇਸਾ ਸਿੰਘ

ਸੰਨਿਯਾਸੀ ਬੈਰਾਗੀ ਜੇ ਵੈ । ਔਰ ਉਦਾਸੀ ਯੋਗੀ ਤੇ ਵੈ ॥੩੩॥
ਜੰਗਮ ਬਾਮੀ ਅਵਰ ਜਿ ਕੇਈ । ਤਾਂ ਕਾ ਜੂਠਾ ਕਬੀ ਨ ਲੇਈ ॥

ਗੁਰੁ ਪ੍ਰਤਾਪ ਸੂਰਜ, ਰੁੱਤ ੩, ਅੰਸੂ ੫੦

ਸਿੱਖ ਹੋਇ ਕਿਸ ਜੂਠ ਨ ਖਾਵੈ । ਸਿਖ ਹੋਇ ਧਨ ਪ੍ਰੇਮ ਨ ਲਾਵੈ ॥੯॥

## ਜੂਠਾ ਛੱਡਣਾ

ਪ੍ਰਸਾਦ ਛਕਣ ਸਮੇਂ ਉਤਨਾ ਭੋਜਨ ਲੈਣਾ ਚਾਹੀਏ, ਜਿਤਨਾ ਤ੍ਰਿਪਤਿ ਲਈ ਲੋੜੀਂਦਾ ਹੈ, ਵਾਧੂ ਲੈ ਕੇ ਜੂਠਾ ਛਡਣਾ ਸੰਜਮ ਦੇ ਵਿਰੁੱਧ ਹੈ, ਜੂਠ ਦੇ ਅਧਿਕਾਰੀਆਂ ਨੂੰ ਦੇਣ ਲਈ ਜੋ ਜੂਠਾ ਬਾਕੀ ਛੱਡਦੇ ਹਨ, ਉਹ ਭੁੱਲ ਕਰਦੇ ਹਨ, ਜਿਸ ਨੂੰ ਦੇਣਾ ਹੋਵੇ ਸੁੱਚਾ ਅੰਨ ਦੇਣਾ ਯੋਗਜ ਹੈ । ਅੰਨ ਨੂੰ ਕੁਅੰਨ ਬਣਾ ਦੇਣਾ ਠੀਕ ਨਹੀਂ ।

ਪਰੋਸਣ ਵਾਲਾ — ਪਰੋਸਣ ਵਾਲੇ ਨੂੰ ਭੀ ਧਜਾਨ ਰੱਖਣਾ ਲੋੜੀਏ ਕਿ ਬਿਨਾਂ ਮੰਗੇ ਕੋਈ ਵਸਤੂ ਨਾ ਦੇਵੇ, ਕਈ ਮੱਲੋ ਜ਼ੋਰੀ ਪਦਾਰਥ ਪਰੋਸ ਦੇਂਦੇ ਹਨ, ਜਿਤਨਾ ਖਾਣ ਵਿੱਚ ਆ ਨਹੀਂ ਸਕਦਾ, ਅਜੇਹੀ ਹਾਲਤ ਵਿੱਚ ਜੂਠਾ ਛੱਡਣ ਵਾਲੇ ਦਾ ਦੋਸ਼ ਨਹੀਂ, ਇਸ ਅਯੋਗ ਕਰਮ ਦਾ ਜ਼ਿੰਮੇਵਾਰ ਵਰਤਾਵਾ ਹੈ।

ਕਈ ਅਗਜਾਨੀ ਆਗੂ ਆਪਣਾ ਜੂਠਾ [ਸੀਤ ਪ੍ਰਸਾਦ] ਲੋਕਾਂ ਨੂੰ ਦੇਣਾ ਸ਼ੁਭ ਕਰਮ ਖਜਾਲ ਕਰਦੇ ਹਨ, ਤਾਂਤ੍ਰਿਕਾਂ ਦਾ ਵਿਸ਼ਵਾਸ ਹੈ ਕਿ ਜੂਠਾ ਖਾਣ ਵਾਲਾ ਸਦਾ ਸੇਵਕ ਬਣਿਆ ਰਹਿੰਦਾ ਹੈ ।

[1] ਵਾਹਿਗੁਰੂ ਤੋਂ ਵਿਮੁਖ ਹੋਣ ਕਰ ਕੇ ।

# ਜੋਗ (ਯੋਗ)

ਪੰਜ ਕਲੇਸ਼

ਚਿੱਤ ਦੀਆਂ ਬ੍ਰਿਤੀਆਂ ਦੇ ਰੋਕਣ ਦਾ ਨਾਉਂ ਯੋਗ ਹੈ[੧], ਜਿਸ ਦੇ ਅਭ੍ਯਾਸ ਦਾ ਫਲ ਪੰਜ ਕਲੇਸ਼ਾਂ ਦੀ ਨਿਵ੍ਰਿੱਤੀ ਹੈ[੨], ਪਤੰਜਲ ਆਦਿਕ ਰਿਖੀਆਂ ਨੇ ਯੋਗ ਦੇ ਅੱਠ ਅੰਗ ਵਰਣਨ ਕੀਤੇ ਹਨ :-

ਅੱਠ ਅੰਗ ਯੋਗ ਦੇ

(ੳ) ਯਮ (ਅਹਿੰਸਾ, ਸੱਤ੍ਯ, ਪਰ-ਧਨ, ਪਰ-ਇਸਤ੍ਰੀ ਦਾ ਤ੍ਯਾਗ, ਨੰਮ੍ਰਤਾ, ਧੀਰਯ) ।

(ਅ) ਨਿਯਮ (ਪਵਿੱਤ੍ਰਤਾ, ਸੰਤੋਖ, ਤਪ, ਵਿਦ੍ਯਾ ਅਭ੍ਯਾਸ, ਹੋਮ, ਦਾਨ, ਸ਼੍ਰਧਾ)।

(ੲ) ਆਸਨ, ਯੋਗੀਆਂ ਨੇ ਚੌਰਾਸੀ ਲੱਖ ਜੀਵਾਂ ਦੀ ਬੈਠਕ ਵਿਚੋਂ ਚੁਣ ਕੇ ੮੪ ਆਸਣ ਪੁਸਤਕਾਂ ਵਿੱਚ ਲਿਖੇ ਹਨ, ਯਥਾ-ਕੂਰਮਾਸਨ, ਮਯੂਰਾਸਨ, ਮਾਂਡੂਕਾਸਨ, ਹੰਸਾਸਨ, ਵੀਰਾਸਨ ਆਦਿਕ ਪਰ ਅਭ੍ਯਾਸੀ ਵਾਸਤੇ ਸਿੱਧਾਸਨ ਅਰ ਪਦਮਾਸਨ ਏਹ ਦੋ ਹੀ ਸ਼ਿਰੋਮਣੀ ਮੰਨੇ ਹਨ।

ਸਿੱਧਾਸਨ—ਗੁਦਾ ਅਰ ਲਿੰਗ ਦੇ ਵਿਚਕਾਰ ਜੋ ਨਾੜੀ ਹੈ, ਉਸ ਨੂੰ ਖੱਬੇ ਪੈਰ ਦੀ ਅੱਡੀ ਨਾਲ ਦਬਾਉਣਾ, ਸੱਜੇ ਪੈਰ ਦੀ ਅੱਡੀ ਪੇਡੂ ਉੱਤੇ ਰੱਖਣੀ, ਦੋਹਾਂ ਪੈਰਾਂ ਦੇ ਅੰਗੂਠੇ ਲੱਤਾਂ ਹੇਠ ਲੁਕੋ ਲੈਣੇ, ਛਾਤੀ ਤੋਂ ਚਾਰ ਉਂਗਲ ਦੀ ਵਿੱਥ ਰੱਖ ਕੇ ਠੋਡੀ ਨੂੰ ਅਚਲ ਕਰਣਾ, ਨੇਤ੍ਰਾਂ ਦੀ ਟਕ ਭੌਹਾਂ ਦੇ ਮੱਧ ਟਿਕਾਉਣੀ, ਤਲੀਆਂ ਉੱਤੇ ਨੂੰ ਕਰਕੇ ਦੋਵੇਂ ਹੱਥ ਪੱਟਾਂ ਉੱਪਰ ਅਡੋਲ ਰੱਖਣੇ।

ਪਦਮਾਸਨ—ਖੱਬੇ ਪੱਟ ਉੱਤੇ ਸੱਜਾ ਪੈਰ; ਅਰ ਸੱਜੇ ਉੱਪਰ ਖੱਬਾ ਪੈਰ ਰੱਖਣਾ, ਕਮਰ ਦਾ ਵਲ ਕੱਢ ਕੇ ਸਿੱਧਾ ਬੈਠਣਾ, ਦੋਵੇਂ ਹੱਥ ਗੋਡਿਆਂ 'ਤੇ ਰੱਖਣੇ, ਠੋਡੀ ਛਾਤੀ ਨਾਲ ਲਾ ਕੇ ਨੇਤ੍ਰਾਂ ਦੀ ਟਕ ਨੱਕ ਦੀ ਨੋਕ ਉੱਤੇ ਠਹਿਰਾਉਣੀ। ਜੇ ਪਿੱਠ ਪਿੱਛੋਂ ਦੀ ਬਾਹਾਂ ਲੈ ਜਾ ਕੇ ਸੱਜੇ ਹੱਥ ਨਾਲ ਸੱਜੇ ਪੈਰ ਦਾ ਅਤੇ ਖੱਬੇ ਹੱਥ ਨਾਲ ਖੱਬੇ ਪੈਰ ਦਾ ਅੰਗੂਠਾ ਪਕੜ ਲੀਤਾ ਜਾਏ ਤਾਂ ਇਸ ਦਾ ਨਾਉਂ ਬੱਧ ਪਦਮਾਸਨ ਹੈ।

(ਸ) ਪ੍ਰਾਣਾਯਾਮ, ਸ੍ਵਾਸਾਂ (ਪ੍ਰਾਣਾਂ[੩]) ਦੀ ਗਤੀ ਨੂੰ ਠਹਿਰਾਉਣ ਦਾ ਨਾਉਂ ਪ੍ਰਾਣਾਯਾਮ ਹੈ। ਯੋਗੀਆਂ ਨੇ ਸਰੀਰ ਵਿੱਚ ੭੨ ਹਜ਼ਾਰ ਨਾੜੀਆਂ ਮੰਨੀਆਂ ਹਨ, ਜਿਨ੍ਹਾਂ ਵਿੱਚੋਂ ਦਸ ਨਾੜੀਆਂ ਪ੍ਰਾਣ ਅਭ੍ਯਾਸ ਦੀ ਸਹਾਯਕਾ ਲਿਖੀਆਂ ਹਨ।

---

੧ योगा श्चित्त वृत्ति निरोध : (ਯੋਗ ਦਰਸ਼ਨ, ਸਾਧਨ ਪਾਦ, ਸੂਤ੍ਰ ੨)।

੨ ਅਵਿਦ੍ਯਾ, ਅਸਮਿਤਾ, ਰਾਗ, ਦ੍ਵੈਸ਼, ਅਭਿਨਿਵੇਸ਼।

੩ ਪ੍ਰਾਣ, ਅਪਾਨ, ਸਮਾਨ, ਉਦਾਨ, ਵ੍ਯਾਨ, ਨਾਗ, ਕੂਰਮ, ਕ੍ਰਿਕਲ, ਦੇਵਦੱਤ, ਧਨੰਜਯ, ਇਹ ਦਸ ਪ੍ਰਾਣ ਕਲਪੇ ਹਨ, ਜਿਨ੍ਹਾਂ ਵਿੱਚੋਂ ਪਹਿਲੇ ਪੰਜ ਪ੍ਰਾਣਾਂ ਦਾ ਅਭ੍ਯਾਸ ਯੋਗੀ ਜਨ ਕਰਦੇ ਹਨ।

ਯਥਾ—ਨੱਕ ਦੇ ਖੱਬੇ ਪਾਸੇ ਇੜਾ, ਸੱਜੇ ਪਾਸੇ ਪਿੰਗਲਾ, ਦੋਹਾਂ ਦੇ ਮੱਧ ਸੁਖਮਨਾ (ਸੁਸ਼ਮਣਾ), ਖੱਬੇ ਨੇਤਰ ਵਿੱਚ ਗਾਂਧਾਰੀ, ਸੱਜੇ ਵਿੱਚ ਹਸਤਿ-ਜਿਹਵਾ, ਸੱਜੇ ਕੰਨ ਵਿੱਚ ਪੂਸ਼ਾ; ਖੱਬੇ ਵਿੱਚ ਯਸ਼ਸ੍ਵਿਨੀ, ਮੁਖ ਵਿੱਚ ਅਲੰਬੁਸ਼ਾ, ਲਿੰਗ ਵਿੱਚ ਕੁਹੂ ਅਰ ਗੁਦਾ ਵਿੱਚ ਸੰਖਨੀ ਨਾੜੀ ਹੈ।

ਚੰਦ੍ਰਾਂਗ ਪ੍ਰਾਣਾਯਾਮ

ਪ੍ਰਾਣਾਯਾਮ ਦੇ ਕਠਿਨ ਪ੍ਰਕਾਰ ਬੇਅੰਤ ਹਨ, ਪਰ ਮੁਖ ਦੋ ਕਹੇ ਹਨ— ਅਰਥਾਤ ਚੰਦ੍ਰਾਂਗ ਅਰ ਸੂਰਯਾਂਗ ਪ੍ਰਾਣਾਯਾਮ। ਪਹਿਲਾ ਇਉਂ ਹੈ ਕਿ ਇੜਾ ਦੇ ਰਸਤੇ ੧੨ ਬਾਰ 'ਓਅੰ' ਮੰਤ੍ਰ ਜਪ ਕੇ ਸਨੇ ਸਨੇ ਸ੍ਵਾਸਾਂ ਨੂੰ ਅੰਦਰ ਖਿੱਚਣਾ (ਪੂਰਕ ਕਰਣਾ)। ੧੬ ਬਾਰ ਓਅੰ ਜਪ ਨਾਲ ਸ੍ਵਾਸਾਂ ਨੂੰ ਠਹਿਰਾਉਣਾ (ਕੁੰਭਕ ਕਰਣਾ) ਅਤੇ ੧੦ ਬਾਰ ਓਅੰ ਜਪ ਨਾਲ ਸ੍ਵਾਸ ਬਾਹਰ ਛੱਡਣੇ (ਅਰਥਾਤ ਰੇਚਕ ਕਰਣਾ[1])। ਦੂਜਾ ਸੂਰਯਾਂਗ ਪ੍ਰਾਣਾਯਾਮ—ਪਿੰਗਲਾ ਦੇ ਰਸਤੇ (ਚੰਦ੍ਰਾਂਗ ਰੀਤੀ ਅਨੁਸਾਰ) ਪੂਰਕ ਕਰਕੇ, ਕੁੰਭਕ ਪਿੱਛੋਂ ਇੜਾ ਦ੍ਵਾਰਾ ਰੇਚਕ ਕਰਣਾ, ਫੇਰ ਇਸ ਅਭ੍ਯਾਸ ਨੂੰ ਵਧਾਉਂਦੇ ਹੋਏ ੩੬ ਵਾਰ ਓਅੰ ਜਪ ਨਾਲ ਪੂਰਕ, ੪੮ ਵਾਰ ਓਅੰ ਜਪ ਸਹਿਤ ਕੁੰਭਕ ਅਤੇ ੩੦ ਵਾਰ ਓਅੰ ਜਪ ਕਰਕੇ ਰੇਚਕ ਕਰਣਾ।

ਸੂਰਯਾਂਗ ਪ੍ਰਾਣਾਯਾਮ

ਪ੍ਰਾਣਾਯਾਮ ਦੇ ਬਲ ਕਰਕੇ ਭੁਜੰਗਮਾ ਨਾੜੀ[2], ਜਿਸ ਨੇ ਸੁਖਮਨਾ ਦਾ ਦਰਵਾਜ਼ਾ, ਕਿਵਾੜ ਰੂਪ ਹੋ ਕੇ ਬੰਦ ਕੀਤਾ ਹੋਇਆ ਹੈ ਪਰੇ ਹਟ ਜਾਂਦੀ ਹੈ, ਅਰ ਸੁਖਮਨਾ ਦ੍ਵਾਰਾ ਦਸਮ ਦ੍ਵਾਰ ਵਿੱਚ ਪ੍ਰਾਣਾਂ ਦੀ ਗਤੀ ਹੁੰਦੀ ਹੈ।

ਅਜਪਾ ਜਾਪ

ਇਸ ਕਸ਼ਟ ਸਾਧ੍ਯ ਪ੍ਰਾਣਾਯਾਮ ਤੋਂ ਛੁੱਟ, ਇਕ ਹੰਸ[3] ਪ੍ਰਾਣਾਯਾਮ ਹੈ, ਜਿਸ ਦੀ ਰੀਤਿ ਇਹ ਹੈ-ਏਕਾਗ੍ਰ ਮਨ ਹੋ ਕੇ ਸ੍ਵਾਸ ਦੇ ਬਾਹਰ ਜਾਣ ਪਰ 'ਹੰ' ਅਰ ਅੰਦਰ ਆਉਣ ਪੁਰ 'ਸ' ਦਾ ਸਿਮਰਣ ਕਰਣਾ, ਇਸ ਤਰ੍ਹਾਂ ੬੦ ਘੜੀ ਵਿੱਚ ੨੧੬੦੦ ਵਾਰੀ ਜਪ ਹੋ ਜਾਂਦਾ ਹੈ, ਇਸੇ ਦਾ ਨਾਉਂ 'ਅਜਪਾ ਜਾਪ' ਅਥਵਾ ਅਜਪਾ ਗਾਯਤ੍ਰੀ ਹੈ।

(ਹ) ਪ੍ਰਤ੍ਯਾਹਾਰ, ਸ਼ਬਦ, ਸਪਰਸ਼, ਰੂਪ, ਰਸ, ਗੰਧਿ ਤੋਂ ਇੰਦ੍ਰੀਆਂ ਦੇ ਵੇਗ ਨੂੰ ਵਰਜ ਕੇ ਆਤਮ ਵਿਚਾਰ ਵਿੱਚ ਮਨ ਜੋੜਨ ਦਾ ਨਾਉਂ ਪ੍ਰਤ੍ਯਾਹਾਰ ਹੈ।

(ਕ) ਧਾਰਣਾ, ਚਿੱਤ ਨੂੰ ਏਕਾਗ੍ਰ ਕਰਣਾ ਅਤੇ ਕਿਸੇ ਖਾਸ ਅਸਥਾਨ ਅਰ ਵਸਤੁ ਵਿੱਚ ਜੋੜਨਾ।

(ਖ) ਧ੍ਯਾਨ, ਧੇਯ ਛੱਡ ਕੇ ਹੋਰ ਵੱਲ ਚਿੱਤ ਦਾ ਨਾ ਜਾਣਾ।

---

੧ ਕਈ ਗ੍ਰੰਥਾਂ ਵਿੱਚ ਓਅੰ ਜਪ ਦੀ ਵੱਧ ਘੱਟ ਗਿਣਤੀ ਭੀ ਹੈ। ੨ ਇਸ ਦਾ ਦੂਜਾ ਨਾਉਂ ਕੁੰਡਲਿਨੀ ਹੈ। ੩ ਹੰਸ ਨਾਉਂ ਨਿਰੰਜਨ ਪਰਮਾਤਮਾ ਦਾ ਹੈ, ਏਸੇ ਹੰਸ ਦਾ ਉਲਟ ਸੋਹੰ ਹੈ, ਗੁਰਵਾਕ— 'ਨਾਨਕ ਸੋਹੰ ਹੰਸਾ ਜਪੁ ਜਾਪਹੁ, ਤ੍ਰਿਭਵਣ ਤਿਸੈ ਸਮਾਹਿ ॥' (ਮਹਲਾ ੧, ਵਾਰ ਮਾਰੂ ੧-੧੦੯੩)

(ਗ) ਸਮਾਧਿ, ਸਾਰੇ ਸੰਕਲਪ ਮਿਟ ਕੇ ਧੇਯ ਵਿੱਚ ਵ੍ਰਿੱਤੀ ਦਾ ਲਿਵਲੀਨ ਹੋਣਾ ਅਰ ਉਸ ਦਾ ਸਾਖਯਾਤ ਭਾਸਣਾ ਸਮਾਧੀ ਕਹੀ ਜਾਂਦੀ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਕਸ਼ਟਸਾਧਯ ਹਠ ਯੋਗ ਦਾ ਕਈ ਥਾਂਈਂ ਜ਼ਿਕਰ ਹੈ। ਯਥਾ—

"ਉਲਟਤ ਪਵਨ ਚਕ੍ਰ ਖਟੁ[1] ਭੇਦੇ...॥"

(ਗਉੜੀ, ਕਬੀਰ ੪੭ ਪੰਨਾ ੩੩੩)

ਅਰ—"ਚੰਦ ਸਤ ਭੇਦਿਆ, ਨਾਦ ਸਤ ਪੂਰਿਆ ॥
ਸੂਰ ਸਤ ਖੋੜਸਾ ਦਤੁ ਕੀਆ[2] ॥"

(ਮਾਰੂ, ਜੈਦੇਵ ਪੰਨਾ ੧੧੦੬)

ਪਰ ਇਸ ਸਾਧਨ ਦੀ ਉੱਤਮਤਾ ਨਹੀਂ ਮੰਨੀ। ਦੇਖੋ, ਅੱਗੇ ਲਿਖੇ ਸ਼ਬਦ :-

[੫੫੮] ਵਡਹੰਸੁ ਮਹਲਾ ੩ (੧)

ਸਿਧਾ ਕੇ ਆਸਣ ਜੇ ਸਿਖੈ, ਇੰਦ੍ਰੀ ਵਸਿ ਕਰਿ [3]ਕਮਾਇ ॥
ਮਨ ਕੀ ਮੈਲੁ ਨ ਉਤਰੈ, ਹਉਮੈ ਮੈਲੁ ਨ ਜਾਇ ॥੨॥

[੭੩੦] ਸੂਹੀ ਮਹਲਾ ੧ (੮)

ਜੋਗੁ ਨ ਖਿੰਥਾ ਜੋਗੁ ਨ ਡੰਡੈ, ਜੋਗੁ ਨ ਭਸਮ ਚੜਾਈਐ ॥
ਜੋਗੁ ਨ ਮੁੰਦੀ ਮੂੰਡਿ ਮੁਡਾਇਐ, ਜੋਗੁ ਨ ਸਿੰਙੀ ਵਾਈਐ[4] ॥...
ਜੋਗੁ ਨ ਬਾਹਰਿ ਮੜੀ ਮਸਾਣੀ, ਜੋਗੁ ਨ ਤਾੜੀ ਲਾਈਐ ॥
ਜੋਗੁ ਨ ਦੇਸਿ ਦਿਸੰਤਰਿ ਭਵਿਐ, ਜੋਗੁ ਨ ਤੀਰਥਿ ਨਾਈਐ ॥...

---

੧ ਯੋਗੀਆਂ ਦੇ ਮੰਨੇ ਹੋਏ ਖਟ ਚੱਕ੍ਰ :-

(ੳ) ਮੂਲਾਧਾਰ—ਗੁਦਾ ਮੰਡਲ ਦਾ ਚੱਕ੍ਰ ਹੈ, ਜਿਸ ਵਿੱਚ ਮੂਧੇ ਮੁਖ ਚਾਰ ਪਾਂਖੁੜੀ ਵਾਲਾ ਪੀਲਾ ਕਮਲ ਹੈ।

(ਅ) ਸ਼ਾਧਿਸ਼ਠਾਨ ਚੱਕ੍ਰ—ਲਿੰਗ ਦੇ ਮੂਲ ਵਿੱਚ ਹੈ, ਜਿਸ ਵਿੱਚ ਲਾਲ ਰੰਗ ਦਾ ਊਰਧ ਮੁਖ ਛੀ ਦਲ ਕਮਲ ਹੈ।

(ੲ) ਮਣਿਪੂਰ ਚੱਕ੍ਰ—ਨਾਭਿ ਦੇ ਮੂਲ ਵਿੱਚ ਹੈ, ਜੋ ਨੀਲੇ ਰੰਗ ਦਾ ਊਰਧਮੁਖ ਦਸ ਪੱਤੀਆਂ ਦਾ ਕਮਲ ਹੈ।

(ਸ) ਅਨਾਹਤ ਚੱਕ੍ਰ-ਬਾਰਾਂ ਦਲ ਦਾ ਸ੍ਵਰਣ ਰੰਗ ਕਮਲ ਹਿਰਦੇ ਵਿੱਚ ਹੈ।

(ਹ) ਵਿਸ਼ੁੱਧ ਚੱਕ੍ਰ-ਲਾਲ ਰੰਗ ਦਾ ਊਰਧਾਂ ਮੁਖ ਸੋਲਾਂ ਦਲ ਦਾ ਕਮਲ ਕੰਠ ਵਿੱਚ ਹੈ।

(ਕ) ਆਗਯਾ ਚੱਕ੍ਰ-ਭੌਂਹਾਂ ਦੇ ਮੱਧ ਦੋ ਪਾਖੁੜੀਆਂ ਦਾ ਊਰਧ ਮੁਖ ਚਿੱਟਾ ਕਮਲ ਹੈ, ਇਨ੍ਹਾਂ ਛੀ ਚੱਕ੍ਰਾਂ ਤੋਂ ਉੱਪਰ ਦਸਮ ਦ੍ਵਾਰ ਵਿੱਚ ਹਜ਼ਾਰ ਦਲ ਦਾ ਸਫੈਦ ਕਮਲ ਹੈ ਜਿਸ ਨੂੰ ਯੋਗਿਜਨ ਜੋਤੀ ਰੂਪ ਦਾ ਸਿੰਘਾਸਨ ਮੰਨਦੇ ਹਨ।

੨ ਖੱਬੇ ਸ੍ਵਰ ਨਾਲ ਪੂਰਕ ਕੀਤਾ, ਓਅੰਕਾਰ ਦੇ ਜਾਪ ਸਾਥ ਸ੍ਵਰ ਨੂੰ ਠਹਿਰਾਇਆ ਅਰ ਸੱਜੇ ਸ੍ਵਰ ਨਾਲ ਸੋਲਾਂ ਵਾਰ ਓਅੰ ਜਪ ਕੇ ਰੇਚਕ ਕਰਿਆ।

੩ ਯਮ ਨਿਯਮ ਕਰਮ ਕਮਾਵੇ। ੪. ਸਿੰਗੀ ਵਜਾਉਣ ਤੋਂ।

**ਸਤਿਗੁਰੁ ਭੇਟੈ ਤਾ ਸਹਸਾ ਤੂਟੈ ਧਾਵਤੁ ਵਰਜਿ ਰਹਾਈਐ ॥**
**ਨਿਝਰੁ ਝਰੈ[1] ਸਹਜ ਧੁਨਿ ਲਾਗੈ ਘਰ ਹੀ ਪਰਚਾ ਪਾਈਐ ॥...**
**ਨਾਨਕ ਜੀਵਤਿਆ ਮਰਿ ਰਹੀਐ ਐਸਾ ਜੋਗੁ ਕਮਾਈਐ ॥**
**ਵਾਜੇ ਬਾਝਹੁ ਸਿੰਙੀ ਵਾਜੈ ਤਉ ਨਿਰਭਉ ਪਦੁ ਪਾਈਐ ॥**
**ਅੰਜਨ ਮਾਹਿ ਨਿਰੰਜਨਿ[2] ਰਹੀਐ, ਜੋਗ ਜੁਗਤਿ ਤਉ ਪਾਈਐ ॥੪॥**

[੮੫੧] ਮਹਲਾ ੩, ਵਾਰ ਬਿਲਾਵਲ (੭)

**ਅੰਦਰਿ ਕਪਟੁ ਸਦਾ ਦੁਖੁ ਹੈ ਮਨਮੁਖ ਧਿਆਨੁ ਨ ਲਾਗੈ ॥**
**ਦੁਖ ਵਿਚਿ ਕਾਰ ਕਮਾਵਣੀ, ਦੁਖੁ ਵਰਤੈ ਦੁਖੁ ਆਗੈ ॥**
**ਕਰਮੀ ਸਤਿਗੁਰੁ ਭੇਟੀਐ ਤਾ ਸਚਿ ਨਾਮਿ ਲਿਵ ਲਾਗੈ ॥**
**ਨਾਨਕ ਸਹਜੇ ਸੁਖੁ ਹੋਇ, ਅੰਦਰਹੁ ਭ੍ਰਮੁ ਭਉ ਭਾਗੈ ॥**

[੯੦੯] ਰਾਮਕਲੀ ਮਹਲਾ ੩, ਅਸਟਪਦੀ (੧)

**ਏਹੁ ਜੋਗੁ ਨ ਹੋਵੈ ਜੋਗੀ, ਜਿ ਕੁਟੰਬੁ ਛੋਡਿ ਪਰਭਵਣੁ[3] ਕਰਹਿ ॥**

[੧੩੪੩] ਪ੍ਰਭਾਤੀ ਮਹਲਾ ੧, ਅਸਟਪਦੀ (੩)

**ਨਿਵਲੀ ਕਰਮ ਭੁਅੰਗਮ ਭਾਠੀ, ਰੇਚਕ ਪੂਰਕ ਕੁੰਭ ਕਰੈ[4] ॥**
**ਬਿਨੁ ਸਤਿਗੁਰ ਕਿਛੁ ਸੋਝੀ ਨਾਹੀ, ਭਰਮੇ ਭੂਲਾ ਬੂਡਿ ਮਰੈ ॥**

---

੧ ਅੰਮ੍ਰਿਤ ਦਾ ਅਖੰਡ ਚਸ਼ਮਾ ਝਰਦਾ ਹੈ। ੨ ਕੱਜਲ ਰੂਪ ਮਾਇਆ ਵਿੱਚ ਨਿਰਲੇਪ। ੩ ਪਰਿਭ੍ਰਮਣ।

[ਖਟ ਕਰਮ] ੪ ਯੋਗ ਗ੍ਰੰਥਾਂ ਵਿੱਚ ਖਟ ਕਰਮ ਯੋਗ ਅਭ੍ਯਾਸੀਆਂ ਵਾਸਤੇ ਲਿਖੇ ਹਨ :-

[ਧੋਤੀ] (ੳ) ਧੋਤੀ—ਚਾਰ ਉਂਗਲ ਚੌੜੀ ਪੰਦ੍ਰਾਂ ਹੱਥ ਲੰਮੀ ਬਾਰੀਕ ਵਸਤ੍ਰ ਦੀ ਪੱਟੀ ਕੋਸੇ ਪਾਣੀ ਨਾਲ ਭਿਉਂ ਕੇ ਇੱਕ ਇੱਕ ਹੱਥ ਰੋਜ਼ ਨਿਗਲਣ ਦਾ ਅਭ੍ਯਾਸ ਕਰਣਾ ਅਰ ਪੰਦ੍ਰਾਂ ਦਿਨਾਂ ਵਿੱਚ ਪੰਦ੍ਰਾਂ ਹੱਥ ਨਿਗਲ ਲੈਣੀ ਪਿਛਲਾ ਕਿਨਾਰਾ ਦੰਦਾਂ ਵਿੱਚ ਮਜ਼ਬੂਤ ਫੜ ਰੱਖਣਾ ਔਰ ਪੱਟੀ ਨੂੰ ਸਨੇ ਸਨੇ ਬਾਹਰ ਨਿਕਾਲਣਾ ਇਸ ਤਰ੍ਹਾਂ ਕਰਨ ਨਾਲ ਅੰਤੜੀਆਂ ਦੀ ਸਫਾਈ ਹੁੰਦੀ ਹੈ।

[ਨੇਤਿ] (ਅ) ਨੇਤਿ—ਇਕ ਗਿੱਠ ਲੰਮਾ ਸੂਤ ਦਾ ਡੋਰਾ ਬਾਰੀਕ ਅਰ ਮੁਲਾਯਮ ਲੈ ਕੇ ਪੂਰਕ ਕਰ ਕੇ ਨੱਕ ਵਿੱਚ ਚੜ੍ਹਾਉਣਾ, ਪ੍ਰਾਣਾਂ ਦੇ ਬਲ ਨਾਲ ਉਸ ਦਾ ਸਿਰਾ ਮੁਖ ਦੇ ਰਸਤੇ ਕੱਢਣਾ, ਔਰ ਦੋਵੇਂ ਸਿਰੇ ਫੜ ਕੇ ਸਨੇ ਸਨੇ ਨਾਸਿਕਾ ਔਰ ਕੰਠ ਦੀ ਸਫਾਈ ਕਰਨੀ।

[ਨੌਲੀ] (ੲ) ਨੌਲਿ (ਨਿਉਲੀ) ਦੋਵੇਂ ਕੰਨੇ ਨੀਵੇਂ ਕਰ ਕੇ ਪਿੱਠ ਦਾ ਵਲ ਕੱਢ ਕੇ ਸਿੱਧਾ ਬੈਠਣਾ, ਪ੍ਰਾਣਾਂ ਦੇ ਬਲ ਕਰ ਕੇ ਪੇਟ ਨੂੰ ਸੱਜੇ ਖੱਬੇ ਉੱਪਰ ਹੇਠ ਇਸ ਤਰ੍ਹਾਂ ਚਲਾਯਮਾਨ ਕਰਣਾ ਜੈਸੇ ਮਧਾਣੀ ਦੇ ਫਿਰਨ ਤੋਂ ਮਟਕੇ ਵਿੱਚ ਦਹੀਂ ਦੀ ਹਾਲਤ ਹੁੰਦੀ ਹੈ।

[ਵਸਤੀ] (ਸ) ਵਸਤੀ ਨਾਭੀ ਤਾਈਂ ਪਾਣੀ ਵਿੱਚ ਬੈਠ ਕੇ ਛੀ ਉਂਗਲ ਦੀ ਲੰਮੀ, ਉਂਗਲ ਜਿਤਨੀ ਮੋਟੀ ਥੋਥੀ, ਬਾਂਸ ਦੀ ਨਲਕੀ ਲੈ ਕੇ ਚਾਰ ਉਂਗਲ ਗੁਦਾ ਵਿੱਚ ਪ੍ਰਵੇਸ਼ ਕਰਨੀ ਅਰ ਪ੍ਰਾਨ-ਬਲ ਕਰ ਕੇ ਉਸ ਦ੍ਵਾਰਾ ਜਲ ਖਿੱਚ ਕੇ ਅੰਤੜੀ ਸਾਫ ਕਰਨੀ।

[ਤ੍ਰਾਟਕ] (ਹ) ਤ੍ਰਾਟਕ—ਨੇਤਰਾਂ ਦੀ ਟਕ ਕਿਸੇ ਖਾਸ ਚਿੰਨ੍ਹ ਉਤੇ ਲਾ ਕੇ ਉਸ ਵੇਲੇ ਤਾਈਂ ਇਕ-ਰਸ ਦੇਖਦੇ ਰਹਿਣਾ, ਜਦੋਂ ਤਾਈਂ ਨੇਤਰਾਂ ਵਿੱਚ ਜਲ ਆ ਕੇ ਦ੍ਰਿਸ਼ਟੀ ਥਕ ਨਾ ਜਾਵੇ। ☛

**ਅੰਧਾ ਭਰਿਆ[1] ਭਰਿ ਭਰਿ ਧੋਵੈ, ਅੰਤਰ ਕੀ ਮਲੁ ਕਦੇ ਨ ਲਹੈ ॥**
**ਨਾਮ ਬਿਨਾ ਫੋਕਟ ਸਭਿ ਕਰਮਾ ਜਿਉ ਬਾਜੀਗਰੁ ਭਰਮਿ ਭੁਲੈ ॥੧॥**

ਸਹਜ ਯੋਗ ਰਾਜ ਯੋਗ

**ਸਾਡੇ ਮੁਕਤਿ ਦਾਤੇ ਸਤਿਗੁਰਾਂ ਨੇ ਜੋ ਗੁਰਸਿੱਖਾਂ ਲਈ ਯੋਗ ਵਿਧਾਨ ਕੀਤਾ ਹੈ, ਉਸ ਦਾ ਨਾਮ ਸਹਜ ਯੋਗ, ਤੱਤ ਯੋਗ, ਭਗਤਿ ਯੋਗ ਅਤੇ ਰਾਜ ਯੋਗ ਹੈ ਅਰ ਉਸ ਦੇ ਸਾਧਨ, ਆਸਨ ਧਰਣਾ ਧਯਾਨ ਸਮਾਧਿ ਆਦਿਕ ਭੀ ਨਿਰਾਲੇ ਹੈਨ, ਦੇਖੋ ਵਿਚਾਰ ਸਹਿਤ ਅੱਗੇ ਲਿਖੇ ਮਹਾਵਾਕ :-**

[੬੮] ਸਿਰੀਰਾਗੁ ਮਹਲਾ ੩, ਅਸਟਪਦੀ (੬)

**ਸਹਜਿ ਸਾਲਾਹੀ ਸਦਾ ਸਦਾ, ਸਹਜਿ ਸਮਾਧਿ[2] ਲਗਾਇ ॥**

[੨੧੧] ਗਉੜੀ ਮਹਲਾ ੫ (੧੪੬)

**ਰਸਨਾ ਜਪੀਐ ਏਕੁ ਨਾਮ ॥**
**ਈਹਾ ਸੁਖੁ ਆਨੰਦੁ ਘਨਾ, ਆਗੈ ਜੀਅ ਕੈ ਸੰਗਿ ਕਾਮ ॥੧॥ ਰਹਾਉ ॥**
**ਕਟੀਐ ਤੇਰਾ ਅਹੰ ਰੋਗੁ ॥ ਤੂੰ ਗੁਰ ਪ੍ਰਸਾਦਿ ਕਰਿ ਰਾਜ ਜੋਗੁ ॥੧॥**
**ਹਰਿ ਰਸੁ ਜਿਨਿ ਜਨਿ ਚਾਖਿਆ ॥ ਤਾ ਕੀ ਤ੍ਰਿਸਨਾ ਲਾਥੀਆ ॥੨॥**
**ਹਰਿ ਬਿਸ੍ਰਾਮ ਨਿਧਿ ਪਾਇਆ ॥ ਸੋ ਬਹੁਰਿ ਨ ਕਤ ਹੀ ਧਾਇਆ ॥੩॥**

[੨੩੭] ਗਉੜੀ ਮਹਲਾ ੫, ਅਸਟਪਦੀ (੫)

**ਐਸਾ ਕੋਇ ਜਿ ਦੁਬਿਧਾ ਮਾਰਿ ਗਵਾਵੈ ॥**
**ਇਸਹਿ ਮਾਰਿ ਰਾਜ ਜੋਗੁ ਕਮਾਵੈ ॥੧॥ ਰਹਾਉ ॥**

---

☛ (ਕ) ਭਸ੍ਰਾ (ਕਪਾਲ ਭਾਤਿ)-ਲੁਹਾਰ ਦੀ ਧੌਂਕਣੀ ਸਮਾਨ ਰੇਚਕ ਪੂਰਕ ਦ੍ਵਾਰਾ ਪਰਾਣਾਂ ਨੂੰ ਬਾਰ-ਬਾਰ ਚੜ੍ਹਾਉਣਾ (ਉਤਾਰਣਾ)।

ਅਮਰ ਵਾਰੁਣੀ — ਭੁਯੰਗਮਾ (ਕੁੰਡਲਿਨੀ—ਨਾੜੀ ਜੋ ਸੁਖਮਨਾ ਦਾ ਦਰ ਬੰਦ ਰੱਖਦੀ ਹੈ, ਔਰ ਜਿਸ ਨੂੰ ਮਹਾ ਕਸ਼ਟ ਸਾਧ ਪ੍ਰਾਣ ਅਭ੍ਯਾਸ ਦੇ ਬਲ ਕਰਕੇ ਯੋਗੀ-ਜਨ ਪਰੇ ਹਟਾਉਂਦੇ ਹਨ। ਭਾਠੀ, ਮਾਲਸ਼ ਨਾਲ ਜੀਭ ਪਤਲੀ ਅਰ ਇਤਨੀ ਲੰਮੀ ਕਰਣੀ ਜੋ ਭੌਹਾਂ ਨੂੰ ਛੁਹ ਜਾਵੇ, ਔਰ ਉਸ ਨੂੰ ਮੋੜ ਕੇ ਕੰਠ ਵਿੱਚ ਪ੍ਰਵੇਸ਼ ਕਰਨਾ, ਜਿਸ ਤੋਂ ਤਾਲੂਏ ਦੇ ਉੱਪਰ ਜੋ ਛੇਦ ਹੈ, ਉਸ ਨੂੰ ਬੰਦ ਕਰ ਲਵੇ, ਐਸਾ ਕਰਣ ਤੋਂ ਪ੍ਰਾਣ ਅਭ੍ਯਾਸ ਤੋਂ ਉਤਪੰਨ ਹੋਈ ਗਰਮੀ, ਤ੍ਰਿਕੁਟੀ ਦੇ ਖਬੇ ਪਾਸੇ ਜੋਗੀਆਂ ਦੇ ਧ੍ਯਾਨ ਕੀਤੇ ਹੋਏ ਚੰਦ੍ਰਮਾ ਤੋਂ ਅੰਮ੍ਰਿਤ ਟਪਕਾਉਂਦੀ ਹੈ। ਯੋਗ ਗ੍ਰੰਥਾਂ ਵਿੱਚ ਇਸ ਰਸ ਦਾ ਨਾਉਂ 'ਅਮਰ ਵਾਰੁਣੀ' ਲਿਖਿਆ ਹੈ।

[ਰੇਚਕ] ਰੇਚਕ—ਪ੍ਰਾਣ ਅੰਦਰੋਂ ਬਾਹਰ ਨੂੰ ਛੱਡਣੇ।

[ਪੂਰਕ] ਪੂਰਕ—ਪ੍ਰਾਣਾਂ ਨੂੰ ਅੰਦਰ ਵੱਲ ਲੈ ਜਾਣਾ।

[ਕੁੰਭਕ] **ਕੁਭੰਕ**—ਪ੍ਰਾਣਾਂ ਨੂੰ ਠਹਿਰਾਉਣਾ।

੧ ਵਿਕਾਰ ਅਰ ਅਵਗੁਣਾਂ ਦੀ ਮੈਲ ਨਾਲ ਲਿੱਬੜਿਆ ਹੋਇਆ।

੨ ਨਾਮ ਅਭ੍ਯਾਸ ਦ੍ਵਾਰਾ ਮਨ ਦੀ ਏਕਾਗ੍ਰਤਾ।

[੨੩੯] ਗਉੜੀ ਮਹਲਾ ੫, ਅਸਟਪਦੀ (੮)

ਗੁਰ ਕੈ ਬਚਨਿ ਕੀਨੋ ਰਾਜੁ ਜੋਗੁ ॥
ਗੁਰ ਕੈ ਸੰਗਿ ਤਰਿਆ ਸਭੁ ਲੋਗੁ ॥੫॥

[੩੫੯] ਆਸਾ ਮਹਲਾ ੧ (੩੭)

ਗੁਰ ਕਾ ਸਬਦੁ ਮਨੈ ਮਹਿ ਮੁੰਦ੍ਰਾ, ਖਿੰਥਾ ਖਿਮਾ ਹਢਾਵਉ ॥
ਜੋ ਕਿਛੁ ਕਰੈ ਭਲਾ ਕਰਿ ਮਾਨਉ, ਸਹਜ ਜੋਗ ਨਿਧਿ ਪਾਵਉ ॥੧॥
ਬਾਬਾ, ਜੁਗਤਾ ਜੀਉ ਜੁਗਹ ਜੁਗ ਜੋਗੀ ਪਰਮ ਤੰਤ ਮਹਿ ਜੋਗੰ[੧] ॥
ਅੰਮ੍ਰਿਤੁ ਨਾਮੁ ਨਿਰੰਜਨ ਪਾਇਆ, ਗਿਆਨ ਕਾਇਆ ਰਸ ਭੋਗੰ ॥੧॥ ਰਹਾਉ ॥
ਸਿਵ ਨਗਰੀ[੨] ਮਹਿ ਆਸਣਿ ਬੈਸਉ, ਕਲਪ[੩] ਤਿਆਗੀ ਬਾਦੰ ॥
ਸਿੰਙੀ ਸਬਦੁ ਸਦਾ ਧੁਨਿ ਸੋਹੈ, ਅਹਿਨਿਸਿ ਪੂਰੈ ਨਾਦੰ ॥੨॥
ਪਤੁ[੪] ਵੀਚਾਰੁ, ਗਿਆਨ ਮਤਿ ਡੰਡਾ, ਵਰਤਮਾਨ[੫] ਬਿਭੂਤੰ ॥
ਹਰਿ ਕੀਰਤਿ ਰਹਰਾਸਿ[੬] ਹਮਾਰੀ, ਗੁਰਮੁਖਿ ਪੰਥੁ ਅਤੀਤੰ[੭] ॥੩॥
ਸਗਲੀ ਜੋਤਿ ਹਮਾਰੀ ਸੰਮਿਆ[੮] ਨਾਨਾ ਵਰਨ ਅਨੇਕੰ ॥
ਕਹੁ ਨਾਨਕ, ਸੁਣਿ ਭਰਥਰਿ ਜੋਗੀ, ਪਾਰਬ੍ਰਹਮ ਲਿਵ[੯] ਏਕੰ ॥੪॥

[੩੮੫] ਆਸਾ ਮਹਲਾ ੫, (੫੭)

ਰਾਜ ਲੀਲਾ ਤੇਰੈ ਨਾਮਿ ਬਨਾਈ ॥
ਜੋਗੁ ਬਨਿਆ ਤੇਰਾ ਕੀਰਤਨੁ ਗਾਈ ॥੧॥
ਸਰਬ ਸੁਖਾ ਬਨੇ ਤੇਰੈ ਓਲ੍ਹੈ ॥
ਭ੍ਰਮ ਕੇ ਪਰਦੇ ਸਤਿਗੁਰ ਖੋਲ੍ਹੇ ॥੧॥ ਰਹਾਉ ॥

[੪੦੯] ਆਸਾ ਮਹਲਾ ੫, (੧੫੭)

ਥਿਰ ਥਿਰ ਚਿਤ ਥਿਰ ਹਾਂ ॥ ਬਨੁ ਗ੍ਰਿਹੁ ਸਮਸਰਿ ਹਾਂ ॥...
ਰਾਜਨ ਜੋਗੁ ਕਰਿ ਹਾਂ ॥

[੪੯੬] ਗੂਜਰੀ ਮਹਲਾ ੫ (੬)

ਮਿਤ੍ਰ ਸਤ੍ਰੁ ਸਭ ਏਕ ਸਮਾਨੇ ਜੋਗ ਜੁਗਤਿ ਨੀਸਾਨੀ[੧੦] ॥੨॥

---

੧ ਪਰਮ ਤੱਤ੍ਵ ਵਿੱਚ ਜੁੜਿਆ ਹੋਇਆ ।
੨ ਆਤਮ ਸ੍ਵਰੂਪ, ਅੰਤਹਕਰਣ ।
੩ ਕਲਪਣਾ, ਮੰਦ ਸੰਕਲਪ ।  ੪ ਪਾਤ੍ਰ ।
੫ ਜੋ ਕੁਛ ਵਾਹਗੁਰੂ ਦੇ ਭਾਣੇ ਵਿੱਚ ਵਰਤ ਰਹਿਆ ਹੈ, ਉਸ ਨੂੰ ਭਲਾ ਜਾਣਨਾ ।
੬ ਸਿੱਧਾ ਰਸਤਾ, ਸੰਪਰਦਾ ।
੭ ਸਭ ਪੰਥਾਂ ਦੀ ਕਾਣ ਤੋਂ ਰਹਿਤ ਹੋ ਕੇ ਗੁਰੁਮੁਖਤਾ ਧਾਰਣੀ ਸਾਡਾ ਯੋਗੀ ਪੰਥ ਹੈ ।
੮ ਪੱਧਤਿ ਦੀ ਸੰਗਜਾ ।
੯ ਸਮਾਧੀ ।  ੧੦ ਲੱਛਣ ।

[੧੦੭੬] ਮਾਰੂ ਮਹਲਾ ੫, ਸੋਲਹਾ (੬)

ਜੋ ਦੀਸੈ ਸੋ ਏਕੋ ਤੂਹੈ, ਬਾਣੀ ਤੇਰੀ ਸ੍ਰਵਣਿ ਸੁਣੀਐ ॥
ਦੂਜੀ ਅਵਰ ਨ ਜਾਪਸਿ ਕਾਈ, ਸਗਲ ਤੁਮਾਰੀ ਧਾਰਣਾ ॥੧॥

[੧੧੭੦] ਬਸੰਤੁ ਮਹਲਾ ੧ (੬)

ਗੁਰਿ ਮਨੁ ਮਾਰਿਓ ਕਰਿ ਸੰਜੋਗੁ ॥
ਅਹਿਨਿਸਿ ਰਾਵੇ ਭਗਤਿ ਜੋਗੁ ॥
ਗੁਰ ਸੰਤ ਸਭਾ ਦੁਖੁ ਮਿਟੈ ਰੋਗੁ ॥
ਜਨ ਨਾਨਕ ਹਰਿ ਵਰੁ ਸਹਜ ਜੋਗੁ ॥੪॥

[੧੨੯੭] ਕਾਨੜਾ ਮਹਲਾ ੪, ਪੜਤਾਲ (੪)

ਖਟ ਕਰਮ [੧]ਕਿਰਿਆ ਕਰਿ ਬਹੁ ਬਹੁ ਬਿਸਥਾਰ,
ਸਿਧ ਸਾਧਿਕ ਜੋਗੀਆ, ਕਰਿ ਜਟ ਜਟਾ ਜਟ ਜਾਟ ॥
ਕਰਿ ਭੇਖ ਨ ਪਾਈਐ ਹਰਿ ਬ੍ਰਹਮ ਜੋਗੁ, ਹਰਿ ਪਾਈਐ ਸਤਸੰਗਤੀ,
ਉਪਦੇਸਿ ਗੁਰੂ ਗੁਰ ਸੰਤ ਜਨਾ ਖੋਲਿ ਖੋਲਿ ਕਪਾਟ[੨] ॥

[੧੨੯੯] ਕਾਨੜਾ ਮਹਲਾ ੫ (੬)

ਮਨਹਿ ਪ੍ਰਗਾਸੁ ਪੇਖਿ ਪ੍ਰਭ ਕੀ ਸੋਭਾ, ਜਤ ਕਤ ਪੇਖਉ ਆਹਿਓ ॥੧॥...
ਗੁਰ ਪ੍ਰਸਾਦਿ ਗਾਵੈ ਗੁਣ ਨਾਨਕ, ਸਹਜਿ ਸਮਾਧਿ ਸਮਾਹਿਓ ॥੪॥

[੧੩੦੨] ਕਾਨੜਾ ਮਹਲਾ ੫ (੨੨)

ਕਹਨ ਕਹਾਵਨ ਕਉ ਕਈ ਕੇਤੈ ॥
ਐਸੋ ਜਨੁ ਬਿਰਲੋ ਹੈ ਸੇਵਕੁ ਜੋ ਤਤ ਜੋਗ ਕਉ ਬੇਤੈ ॥੧॥ ਰਹਾਉ ॥
ਦੁਖੁ ਨਾਹੀ ਸਭੁ ਸੁਖੁ ਹੀ ਹੈ ਰੇ, ਏਕੈ ਏਕੀ ਨੇਤੈ ॥
ਬੁਰਾ ਨਾਹੀ ਸਭੁ ਭਲਾ ਹੀ ਹੈ ਰੇ, ਹਾਰ ਨਹੀ ਸਭ ਜੇਤੈ ॥੧॥
ਸੋਗੁ ਨਾਹੀ ਸਦਾ ਹਰਖੀ ਹੈ ਰੇ, ਛੋਡਿ ਨਾਹੀ ਕਿਛੁ ਲੇਤੈ ॥
ਕਹੁ ਨਾਨਕ ਜਨੁ ਹਰਿ ਹਰਿ ਹਰਿ ਹੈ, ਕਤ ਆਵੈ ਕਤ ਰਮਤੈ? ॥੨॥

[੧੩੩੨] ਪ੍ਰਭਾਤੀ ਮਹਲਾ ੧ (੧੭)

ਗੁਰ ਉਪਦੇਸ ਸਾਚੁ ਸੁਖੁ ਜਾ ਕਉ, ਕਿਆ ਤਿਸੁ ਉਪਮਾ ਕਹੀਐ? ॥
ਲਾਲ ਜਵੇਹਰ ਰਤਨ ਪਦਾਰਥ, ਖੋਜਤ ਗੁਰਮੁਖਿ ਲਹੀਐ ॥੨॥
ਚੀਨੈ ਗਿਆਨੁ ਧਿਆਨੁ ਧਨੁ ਸਾਚੌ ਏਕ ਸਬਦਿ ਲਿਵ ਲਾਵੈ ॥
ਨਿਰਾਲੰਬੁ[੩] ਨਿਰਹਾਰੁ ਨਿਹਕੇਵਲੁ ਨਿਰਭਉ ਤਾੜੀ[੪] ਲਾਵੈ ॥੩॥

---

੧ ਯੋਗ ਮਤ ਦੇ ਖਟ ਕਰਮ ।
੨ ਸੁਖਮਨਾ ਕਪਾਟ ਨਹੀਂ, ਕਿੰਤੂ ਭ੍ਰਮ ਰੂਪ ਕਪਾਟ ਗਿਆਨ ਬਲ ਨਾਲ ਖੋਲ੍ਹ ਕੇ ।
੩ ਜੋ ਸਭ ਦਾ ਆਧਾਰ ਹੈ ਅਰ ਜਿਸ ਦਾ ਕੋਈ ਆਧਾਰ ਨਹੀਂ । ੪ ਸਮਾਧੀ ।

[੧੪੨੧] ਮਹਲਾ ੩, ਸਲੋਕ ਵਾਰਾਂ ਤੇ ਵਧੀਕ

**ਜੋਗੁ ਨ ਭਗਵੀ ਕਪੜੀ, ਜੋਗੁ ਨ ਮੈਲੇ ਵੇਸਿ ॥**
**ਨਾਨਕ ਘਰਿ ਬੈਠਿਆ ਜੋਗੁ ਪਾਈਐ ਸਤਿਗੁਰ ਕੈ ਉਪਦੇਸਿ ॥੬੪॥**

ਅਨਹਤ ਸ਼ਬਦ

ਯੋਗੀ ਮੰਨਦੇ ਹਨ ਕਿ ਪ੍ਰਾਣਾਯਾਮ ਸਾਧਨ ਨਾਲ ਅਨਾਹਤ ਚੱਕ੍ਰ ਵੇਧਨ ਤੋਂ ਦਸਵੇਂ ਦ੍ਵਾਰ ਵਿੱਚ ਪੰਚ ਸ਼ਬਦ (ਸੰਖ, ਮ੍ਰਿਦੰਗ, ਕਿੰਗੁਰੀ, ਮੁਰਲੀ ਅਤੇ ਵੀਣਾ) ਸੁਣਾਈ ਦੇਂਦੇ ਹਨ, ਪਰ ਗੁਰੁਮਤ ਵਿੱਚ ਅਨਾਹਤ ਸ਼ਬਦ ਤੋਂ ਭਾਵ ਹੈ ਕਿ ਗੁਰੁਮੁਖ ਅਭ੍ਯਾਸੀ ਯਥਾਰਥ ਗ੍ਯਾਨ ਨੂੰ ਪ੍ਰਾਪਤ ਹੋ ਕੇ ਜਦ ਸਹਜ ਸਮਾਧੀ ਵਿੱਚ ਲੀਨ ਹੁੰਦੇ ਹਨ, ਤਦ ਚਮਤਕਾਰੀ-ਅਨੁਭਵ ਉਨ੍ਹਾਂ ਦੇ ਦਿਮਾਗ ਵਿੱਚ ਤੁਰਦੇ ਹਨ। ਇਹੀ ਅਨਹਤ ਸ਼ਬਦ ਹੈ, ਜੋ ਸ਼ਬਦ, ਕੰਠ, ਤਾਲੂ ਅਤੇ ਯੰਤ੍ਰ ਆਦਿਕ ਦੀ ਸਹਾਯਤਾ ਬਿਨਾ ਉਪਜੇ, ਉਸ ਦਾ ਨਾਉਂ 'ਅਨਾਹਤ' ਹੈ, ਜੋ 'ਆਹਤ' ਦੇ ਵਿਰੁੱਧ ਹੈ।

[੨੧] ਸਿਰੀਰਾਗੁ ਮਹਲਾ ੧ (੧੮)

**ਅਨਹਦ ਸਬਦਿ ਸੁਹਾਵਣੇ ਪਾਈਐ ਗੁਰ ਵੀਚਾਰਿ ॥੨॥...**
**ਅਨਹਦ ਬਾਣੀ ਪਾਈਐ ਤਹ ਹਉਮੈ ਹੋਇ ਬਿਨਾਸੁ ॥**

[੧੨੪] ਮਾਝ ਮਹਲਾ ੩, ਅਸਟਪਦੀ (੨੫)

**ਨਉ ਦਰ ਠਾਕੇ ਧਾਵਤੁ ਰਹਾਏ[1] ॥**
**ਦਸਵੈ ਨਿਜ ਘਰਿ ਵਾਸਾ ਪਾਏ[2] ॥**
**ਓਥੈ ਅਨਹਦ ਸਬਦ ਵਜਹਿ ਦਿਨੁ ਰਾਤੀ,**
**ਗੁਰਮਤੀ ਸਬਦੁ ਸੁਣਾਵਣਿਆ[3] ॥੬॥**

[੯੨੧] ਰਾਮਕਲੀ, ਅਨੰਦੁ (੩੪)

**ਅਨਹਤ ਬਾਣੀ ਗੁਰ ਸਬਦਿ ਜਾਣੀ, ਹਰਿ ਨਾਮੁ ਹਰਿ ਰਸੁ ਭੋਗੋ ॥**

[੧੦੬੯] ਮਾਰੂ ਮਹਲਾ ੪, ਸੋਲਹਾ (੧)

**ਅੰਮ੍ਰਿਤ ਰਸੁ ਸਤਿਗੁਰੂ ਚੁਆਇਆ ॥**
**ਦਸਵੈ ਦੁਆਰਿ ਪ੍ਰਗਟੁ ਹੋਇ ਆਇਆ ॥**
**ਤਹ ਅਨਹਦ ਸਬਦ ਵਜਹਿ ਧੁਨਿ ਬਾਣੀ, ਸਹਜੇ ਸਹਜਿ ਸਮਾਈ ਹੇ ॥੬॥**

[ਦਸਮ ਗ੍ਰੰਥ-੩੫] ਅਕਾਲ ਉਸਤਤਿ ਪਾਤਸ਼ਾਹੀ ੧੦

**ਤੀਰਥ ਕੋਟਿ ਕੀਏ ਇਸਨਾਨ, ਦੀਏ ਬਹੁ ਦਾਨ ਮਹਾ ਬ੍ਰਤ ਧਾਰੇ ॥**

---

[ਨੌ ਦ੍ਵਾਰ] ੧ ਸਰੀਰ ਦੇ ਨੌਂ ਦ੍ਵਾਰ (੨ ਨਾਸਿਕਾ, ੨ ਨੇਤਰ, ੨ ਕੰਨ, ਮੁਖ, ਇੰਦ੍ਰੀ, ਗੁਦਾ ਆਦਿ) ਵਿਕਾਰਾਂ ਤੋਂ ਰੋਕ ਲਏ ਹਨ ਅਤੇ ਧਾਵਤ ਮਨ ਇਸਥਿਤ ਹੋ ਗਿਆ ਹੈ।
੨ ਆਤਮ ਸ੍ਵਰੂਪ ਵਿੱਚ ਵ੍ਰਿੱਤੀ ਲੀਨ ਹੋ ਗਈ ਹੈ।
੩ ਗੁਰੁਮਤ ਜਗ੍ਯਾਸੂਆਂ ਨੂੰ ਇਹ ਅਨਹਤ ਸ਼ਬਦ ਸੁਣਾਈ ਦਿੰਦਾ ਹੈ।

**ਦੇਸ ਫਿਰਯੋ ਕਰ ਭੇਸ ਤਪੋਧਨ[1] ਕੇਸ ਧਰੇ[2] ਨ ਮਿਲੇ ਹਰਿ ਪਯਾਰੇ ॥**
**ਆਸਨ ਕੋਟ ਕਰੇ ਅਸਟਾਂਗ[3], ਧਰੇ ਬਹੁ ਨਯਾਸ[4], ਕਰੇ ਮੁਖ ਕਾਰੇ ॥**
**ਦੀਨ ਦਯਾਲ ਅਕਾਲ ਭਜੇ ਬਿਨੁ, ਅੰਤ ਕੋ ਅੰਤ ਕੇ[5] ਧਾਮ ਸਿਧਾਰੇ ॥੨੫੨॥**

[ਦਸਮ ਗ੍ਰੰਥ-੭੧੦] ਰਾਮਕਲੀ ਪਾਤਸ਼ਾਹੀ ੧੦

**ਰੇ ਮਨ! ਇਹ ਬਿਧਿ ਜੋਗੁ[6] ਕਮਾਓ ॥**
**ਸਿੰਙੀ ਸਾਚ, ਅਕਪਟ ਕੰਠਲਾ[7], ਧਯਾਨ ਬਿਭੂਤ ਚੜ੍ਹਾਓ ॥੧॥ ਰਹਾਉ ॥**
**ਤਾਤੀ[8] ਗਹੁ ਆਤਮ ਬਸਿ ਕਰ ਕੀ, ਭਿੱਛਾ ਨਾਮ ਅਧਾਰੰ ॥**
**ਬਾਜੇ ਪਰਮ ਤਾਰ ਤਤੁ ਹਰਿ ਕੋ, ਉਪਜੈ ਰਾਗ ਰਸਾਰੰ[9] ॥੧॥**

---

੧ ਜਿਸ ਨੇ ਤਪਸਯਾ ਨੂੰ ਮਹਾ ਧਨ ਸਮਝਿਆ ਹੈ।

੨ ਜਟਾਂ ਆਦਿਕ ਬਨਾਉਟੀ ਕੇਸ਼ ਧਾਰਣ ਤੋਂ ਦੇਹ ਦਾ ਅੰਗ ਰੂਪ ਜੋ ਕੇਸ਼ ਹਨ, ਉਨ੍ਹਾਂ ਵਾਸਤੇ 'ਧਰੇ' ਪਦ ਨਹੀਂ ਬਣ ਸਕਦਾ, ਸਿੱਧਾਂਤ ਵਿਚਾਰੀਏ ਤਾਂ ਏਥੇ ਗੁਰੂ ਸਾਹਿਬ ਦਾ ਭਾਵ ਇਹ ਹੈ ਕਿ ਕੇਵਲ ਚਿੰਨ੍ਹ ਵਾਹਗੁਰੂ ਦੀ ਪ੍ਰਾਪਤੀ ਦਾ ਕਾਰਣ ਨਹੀਂ। ਪਾਠਕਾਂ ਨੂੰ ਮਾਲੂਮ ਰਹੇ ਕਿ ਗੁਰੂ ਸਾਹਿਬ ਨੇ ਮੁੰਡਨ, ਸੁੰਨਤ ਅਰ ਅੰਗ-ਵੇਧਨ ਆਦਿਕ ਦਾ ਪੂਰਣ ਨਿਸ਼ੇਧ ਕੀਤਾ ਹੈ, ਕਯੋਂਕਿ ਕਰਤਾਰ ਦੀ ਰਚਨਾ ਨੂੰ ਖੰਡਨ ਕਰ ਕੇ ਧਰਮ ਦਾ ਚਿੰਨ੍ਹ ਅਥਵਾ ਸੰਸਕਾਰ ਮੰਨਣਾ ਮਨਮਤ ਹੈ।

੩ ਆਸਨ ਆਦਿਕ ਯੋਗ ਦੇ ਅੱਠ ਅੰਗ।

੪ ਤਯਾਗ ਅਥਵਾ ਅੰਗਨਯਾਸ। ੫ ਯਮ।

੬ ਸੋਰਠ ॥ਜੋਗੀ ! ਜੋਗੁ ਜਟਨ ਮੋ ਨਾਹੀ।

ਭ੍ਰਮ ਭ੍ਰਮ ਮਰਤ ਕਹਾ ਪਚਿ ਪਚਿ ਕਰ ? ਦੇਖਿ ਸਮਝ ਮਨ ਮਾਹੀਂ ॥
ਜੋ ਜਨ ਮਹਾ ਤੱਤ ਕਹੁ ਜਾਨੈ, ਪਰਮ ਗਯਾਨ ਕਹੁ ਪਾਵੈ ॥
ਤਬ ਯਹ ਏਕ ਠਉਰ ਮਨ ਰਾਖੈ ਦਰਦਰ ਭ੍ਰਮਤ ਨ ਧਾਵੈ ॥
ਕਹਾ ਭਯੋ ਗ੍ਰਿਹ ਤਜਿ ਉਠ ਭਾਗੇ ਬਨ ਮੈਂ ਕੀਨ ਨਿਵਾਸਾ ?
ਮਨ ਤੋ ਰਹਾ ਸਦਾ ਘਰ ਹੀ ਮੋ, ਸੋ ਨਹੀ ਭਯੋ ਉਦਾਸਾ ॥
ਅਧਿਕ ਪ੍ਰਪੰਚ ਦਿਖਾਇ ਠਗਾ ਜਗ, ਜਾਨ ਜੋਗ ਕੋ ਜੋਰਾ ॥
ਤੁਮ ਜੀਅ ਲਖਾ ਤਜੀ ਹਮ ਮਾਯਾ, ਮਾਯਾ ਤੁਮੈ ਨ ਛੋਰਾ ॥੨੩॥੯੭॥

ਸੋਰਠ॥ ਭੇਖੀ ! ਜੋਗਨ ਭੇਖ ਦਿਖਾਏ ॥

ਨਾਹਨ ਜਟਾ ਬਿਭੂਤ ਨਖਨ ਮੈ, ਨਾਹਨਿ ਬਸਤ੍ਰ ਰੰਗਾਏ ॥
ਜੋ ਬਨ ਬਸੈ ਜੋਗ ਕਹੁ ਪੱਈਐ, ਪੰਛੀ ਸਦਾ ਬਸਤ ਬਨ ॥
ਕੁੰਚਰ ਸਦਾ ਧੂਰ ਸਿਰ ਮੇਲਤ, ਦੇਖਹੁ ਸਮਝ ਤੁਮਹੀ ਮਨ ॥
ਦਾਦਰ ਮੀਨ ਸਦਾ ਤੀਰਥ ਮੋ, ਕਰਯੋ ਕਰਤ ਇਸਨਾਨਾ ॥
ਧਯਾਨ ਬਿੜਾਲ ਬਿਕੀ ਬਕ ਲਾਵਤ, ਤਿਨ ਕਿਆ ਜੋਗੁ ਪਛਾਨਾ ॥
ਜੈਸੇ ਕਸਟ ਠਗਨ ਕਹ ਠਾਟਤ, ਐਸੇ ਹਰਿ ਹਿਤ ਕੀਜੈ ॥
ਤਬ ਹੀ ਮਹਾਂ ਗਯਾਨ ਕੋ ਜਾਨੈ, ਪਰਮ ਪਯੂਖਹਿ ਪੀਜੈ ॥੨੪॥੯੮॥

(ਦਸਮ ਗ੍ਰੰਥ, ਪਾਰਸ ਨਾਥ ਪੰਨਾ ੬੭੯)

੭.ਰੁਦ੍ਰਾਛ ਆਦਿਕ ਦਾ ਕੰਠਾ।

੮. ਇਕਤਾਰੀ, ਅਥਵਾ ਵੀਣਾ, ਤੰਤੀ।

੯. ਰਸ-ਦਾਯਕ।

ਉਘਟੈ[੧] ਤਾਨ ਤਰੰਗ ਰੰਗ ਅਤਿ, ਗਯਾਨ ਗੀਤ ਬੰਧਾਨੰ ॥
ਚਕਿ ਚਕਿ ਰਹੇ ਦੇਵ ਦਾਨਵ ਮੁਨਿ, ਛਕਿ ਛਕਿ ਬਯੋਮ ਬਿਵਾਨੰ[੨] ॥੨॥
ਆਤਮ ਉਪਦੇਸ ਭੇਸੁ ਸੰਯਮ ਕੋ, ਜਾਪ ਸੁ ਅਜਪਾ ਜਾਪੈ ॥
ਸਦਾ ਰਹੈ ਕੰਚਨ ਸੀ ਕਾਯਾ, ਕਾਲ ਨ ਕਬਹੂੰ ਬਯਾਪੈ ॥੩॥੨॥

ਭਾਈ ਗੁਰਦਾਸ, ਵਾਰ ੭

ਰਾਜ ਜੋਗ ਜਿਣਿ ਵਸਿ ਕਰਿ[੩] ਸਾਧਿ ਸੰਜੋਗੁ ਵਿਜੋਗੁ ਰਹਾਏ[੪] । (੨)

ਵਾਰ ੨੯

ਦੇਖਿ ਪਰਾਈਆਂ ਚੰਗੀਆਂ ਮਾਵਾਂ ਭੈਣਾਂ ਧੀਆਂ ਜਾਣੈ[੫] ।
ਉਸੁ ਸੂਅਰੁ ਉਸੁ ਗਾਇ ਹੈ ਪਰ ਧਨ ਹਿੰਦੂ ਮੁਸਲਮਾਣੈ[੬] ।
ਪੁਤ੍ਰ ਕਲਤ੍ਰ ਕੁਟੰਬੁ ਦੇਖਿ ਮੋਹੇ ਮੋਹਿ ਨ ਧੋਹਿ ਧਿਙਾਣੈ[੭] ।
ਉਸਤਤਿ ਨਿੰਦਾ ਕੰਨਿ ਸੁਣਿ ਆਪਹੁ ਬੁਰਾ ਨ ਆਖਿ ਵਖਾਣੈ ।
ਵਡ ਪਰਤਾਪੁ ਨ ਆਪੁ ਗਣਿ ਕਰਿ ਅਹੰਮੇਉ ਨ ਕਿਸੈ ਰਵਾਣੈ[੮] ।
(ਰਾਜ ਜੋਗ) ਗੁਰਮੁਖਿ ਸੁਖ ਫਲ ਪਾਇਆ ਰਾਜੁ ਜੋਗੁ ਰਸ ਰਲੀਆ[੯] ਮਾਣੈ ।
ਸਾਧਸੰਗਤਿ ਵਿਟਹੁ ਕੁਰਬਾਣੈ ॥੧੧॥

ਕਬਿੱਤ-ਭਾਈ ਗੁਰਦਾਸ

ਜੈਸੇ ਏਕ ਸਮੇ ਦ੍ਰੁਮ ਸਫਲ ਸਪਤ੍ਰ ਪੁਨਿ,
ਏਕ ਸਮੈ ਫੂਲ ਫਲ ਪਤ੍ਰ ਗਿਰ ਜਾਤ ਹੈ ।
ਸਰਿਤਾ ਸਲਿਲ ਜੈਸੇ ਕਬਹੂੰ ਸਮਾਨ ਬਹੈ,
ਕਬਹੂੰ ਅਥਾਹ ਅਤਿ ਪ੍ਰਬਲ ਦਿਖਾਤ ਹੈ ।

---

੧ ਉਤਪੰਨ ਹੋਂਦੀ ਹੈ ।
੨ ਆਕਾਸ਼ ਵਿੱਚ ਵਿਮਾਨ ਛਾਏ ਰਹਿੰਦੇ ਹਨ ।
੩ ਮਨ ਨੂੰ ਕਾਬੂ ਕਰ ਕੇ ਰਾਜ-ਜੋਗ ਦਾ ਆਨੰਦ ਪਾਇਆ ਹੈ, ਭਾਵ ਭੋਗ ਅਤੇ ਮੋਖ ਮਿਲੀ ਹੈ।
ਯਥਾ-ਨਾਨਕ ਸਤਿਗੁਰ ਭੇਟਿਐ ਪੂਰੀ ਹੋਵੈ ਜੁਗਤਿ ॥
ਹਸੰਦਿਆ, ਖੇਲੰਦਿਆ, ਪੈਨੰਦਿਆ, ਖਾਵੰਦਿਆ, ਵਿਚੇ ਹੋਵੈ ਮੁਕਤਿ ॥੨॥
(ਮਹਲਾ ੫, ਵਾਰ ਗੂਜਰੀ ੨, ਪੰਨਾ ੫੨੨)
੪ ਪਦਾਰਥਾਂ ਦੇ ਸੰਯੋਗ ਵਿਯੋਗ ਦੇ ਹਰਖ ਸ਼ੋਕ ਤੋਂ ਗੁਰੁਸਿੱਖ ਰਹਿਤ ਹਨ, ਅਥਵਾ ਸਾਧੂਆਂ ਨਾਲ ਮੇਲ ਅਤੇ ਅਸਾਧੂਆਂ ਤੋਂ ਕਿਨਾਰਾ ਕਰਦੇ ਹਨ ।
੫ ਪਰਾਈਆਂ ਸੁੰਦਰ (ਮੋਹਣੀ) ਇਸਤਰੀਆਂ ਨੂੰ ਦੇਖ ਕੇ, ਵੱਡੀਆਂ ਨੂੰ ਮਾਂ, ਬਰਾਬਰ ਦੀਆਂ ਨੂੰ ਭੈਣ ਅਤੇ ਛੋਟੀਆਂ ਨੂੰ ਬੇਟੀ ਜਾਣੇ ।
੬ ਜੇਹਾ ਹਿੰਦੂ ਨੂੰ ਗਾਂ ਅਤੇ ਮੁਸਲਮਾਨ ਨੂੰ ਸੂਰ ਦਾ ਮਾਸ ਹੈ, ਤੇਹਾ ਪਰਾਏ ਧਨ ਨੂੰ ਹਰਾਮ ਸਮਝੇ।
੭ ਕਿਸੇ ਨਾਲ ਧੋਖਾ ਅਤੇ ਜ਼ੋਰਾਵਰੀ ਨਾ ਕਰੇ ।
੮ ਕਿਸੇ ਦਾ ਦਿਲ ਨਾ ਦੁਖਾਵੇ ।
੯ ਖੁਸ਼ੀਆਂ ।

ਏਕ ਸਮੈ ਜੈਸੇ ਹੀਰਾ ਹੋਤ ਜੀਰਨਾਂਬਰ[੧] ਮੈ,
ਏਕ ਸਮੈ ਕੰਚਨ ਜੜੇ ਜਗਮਗਾਤ ਹੈ।
ਤੈਸੇ ਗੁਰਸਿਖ ਰਾਜ ਕੁਆਰ ਜੋਗੀਸੁਰ ਹੈ,
ਮਾਇਆ-ਧਾਰੀ ਭਾਰੀ ਜੋਗ ਜੁਗਤਿ ਜੁਗਾਤ ਹੈ ॥੪੯੭॥

ਗਤਾਨ ਰਤਨਾਵਲੀ, ਟੀਕਾ ੧੪ਵੀਂ ਪੌੜੀ ਦਾ

ਗੁਰੁਮੁਖਾਂ ਨੇ ਵੀਚਾਰ ਕਰ ਭਗਤਿ ਯੋਗ ਪ੍ਰਮਾਨ ਰੱਖਿਆ ਹੈ,
ਜੋ ਇਸਨਾਨ ਕਰਨਾ, ਦਾਨ ਦੇਣਾ, ਨਾਮ ਜਪਣਾ, ਅਰ ਸਤਸੰ ਕਰਨ ਹੈ[੨]।

ਭਗਤ ਰਤਨਾਵਲੀ[੩], ਟੀਕਾ ੧੪ਵੀਂ ਪੌੜੀ ਦਾ

*[ਭਗਤਿ ਜੋਗ]* [੪]ਭਗਤਿ ਜੋਗ ਕੇ ਅਸ਼ਟ ਅੰਗ ਇਹੁ ਹੈਨ :-

ਪ੍ਰਿਥਮੇ ਯਮ ਜੋ ਆਪਣੇ ਮਨ ਨੂੰ ਨੀਵਾਂ ਰੱਖਣਾ, ਕਿਸੇ ਗੁਣ ਦੇ ਅਭਿਮਾਨ ਕਰ ਕੈ ਗਰਬ ਨਾ ਲਿਆਵਣਾ, ਦੂਸਰਾ ਨੇਮ, ਜੋ ਸਾਧੁ ਸੰਗਤਿ ਵਿਖੇ ਕਥਾ ਕੀਰਤਨ ਦੇ ਵਿੱਚ ਮਨ ਨੂੰ ਠਹਿਰਾਵਣਾ, ਜੇ ਪੜ੍ਹਨ ਦੀ ਸ਼ਕਤਿ ਹੋਵੈ ਤਾਂ ਨੇਮ ਨਾਲ ਪੜ੍ਹਨਾ ਯਾ ਨੇਮ ਨਾਲ ਸੁਣਨਾ, ਤੀਸਰਾ ਏਕਾਂਤ ਦੇਸ਼ ਏਹੁ ਹੈ, ਜੋ ਸਰਬ ਵਿਖੈ ਇਕ ਗੋਬਿੰਦ ਜਾਣਨਾ। ਚੌਥਾ ਆਸਣ ਏਹੁ ਹੈ, ਜੋ ਕਰਤਾਰ ਵਿਖੈ ਇਕ ਵ੍ਰਿੱਤਿ ਨੂੰ ਇਸਥਿਤ ਕਰਨਾ, ਪੰਚਵਾਂ ਪਰਾਣਾਯਾਮ ਇਹੁ ਹੈ, ਜੋ ਗੁਰਾਂ ਦੇ ਬਚਨਾਂ ਨੋ ਸੁਣ ਕੈ ਮਨ ਵਿਖੇ ਇਕੱਤ੍ਰ ਸਮਝਣੇ ਪੂਰਕ, ਗੁਰਾਂ ਦੇ ਬਚਨਾਂ ਨੂੰ ਸਦਾ ਰਿਦੇ ਵਿਖੈ ਵਸਾਉਣਾ ਕਦੇ ਤਿਆਗ ਨਾ ਕਰਨਾ ਕੁੰਭਕ, ਗੁਰਾਂ ਦੇ ਬਚਨਾਂ ਕਰ ਕੈ ਜੋ ਪਦਾਰਥ ਤਿਆਗਣੇ ਕਹੇ ਹਨ, ਤਿੰਨ ਕਾ ਤਯਾਗ ਕਰਨਾ, ਰੇਚਕ ਹੈ। ਛਠਵਾਂ ਧਯਾਨ ਇਹੁ ਹੈ, ਜੋ ਗੁਰਾਂ ਦੇ ਬਚਨ ਸੁਣਨ ਪੜ੍ਹਨ ਬੈਠੇ ਧਯਾਨ ਓਨ੍ਹਾਂ ਦੇ ਅਰਥ ਵਿਖੇ ਰੱਖੇ, ਕੋਈ ਸੰਕਲਪ ਮਨ ਵਿੱਚ ਫੁਰਣ ਨਾ ਦੇਵੈ। ਸੱਤਵਾਂ ਧਾਰਣਾ ਇਹੁ ਹੈ, ਜੋ ਮਨ ਕਿਸੇ ਸੰਕਲਪ ਨੂੰ ਧਾਵੇ ਭੀ, ਫੇਰ ਮਨ ਨੂੰ ਆਣ ਕੈ ਸ਼ਬਦ ਵਿਖੈ ਜੋੜੇ। ਅਸ਼ਟਮ ਸਮਾਧਿ ਏਹੁ ਹੈ, ਜੋ ਦੁਇ ਚਾਰ ਘੜੀਆਂ ਜਿਤ ਵੇਲੇ ਮਨ ਸ਼ਬਦ ਵਿੱਚ ਠਹਿਰਿਆ। ਇਸ ਸਮਾਧਿ ਨੂੰ ਅਭਯਾਸ ਕਰ ਕੇ ਰੋਜ਼ ਵਧਾਏ। ਸਵਿਕਲਪਕ ਸਮਾਧਿ ਇਹੁ ਹੈ, ਜੋ ਜਾਣੇ ਮੈਂ

---

੧ ਜੀਰਣ (ਪਾਟਿਆ, ਪੁਰਾਣਾ) ਅੰਬਰ-ਵਸਤ੍ਰ।

੨ ਭਗਤਿ ਯੋਗ ਦੇ ਇਹ ਅੰਗ ਹਨ-ਨਾਮ ਸਮਰਣ, ਸੁਧ ਰਹਿਣਾ, ਧਰਮ ਕਿਰਤ ਨਾਲ ਕਮਾ ਕੇ ਦਾਨ ਦੇਣਾ, ਸਦਾਚਾਰੀਆਂ ਦੀ ਸੰਗਤਿ ਕਰਨੀ।

੩ ਸ੍ਰੀ ਮਾਨ ਭਾਈ ਮਨੀ ਸਿੰਘ ਜੀ ਨੇ ਜੋ ਭਾਈ ਗੁਰਦਾਸ ਜੀ ਦੀ ਗਯਾਰਵੀਂ ਵਾਰ ਦਾ (ਜਿਸ ਵਿੱਚ ਛੀ ਸਤਿਗੁਰਾਂ ਦੇ ਸ਼ਿਰੋਮਣੀ ਸਿੱਖਾਂ ਦੇ ਪਵਿੱਤ੍ਰ ਨਾਉਂ ਹੈਨ), ਟੀਕਾ ਲਿਖਿਆ ਹੈ, ਉਸ ਦਾ ਨਾਉਂ 'ਭਗਤ ਰਤਨਾਵਲੀ' ਹੈ, ਇਸੇ ਦਾ ਨਾਉਂ 'ਸਿੱਖਾਂ ਦੀ ਭਗਤਮਾਲ' ਹੈ।

੪ ਭਾਈ ਅਜਿੱਤੇ ਨੂੰ ਗੁਰੂ ਨਾਨਕ ਸਾਹਿਬ ਉਪਦੇਸ਼ ਕਰਦੇ ਹਨ।

ਸ਼ਬਦ ਦੇ ਸੁਣਨੇ ਵਾਲਾ ਹੈ ਤੇ ਸ਼ਬਦ ਦੇ ਅਰਥ ਭੀ ਸਮਝੀਐ, ਨਿਰਵਿਕਲਪ ਸਮਾਧਿ ਇਹੁ ਹੈ, ਜੋ ਸ਼ਬਦ ਦੇ ਤਾਤਪਰਯ ਵਿਖੈ ਮਨ ਠਹਿਰਾਵੇ, ਇਹੁ ਭਗਤਿ ਜੋਗ ਹੈ[੧]।

## ਜੋਗੀ (ਯੋਗੀ)

[੨੦੮] ਗਉੜੀ ਮਹਲਾ ੫ (੧੩੨)

ਜੋਗ ਜੁਗਤਿ ਸੁਨਿ ਆਇਓ ਗੁਰ ਤੇ ॥
ਮੋ ਕਉ ਸਤਿਗੁਰ ਸਬਦਿ ਬੁਝਾਇਓ ॥੧॥ ਰਹਾਉ ॥
ਨਉ ਖੰਡ ਪ੍ਰਿਥਮੀ[੨] ਇਸੁ ਤਨ ਮਹਿ ਰਵਿਆ, ਨਿਮਖ ਨਿਮਖ ਨਮਸਕਾਰਾ ॥
ਦੀਖਿਆ ਗੁਰ ਕੀ ਮੁੰਦ੍ਰਾ ਕਾਨੀ, ਦ੍ਰਿੜਿਓ ਏਕੁ ਨਿਰੰਕਾਰਾ ॥੧॥
ਪੰਚ ਚੇਲੇ[੩] ਮਿਲਿ ਭਏ ਇਕਤ੍ਰਾ, ਏਕਸੁ ਕੈ ਵਸਿ ਕੀਏ ॥
ਦਸ ਬੈਰਾਗਨਿ[੪] ਆਗਿਆਕਾਰੀ, ਤਬ ਨਿਰਮਲ ਜੋਗੀ ਥੀਏ ॥੨॥
ਭਰਮੁ ਜਰਾਇ ਚਰਾਈ ਬਿਭੂਤਾ, ਪੰਥੁ ਏਕੁ ਕਰਿ ਪੇਖਿਆ[੫] ॥
ਸਹਜ ਸੂਖ ਸੋ ਕੀਨੀ ਭੁਗਤਾ ਜੋ ਠਾਕੁਰਿ ਮਸਤਕਿ ਲੇਖਿਆ ॥੩॥
ਜਹ ਭਉ ਨਾਹੀ ਤਹਾ ਆਸਨੁ ਬਾਧਿਓ, ਸਿੰਗੀ ਅਨਹਤ ਬਾਨੀ ॥
ਤਤੁ ਬੀਚਾਰੁ ਡੰਡਾ ਕਰਿ ਰਾਖਿਓ, ਜੁਗਤਿ ਨਾਮੁ ਮਨਿ ਭਾਨੀ ॥੪॥
ਐਸਾ ਜੋਗੀ ਵਡਭਾਗੀ ਭੇਟੈ ਮਾਇਆ ਕੇ ਬੰਧਨ ਕਾਟੈ ॥
ਸੇਵਾ ਪੂਜ ਕਰਉ ਤਿਸੁ ਮੂਰਤਿ ਕੀ, ਨਾਨਕੁ ਤਿਸੁ ਪਗ ਚਾਟੈ ॥੫॥

[੩੬੮] ਆਸਾ ਮਹਲਾ ੪ (੬੧)

ਹਥਿ ਕਰਿ ਤੰਤੁ ਵਜਾਵੈ ਜੋਗੀ! ਥੋਥਰ[੬] ਵਾਜੈ ਬੇਨ[੭] ॥
ਗੁਰਮਤਿ ਹਰਿ ਗੁਣ ਬੋਲਹੁ, ਜੋਗੀ! ਇਹੁ ਮਨੂਆ ਹਰਿ ਰੰਗਿ ਭੇਨ ॥੧॥
ਜੋਗੀ, ਹਰਿ ਦੇਹੁ ਮਤੀ ਉਪਦੇਸੁ ॥
ਜੁਗੁ ਜੁਗੁ ਹਰਿ ਹਰਿ ਏਕੋ ਵਰਤੈ, ਤਿਸੁ ਆਗੈ ਹਮ ਆਦੇਸੁ ॥੧॥ ਰਹਾਉ ॥
ਗਾਵਹਿ ਰਾਗ ਭਾਤਿ ਬਹੁ ਬੋਲਹਿ ਇਹੁ ਮਨੂਆ ਖੇਲੈ ਖੇਲ ॥
ਜੋਵਹਿ ਕੂਪ ਸਿੰਚਨ ਕਉ ਬਸੁਧਾ ਉਠਿ ਬੈਲ ਗਏ ਚਰਿ ਬੇਲ[੮] ॥੨॥

---

੧ ਭਾਈ ਸੰਤੋਖ ਸਿੰਘ ਨੇ 'ਨਾਨਕ ਪ੍ਰਕਾਸ਼ ਦੇ ਪੂਰਵਾਰਧ ਦੇ ਅਧਯਾਯ ੪੮ ਵਿੱਚ ਇਸ ਦਾ ਅਨੁਵਾਦ ਛੰਦ ਰਚਨਾ ਵਿੱਚ ਕੀਤਾ ਹੈ।

੨ ਤਨ (ਸ਼ਰੀਰ) ਰੂਪ ਪ੍ਰਿਥਿਵੀ, ਜਿਸ ਦੇ ਨੌਂ ਦ੍ਵਾਰ ਨੌਂ ਖੰਡ ਹਨ।

੩ ਕਾਮਾਦਿਕ।

੪ ਦਸ ਇੰਦਰੀਆਂ।

੫ ਵਾਹਗੁਰੂ ਨੂੰ ਇਕ ਦੇਖਣਾ ਯੋਗ ਪੰਥ (ਪੱਧਤਿ) ਹੈ।

੬ ਅਸਰ ਤੋਂ ਖਾਲੀ। ੭ ਵੀਣਾ। ੮ ਬੇਲਾ, ਬੰਨਾ।

ਕਾਇਆ ਨਗਰ ਮਹਿ ਕਰਮ ਹਰਿ ਬੋਵਹੁ, ਹਰਿ ਜਾਮੈ ਹਰਿਆ ਖੇਤੁ ॥
ਮਨੂਆ ਅਸਥਿਰੁ ਬੈਲੁ ਮਨੁ ਜੋਵਹੁ, ਹਰਿ ਸਿੰਚਹੁ ਗੁਰਮਤਿ ਜੇਤੁ ॥੩॥
ਜੋਗੀ ਜੰਗਮ ਸ੍ਰਿਸਟਿ ਸਭ ਤੁਮਰੀ, ਜੋ ਦੇਹੁ ਮਤੀ ਤਿਤੁ ਚੇਲ[1] ॥
ਜਨ ਨਾਨਕ ਕੇ ਪ੍ਰਭ ਅੰਤਰਜਾਮੀ, ਹਰਿ ਲਾਵਹੁ ਮਨੂਆ ਪੇਲ[2] ॥੪॥

[੬੮੫] ਧਨਾਸਰੀ ਮਹਲਾ ੯ (੩)

ਪਰ ਨਿੰਦਾ ਉਸਤਤਿ ਨਹ ਜਾ ਕੈ ਕੰਚਨ ਲੋਹ ਸਮਾਨੋ ॥
ਹਰਖ ਸੋਗ ਤੇ ਰਹੈ ਅਤੀਤਾ ਜੋਗੀ ਤਾਹਿ ਬਖਾਨੋ ॥੧॥

[੯੦੩] ਰਾਮਕਲੀ ਮਹਲਾ ੧, ਅਸਟਪਦੀ (੨)

ਜਗੁ ਪਰਬੋਧਹਿ ਮੜੀ[3] ਬਧਾਵਹਿ ॥
ਆਸਣੁ ਤਿਆਗਿ ਕਾਹੇ ਸਚੁ[4] ਪਾਵਹਿ? ॥
ਮਮਤਾ ਮੋਹੁ ਕਾਮਣਿ ਹਿਤਕਾਰੀ ॥
ਨਾ ਅਉਧੂਤੀ, ਨਾ ਸੰਸਾਰੀ[5] ॥੧॥
ਜੋਗੀ, ਬੈਸਿ ਰਹਹੁ ਦੁਬਿਧਾ ਦੁਖੁ ਭਾਗੈ ॥
ਘਰਿ ਘਰਿ ਮਾਗਤ ਲਾਜ ਨ ਲਾਗੈ ? ॥੧॥ ਰਹਾਉ ॥
ਗਾਵਹਿ ਗੀਤ ਨ ਚੀਨਹਿ ਆਪੁ ॥
ਕਿਉ ਲਾਗੀ ਨਿਵਰੈ ਪਰਤਾਪੁ[6] ? ॥
ਗੁਰ ਕੈ ਸਬਦਿ ਰਚੈ ਮਨ ਭਾਇ ॥
ਭਿਖਿਆ ਸਹਜ ਵੀਚਾਰੀ ਖਾਇ ॥੨॥
ਭਸਮ ਚੜਾਇ ਕਰਹਿ ਪਾਖੰਡੁ ॥
ਮਾਇਆ ਮੋਹਿ ਸਹਹਿ ਜਮ ਡੰਡੁ ॥
ਫੂਟੈ ਖਾਪਰੁ ਭੀਖ ਨ ਭਾਇ ॥
ਬੰਧਨਿ ਬਾਧਿਆ ਆਵੈ ਜਾਇ ॥੩॥
ਬਿੰਦੁ ਨ ਰਾਖਹਿ ਜਤੀ ਕਹਾਵਹਿ ॥
ਮਾਈ ਮਾਗਤ ਤ੍ਰੈ ਲੋਭਾਵਹਿ[7] ॥

---

੧ ਚੱਲਦੇ ਹਨ।  ੨ ਪ੍ਰੇਰ ਕੇ।

[ਮਠ] ੩ ਮਠ। ਹਠਯੋਗ ਪ੍ਰਦੀਪਕਾ ਵਿੱਚ ਮਠ ਦਾ ਲੱਛਣ ਕੀਤਾ ਹੈ-ਨਿਰਜਨ ਦੇਸ਼ ਵਿੱਚ ਡਾਟਦਾਰ ਛੋਟਾ ਮਕਾਨ ਜਿਸ ਦਾ ਇੱਕ ਦਰਵਾਜ਼ਾ ਹੋਵੇ ਅਰ ਜਿਸ ਵਿੱਚ ਕੇਵਲ ਇਕ ਆਦਮੀ ਪੈ ਸਕੇ, ਅਥਵਾ-ਲੋਕਾਂ ਨੂੰ ਪ੍ਰੇਰ ਕੇ ਮੰਦਿਰ ਅਰ ਸਮਾਧੀ, ਆਪਣੇ ਸ੍ਵਾਰਥ ਔਰ ਪ੍ਰਸਿੱਧੀ ਵਾਸਤੇ ਬਣਵਾਉਂਦੇ ਹਨ।

੪ ਆਨੰਦ।

੫ ਨਾ ਤਯਾਗੀ, ਨਾ ਗ੍ਰਿਹਸਥੀ। ੬ ਅਗਨੀ।

੭ ਮਨ ਬਾਣੀ ਸ਼ਰੀਰ ਕਰ ਕੇ ਲੋਭਿਤ ਹੋਏ, ਮਾਯਾ ਮੰਗਦੇ ਫਿਰਦੇ ਹਨ।

ਨਿਰ ਦਇਆ ਨਹੀ ਜੋਤਿ ਉਜਾਲਾ ॥
ਬੂਡਤ ਬੂਡੇ ਸਰਬ ਜੰਜਾਲਾ ॥੪॥
ਭੇਖ ਕਰਹਿ ਖਿੰਥਾ ਬਹੁ ਥਟੂਆ[੧] ॥
ਝੂਠੋ ਖੇਲ ਖੇਲੈ ਬਹੁ ਨਟੂਆ ॥
ਅੰਤਰਿ ਅਗਨਿ ਚਿੰਤਾ ਬਹੁ ਜਾਰੇ ॥
ਵਿਣੁ ਕਰਮਾ[੨] ਕੈਸੇ ਉਤਰਸਿ ਪਾਰੇ ? ॥੫॥
ਮੁੰਦ੍ਰਾ ਫਟਕ ਬਨਾਈ ਕਾਨਿ ॥
ਮੁਕਤਿ ਨਹੀ ਬਿਦਿਆ ਬਿਗਿਆਨਿ[੩] ॥
ਜਿਹਵਾ ਇੰਦ੍ਰੀ ਸਾਦਿ ਲੁੋਭਾਨਾ ॥
ਪਸੂ ਭਏ ਨਹੀ ਮਿਟੇ ਨੀਸਾਨਾ ॥੬॥...
ਜਤੁ ਸਤੁ ਸੰਜਮੁ ਸਚੁ ਸੁ ਚੀਤੁ ॥
ਨਾਨਕ ਜੋਗੀ ਤ੍ਰਿਭਵਣ ਮੀਤੁ ॥੮॥੨॥
[ਦਸਮ ਗ੍ਰੰਥ-੭੧੫] ੩੩ ਸਵੈਯੇ, ਪਾਤਸ਼ਾਹੀ ੧੦
ਜੋ ਜੁਗਿਆਨ ਕੇ ਜਾਇ ਉਠਿ ਆਸ਼੍ਰਮ[੪],
ਗੋਰਖ ਕੋ ਤਿਹਿ ਜਾਪ ਜਪਾਵੈ ॥
ਜਾਯ ਸੰਨਯਾਸਿਨ ਕੇ, ਤਿਹ ਕੋ ਕਹ,
"ਦੱਤ ਹੀ ਸੱਤ ਹੈ", ਮੰਤ੍ਰ ਦ੍ਰਿੜਾਵੈ ॥
ਜੋ ਕੋਊ ਜਾਇ ਤੁਰੱਕਨ ਮੈ,
ਮਹਿਦੀਨ[੫] ਕੇ ਦੀਨ ਤਿਸੇ ਗਹਿ ਲ੍ਯਾਵੈ ॥
ਆਪਹਿ ਬੀਚ ਗਨੈ ਕਰਤਾ,
ਕਰਤਾਰ ਕੋ ਭੇਦੁ[੬] ਨ ਕੋਊ ਬਤਾਵੈ ॥੨੭॥
ਜੋ ਜੁਗਿਆਨ ਕੇ ਜਾਇ ਕਹੈ,—
'ਸਭ ਜੋਗਨ ਕੋ ਗ੍ਰਹ ਮਾਲ ਉਠੈ ਦੈ' ॥
ਜੋ ਪਰੋ ਭਾਜਿ ਸਨਯਾਸਨ ਕੇ ਕਹੈ,—
'ਦੱਤ ਕੇ ਨਾਮ ਪੈ ਧਾਮ ਲੁਟੈ ਦੈ' ॥
ਜੋ ਕਰਿ ਕੋਊ ਮਸੰਦਨ, ਸੌ ਕਹੈ,—
'ਸਰਬ ਦਰਬ ਲੈ ਸੁ ਮੋਹਿ ਅਬੈ ਦੈ' ॥

੧ ਬਣਾਵਟ ਕਰਦਾ ਹੈ। ੨ ਸ਼ੁਭ ਕਰਮਾਂ (ਕਰਨੀ ਬਾਝ)।
੩ ਵਿਗਯਾਨ ਵਿਦਯਾ, ਬ੍ਰਹਮ ਵਿਦਯਾ। ੪ ਉੱਠ ਕੇ (ਚੱਲ ਕੇ) ਆਸ਼ਰਮ ਵਿੱਚ ਜਾਂਦਾ ਹੈ।
੫ ਮੁਹੰਮਦ। ੬ ਕਰਤਾਰ ਦਾ ਯਥਾਰਥ ਗਯਾਨ।

ਲੇਉ ਹੀ ਲੇਉ ਕਹੈ ਸਬ ਕੋ ਨਰ,
ਕੋਊ ਨ ਬ੍ਰਹਮ ਬਤਾਇ ਹਮੈਂ ਦੈ ॥੨੮॥

## ਜੋਤਿਸ਼ (ਜ੍ਯੋਤਿਸ਼)

ਪ੍ਰਕਾਸ਼ਵਾਨ ਸੂਰਯ, ਚੰਦ੍ਰਮਾ, ਨਛੱਤ੍ਰ ਪ੍ਰਿਥਵੀ ਆਦਿ ਦਾ ਜਿਸ ਵਿਦ੍ਯਾ ਨਾਲ ਪੂਰਣ ਗ੍ਯਾਨ ਹੋਵੇ, ਉਸ ਦਾ ਨਾਉਂ ਜੋਤਿਸ਼ ਹੈ; ਜਿਸ ਦੇ ਮੁਖ ਦੋ ਭੇਦ ਹਨ—ਇਕ 'ਗਣਿਤ' ਜਿਸ ਤੋਂ ਗ੍ਰਹਿਆਂ ਦੀ ਚਾਲ ਦਾ ਹਿਸਾਬ ਸਮਝੀਦਾ ਹੈ, ਦੂਜਾ ਸ੍ਵਾਰਥੀਆਂ ਦਾ ਕਲਪਿਆ ਹੋਇਆ 'ਫਲਿਤ' ਹੈ, ਜਿਸ ਤੋਂ ਗ੍ਰਹ ਰਾਸ਼ੀਆਂ ਪ੍ਰਾਣੀਆਂ ਨੂੰ ਸੁਖਦਾਇਕ ਦੁਖਦਾਇਕ ਹੋਣਾ ਅਤੇ ਦਾਨ, ਜਪ ਆਦਿ ਕਰ ਕੇ ਮੰਦ ਫਲ ਦਾ ਰੁਕ ਜਾਣਾ, ਅਰ ਗ੍ਰਹ ਪੂਜਨ ਕਰ ਕੇ ਮਨੋਰਥਾਂ ਦੀ ਸਿੱਧੀ ਹੋਣੀ, ਜਾਣੀ ਜਾਂਦੀ ਹੈ। ਗੁਰੁਮਤ ਵਿੱਚ 'ਫਲਿਤ' ਅੰਗ ਦਾ ਤ੍ਯਾਗ ਹੈ।

[੮੧੩] ਬਿਲਾਵਲੁ ਮਹਲਾ ੫ (੪੮)

ਕਰਣਹਾਰੁ ਜੋ ਕਰਿ ਰਹਿਆ ਸਾਈ ਵਡਿਆਈ ॥
ਗੁਰਿ ਪੂਰੈ ਉਪਦੇਸਿਆ, 'ਸੁਖ ਖਸਮ ਰਜਾਈ' ॥੩॥
ਚਿੰਤ ਅੰਦੇਸਾ ਗਣਤ ਤਜਿ ਜਨਿ ਹੁਕਮੁ ਪਛਾਤਾ[੧] ॥
ਨਹ ਬਿਨਸੈ ਨਹ ਛੋਡਿ ਜਾਇ ਨਾਨਕ ਰੰਗਿ ਰਾਤਾ ॥੪॥

[੯੦੪] ਰਾਮਕਲੀ ਮਹਲਾ ੧, ਅਸਟਪਦੀ (੪)

ਝੂਠੁ ਨ ਬੋਲਿ[੨], ਪਾਡੇ! ਸਚੁ ਕਹੀਐ ॥
ਹਉਮੈ ਜਾਇ ਸਬਦਿ ਘਰੁ ਲਹੀਐ ॥੧॥ਰਹਾਉ॥
ਗਣਿ ਗਣਿ ਜੋਤਕੁ ਕਾਂਡੀ[੩] ਕੀਨੀ ॥
ਪੜੈ ਸੁਣਾਵੈ ਤਤੁ ਨ ਚੀਨੀ ॥
ਸਭ ਸੈ ਊਪਰਿ ਗੁਰ ਸਬਦੁ ਬੀਚਾਰੁ ॥
ਹੋਰ ਕਥਨੀ ਬਦਉ ਨ, ਸਗਲੀ ਛਾਰੁ[੪] ॥੨॥...
ਗਣਤ ਗਣੀਐ ਸਹਸਾ ਦੁਖੁ ਜੀਐ[੫] ॥
ਗੁਰ ਕੀ ਸਰਣਿ ਪਵੈ ਸੁਖੁ ਥੀਐ ॥

---

੧ ਵਾਹਗੁਰੂ ਦੇ ਸੇਵਕਾਂ ਨੇ ਗ੍ਰਹ ਦਸ਼ਾ ਦੀ ਗਿਣਤੀ ਅਤੇ ਉਸ ਦੇ ਬੁਰੇ ਫਲ ਦੇ ਭਯ ਤੋਂ ਉਪਜੀ ਹੋਈ ਚਿੰਤਾ ਤ੍ਯਾਗ ਕੇ, ਕਰਤਾਰ ਦੇ ਹੁਕਮ (ਭਾਣੇ) ਨੂੰ ਸੱਚ ਅਤੇ ਅਟੱਲ ਸਮਝਿਆ ਹੈ।
੨ ਜਨਮ ਪੱਤ੍ਰ ਅਰ ਵਰਸ਼ ਫਲ ਤਥਾ ਪ੍ਰਸ਼ਨਾਂ ਦੇ ਉੱਤਰ ਵਿੱਚ, ਹੇ ਪੰਡਿਤ! ਝੂਠ ਨਾ ਬੋਲ।
੩ ਕੁੰਡਲੀ। ੪ ਗੁਰੁ ਸ਼ਬਦ ਬਿਨਾ, ਪਾਖੰਡੀਆਂ ਦੀ ਕਥਨੀ ਨਾ ਮੰਨੇ, ਕ੍ਯੋਂਕਿ ਉਹ ਸਭ ਸਾਰ ਰਹਿਤ (ਮਿਥ੍ਯਾ) ਹੈ। ੫ ਗ੍ਰਹ ਰਾਸ਼ੀ ਦੀ ਗਿਣਤੀ ਗਿਣਨ ਤੋਂ ਕਿ ਬੁਰੀ ਦਸ਼ਾ ਆਉਣ ਨਾਲ ਰੋਗ ਹੋਵੇਗਾ, ਸੰਬੰਧੀ ਮਰੇਗਾ, ਧਨ ਬਿਨਸ ਜਾਊਗਾ ਆਦਿ ਸੰਸੇ ਹੁੰਦੇ ਹਨ।

[੧੦੯੩] ਮਹਲਾ ੩, ਵਾਰ ਮਾਰੂ ੧ (੨੨)

**ਮਨ ਕੀ ਪਤ੍ਰੀ[1] ਵਾਚਣੀ ਸੁਖੀ ਹੂ ਸੁਖੁ ਸਾਰੁ ॥**
**ਸੋ ਬ੍ਰਹਮਣੁ ਭਲਾ ਆਖੀਐ ਜਿ ਬੂਝੈ ਬ੍ਰਹਮੁ ਬੀਚਾਰੁ ॥**

## ਜੋੜ ਮੇਲ

ਜ਼ਿੰਦਗੀ ਨਾਮਾ—ਭਾਈ ਨੰਦ ਲਾਲ ਜੀ

**[2]ਰੋਜ਼ਿ ਜੁਮਅਹ ਮੋਮਨਾਨੇ ਪਾਕਬਾਜ਼ ।**
**ਗਿਰਦ ਮੇ ਆਯੰਦ ਅਜ਼ ਬਹਿਰੇ ਨਮਾਜ਼ ॥੨੦॥**
**[3]ਹਮ ਚੁਨਾ ਦਰ ਮਜ਼ਹਬੇ ਈਂ ਸਾਧ ਸੰਗ ।**
**ਕਜ਼ ਮੁਹੱਬਤ ਬਾਖ਼ੁਦਾ ਦਾਰੰਦ ਰੰਗ ॥੨੧॥**
**[4]ਗਿਰਦ ਮੇ ਆਯੰਦ ਦਰ ਮਾਹੇ ਦੁ ਬਾਰ ।**
**ਬਹਿਰੇ ਜ਼ਿਕਰੇ ਖ਼ਾਸਏ ਪਰਵਰਦਿਗਾਰ ॥੨੨॥**

## ਝੂਰਣਾ [ਝੁਰੇਂਵਾ]

[੨੫੫] ਗਉੜੀ ਬਾਵਨ ਅਖਰੀ, ਮਹਲਾ ੫ (੨੫)

**ਝਝਾ ਝੂਰਨੁ ਮਿਟੈ ਤੁਮਾਰੋ ॥**
**ਰਾਮ ਨਾਮ ਸਿਉ ਕਰਿ ਬਿਉਹਾਰੋ ॥**
**ਝੂਰਤ ਝੂਰਤ ਸਾਕਤ ਮੂਆ ॥**
**ਜਾ ਕੈ ਰਿਦੈ ਹੋਤ ਭਾਉ ਬੀਆ ॥**

[੩੯੫] ਆਸਾ ਮਹਲਾ ੫ (੯੭)

**ਸੰਗਿ ਹੋਵਤ ਕਉ ਜਾਨਤ ਦੂਰਿ ॥**
**ਸੋ ਜਨੁ ਮਰਤਾ ਨਿਤ ਨਿਤ ਝੂਰਿ ॥੨॥**

[੭੦੮] ਵਾਰ ਜੈਤਸਰੀ, ਮਹਲਾ ੫ (੧੩)

**ਮਿਲਿ ਗੋਪਾਲ ਗੋਬਿੰਦ ਨ ਕਬਹੂ ਝੂਰੀਐ ॥**

---

[ਪੰਚਾਂਗ ਪੱਤ੍ਰੀ] ੧ ਤਿਥਿ ਵਾਰ, ਨਛੱਤ੍ਰ, ਯੋਗ ਅਤੇ ਕਰਣ ਦਾ ਗਯਾਨ ਕਰਾਉਣ ਵਾਲੀ ਪੰਚਾਂਗ ਪੱਤੀ ਅਥਵਾ ਜਨਮ ਪੱਤ੍ਰੀ ।

੨ ਜਿਸ ਤਰ੍ਹਾਂ ਸ਼ੁਕ੍ਰਵਾਰ ਨੂੰ ਈਮਾਨਦਾਰ ਮੁਸਲਮਾਨ, ਨਮਾਜ਼ ਪੜ੍ਹਨ ਲਈ ਇਕੱਠੇ ਹੁੰਦੇ ਹਨ :- ੩ ਉਸੇ ਤਰ੍ਹਾਂ ਇਸ ਸਾਧ ਸੰਗ (ਸਿੱਖ ਮਜ਼ਹਬ) ਵਿੱਚ, ਜੋ ਵਾਹਗੁਰੂ ਦੇ ਰੰਗ ਵਿੱਚ ਰੱਤੇ ਹੋਏ ਹਨ। ੪ ਮਹੀਨੇ ਵਿੱਚ ਦੋ ਵਾਰ, ਕੇਵਲ ਪ੍ਰਤਿਪਾਲਕ ਵਾਹਗੁਰੂ ਦੀ ਚਰਚਾ ਕਰਨ ਲਈ ਏਕੱਤ੍ਰ ਹੁੰਦੇ ਹਨ :-

ਪੁਰਾਣੇ ਸਿੰਘ ਹਰੇਕ ਮਹੀਨੇ ਦੀ ਚਾਨਣੀ, ਦਸਮੀ ਅਤੇ ਸੰਕ੍ਰਾਂਤਿ ਨੂੰ ਖ਼ਾਸ ਜੋੜ ਮੇਲ ਕਰਦੇ ਸਨ, ਕਯੋਂਕਿ ਦਸਮੀ ਨੂੰ ਗੁਰੂ ਨਾਨਕ ਦੇਵ ਜੀ ਨੇ ਆਪਣੀ ਜੋਤਿ ਗੁਰੂ ਅੰਗਦ ਦੇਵ ਜੀ ਵਿੱਚ ਲੀਨ ਕੀਤੀ ਅਤੇ ਸੰਕ੍ਰਾਂਤਿ ਨੂੰ ਦਸਮੇਸ਼ ਨੇ ਅੰਮ੍ਰਿਤ ਪ੍ਰਦਾਨ ਕੀਤਾ।

[੭੪੮] ਸੂਹੀ ਮਹਲਾ ੫ (੫੨)

**ਭਰਮੁ ਗਇਆ ਭੈ ਮੋਹ ਬਿਨਾਸੇ, ਮਿਟਿਆ ਸਗਲ ਵਿਸੂਰਾ[1] ॥**
**ਨਾਨਕ ਦਇਆ ਕਰੀ ਸੁਖਦਾਤੈ, ਭੇਟਿਆ ਸਤਿਗੁਰੁ ਪੂਰਾ ॥੪॥**

# ਝੂਠ (ਅਸਤ੍ਯ)

[੫੬] ਸਿਰੀਰਾਗੁ ਮਹਲਾ ੧, ਅਸਟਪਦੀ (੫)

**ਮੁਖਿ ਝੂਠੈ ਝੂਠੁ ਬੋਲਣਾ, ਕਿਉ ਕਰਿ ਸੂਚਾ ਹੋਇ ? ॥**

[੧੨੦] ਮਾਝ ਮਹਲਾ ੩, ਅਸਟਪਦੀ (੧੮)

**ਬਿਖੁ ਬਿਹਾਝਹਿ ਬਿਖੁ ਮੋਹ ਪਿਆਸੇ, ਕੂੜੁ ਬੋਲਿ ਬਿਖੁ ਖਾਵਣਿਆ ॥੭॥**

[੧੨੩] ਮਾਝ ਮਹਲਾ ੩, ਅਸਟਪਦੀ (੨੩)

**ਲਿਖਦਿਆ ਲਿਖਦਿਆ ਕਾਗਦ ਮਸੁ[2] ਖੋਈ[3] ॥**
**ਦੂਜੈ ਭਾਇ ਸੁਖੁ ਪਾਏ ਨ ਕੋਈ ॥**
**ਕੂੜੁ ਲਿਖਹਿ ਤੈ ਕੂੜੁ ਕਮਾਵਹਿ,**
**ਜਲਿ ਜਾਵਹਿ ਕੂੜਿ ਚਿਤੁ ਲਾਵਣਿਆ ॥੬॥**

[੧੩੯] ਮਹਲਾ ੧, ਵਾਰ ਮਾਝ (੫)

**ਕੂੜੁ ਬੋਲਿ ਮੁਰਦਾਰੁ ਖਾਇ[4] ॥**

[੧੯੯] ਗਉੜੀ ਮਹਲਾ ੫ (੧੬੮)

**ਮਹਜਰੁ[5] ਝੂਠਾ ਕੀਤੋਨੁ ਆਪਿ ॥**
**ਪਾਪੀ ਕਉ ਲਾਗਾ ਸੰਤਾਪੁ ॥੧॥**

[੩੦੨] ਮਹਲਾ ੪, ਵਾਰ ਗਉੜੀ ੧ (੬)

**ਕੂੜਿਆਰ ਪਿਛਾਹਾ ਸਟੀਅਨਿ, ਕੂੜੁ ਹਿਰਦੈ ਕਪਟੁ ਮਹਾ ਦੁਖੁ ਪਾਵੈ ॥**
**ਮੂਹ ਕਾਲੇ ਕੂੜਿਆਰੀਆ, ਕੂੜਿਆਰ ਕੂੜੋ ਹੋਇ ਜਾਵੈ ॥**

[੬੪੬] ਮਹਲਾ ੪, ਵਾਰ ਸੋਰਠਿ (੧੦)

**ਜਿਨਾ ਅੰਦਰਿ ਕੂੜੁ ਵਰਤੈ, ਸਚੁ ਨ ਭਾਵਈ ॥**
**ਜੇ ਕੋ ਬੋਲੈ ਸਚੁ, ਕੂੜਾ ਜਲਿ ਜਾਵਈ ॥**
**ਕੂੜਿਆਰੀ ਰਜੈ ਕੂੜਿ ਜਿਉ ਵਿਸਟਾ ਕਾਗੁ ਖਾਵਈ ॥**

---

੧ ਝੁਰੇਂਵਾਂ । ੨ ਸਿਆਹੀ, ਰੌਸ਼ਨਾਈ । ੩ ਮੁਕਾ ਦਿੱਤੀ ।
੪ ਜੇਹਾ ਮੁਰਦਾਰ ਖਾਣਾ ਹਰਾਮ ਹੈ, ਤੇਹਾ ਝੂਠ ਬੋਲ ਕੇ ਖਾਣਾ, ਹਰਾਮ ਖਾਣਾ ਹੈ।
[ਮਹਜ਼ਰ ਨਾਮਾ] ੫ ਮਹਜ਼ਰ ਨਾਮਾ ਜਿਸ ਲਿਖਤ ਉੱਤੇ ਬਹੁਤਿਆਂ ਦੀ ਹਾਜ਼ਰੀ ਲਿਖੀ ਹੋਵੇ, ਬਹੁਤਿਆਂ ਦੇ ਦਸਤਖ਼ਤ ਜਿਸ ਨਵਿਸ਼ਤ 'ਤੇ ਕਰਾਏ ਜਾਣ, ਭਾਵ ਇਹ ਹੈ, ਜੋ ਝੂਠ ਦੀ ਪੁਸ਼ਟੀ ਵਾਸਤੇ ਲੋਕਾਂ ਨੂੰ ਆਪਣੇ ਨਾਲ ਸ਼ਾਮਿਲ ਕਰਦੇ ਹਨ, ਉਹ ਪਾਪ ਦੇ ਭਾਗੀ, ਅਰ ਮਹਾਂ ਕਲੇਸ਼ ਭੋਗਦੇ ਹਨ ।

[੮੩੯] ਬਿਲਾਵਲੁ ਮਹਲਾ ੧, ਥਿਤੀ (੭)

**ਝੂਠੇ ਕਉ ਨਾਹੀ ਪਤਿ ਨਾਉ ॥**
**ਕਬਹੁ ਨ ਸੂਚਾ ਕਾਲਾ ਕਾਉ ॥**

[੧੦੨੯] ਮਾਰੂ ਮਹਲਾ ੧, ਸੋਲਹਾ (੯)

**ਕੂਕਰ ਸੂਕਰ ਕਹੀਅਹਿ ਕੂੜਿਆਰਾ ॥**
**ਭਉਕਿ ਮਰਹਿ ਭਉ ਭਉ ਭਉ ਹਾਰਾ[੧] ॥**
**ਮਨਿ ਤਨਿ ਝੂਠੇ ਕੂੜੁ ਕਮਾਵਹਿ, ਦੁਰਮਤਿ ਦਰਗਹ ਹਾਰਾ ਹੇ ॥੧੫॥**

[੧੦੯੯] ਮਹਲਾ ੫, ਵਾਰ ਮਾਰੂ ੨ (੧੫)

**ਬਚਨੁ ਕਰੇ ਤੈ ਖਿਸਕਿ ਜਾਇ, ਬੋਲੇ ਸਭੁ ਕਚਾ[੨] ॥**
**ਅੰਦਰਹੁ ਥੋਥਾ ਕੂੜਿਆਰੁ, ਕੂੜੀ ਸਭ ਖਚਾ[੩] ॥**

ਰਹਤਨਾਮਾ-ਭਾਈ ਦੇਸਾ ਸਿੰਘ

**ਮਿਥਯਾ ਬਚਨ ਨ ਕਬਹੂੰ ਭਾਖੈ ॥੫੫॥**

ਪ੍ਰੇਮ ਸੁਮਾਰਗ

**ਸਭ ਤੇ ਵਡੀ ਰਹਤ ਹੈ ਕਿ ਮਿਥਜ਼ਾ ਨ ਬੋਲੇ ।**

ਗੁਰੁ ਪ੍ਰਤਾਪ ਸੂਰਜ, ਰਾਸਿ ੩, ਅੰਸੂ ੫੨

**[੪]ਸ਼੍ਰੀ ਮੁਖ ਤੇ ਸ਼ੁਭ ਵਾਕ ਉਚਾਰਾ ।**
**ਤਜਾਗਹੁ ਝੂਠ ਕ੍ਰੋਧ ਹੰਕਾਰਾ ॥੬॥**
**ਝੂਠ ਸਮਾਨ ਪਾਪ ਨਹਿ ਕੋਈ ।**
**ਨਹੀਂ ਝੂਠ ਤੇ ਸ਼ੁਭ ਗਤਿ ਹੋਈ ।**
**ਕਲਿ ਕੋ ਕੂਰ ਕਹੈਂ ਅਗਵਾਨੀ ।**
**ਕੂਰ ਬਿਕਾਰਨਿ ਕੀ ਰਜਧਾਨੀ ॥੭॥**
**ਜੋ ਕਰਿ ਨੇਮ ਕੂਰ ਨਹਿ ਕਹੈਂ ।**
**ਤਿਨ ਕੋ ਮੁਕਤਿ ਸੁਗਮ ਹੀ ਅਹੈ ।**
**ਭੂਲ ਨ ਕੂਰ ਭਨੇ ਗੁਰਸਿੱਖ ।**
**ਕਸ਼ਟ ਸਹਤ ਨਹਿੰ ਭਵਹਿ ਭਵਿੱਖ ॥੮॥**

---

੧ ਸੰਸਾਰ ਵਿੱਚ ਭੈ ਭੀਤ ਹੋਇਆ, ਭ੍ਰਮਦਾ ਭ੍ਰਮਦਾ ਭੌਂਕ ਕੇ ਮਰ ਜਾਂਦਾ ਹੈ ।
੨ ਜੋ ਪ੍ਰਤਿਗਜ਼ਾ ਭੰਗ ਕਰਦਾ ਹੈ, ਉਸ ਦਾ ਵਾਕਜ ਭਰੋਸੇ ਲਾਯਿਕ ਨਹੀਂ ।
੩ ਵਾਕ ਰਚਨਾ ।
੪ ਪੁਰੀਆ ਅਤੇ ਚੂਹੜ ਸਿੱਖ ਨੂੰ ਗੁਰੂ ਅਰਜਨ ਸਾਹਿਬ ਦਾ ਉਪਦੇਸ਼ ।

ਰੁੱਤ ੩, ਅੰਸੂ ੫੦

[1]ਸੁਨੈ ਨ ਝੂਠ, ਨ ਮੁਖ ਤੇ ਕਹੈ ।
ਸੰਗ ਝੂਠ ਕੇ ਪ੍ਰੀਤਿ ਨ ਗਹੈ ॥੩॥

ਰੁੱਤ ੫, ਅੰਸੂ ੪੬

[2]ਤਜੋ ਕੂਰ ਦੁਖਦਾਯ ਘਨੇਰਾ ।....੧੪॥

## ਟੋਭੜੀ

ਭਾਈ ਗੁਰਦਾਸ, ਵਾਰ ੫

[ਵਕੂਹਾ] ਜੋਧ ਜਠੇਰੇ ਮੰਨੀਅਨਿ ਸਤੀਆਂ ਸਉਤ ਟੋਭੜੀ ਟੋਏ[3] ।
ਸਾਧਸੰਗਤਿ ਗੁਰ ਸਬਦ ਵਿਣੁ,
ਮਰਿ ਮਰਿ ਜੰਮਨਿ ਦਈ ਵਿਗੋਏ[4] । (੧੦)

ਗੁਰੁ ਪ੍ਰਤਾਪ ਸੂਰਜ, ਰਾਸ਼ਿ ੧, ਅੰਸੂ ੪੦

[ਮੜੀ, ਕਬਰ] [5]ਮੜੀ, ਟੋਭੜੀ, ਮਠ ਅਰੁ ਗੋਰ ।
ਇਨਹੁੰ ਨ ਸੇਵਹੁ, ਸਭਿ ਦਿਹੁ ਛੋਰ ॥੩੩॥

## ਠੱਗ-ਠੱਗੀ

[੧੫] ਸਿਰੀਰਾਗੁ ਮਹਲਾ ੧ (੪)

ਠਗਿ ਖਾਧਾ ਮੁਰਦਾਰੁ[6] ॥

[੩੦੩] ਮਹਲਾ ੪, ਵਾਰ ਗਉੜੀ ੧ (੭)

ਕੂੜੁ ਠਗੀ ਗੁਝੀ ਨਾ ਰਹੈ, ਮੁਲੰਮਾ ਪਾਜੁ ਲਹਿ ਜਾਇ ॥

[੯੬੦] ਵਾਰ ਰਾਮਕਲੀ ੨, ਮਹਲਾ ੫ (੭)

ਠਗੈ ਸੇਤੀ ਠਗੁ ਰਲਿ ਆਇਆ ਸਾਥੁ ਭਿ ਇਕੋ ਜੇਹਾ ॥

## ਠੱਠਾ-ਮਖ਼ੌਲ

[੧੩੬੬] ਸਲੋਕ-ਕਬੀਰ

ਕਬੀਰ ਗਰਬੁ ਨ ਕੀਜੀਐ ਰੰਕੁ ਨ ਹਸੀਐ ਕੋਇ ॥
ਅਜਹੁ ਸੁ ਨਾਉ ਸਮੁੰਦ੍ਰ ਮਹਿ ਕਿਆ ਜਾਨਉ ਕਿਆ ਹੋਇ ॥੩੯॥

---

੧ ਦਸਮੇਸ਼ ਦਾ ਸੰਗਤਿ ਨੂੰ ਉਪਦੇਸ਼ । ੨ ਦਸਮੇਸ਼ ਦੀ ਆਗਯਾ ਨਾਲ ਭਾਈ ਦਯਾ ਸਿੰਘ ਜੀ ਦਾ ਸੰਗਤਿ ਨੂੰ ਉਪਦੇਸ਼ । ੩ ਹਠ ਨਾਲ ਸੜਨ ਵਾਲੀਆਂ ਇਸਤਰੀਆਂ, ਮਰੀਆਂ ਹੋਈਆਂ ਸੌਕਣਾਂ ਅਤੇ ਵੱਡੇ ਵਡੇਰਿਆਂ ਦੇ ਨਾਉਂ ਦੇ ਟੋਏ (ਵਕੂਹੇ) ਪੂਜਣੇ ਅਰ ਮਿੱਟੀ ਕੱਢਣੀ ।

੪ ਵਾਹਗੁਰੂ ਦੇ ਨਿੰਦਕ ਅਤੇ ਭੂਤ ਪ੍ਰੇਤਾਂ ਦੇ ਪਰੇਮੀ । ੫ ਗੁਰੁ ਅਮਰਦਾਸ ਸਾਹਿਬ ਦਾ ਸਿੱਖਾਂ ਨੂੰ ਉਪਦੇਸ਼ । ੬ ਠੱਗ ਕੇ ਖਾਣਾ, ਮੁਰਦਾਰ ਖਾਣਾ ਹੈ ।

ਪ੍ਰੇਮ ਸੁਮਾਰਗ

ਉੱਚਾ[੧] ਬੋਲਣਾ ਨਾਹੀਂ, ਨਿੰਦਿਆ, ਲੰਪਟਾਈ, ਬਿਸ੍ਵਾਸਘਾਤ, ਲਾਇਤਬਾਰੀ[੨], ਚੋਰੀ, ਜਾਰੀ, ਤਾਤ ਪਰਾਈ[੩], ਬਖੀਲੀ[੪], ਹਿਰਸ, ਅਹੰਕਾਰ, ਕਾਮ, ਕ੍ਰੋਧ, ਲੋਭ, ਮੋਹ, ਇਨ੍ਹਾਂ ਸਭਨਾਂ ਤੇ ਡਰਦਾ ਰਹੈ; ਅਰੁ ਹੱਸੇ ਕਿਸੇ ਨੂੰ ਨਹੀਂ; ਇਹ ਹੱਸਣਾ ਅੰਤ ਔਖਾ ਕਰਸੀ[੫] ।

## ਡਕੈਤੀ

[੪੬੧] ਆਸਾ ਮਹਲਾ ੫, ਛੰਤ (੧੩)

ਵਲਵੰਚ[੬] ਕਰਿ ਉਦਰੁ ਭਰਹਿ ਮੂਰਖ ਗਾਵਾਰਾ ॥
ਸਭੁ ਕਿਛੁ ਦੇ ਰਹਿਆ ਹਰਿ ਦੇਵਣਹਾਰਾ ॥

[੧੦੨੦] ਮਾਰੂ ਮਹਲਾ ੫, ਅੰਜੁਲੀਆ (੨)

ਖੁਸਿ ਖੁਸਿ ਲੈਦਾ ਵਸਤੁ ਪਰਾਈ ॥ ਵੇਖੈ ਸੁਣੇ ਤੇਰੈ ਨਾਲਿ ਖੁਦਾਈ ॥
ਦੁਨੀਆ ਲਬਿ ਪਇਆ ਖਾਤ ਅੰਦਰਿ, ਅਗਲੀ ਗਲ[੭] ਨ ਜਾਣੀਆ ॥੪॥

[੧੨੫੩] ਸਾਰੰਗ, ਪਰਮਾਨੰਦ

ਬਾਟ ਪਾਰਿ ਘਰੁ ਮੂਸਿ ਬਿਰਾਨੋ[੮] ਪੇਟੁ ਭਰੈ ਅਪ੍ਰਾਧੀ ॥

ਰਹਤਨਾਮਾ ਭਾਈ ਦੇਸਾ ਸਿੰਘ

ਚੋਰੀ ਡਾਕੇ ਕਬਹੁ ਨ ਜਾਵੇ ॥੨੪॥

ਗੁਰੁ ਪ੍ਰਤਾਪ ਸੂਰਜ, ਰੁੱਤ ੫, ਅੰਸੂ ੪੬

ਚੋਰ ਜਾਰ ਬਟਪਾਰ[੯] ਜੁਆਰੀ ।
ਕ੍ਰਿਤ ਘਨ ਬੰਚਕ[੧੦] ਛਲੀ ਕੁਚਾਰੀ[੧੧] ।
ਸੁਪਨੇ ਮਹਿਂ ਭੀ ਇਨ ਕੀ ਸੰਗਤਿ ।
ਕਰੇ ਨ ਕਬਿਹੂੰ ਥਿਰੈ ਨ ਪੰਗਤਿ ॥੨੨॥

## ਡਰ

ਕੁਕਰਮ ਦੇ ਫਲ ਭੋਗਣ ਦਾ ਡਰ ਕੇਵਲ ਪਾਮਰਾਂ ਨੂੰ ਹੈ, ਗੁਰੁਮੁਖ ਸਦਾ ਨਿਰਭਯ ਪਦ ਨੂੰ ਪ੍ਰਾਪਤ ਹੋ ਕੇ ਆਨੰਦ ਰਹਿੰਦੇ ਹਨ ।

---

੧ ਹੰਕਾਰ ਦਾ ਵਾਕ । ੨ ਚੁਗਲੀ ।
੩ ਈਰਖਾ, ਸਾੜਾ । ੪ ਕ੍ਰਿਪਣਤਾ, ਕੰਜੂਸੀ ।
੫ ਮਖ਼ੌਲ, ਠੱਠਾ, ਜੋ ਅਨੇਕ ਉਪੱਦ੍ਰਵਾਂ ਦੀ ਜੜ੍ਹ ਹੈ, ਇਸ ਨੂੰ ਤਿਆਗੇ ।
੬ ਜ਼ੋਰ ਨਾਲ ਖੋਹ ਕੇ । ੭ ਡਕੈਤੀ ਦਾ, ਲੋਕ ਪਰਲੋਕ ਵਿੱਚ ਹੋਣ ਵਾਲਾ ਨਤੀਜਾ ।
੮ ਬੇਗਾਨਾ ਘਰ ਲੁੱਟ ਕੇ । ੯ ਵਾਟਪਾਰ, ਰਾਹ ਲੁੱਟਣ ਵਾਲਾ ।
੧੦.ਗੱਠ ਕਤਰਾ, ਠੱਗ । ੧੧ ਕੁਚਾਲੀ, ਬਦ-ਚਲਨ ।

[੮੪] ਮਹਲਾ ੪, ਵਾਰ ਸਿਰੀਰਾਗ ਪਉੜੀ (੫)

**ਸੋ ਡਰੈ ਜਿ ਪਾਪ ਕਮਾਵਦਾ, ਧਰਮੀ ਵਿਗਸੇਤੁ ॥**
**ਤੂੰ ਸਚਾ ਆਪਿ ਨਿਆਉ ਸਚੁ, ਤਾ ਡਰੀਐ ਕੇਤੁ? ॥**

[੧੦੧] ਮਾਝ ਮਹਲਾ ੫ (੨੪)

**ਸਤਿ ਕਰੇ ਜਿਨਿ ਗੁਰੂ ਪਛਾਤਾ, ਸੋ ਕਾਹੇ ਕਉ ਡਰਦਾ ਜੀਉ ? ॥੩॥**

[੫੪੦] ਬਿਹਾਗੜਾ ਮਹਲਾ ੪, ਛੰਤ (੫)

**ਹਰਿ ਵੇਖੈ ਸੁਣੈ ਨਿਤ ਸਭੁ ਕਿਛੁ, ਮੇਰੀ ਜਿੰਦੁੜੀਏ,**
**ਸੋ ਡਰੈ ਜਿਨਿ ਪਾਪ ਕਮਤੇ ਰਾਮ ॥**
**ਜਿਸੁ ਅੰਤਰੁ ਹਿਰਦਾ ਸੁਧੁ ਹੈ, ਮੇਰੀ ਜਿੰਦੁੜੀਏ,**
**ਤਿਨਿ ਜਨਿ ਸਭਿ ਡਰ ਸੁਟਿ ਘਤੇ ਰਾਮ ॥**

## ਢਾਡੀ (ਢਾਢੀ)

**ਢੱਡ ਵਜਾ ਕੇ ਯੋਧਿਆਂ ਦਾ ਜਸ ਗਾਉਣ ਵਾਲਾ 'ਢਾਡੀ' ਕਹਿਆ ਜਾਂਦਾ ਹੈ, ਗੁਰੁਬਾਣੀ ਵਿੱਚ ਵਾਹਗੁਰੂ ਦੇ ਕੀਰਤਨ ਕਰਨ ਵਾਲੇ ਦਾ ਨਾਉਂ ਢਾਡੀ ਕਥਨ ਕੀਤਾ ਹੈ ।**

[੯੧] ਮਹਲਾ ੪, ਵਾਰ ਸਿਰੀਰਾਗ

**ਹਉ ਢਾਢੀ ਹਰਿ ਪ੍ਰਭ ਖਸਮ ਕਾ, ਹਰਿ ਕੈ ਦਰਿ ਆਇਆ ॥**
**ਹਰਿ ਅੰਦਰਿ ਸੁਣੀ ਪੂਕਾਰ, ਢਾਢੀ ਮੁਖਿ ਲਾਇਆ ॥**
**ਹਰਿ ਪੁਛਿਆ ਢਾਢੀ ਸਦਿ ਕੈ, "ਕਿਤੁ ਅਰਥਿ ਤੂੰ ਆਇਆ"? ॥**
**ਨਿਤ ਦੇਵਹੁ ਦਾਨੁ ਦਇਆਲ ਪ੍ਰਭ, ਹਰਿ ਨਾਮੁ ਧਿਆਇਆ[੧] ॥**
**ਹਰਿ ਦਾਤੈ ਹਰਿ ਨਾਮੁ ਜਪਾਇਆ, ਨਾਨਕੁ ਪੈਨਾਇਆ[੨] ॥੨੧॥**

[੫੧੬] ਮਹਲਾ ੩, ਵਾਰ ਗੂਜਰੀ ੧ (੧੮)

**ਢਾਢੀ ਤਿਸ ਨੋ ਆਖੀਐ ਜਿ ਖਸਮੈ ਧਰੇ ਪਿਆਰੁ ॥**
**ਦਰਿ ਖੜਾ ਸੇਵਾ ਕਰੇ ਗੁਰ ਸਬਦੀ ਵੀਚਾਰੁ ॥**
**ਢਾਢੀ ਦਰੁ ਘਰੁ ਪਾਇਸੀ ਸਚੁ ਰਖੈ ਉਰ ਧਾਰਿ ॥**
**ਢਾਢੀ ਕਾ ਮਹਲੁ ਅਗਲਾ[੩] ਹਰਿ ਕੈ ਨਾਇ ਪਿਆਰਿ ॥**
**ਢਾਢੀ ਕੀ ਸੇਵਾ ਚਾਕਰੀ ਹਰਿ ਜਪਿ ਹਰਿ ਨਿਸਤਾਰਿ ॥**

---

੧. ਢਾਡੀ ਨੇ ਇਹ ਦਾਨ ਮੰਗਿਆ ।
੨. ਖਿਲਤ ਬਖਸ਼ਿਆ, ਭਾਵ ਸਨਮਾਨ ਅਤੇ ਭੋਗ ਮੋਖ ਦਾਨ ਦਿੱਤਾ ।
੩. ਉੱਚਾ, ਪਰਮ ਪਦ ।

# ਤੱਤ ਖ਼ਾਲਸਾ*

ਨਵੀਨ ਪੰਥ ਪ੍ਰਕਾਸ਼, ਅਧਜਾਯ ੭੪

ਤੱਤ ਖਾਲਸਾ ਗੁਰ ਕਾ ਜ਼ਾਹਰ। ਕਹਤ—'ਚੁਰਾਸੀ ਤੇ ਹੈ ਬਾਹਿਰ।'

# ਤਨਖ਼ਾਹ—ਤਨਖ਼ਾਹੀਆ

ਤਨਖ਼ਾਹ ਦਾ ਸ਼ਬਦ ਮੂਲ

ਸਿੱਖ ਰਹਤ ਮਰਯਾਦਾ ਵਿਰੁੱਧ ਕਰਮ ਅਤੇ ਧਰਮ ਦੰਡ ਦਾ ਨਾਉਂ "ਤਨਖ਼ਾਹ" ਹੈ, ਜੋ ਸਿੱਖ ਰਹਤ ਦੇ ਨਿਯਮ ਭੰਗ ਕਰਦਾ ਹੈ, ਉਹ "ਤਨਖਾਹੀਆ" ਸੱਦੀਦਾ ਹੈ, ਇਸ ਸ਼ਬਦ ਦਾ ਮੂਲ ਇਹ ਹੈ ਕਿ ਜਿਸ ਵੇਲੇ ਪੰਜਾਬ ਦੇ ਮੁਸਲਮਾਨ ਹਾਕਿਮਾਂ ਨੇ ਅਮਨ ਕਾਯਮ ਕਰਨ ਲਈ ਸਿੱਖਾਂ ਨਾਲ ਜ਼ਾਹਿਰਾ ਮੇਲ ਕਰ ਲਿਆ ਅਤੇ ਕਿਤਨੇ ਸਿੱਖਾਂ ਨੂੰ ਮਾਕੂਲ ਤਨਖ੍ਵਾਹਾਂ ਦੇ ਕੇ ਨੌਕਰ ਰੱਖ ਲਿਆ, ਤਦ ਅਣਖ਼ੀਲੇ ਸਿੰਘਾਂ ਨੇ ਆਪਣੇ ਭਾਈਆਂ ਦਾ ਇਹ ਕਰਮ ਘ੍ਰਿਣਾ ਯੋਗਜ ਜਾਣ ਕੇ, ਨੌਕਰ ਸਿੱਖਾਂ ਦੀ ਅੱਲ "ਤਨਖਾਹੀਏ" ਥਾਪ ਦਿੱਤੀ, ਜਿਵੇਂ ਕਸ਼ਮੀਰੀ ਸਿੱਖ, ਜੋ ਨਕਦੀ ਦੀ ਥਾਂ ਜਿਨਸ ਲੈਂਦੇ ਸਨ, ਉਨ੍ਹਾਂ ਦੀ ਜਿਨਸੀ ਸੰਗਜ੍ਯਾ ਹੋ ਗਈ। ਕੁਛ ਸਮਾ ਪਾ ਕੇ ਧਰਮ ਅਤੇ ਮਰਯਾਦਾ ਵਿਰੁੱਧ ਕਰਮ ਕਰਨ ਵਾਲੇ ਦਾ ਨਾਮ 'ਤਨਖ਼ਾਹੀਆ' ਪੱਕ ਗਿਆ।

ਜਿਨਸੀ ਸਿੱਖ

ਇਸ ਗ੍ਰੰਥ ਵਿੱਚ ਜਿਤਨੇ ਨਿਸ਼ਿੱਧ ਕਰਮ ਲਿਖੇ ਹਨ, ਉਨ੍ਹਾਂ ਦੇ ਕਰਨ ਵਾਲਾ ਤਨਖ਼ਾਹੀਆ ਹੋ ਜਾਂਦਾ ਹੈ, ਤਨਖ਼ਾਹੀਏ ਨੂੰ ਚਾਹੀਏ ਕਿ ਆਪਣੀ ਭੁੱਲ ਮੰਨ ਕੇ ਸੰਗਤਿ ਤੋਂ ਤਨਖ਼ਾਹ ਬਖਸ਼ਾਵੇ ਅਤੇ ਅੱਗੋਂ ਨੂੰ ਸਾਵਧਾਨ ਰਹੇ।

ਭਾਈ ਚੌਪਾ ਸਿੰਘ ਜੀ ਲਿਖਦੇ ਹਨ :—

ਤਨਖ਼ਾਹ ਬਖ਼ਸ਼ਣੀ

ਸਿੱਖ ਸੇ ਕੁਰਹਤ ਹੋ ਜਾਵੇ, ਸਭ ਕੇ ਅੱਗੇ ਹੱਥ ਜੋੜ ਖੜਾ ਹੋਵੇ, ਤਨਖ਼ਾਹ ਲਗਵਾ ਕਰ ਬਖ਼ਸ਼ਾਵੇ, ਸਿੱਖ ਨੂੰ ਬਖ਼ਸ਼ਣੇ ਵਕਤ ਅੜੀ ਨਹੀਂ ਕਰਨੀ[1]।

---

* ਖਾਲਸਾ ਸ਼ਬਦ ਹੀ ਤੱਤ ਦਾ ਬੋਧਕ ਹੈ, ਫੇਰ ਤੱਤ ਖਾਲਸਾ ਲਿਖਣ ਦਾ ਕੀ ਕਾਰਣ ਹੈ ? ਇਸ ਸ਼ੰਕੇ ਦੇ ਉੱਤਰ ਵਿੱਚ ਪਾਠਕਾਂ ਨੂੰ ਮਾਲੂਮ ਰਹੇ ਕਿ ਜਿਸ ਵੇਲੇ ਪੰਥ ਦੇ ਮੁਖੀਏ ਸਿੰਘਾਂ ਨੇ ਬਾਬੇ ਬੰਦੇ ਦੀਆਂ ਕੁਛ ਗੱਲਾਂ ਗੁਰਮਤ ਵਿਰੁੱਧ ਸਮਝੀਆਂ, ਤਦ ਬਹੁਤ ਸਿੰਘ ਬਾਬੇ ਬੰਦੇ ਤੋਂ ਅਲੱਗ ਹੋ ਗਏ, ਅਰ ਬੰਦਾ ਬਹਾਦੁਰ ਦੇ ਸਾਥੀਆਂ ਦਾ ਨਾਉਂ 'ਬੰਦਈ ਖਾਲਸਾ' ਰੱਖ ਦਿੱਤਾ, ਉਸ ਦੇ ਮੁਕਾਬਲੇ ਦੂਜੇ ਦਲ ਦਾ ਨਾਉਂ ਸੁਤੇ ਹੀ 'ਤੱਤ ਖਾਲਸਾ' ਪੈ ਗਿਆ।

ਤਨਖ਼ਾਹ ਬਾਬਤ ਪ੍ਰਸ਼ਨ

੧. ਭਾਈ ਸਾਹਿਬ ਦਾ ਭਾਵ ਇਹ ਹੈ ਕਿ ਲਾਲਚ ਜਾਂ ਵੈਰ ਦੇ ਕਾਰਣ ਤਨਖ਼ਾਹ ਬਖ਼ਸ਼ਣ ਵੇਲੇ ਜਿੱਦ ਨਹੀਂ ਕਰਨੀ।

ਸਿੱਖਾਂ ਨੂੰ ਇਹ ਪੁੱਛਣਾ ਕਿ ਤੂੰ ਤਨਖ਼ਾਹੀਆਂ ਹੈਂ ਜਾਂ ਨਹੀਂ, ਅਰ ਅਮੁਕ ਤਨਖ਼ਾਹ ਤੈਂ ਕੀਤੀ ਹੈ ਜਾਂ ਨਹੀਂ, ਅਯੋਗ ਹੈ। ਤਨਖ਼ਾਹੀਆ ਸਿੱਖ ਖੁਦ ਜਿਸ ਮਨਮਤ ਦੀ ਸੰਗਤਿ ਤੋਂ ਮੁਆਫੀ ਮੰਗੇ, ਉਸ 'ਤੇ ਬਿਨਾਂ ਪੱਖਪਾਤ ਦੇ ਵਿਚਾਰ ਹੋਣਾ ਚਾਹੀਏ। ☛

**ਸੰਖੇਪ ਨਾਲ ਕੁਛ ਤਨਖ਼ਾਹਾਂ ਦਾ ਜ਼ਿਕਰ ਅੱਗੇ ਕੀਤਾ ਜਾਂਦਾ ਹੈ :-**

ਤਨਖ਼ਾਹ ਨਾਮਾ ਭਾਈ ਨੰਦ ਲਾਲ ਜੀ

**ਪ੍ਰਾਤਹ ਕਾਲ ਸਤਿਸੰਗ ਨ ਜਾਵਹਿ ।...**
**ਸਤਿ ਸੰਗ ਜਾਇ ਕਰ ਚਿੱਤ ਡੁਲਾਵਹਿ ।...**
**ਹਰਿ ਜਸ ਸੁਨਤੇ ਬਾਤ ਚਲਾਵਹਿ ।...**
**ਨਿਰਧਨ ਦੇਖਿ ਨ ਪਾਸ ਕਹਾਵਹਿ ।...**
**ਸ਼ਬਦ ਗਿਆਨ ਬਿਨ ਕਰਹਿ ਜੁ ਬਾਤ ।...**
**ਜੋ ਪ੍ਰਸਾਦ ਕੋ ਬਾਂਟ ਹੈ ਮਨ ਮਰਹਿ ਧਾਰਹਿ ਲੋਭ ।...**
**ਲਗੇ ਦਿਵਾਨ ਮੂਲ ਨਹਿੰ ਜਾਵਹਿ ।**
**ਰਹਤ ਬਿਨਾ ਪ੍ਰਸਾਦ ਬ੍ਰਤਾਵੈ[1] ।**
**ਸੂਹਾ[2] ਪਹਿਨ ਲਏ ਨਸਵਾਰ[3] ।...** [ਨਸਵਾਰ]
**ਮਾਇ ਭੈਣ ਜੋ ਆਵਹਿ ਸੰਗਤਿ ।**
**ਦ੍ਰਿਸ਼ਟਿ ਬੁਰਿ ਦੇਖਹਿ ਤਿਸ ਪੰਗਤਿ ।**
**ਸਿੱਖ ਹੋਇ ਜੋ ਕਰਹਿ ਕ੍ਰੋਧ[4] ।**
**ਕੰਨਿਆ ਮੂਲ ਨ ਦੇਵਹਿ ਸੋਧ[5] ।**
**ਧੀ ਭੈਣ ਕਾ ਪੈਸਾ ਖਾਇ ।...**
**ਮਾਲ ਅਤਿਥਿ ਕਾ ਬਲ ਕਰ ਛਲਹਿ ।...**

---

☛ ਕਿਤਨੇ ਗੁਰਦ੍ਵਾਰੀਏ, ਸਿੱਖ ਦੀ ਨੀਯਤ ਪਰ ਵਿਚਾਰ ਨਾ ਕਰ ਕੇ ਪਰੰਪਰਾ ਦੀ ਰੀਤਿ ਅਨੁਸਾਰ ਤਨਖ਼ਾਹ (ਧਰਮ ਦੰਡ) ਤਜਵੀਜ਼ ਕਰਦੇ ਹਨ, ਪਰ ਇਹ ਯੋਗ੍ਯ ਨਹੀਂ। ਇਕ ਸਿੱਖ ਦੇ ਕੇਸ ਕਿਸੇ ਵਿਰੋਧੀ ਨੇ ਕੱਟ ਦਿਤੇ ਹਨ, ਅਥਵਾ ਜੰਗ ਵਿੱਚ ਸ਼ਸਤਰ ਦੇ ਪ੍ਰਹਾਰ ਜਾਂ ਡਾਕਟਰ ਦੇ ਉਪਰੇਸ਼ਨ ਕਰਨ ਤੋਂ ਕੱਟ ਗਏ ਹਨ, ਅਰ ਇਕ ਨੇ ਆਪਣੀ ਇੱਛਾ ਅਨੁਸਾਰ ਮਨਾਏ ਹਨ, ਇਹ ਦੋਵੇਂ ਸਮਾਨ ਤਨਖਾਹੀਏ ਨਹੀਂ ਮੰਨ ਲੈਣੇ ਚਾਹੀਏ।

੧ ਪ੍ਰਸਾਦ ਵੰਡਣ ਵਾਲੇ ਲਈ ਪਵਿੱਤ੍ਰਤਾ ਆਦਿ ਨਿਯਮ ਜੋ ਥਾਪੇ ਗਏ ਹਨ ਅਤੇ ਸਿੱਖੀ ਧਾਰਨ ਤੋਂ ਬਿਨਾਂ ਪ੍ਰਸ਼ਾਦ ਵਰਤਾਨ ਦਾ ਅਧਿਕਾਰ ਨਹੀਂ ।

[ਕੁਸੁੰਭੀ ਰੰਗ] ੨ ਕੁਸੁੰਭੀ ਰੰਗ ਦੇ ਕਪੜੇ। ਕਈ ਅਗ੍ਯਾਨੀ ਆਖਿਆ ਕਰਦੇ ਹਨ ਕਿ ਸੂਹਾ ਰੰਗ ਦੇਵੀ ਪਹਿਨਦੀ ਹੈ, ਇਸ ਲਈ ਗੁਰੂ ਸਾਹਿਬ ਨੇ ਮਨ੍ਹਾਂ ਕੀਤਾ ਹੈ, ਜੇ ਕਿਤੇ ਗੁਰੂ ਸਾਹਿਬ ਦੇਵੀ ਦੇ ਭਗਤ ਹੁੰਦੇ ਤਾਂ ਜ਼ਰੂਰ ਸੂਹਾ ਰੰਗ ਸਿੱਖਾਂ ਨੂੰ ਪਹਿਰਾਉਂਦੇ, ਜਿਵੇਂ ਵੈਸ਼ਨਵ ਪੀਲੇ ਕੱਪੜੇ ਪਹਿਰਣੇ ਮਹਾਤਮ ਸਮਝਦੇ ਹਨ, ਗੁਰੂ ਸਾਹਿਬ ਨੇ ਸੂਹੇ ਰੰਗ ਨੂੰ ਚਪਲ ਇਸਤ੍ਰੀਆਂ ਦਾ ਲਿਬਾਸ ਅਤੇ ਸੂਰਬੀਰਾਂ ਲਈ ਨਿੰਦਿਕ ਜਾਣ ਕੇ ਤ੍ਯਾਗਿਆ ਹੈ।

੩ ਤਮਾਕੂ ਦੀ ਅਥਵਾ ਕੋਈ ਨਸ਼ੀਲੀ ਨਸਵਾਰ। ੪ ਅਕਾਰਣ ਕ੍ਰੋਧ, ਜਿਸ ਤਰ੍ਹਾਂ ਕਈ ਬਿਬੇਕੀ ਕਹਾਉਣ ਵਾਲੇ ਦੂਜੇ ਸਿੱਖਾਂ ਦਾ ਨਿਰਾਦਰ ਕਰਦੇ ਹਨ। ੫ ਪੂਰੀ ਤਰ੍ਹਾਂ ਵਰ ਦਾ ਗੁਣ, ਕਰਮ, ਸੁਭਾਉ, ਇਲਮ ਅਤੇ ਧਰਮ ਵਿਚਾਰੇ ਬਿਨਾ।

ਦਸਵੰਧ ਗੁਰੂ ਨਹਿ ਦੇਵਹੀ, ਝੂਠ ਬੋਲ ਜੋ ਖਾਇ।...
ਠੰਢੇ ਪਾਣੀ[੧] ਜੋ ਨਹਿ ਨ੍ਹਾਵੈ।
ਬਿਨ ਜਪੁ ਪੜ੍ਹੇ ਪ੍ਰਸਾਦ ਜੁ ਖਾਵੈ।
ਬਿਨ ਰਹਿਰਾਸ ਸੰਧਿਆ ਜੋ ਖੋਵਹਿ।
ਕੀਰਤਨ[੨] ਪੜ੍ਹੇ ਬਿਨ ਰੈਣ ਜੋ ਸੋਵਹਿ ॥੧੫॥
ਚੁਗਲੀ ਕਰਿ ਜੋ ਕਾਜ ਬਿਗਾਰਹਿ।
ਕਰੈ ਬਚਨ ਜੋ ਪਾਲਹਿ ਨਾਹੀ।...
[ਕੁੱਠਾ] ਲੇ ਤੁਰਕਨ ਤੇ ਮਾਸ[੩] ਜੁ ਖਾਵਹਿ।
ਬਿਨੁ ਗੁਰ ਸ਼ਬਦ ਬਚਨ ਜੋ ਗਾਵਹਿ[੪]।
ਕੀਰਤਨ ਕਥਾ ਸਿਉ ਮਨ ਨਹੀ ਲਾਵਹਿ।
ਸੰਤ ਸਿੱਖ ਕੋ ਬੁਰਾ ਅਲਾਵਹਿ ॥੧੬॥
ਨਿੰਦਾ ਜੂਆ[੫] ਹਿਰੈ[੬] ਜੁ ਮਾਲ।...
ਗੋਲਕ[੭] ਰਾਖਹਿ ਨਾਹਿ ਜੋ, ਛਲ ਕਾ ਕਰੈ ਵਪਾਰ।...
ਅਰਦਾਸ ਬਿਨਾਂ ਜੋ ਕਾਜ ਸਿਧਾਵੈ।
[੮]ਭੇਟ ਕੀਏ ਬਿਨ ਕਛੁ ਮੁਖ ਪਾਵੈ।

---

੧ ਠੰਢੇ ਪਾਣੀ ਨਾਲ ਸ਼ਨਾਨ ਕਰਨ ਤੋਂ ਪੱਠੇ ਪੁਸ਼ਟ ਹੁੰਦੇ ਹਨ, ਜੋ ਕਮਜ਼ੋਰੀ ਕਰਕੇ ਗਰਮ ਜਲ ਨਾਲ ਸਨਾਨ ਕਰੇ, ਓਹ ਤਨਖਾਹੀਆਂ ਨਹੀਂ। ਸਿੱਖਾਂ ਨੂੰ ਸਿਪਾਹੀਆਂ ਦੀ ਤਰ੍ਹਾਂ ਜੋਗ ਹੈ, ਆਰਾਮ ਤਲਬ ਹੋਣਾ ਸਿੱਖੀ ਦੇ ਅਸੂਲ ਤੋਂ ਵਿਰੁੱਧ ਹੈ।

੨ ਸੋਹਿਲਾ।

੩ ਕੁੱਠਾ ਮਾਸ ਖਾਂਦਾ ਹੈ।

੪ ਜੋ ਗੁਰਬਾਣੀ ਤੋਂ ਬਿਨਾ ਹੋਰ ਕਿਸੇ ਬਾਣੀ ਨੂੰ ਆਪਣਾ ਨਿੱਤਨੇਮ ਬਣਾਵੇ।

੫ ਜੂਏ ਕਰ ਵੱਡੀਆਂ ਅਪਦਾਂ ਹੋਈਆਂ ਹਨ, ਜੋ ਸਿੱਖ ਹੋਵੈ ਸੋ ਜੂਏ ਤੇ ਵੇਸਵਾ ਦਾ ਤਿਆਗ ਕਰੇ।

(ਭਗਤ ਰਤਨਾਵਲੀ)।

੬ ਚੁਰਾਵੇ, ਖੋਹੇ।

੭ ਧਰਮ ਕਿਰਤ ਕਰ ਕੇ ਕਮਾਏ ਪਦਾਰਥ ਦਾ ਦਸਵਾਂ ਹਿੱਸਾ (ਦਸਵੰਧ) ਪਾਤ੍ਰ ਵਿੱਚ ਜਮ੍ਹਾਂ ਕਰਨ ਦਾ ਨਾਉਂ 'ਗੁਰੂ ਦੀ ਗੋਲਕ' ਹੈ, ਇਹ ਧਨ ਵਰ੍ਹੇ ਅਥਵਾ ਛੀ ਮਹੀਨਿਆਂ ਪਿੱਛੋਂ ਪੰਥ ਦੇ ਅਰਪਨ ਕਰਨਾ ਚਾਹੀਏ, ਜਿਸ ਨੂੰ ਪੰਥ ਕੌਮੀ ਕੰਮਾਂ ਲਈ ਖਰਚਣ ਦਾ ਪੂਰਾ ਅਧਿਕਾਰ ਰੱਖਦਾ ਹੈ। ਅੱਜ ਕੱਲ੍ਹ ਗੁਰਦੁਆਰਿਆਂ ਵਿੱਚ ਸੰਦੂਕਚੀ ਅਥਵਾ ਗਾਗਰ ਦੇਖੀ ਜਾਂਦੀ ਹੈ, ਜਿਸ ਨੂੰ ਗੁਰੂ ਦੀ ਗੋਲਕ ਆਖਦੇ ਹਨ। [ਗੋਲਕ]

ਅੰਮ੍ਰਿਤ ਛਕਾਉਣ ਵੇਲੇ ਕਈ ਥਾਈਂ ਉਪਦੇਸ਼ ਕੀਤਾ ਜਾਂਦਾ ਹੈ ਕਿ ਸਵਾ ਰੁਪਯਾ ਗੁਰੂ ਦੀ ਗੋਲਕ ਵਿੱਚ ਪਾਉਣਾ, ਪਰ ਇਹ ਰੀਤੀ ਦਸਵੇਂ ਸਤਿਗੁਰਾਂ ਦੀ ਚਲਾਈ ਹੋਈ ਨਹੀਂ, ਭਾਈ ਮਨੀ ਸਿੰਘ ਜੀ ਜਿਸ ਵੇਲੇ ਹਰਿਮੰਦਿਰ ਸਾਹਿਬ ਦੇ ਗ੍ਰੰਥੀ ਰਹੇ, ਉਹਨਾਂ ਨੇ ਹਰੇਕ ਸਿੱਖ ਤੋਂ ਸਵਾ ਰੁਪਯਾ ਗੋਲਕ ਲਈ ਲੈਣਾ ਠਹਿਰਾਇਆ ਅਤੇ ਇਸ ਰਕਮ ਵਿਚੋਂ ਮਾਤਾ ਸੁੰਦਰੀ ਜੀ ਦੇ ਖਰਚ ਲਈ ਰੁਪਯਾ ਦਿੱਲੀ ਭੇਜਿਆ ਕਰਦੇ ਸੇ ਅਤੇ ਬਾਕੀ ਦਰਬਾਰ ਸਾਹਿਬ ਪੁਰ ਖਰਚਦੇ ਸੇ।

੮ ਵਾਹਗੁਰੂ ਨੂੰ ਅਰਪ ਕੇ 'ਤ੍ਵ ਪ੍ਰਸਾਦਿ' ਕਹੇ ਬਿਨਾ।

ਤਿਆਗੀ ਵਸਤੁ ਗ੍ਰਹਿਣ ਜੋ ਕਰੈ ।
ਬਿਨ ਤ੍ਰਿਯ ਅਪਨੀ ਸੇਜ ਜੋ ਧਰੈ ॥੧੮॥
ਅਤਿਥਿ ਦੇਖ ਨਹਿਂ ਦੇਵਹਿ ਦਾਨ[੧] ।...
ਵਾਹਗੁਰੂ ਬਿਨ ਕਹੇ ਜੁ ਪਾਵਹਿ[੨] ।
ਵੇਸਵਾ ਦੁਆਰੇ ਸਿਖ ਜੋ ਜਾਵਹਿ ।
ਪਰ ਇਸਤ੍ਰੀ ਸਿਉ ਨੇਹੁ ਲਗਾਵਹਿ ।...
ਸੋ ਤਨਖ਼ਾਹੀਆ ਮੂਲ ਕਹਾਵਹਿ ॥੪॥

ਰਹਿਤਨਾਮਾ ਭਾਈ ਚੌਪਾ ਸਿੰਘ

ਸਿੱਖ ਕਲ਼ਫ ਨਾ ਲਗਾਵੇ, ਜੋ ਲਗਾਵੇ ਸੋ ਤਨਖਾਹੀਆ ।
ਜੋ ਸਿੱਖ ਚਿੱਟੇ ਕੇਸ ਚੁਗੇ ਸੋ ਤਨਖਾਹੀਆ ।
ਸਿੱਖ ਕੋ ਦੇਖ ਕੇ ਪਹਿਲੇ ਫ਼ਤੇ ਬੁਲਾਏ, ਜੋ ਫ਼ਤੇ ਨਾ ਮੰਨੇ ਸੋ ਤਨਖਾਹੀਆ ।
ਵੇਸ਼ਯਾ] ਬਿਵਾਹ ਮੇਂ ਵੇਸਿਆ ਕਾ ਤਮਾਸ਼ਾ ਦੇਖੇ ਸੋ ਤਨਖਾਹੀਆ ।
ਸਿੱਖਾਂ ਦਾ ਮਾਮਲਾ ਸਿੱਖਾਂ ਵਿੱਚ ਨਿੱਬੜੇ, ਜੋ ਸਿੱਖ ਦੇ ਬਿਨਾਂ ਕਹੇ ਹਾਕਮ ਦੇ ਜਾਵੇ ਸੋ ਤਨਖਾਹੀਆ ।
ਕਰਜ ਦੇਣ ਵਾਲਾ ਜੋ ਬੇਮੁਖ ਹੋਵੇ ਸੋ ਤਨਖਾਹੀਆ ।
ਬਚਨ ਕਹਿ ਕੇ ਜੋ ਮੁਕਰੇ ਸੋ ਤਨਖਾਹੀਆ ।
ਦਗਾ ਕਰੇ ਸੋ ਤਨਖਾਹੀਆ ।
ਸਰਵਰ[੩] ਆਦਿਕ ਕੀ ਜੋ ਸ਼ੀਰਣੀ ਖਾਵੇ, ਸੋ ਤਨਖਾਹੀਆ ।
ਧਾਗਾ / ਤਾਗਾ] ਤਿਲਕ, ਧਾਗਾ[੪], ਕਾਠ ਦੀ ਮਾਲਾ[੫] ਧਾਰੇ, ਸੋ ਤਨਖਾਹੀਆ ।
ਲੋਭ ਕਰ ਖਾਇ ਔਰ ਪ੍ਰਸਾਦ ਕੋ ਨਿੰਦੇ, ਸੋ ਤਨਖਾਹੀਆ ਹੈ ।

---

੧ ਅੱਨ ਵਸਤ੍ਰ ਆਦਿਕ ।
੨ ਛਕੇ, ਮੂੰਹ ਵਿੱਚ ਪਾਵੇ ।
੩ ਸੁਲਤਾਨ, ਨਗਾਹੇ ਵਾਲਾ ਪੀਰ ।
੪ ਜਨੇਊ, ਯਗਯੋਪਵੀਤ, ਤਾਂਤ੍ਰਿਕਾਂ ਦੇ ਬੱਧੇ ਹੱਥ ਡੋਰੇ ਅਤੇ ਗਲ ਵਿੱਚ ਰੱਖਯਾ ਲਈ ਪਹਿਰੇ ਤਾਗੇ, ਕਈ ਅਗਯਾਨੀ ਸਿੱਖ ਭੀ ਕੋਈ ਸ਼ਬਦ ਪੜ੍ਹ ਕੇ ਲੋਕਾਂ ਨੂੰ ਤਾਗੇ ਦਿੰਦੇ ਹਨ, ਖ਼ਾਸ ਕਰ ਕੇ ਇਸਤਰੀਆਂ ਨੂੰ ਭ੍ਰਮ ਜਾਲ ਵਿੱਚ ਫਸਾ ਕੇ ਠੱਗਦੇ ਹਨ, ਅਜੇਹੇ ਸਿੱਖਾਂ ਨੂੰ ਤਨਖਾਹੀਏ ਸਮਝ ਕੇ ਸੰਗਤਾਂ ਤੋਂ ਛੇਕਣਾ ਚਾਹੀਏ ।
੫ ਤੁਲਸੀ ਰੁਦ੍ਰਾਕਸ਼ ਆਦਿ ਦੀ ਮਾਲਾ ।

ਸਾਧੁ ਸੰਗਤਿ ਦੀ ਪ੍ਰਾਰਥਨਾ

**ਭਾਈ ਸਿੱਖੋ! ਚਾਰ ਤਨਖਾਹਾਂ ਵੱਡੀਆਂ ਹਨ—**

ਚਾਰ ਤਨਖ਼ਾਹਾਂ

**(ੳ) ਕੇਸਾਂ ਦੀ ਬੇ-ਅਦਬੀ ।**

**(ਅ) ਤਮਾਖੂ ਵਰਤਣਾ ।**

ਮੁਸਲਮਾਨੀ ਭੋਗਣੀ

**(ੲ) ਮੁਸਲੀ ਸੇ ਭੋਗ ਕਰਣਾ[1] ।**

**(ਸ) ਕੁੱਠਾ ਖਾਣਾ ।**

ਦਿਲ ਦੁਖਾਉਣਾ

**ਇਨ੍ਹਾਂ ਤਨਖ਼ਾਹੀਆਂ ਨੂੰ ਨਵੇਂ ਸਿਰੇ ਅੰਮ੍ਰਿਤ ਛਕਾ ਕੇ ਮੇਲ ਕਰਣਾ। ਕਿਸੇ ਦਾ ਰਿਦਾ ਦੁਖੀ ਕਰਣਾ ਏਹ ਸੂਖਮ ਤਨਖ਼ਾਹ ਸਭ ਤੋਂ ਭਾਰੀ ਹੈ[2] ।**

**ਭਾਈ ਗੁਰੁਦਾਸ ਜੀ ਲਿਖਦੇ ਹਨ ਕਿ ਸਿੱਖ ਨੂੰ ਤਨਖ਼ਾਹ—ਯੋਗ੍ਯ ਕਰਮਾਂ ਤੋਂ ਸਦਾ ਬਚਣਾ ਚਾਹੀਏ, ਭਾਵੇਂ ਸਿੱਖ ਬਖ਼ਸ਼ਿਆ ਤਾਂ ਜਾਂਦਾ ਹੈ, ਪਰ ਗੱਠਲੁ (ਪਾਜੱੜ) ਹੋ ਜਾਂਦਾ ਹੈ :-**

**ਜੈਸੇ ਘਾਉ ਘਾਇਲ ਕੋ ਜਤਨ ਕੈ ਨੀਕੋ ਹੋਤ,**
**ਪੀਰ ਮਿਟਿ ਜਾਇ ਲੀਕ[3] ਮਿਟਤ ਨ ਪੇਖੀਐ ।**

---

੧ ਇਸ ਦੇ ਭਾਵ ਹਨ-ਇਕ ਤਾਂ ਇਹ ਕਿ ਸਤਿਗੁਰਾਂ ਵੇਲੇ ਮਤਾਂਧ ਮੁਸਲਮਾਨ ਜਿਵੇਂ ਹਿੰਦੂ ਅਤੇ ਸਿੱਖਾਂ ਦੀਆਂ ਧੀਆਂ-ਭੈਣਾਂ ਦੀ ਬੇ-ਇਜ਼ਤੀ ਕਰਦੇ ਸਨ, ਉਸ ਨੂੰ ਮਨ ਵਿੱਚ ਰੱਖ ਕੇ ਬਦਲਾ ਲੈਣ ਦੀ ਨੀਯਤ ਨਾਲ ਸਿੰਘ ਇਹ ਕੁਕਰਮ ਨਾ ਕਰਨ, ਆਪਣਾ ਆਚਰਣ ਉੱਚਾ ਰੱਖਣ। ਦੇਖੋ :- ਰਤਨ ਮਾਲ (ਸੌ ਸਾਖੀ) ਅਤੇ ਉਸੇ ਦਾ ਅਨੁਵਾਦ ਗੁਰੁ ਪ੍ਰਤਾਪ ਸੂਰਜ ਵਿਚ-'ਤਾਂ ਸਿੱਖਾਂ ਪੁੱਛਿਆ, ਜੀ ਸੱਚੇ ਪਾਤਸ਼ਾਹ ! ਤੁਰਕ ਤਾਂ ਹਿੰਦਵਾਣੀਆਂ ਨੂੰ ਭੋਗਦੇ ਹਨ, ਸਿੱਖ ਬਦਲਾ ਕਰਨ ਤਾਂ ਭਲਾ ਹੈ, ਗੁਰਾਂ ਕਜੋਂ ਮਨ੍ਹਾ ਕੀਤਾ ਹੈ ? ਤਾਂ ਬਚਨ ਕੀਤਾ, ਭਾਈ ਸਿੱਖੋ! ਇਹ ਪੰਥ ਅਸੀਂ ਉੱਚੇ ਖੜਨਾ ਹੈ, ਨੀਚ ਦੀ ਰੀਸ ਨਹੀਂ ਕਰਨੀ ।'

'ਪੁਨ ਸਿੰਘਨਿ ਬੂਝੇ ਗੁਨ ਖਾਨੀ । ਬ੍ਰਿੰਦ ਤੁਰਕ ਭੋਗੈਂ ਹਿੰਦਵਾਨੀ ।
ਸਿਖ ਬਦਲਾ ਲੇ ਭਲਾ ਜਨਾਏ। ਕਜੋਂ ਗੁਰ ਸ਼ਾਸਤ੍ਰ ਬਰਜਿ ਹਟਾਏ ? ॥੧੮॥
ਸੁਨਿ ਸਤਿਗੁਰ ਬੋਲੇ ਤਿਸ ਬੇਰੇ । ਹਮ ਲੇ ਜਾਨੋ ਪੰਥ ਉਚੇਰੇ ।
ਨਹੀਂ ਅਧੋਗਤਿ ਬਿਖੈ ਪੁਚਾਵੈਂ । ਯਾਂ ਤੇ ਕਲਮਲ ਕਰਨ ਹਟਾਵੈਂ ॥੧੯॥'
(ਗੁਰੁ ਪ੍ਰਤਾਪ ਸੂਰਜ, ਰੁਤ ੬, ਅੰਸੂ ੨੦)

ਦੂਜੇ-ਇਸ ਤੋਂ ਇਹ ਉਪਦੇਸ਼ ਹੈ ਕਿ ਪਰ-ਇਸਤਰੀ ਗਾਮੀ ਮਹਾਨ ਤਨਖਾਹੀਆ ਹੈ । ਉਸ ਸਮੇਂ ਵੇਸ਼ਜਾ ਬਹੁਤ ਕਰ ਕੇ ਮੁਸਲਮਾਨੀਆਂ ਹੋਂਦੀਆਂ ਸਨ, ਇਸ ਲਈ ਵੇਸ਼ਜਾ ਦੀ ਥਾਂ ਮੁਸਲੀ ਅਤੇ ਤੁਰਕਣੀ ਸ਼ਬਦ ਵਰਤੇ ਹਨ, ਜਦ ਕਿ ਧਨ ਲੈ ਕੇ ਸ਼ਰੀਰ ਅਰਪਣ ਵਾਲੀ ਇਸਤ੍ਰੀ, ਜਿਸ ਪਰ ਕਿਸੇ ਦਾ ਖਾਸ ਸ੍ਵਤ ਨਹੀਂ, ਉਸ ਦਾ ਪ੍ਰੇਮੀ ਪਤਿਤ ਹੋ ਜਾਂਦਾ ਹੈ, ਤਦ ਪਰ-ਇਸਤਰੀ ਗਾਮੀ ਦੇ ਵਜਰ ਪਾਪ ਦਾ ਆਪ ਖ਼ੁਦ ਹੀ ਅਨੁਮਾਨ ਕਰ ਸਕਦੇ ਹੋ, ਇਸ ਕਥਨ ਵਿੱਚ ਕਾਵਯਾਰਥਾਪਤਿ ਅਲੰਕਾਰ ਹੈ।

੨ ਸਭਨਾ ਮਨ ਮਾਣਿਕ, ਠਾਹਣੁ ਮੂਲਿ ਮਚਾਂਗਵਾ ॥
ਜੇ ਤਉ ਪਿਰੀਆ ਦੀ ਸਿਕ, ਹਿਆਉ ਨ ਠਾਹੇ ਕਹੀ ਦਾ ॥੧੩੦॥ (ਸ਼ਲੋਕ ਸ਼ੇਖ ਫਰੀਦ, ਪੰਨਾ ੧੩੮੪)

੩ ਘਾਉ ਦਾ ਨਿਸ਼ਾਨ, ਜ਼ਖ਼ਮ ਦੀ ਰੇਖਾ ।

ਜੈਸੇ ਫਾਟੋ ਅੰਬਰੋ[1] ਸੀਆਇ ਪੁਨਿ ਓਢੀਅਤ,
ਨਾਗੋ ਤਉ ਨ ਹੋਇ ਤਊ ਥੇਗਰੀ[2] ਪਰੇਖੀਐ।
ਜੈਸੇ ਟੂਟੋ ਬਾਸਨੁ ਸਵਾਰ ਦੇਤ ਹੈ ਠਠੇਰੋ,
ਗਿਰਤ ਨ ਪਾਨੀ, ਪੈ ਗਠੀਲੋ ਭੇਖ ਭੇਖੀਐ।
ਤੈਸੇ ਗੁਰ ਚਰਨਿ ਬਿਮੁਖ ਦੁਖ ਦੇਖਿ ਪੁਨਿ,
ਸਰਨ ਗਹੈ ਪੁਨੀਤ, ਪੈ ਕਲੰਕ ਲੇਖ ਲੇਖੀਐ ॥੪੧੯॥

## ਤਪ (ਤਪੀਆ)

ਗੁਰੁਮਤ ਵਿੱਚ ਨਿਰਾਰਥਕ[3] ਸ਼ਰੀਰ ਤਪਾਉਣਾ ਉੱਤਮ ਤਪ ਨਹੀਂ, ਮਨ ਅਤੇ ਇੰਦ੍ਰੀਆਂ ਨੂੰ ਵਿਕਾਰਾਂ ਤੋਂ ਵਰਜਣਾ, ਪਰੋਪਕਾਰ ਲਈ ਕਸ਼ਟ ਉਠਾਉਣਾ ਮਹਾਨ ਤਪ ਹੈ।

[੩੮੧] ਆਸਾ ਮਹਲਾ ੫ (੪੨)

ਵਰਮੀ ਮਾਰੀ ਸਾਪੁ ਨ ਮਰਈ[4], ਨਾਮੁ ਨ ਸੁਨਈ ਡੋਰਾ[5] ॥

[੪੨੩] ਆਸਾ ਮਹਲਾ ੩, ਅਸਟਪਦੀ (੨੪)

ਗੁਰ ਸੇਵਾ ਤਪਾਂ ਸਿਰਿ ਤਪੁ ਸਾਰੁ ॥
ਹਰਿ ਜੀਉ ਮਨਿ ਵਸੈ ਸਭ ਦੂਖ ਵਿਸਾਰਣਹਾਰੁ ॥
ਦਰਿ ਸਾਚੈ ਦੀਸੈ ਸਚਿਆਰੁ ॥੪॥

[੧੪੧੧] ਸਲੋਕ ਵਾਰਾਂ ਤੇ ਵਧੀਕ, ਮਹਲਾ ੧

ਤਨੁ ਨ ਤਪਾਇ ਤਨੂਰ ਜਿਉ, ਬਾਲਣੁ ਹਡ ਨ ਬਾਲਿ ॥
ਸਿਰਿ ਪੈਰੀ ਕਿਆ ਫੇੜਿਆ[6] ? ਅੰਦਰਿ ਪਿਰੀ ਸਮ੍ਾਲਿ ॥੧੮॥

[੯੪੮] ਮਹਲਾ ੩, ਵਾਰ ਰਾਮਕਲੀ ੧ (੫)

ਮਨ ਕਾ ਝੂਠਾ, ਝੂਠੁ ਕਮਾਵੈ ॥
ਮਾਇਆ ਨੋ ਫਿਰੈ ਤਪਾ ਸਦਾਵੈ ॥
ਭਰਮੇ ਭੂਲਾ ਸਭਿ ਤੀਰਥ ਗਹੈ[7] ॥
ਓਹੁ ਤਪਾ ਕੈਸੇ ਪਰਮ ਗਤਿ ਲਹੈ ? ॥

---

੧ ਵਸਤ੍ਰ। ੨ ਟਾਕੀ, ਗੱਠ।
੩ ਪੰਚਾਗਨੀ ਤਪਣ ਵਾਲੇ ਨਾਲ ਜੇਠ-ਹਾੜ ਵਿੱਚ ਹਲਵਾਹ ਦਾ, ਜਲਧਾਰਾ ਲੈਣ ਵਾਲੇ ਤਪੀਏ ਨਾਲ ਪੋਹ ਮਾਘ ਵਿੱਚ ਨਹਿਰ ਦਾ ਪਾਣੀ ਲਾਣ ਵਾਲੇ ਜ਼ਿਮੀਂਦਾਰ ਦਾ ਮੁਕਾਬਲਾ ਕਰੋ, ਫੇਰ ਪਤਾ ਲੱਗੇਗਾ ਕਿ ਨਿਰਾਰਥਕ ਤਪ ਕੇਹੜਾ ਅਤੇ ਸਾਰਥਕ ਕੇਹੜਾ ਹੈ।
੪ ਸ਼ਰੀਰ ਤਾੜਨ ਤੋਂ ਮਨ ਸ਼ਾਂਤ ਨਹੀਂ ਹੋਂਦਾ। ੫ ਬੋਲਾ, ਜੋ ਗੁਰ ਉਪਦੇਸ਼ ਨਹੀਂ ਸੁਣਦਾ।
੬ ਇਨ੍ਹਾਂ ਅੰਗਾਂ ਨੇ ਤੇਰੇ ਨਾਲ ਕੀ ਵੈਰ ਵਿਹਾਝਿਆ ਹੈ ?
੭ ਤੀਰਥ ਯਾਤਰਾ ਕਰਦਾ ਫਿਰਦਾ ਹੈ।

**ਗੁਰ ਪਰਸਾਦੀ ਕੋ ਸਚੁ ਕਮਾਵੈ ॥ ਨਾਨਕ, ਸੋ ਤਪਾ ਮੋਖੰਤਰੁ ਪਾਵੈ[1] ॥**

[੧੧੯੦] ਬਸੰਤੁ ਮਹਲਾ ੩ (੩)

**ਸੋ ਤਪਸੀ ਜਿਸੁ ਸਾਧਸੰਗੁ[2] ॥**

[ਦਸਮ ਗ੍ਰੰਥ-੧੫-੧੬] ਅਕਾਲ ਉਸਤਤਿ, ਪਾਤਸ਼ਾਹੀ ੧੦

**ਕਈ ਅਗਨ ਹੋਤ੍ਰ ਕਰੰਤ ॥ ਕਈ ਉਰਧ ਤਾਪ ਦੁਰੰਤ[3] ॥**
**ਕਈ ਉਰਧ ਬਾਹੁ ਸੰਨਿਆਸ ॥ ਕਹੂੰ ਜੋਗ ਭੇਸ ਉਦਾਸ ॥੧੨॥੪੨॥**
**ਕਹੂੰ ਨਿਵਲੀ ਕਰਮ ਕਰੰਤ ॥ ਕਹੂੰ ਪਉਨ ਅਹਾਰ ਦੁਰੰਤ ॥...**
**ਕਈ ਦੇਸ ਦੇਸ ਫਿਰੰਤ ॥ ਕਈ ਏਕ ਠੌਰ ਇਸਥੰਤ ॥**
**ਕਹੂੰ ਕਰਤ ਜਲ ਮਹਿ ਜਾਪ ॥ ਕਹੂੰ ਸਹਿਤ ਤਨ ਪਰ ਤਾਪ ॥੧੫॥੪੫॥**
**ਕਹੂੰ ਬਾਸ ਬਨਹਿ ਕਰੰਤ ॥ ਕਹੂੰ ਤਾਪ ਤਨਹਿ ਸਹੰਤ... ॥੧੬॥੪੬॥**
**ਸਭ ਕਰਮ ਫੋਕਟ ਜਾਨ ॥ ਸਭ ਧਰਮ ਨਿਹਫਲ ਮਾਨ... ॥੨੦॥੫੦॥**

[ਦਸਮ ਗ੍ਰੰਥ-੧੯] ਅਕਾਲ ਉਸਤਤ

**ਤਾਪ ਕੇ ਸਹੇ ਤੇ ਜੋ ਪੈ ਪਾਈਐ ਅਤਾਪ[4] ਨਾਥ,**
**ਤਾਪਨਾ ਅਨੇਕ ਤਨ ਘਾਇਲ ਸਹਤ ਹੈ ॥੧੪॥੮੪॥**

[ਦਸਮ ਗ੍ਰੰਥ-੪੬] ਬਚਿੱਤ੍ਰ ਨਾਟਕ, ਅਧਜਾਯ ੧

**ਕੋਟ ਕਰੀ ਤਪਸਾ ਦਿਨ ਕੋਟਿਕ,**
**ਕਾਹੂ ਨ ਕੌਡੀ ਕੋ ਕਾਮ ਕਢਾਯੋ ॥੯੭॥...**
**ਕਾਹੇ ਕੋ ਕੂਰ ਕਰੈ ਤਪਸਾ ਇਨ ਕੀ[5] ?**
**ਕੋਊ ਕੌਡੀ ਕੇ ਕਾਮ ਨ ਐਹੈ ॥**
**ਤੋਹਿ ਬਚਾਇ ਸਕੈ ਕਹੁ ਕੈਸੇ ਕੈ ?**
**ਆਪਨ ਘਾਵ ਬਚਾਇ ਨ ਐਹੈ ॥**
**ਕੋਪ ਕਰਾਲ ਕੀ ਪਾਵਕ ਕੁੰਡ ਮੈ,**
**ਆਪ ਟੰਗਿਓ, ਤਿਮ ਤੋਹਿ ਟੰਗੈਹੈ ॥**
**ਚੇਤ ਰੇ ਚੇਤ! ਅਜੋ ਜੀਅ ਮੈ,**
**ਜੜ੍ਹ! ਕਾਲ ਕ੍ਰਿਪਾ ਬਿਨੁ ਕਾਮ ਨ ਐਹੈ ॥੯੮॥**

---

੧ ਬਾਹਰ ਫਿਰ ਕੇ ਮੁਕਤਿ ਢੂੰਢਣ ਨਾਲੋਂ, ਅੰਦਰ (ਘਰ ਵਿੱਚ) ਹੀ।
੨ ਸਤਸੰਗ ਤੋਂ ਮਨ ਇੰਦ੍ਰੀਆਂ ਦਮਨ ਹੋਂਦੀਆਂ ਹਨ। ੩ ਦੁਰੱਤਯ, ਔਖੇ ਤਪ।
੪ ਜੋ ਦੁਖ ਕਲੇਸ਼ ਰਹਿਤ ਹੈ, ਜੋ ਤਪ ਨਾਲ ਪਰਾਪਤ ਨਹੀਂ ਹੋ ਸਕਦਾ।
੫ ਇਨ੍ਹਾਂ ਦੇਵਿਤਆਂ ਤੋਂ ਵਰਦਾਨ ਪਾਉਣ ਲਈ ਤਪਸਾ।

ਗੁਰੁ ਨਾਨਕ ਪ੍ਰਕਾਸ਼, ਉੱਤ੍ਰਾਰਧ, ਅਧਜਾਯ ੪੩

[1]ਅਗਨਿ ਤਾਪਨਾ ਜਲ ਮਹਿ ਰਹਿਨੋ ।
ਬ੍ਰਤ ਕਰਨੋ ਸੀਤੋਸ਼ਨ[2] ਸਹਿਨੋ ।
ਉਰਧ ਬਾਹੁ ਅਧੋ ਸਿਰ[3] ਕਰਨਾ ।
ਖਰੇ ਹੋਨਿ ਚਿਰ ਲੌ ਇਕ ਚਰਨਾ ॥੫॥

ਦੋਹਰਾ— ਕੰਦ ਮੂਲ ਚੁਨਿ ਖਾਵਨੇ, ਤੀਰਥ ਤੀਰ ਨਿਵਾਸ ।
ਭੂਮਿ ਭਰਮ, ਚੰਦ੍ਰਾਇਨੀ[4], ਤਮ ਗੁਣ ਏ ਤਪ ਰਸ[5] ॥੬॥

ਚੌਪਈ— ਗੋ ਤੇ[6] ਮਨ ਜੁ ਇਕਾਗਰ ਕਰਨੋ ।
ਕਥਾ ਕੀਰਤਨ ਮਹਿਂ ਪੁਨ ਧਰਨੋ ।
ਰੁਚਿ ਯੁਤ ਗੁਣਨ ਗਾਵਣਾ ਸੁਣਨੋ ।
ਮਿਲ ਕੇ ਸਤਿਸੰਗਤਿ ਨਿਤ ਗੁਣਨੋ[7] ॥੭॥
ਕਰਮ ਤਾਮਸੀ ਕਰਨ ਦੁਖਾਰੇ ।
ਇਹ ਜੁ ਰਾਜਸੀ ਲਖਹੁ ਸੁਖਾਰੇ ।
ਫਲ ਬਿਸ਼ਾਲ ਹੈ, ਥੋਰ ਕਮਾਈ ।
ਤਿਨ ਮਿਹਨਤ ਬਡ, ਲਘੁ ਫਲ[8] ਪਾਈ ॥੮॥

# ਤਮਾਕੂ [ਤੰਬਾਕੂ]-ਤਮਾਖੂ ਹੁੱਕਾ ਸਿਗਰੇਟ ਸਿਗਾਰ ਬੀੜੀ

ਰਹਿਤਨਾਮਾ ਭਾਈ ਦੇਸਾ ਸਿੰਘ ।

**ਕੁੱਠਾ ਹੁੱਕਾ ਚਰਸ ਤਮਾਕੂ । ਗਾਂਜਾ ਟੋਪੀ[9] ਤਾੜੀ[10] ਖਾਕੂ[11] ॥੩੦॥**
**ਇਨ ਕੀ ਓਰ ਨ ਕਬਹੂ ਦੇਖੈ । ਰਹਤਵੰਤ ਜੋ ਸਿੰਘ ਬਿਸੇਖੈ ।**

---

੧ ਭਾਈ ਮਾਲੋ ਅਤੇ ਭਾਗੋ ਸਿੱਖ ਨੂੰ ਗੁਰੂ ਨਾਨਕ ਸਾਹਿਬ ਦਾ ਉਪਦੇਸ਼ ।
੨ ਸਰਦੀ ਅਤੇ ਗਰਮੀ ।
੩ ਸਿਰ ਹੇਠ ਅਤੇ ਪੈਰ ਉੱਤੇ ਬਾਹਾਂ ਖੜੀਆਂ ਕਰ ਕੇ ਸੁਕਾਅ ਦੇਣੀਆਂ ।
ਚਾਂਦ੍ਰਾਯਣ ਵ੍ਰਤ — ੪ ਚਾਂਦ੍ਰਾਯਣ ਵ੍ਰਤ, ਚੰਦ੍ਰਮਾ ਦੇ ਵਧਣ ਘਟਣ ਨਾਲ ਗ੍ਰਾਹੀਆਂ ਦਾ ਵਧਾਉਣਾ, ਘਟਾਉਣਾ, ਏਕਮ ਨੂੰ ਇੱਕ ਅਤੇ ਪੂਰਨਮਾਸ਼ੀ ਨੂੰ ਪੰਦ੍ਰਾਂ ਗ੍ਰਾਸ ਇਸੇ ਤਰ੍ਹਾਂ ਮੌਸ ਨੂੰ ਕੋਈ ਗ੍ਰਾਸ ਨਾ ਖਾਣਾ ।
੫ ਇਹ ਸਭ ਤਪ ਤਮੋਗੁਣੀ ਹਨ ।
੬ ਇੰਦਰੀਆਂ ਤੋਂ । ੭ ਵਿਚਾਰਨਾ ।
੮ 'ਤੀਰਥੁ, ਤਪੁ, ਦਇਆ ਦਤੁ ਦਾਨੁ ॥ ਜੇ ਕੋ ਪਾਵੈ ਤਿਲ ਕਾ ਮਾਨੁ ॥ (ਜਪੁ) 'ਬਾਵਾ ਜੀ ਬਡੇ ਤਪੀਏ ਹਨ', ਮੂਰਖ ਮੰਡਲੀ ਤੋਂ ਕੇਵਲ ਇਤਨੀ ਵਡਿਆਈ ਰੂਪ ਫਲ ਮਿਲਦਾ ਹੈ ।
੯ ਚਿਲਮ । ੧੦ ਤਾੜੀ, ਸ਼ਰਾਬ । ੧੧ ਚੰਡੂ ।

ਗੁਰ ਬਿਲਾਸ ਪਾਤਸ਼ਾਹੀ ੧੦, ਅਧਯਾਯ ੧੨

**[੧]ਬਿਖਯਾ ਕਿਰਿਆ[੨] ਭੱਦਨ[੩] ਤਯਾਗਹੁ... ॥੧੦੮॥**

ਗੁਰ ਪ੍ਰਤਾਪ ਸੂਰਜ, ਰਾਸਿ ੧੧, ਅੰਸੂ ੪੪

**ਗੰਦਾ ਧੂਮ[੪] ਬੰਸ ਤੇ ਤਯਾਗਹੁ ।**
**ਅਤਿ ਗਿਲਾਨਿ ਇਸ ਤੇ ਧਰਿ ਭਾਗਹੁ ॥ (੪੩)**

ਰੁੱਤ ੩, ਅੰਸੂ ੫੦

**[੫]ਜਗਤ ਜੂਠ[੬] ਤੇ ਰਹੀਐ ਦੂਰ ।**

ਗੁਰ ਸ਼ੋਭਾ, ਅਧਿ : ੬

**[ਹੁੱਕਾ] ਸੀਸ ਨ ਮੁੰਡਾਵ ਮੀਤ, ਹੁੱਕਾ ਤਜਿ ਭਲੀ ਰੀਤਿ[੭] ।**
**ਮਨ ਮੈ ਕਰਿ ਪ੍ਰੇਮ ਪ੍ਰੀਤਿ ਸੰਗਤਿ ਮੈ ਜਾਈਐ । (੧੯੭)**

---

੧ ਦਸਮੇਸ਼ ਦਾ ਉਪਦੇਸ਼ ।
੨ ਤਮਾਕੂ ।
੩ ਮੁੰਡਨ ।
੪ ਤਮਾਖੂ ਦਾ ਧੂੰਆਂ । ਇਹ ਗੁਰੂ ਤੇਗ ਬਹਾਦੁਰ ਸਾਹਿਬ ਦਾ ਉਪਦੇਸ਼ ਹੈ ।
੫ ਦਸਮੇਸ਼ ਦੀ ਆਗਯਾ ਸਿੱਖਾਂ ਪ੍ਰਤਿ ਹੈ । ੬ ਹੁੱਕਾ । ੭ ਤਮਾਖੂ ਦੀਆਂ ਬੁਰਿਆਈਆਂ ਵਿਦਵਾਨਾਂ ਨੇ ਬੇਸ਼ੁਮਾਰ ਲਿਖੀਆਂ ਹਨ, ਦੇਖੋ, ਇਸ ਸੰਬੰਧ ਵਿੱਚ—

"HEALTH AND LONGEVITY" BY A.C. SELMON M.D

Alcohal and Tobacco injure the respiratory organs. People in every land have two habits that are extremely harmful to the organs of respiration; tobacco smokings and the drinking of sprituous liquors. The tobacco smoke injures every part of the respiratory organs. It inflames the lining membrance of the nose, throat, trachea and lungs. It produces coughing. It so injures the lining of the lungs that tuberculosis and other diseases are more likely to be constracted.

What is said of tobacco is also true of all kinds of alcohal. When a man drinks alcohal, it can be smelled on his breath in just a short time after it was drunk. This is due to the fact that as soon as the alcohal has entered the blood, and has been carried to the lungs, the lungs try to get rid of the posion as quickly as possible.

Physicians know that alcohal drinkers easily contract pnoeumonia and turberculosis, and moreover, when they contract one of these diseases they have less chance of recovery than to those who do not use alchoal. This is conclusive proof that alcohal injures the lungs. ☛

# *ਤਿਆਗ-ਤਿਆਗੀ

[੧੧੪੦] ਭੈਰਉ ਮਹਲਾ ੫ (੧੯)

**ਬਿਨੁ ਹਉ ਤਿਆਗਿ ਕਹਾ ਕੋਊ ਤਿਆਗੀ[੧] ? ॥**

[੧੦੧੮] ਮਾਰੂ ਮਹਲਾ ੫, ਅਸਟਪਦੀ (੪)

**ਤਿਆਗਨਾ ਤਿਆਗਨੁ ਨੀਕਾ ਕਾਮੁ ਕ੍ਰੋਧੁ ਲੋਭੁ ਤਿਆਗਨਾ[੨] ॥੩॥**

---

* ਦੇਖੋ ਸੰਨਯਾਸ ਅਤੇ ਸੰਨਯਾਸੀ ।

੧. ਮੈਂ ਤ੍ਯਾਗੀ ਹਾਂ, ਇਸ ਅਭਿਮਾਨ ਵਾਲਾ ਤ੍ਯਾਗੀ ਨਹੀਂ ਹੋ ਸਕਦਾ ।

੨. ਘਰ, ਇਸਤ੍ਰੀ, ਸੰਤਾਨ, ਸੰਪਦਾ ਆਦਿ ਦੇ ਤ੍ਯਾਗ ਨਾਲੋਂ ਵਿਕਾਰਾਂ ਦਾ ਛੱਡਣਾ ਉੱਤਮ ਤ੍ਯਾਗ ਹੈ।

☛ Alcohal and tobacco are posions that injure not only the lungs but every part of the body. (Pages 54-55)

CHAPTER 13.

THE EYE AND THE EAR.

The eyes are also greatly injured by the use of tobacco and alcohal. You have no doubt noticed that the wine-drinker's eyes are always red and that the tobacco-smoker's eyes have a yellow appearance. Those who use either tobacco or alcohal often have very poor vision. (Page 85)

CHAPTER 17.

TOBACCO IS A POISON.

In every 100 ounces of dried tobacco leaves, there are two ocunces of deadly posion called nicotine, Nicotine is a much more deadly posion than arsenic. It is so deadly that one drop of it placed on the skin of a rabbit will produce death. Two drops on the tounge of a cat or dog will prove fatal. Fatal posioning have occured in man from swallowing tobacco. In China, a common method of committing suicide is to drink water out of a huqqa which contains nicotine.

Usually, the first time any one smokes tobacco, he becomes very sick. These facts fully demostrate that tobacco is a harmful posion. (Page 105).

"TOBACCO and HEART"

A few years ago when some American officials were examining applicants for the Naval Academy, there were 412 young men who made apllication to enter the Academy. ☛

# ਤਿਤਿਕਸ਼ਾ

**ਗੁਰੁਮਤ ਵਿੱਚ ਪੰਚਾਗਨੀ ਜਲਧਾਰਾ ਆਦਿ ਦਾ ਦੁੱਖ ਸਹਾਰਣਾ ਅਤੇ ਨਿਰਾਰਥਕ ਸ਼ਰੀਰ ਨੂੰ ਤਾੜਨਾ ਨਿਸ਼ੇਧ ਕੀਤਾ ਹੈ, ਪਰ ਧਰਮ ਦੇ ਨਿਯਮ ਪਾਲਣ ਲਈ ਵੱਡੇ ਤੋਂ ਵੱਡਾ ਦੁੱਖ ਸਹਾਰਣਾ ਅਤੇ ਮਨ ਨੂੰ ਅਡੋਲ ਰੱਖਣਾ ਸਿੱਖੀ ਦਾ ਨਿਯਮ ਦੱਸਿਆ ਹੈ ।**

---

☛ but 298 of these were rejected because, through using tobacco, they had permanently their hearts, and other vital organs.

(Page 107)

TOBACCO SHORTENS LIFE.
Surgeons find that a surgical operation from which a non-tobacco-user would quickly recover, often causes the death of a tobacco-user. Some years ago the president of the united States was shot and died in a short time. The physicians who treated him affirm that if he had not smoked so much tobacco he would have recoverd .
Tobacco is a common cause of blindness. It is also a common cause of cancer of the lips, tongue and throat (Page 108-09)

INFLUENCE OF TOBACCO ON THE MENTAL POWERS.

In an investigation made in ten of the largest schools in a large city in America of twenty boys who smoke, and twenty who do not smoke in each school the following is the average of the abnormal conditions found : Among every twenty boys who smoked, fourteen had some disease : while among every twenty non-smoking boys, only one had any disease of the nervous system, out of every twenty smokers, eighteen were dull and stupid, while among every twenty non-smokers, there would be found only one dull stupid boy.

(Page104)

Chapter 29

Tobacco-using injures the stomach almost as much as alcohal, and should be included among the common causes dyshepsia. (Page 188)

Chapter 36

Those who use tobacco are often troubled with a Cough that ceases as soon as they stop smoking tobacco. (Page 236)

[ਦਸਮ ਗ੍ਰੰਥ-੫੬] ਬਚਿੱਤ੍ਰ ਨਾਟਕ, ਅਧਯਾਯ ੬

ਜੇ ਜੇ ਸਹਿਤ ਜਾਤਨ[੧] ਸੰ ਦੇਹਿ ॥
ਪ੍ਰਭ ਕੋ ਸੰਗਿ ਨ ਛੋਡਤ ਨੇਹ ॥
ਤੇਤੇ ਪਰਮ ਪੁਰੀ ਕਹ ਜਾਹੀ ॥
ਤਿਨ ਹਰਿ ਸਿਉ ਅੰਤਰੁ ਕਛੁ ਨਾਹੀ ॥੨੧॥
ਜੇ ਜੇ ਜੀਅ, ਜਾਤਨ ਤੇ ਡਰੇ[੨] ॥
ਪਰਮ ਪੁਰਖ ਤਜਿ, ਤਿਨ ਪਗ ਪਰੇ[੩] ॥
ਤੇਤੇ ਨਰਕ ਕੁੰਡ ਮੋ ਪਰਹੀ ॥
ਬਾਰ ਬਾਰ ਜਗ ਮੋ ਬਪੁ ਧਰਹੀ ॥੨੨॥

# ਤਿਥਿ-ਵਾਰ-ਮਹੀਨਾ-ਮੁਹੂਰਤ

ਗੁਰਮਤ ਵਿੱਚ ਤਿਥਿ, ਵਾਰ, ਮਹੀਨਾ, ਮੁਹੂਰਤ ਆਦਿ ਦਾ ਅਵਿਦਯਾ-ਮੂਲਿਕ ਵਿਚਾਰ ਨਹੀਂ, ਇਨ੍ਹਾਂ ਦਾ ਸ਼ੁਭ-ਅਸ਼ੁਭ ਫਲ ਮੰਨ ਕੇ ਭ੍ਰਮ-ਜਾਲ ਵਿੱਚ ਪੈਣਾ ਗੁਰਮਤ ਵਿਰੁੱਧ ਹੈ । ਸ੍ਰੀ ਗੁਰੂ ਨਾਨਕ ਦੇਵ ਤੁਖਾਰੀ ਦੇ ਬਾਰਹਮਾਹ ਵਿੱਚ ਫੁਰਮਾਉਂਦੇ ਹਨ :-

'ਬੇ ਦਸ ਮਾਹ[੪] ਰੁਤੀ, ਥਿਤੀ ਵਾਰ ਭਲੇ ॥
ਘੜੀ ਮੂਰਤ[੫] ਪਲ ਸਾਚੇ ਆਏ ਸਹਜਿ ਮਿਲੇ ॥ (੧੧੦੯)

ਜੋ ਸਿੱਖ ਕਿਸੇ ਵਾਰ ਨੂੰ ਚੰਗਾ ਕਿਸੇ ਨੂੰ ਮੰਦਾ, ਕਿਸੇ ਤਿਥਿ ਨੂੰ ਲਾਭ ਦੇਣ ਵਾਲੀ, ਕਿਸੇ ਨੂੰ ਹਾਨਿਕਾਰਕ, ਕਿਸੇ ਮਹੀਨੇ ਨੂੰ ਸੁਖਦਾਈ ਕਿਸੇ ਨੂੰ

---

Chapter 38

☛ Tobacco using injures the lungs and throat, and prepares the way for one to contract consumption very easily. (Page 245)

Chapter 44

Tobacco smoking, cigarette smoking, and drinking any kind of alchoal injures the eyes and causes a large amount of eye diseases. (Page 278)

---

੧ ਤਾੜਨਾ, ਉਹ ਦੁੱਖ ਜੋ ਅਨਯਾਯੀ ਲੋਕ ਮਤਾਂਧ ਅਤੇ ਰਾਜ ਪਦ ਵਿੱਚ ਮੱਤੇ ਦੂਜਿਆਂ ਨੂੰ ਆਪਣੇ ਅਨੁਸਾਰੀ ਕਰਨ ਲਈ ਦਿੰਦੇ ਹਨ ।

੨ ਜੋ ਸੁਖਾਂ ਦੇ ਪ੍ਰੇਮੀ ਤਿਤਿਕਸ਼ਾ ਨਹੀਂ ਸਹਾਰ ਸਕਦੇ, ਇਖਲਾਕੀ ਕਮਜ਼ੋਰੀ ਦੇ ਕਾਰਣ ਕਾਯਰ ਹੋ ਜਾਂਦੇ ਹਨ ।

੩ ਅਨਯਾਯੀ ਅਧਰਮੀ ਦੇ ਪੈਰੀਂ ਪੈ ਕੇ ਉਨ੍ਹਾਂ ਦੇ ਅਨੁਸਾਰੀ ਹੋ ਜਾਂਦੇ ਹਨ ।

੪ ਬੇ (ਦੋ) ਅਤੇ ਦਸ (ਬਾਰਾਂ) ।

੫. ਮੁਹੂਰਤ ।

ਦੁਖਦਾਈ ਮੰਨਦਾ ਹੈ, ਉਹ ਗੁਰਬਾਣੀ 'ਤੇ ਅਮਲ ਕਰਨ ਵਾਲਾ ਨਹੀਂ। ਦੇਖੋ, ਇਸ ਸੰਬੰਧ ਵਿੱਚ ਗੁਰੂ ਵਾਕ—

[੮੪੧] ਬਿਲਾਵਲੁ ਮਹਲਾ ੩, ਵਾਰ ੭ (੧)

ਛਨਿਛਰਵਾਰਿ, ਸਉਣ ਸਾਸਤ ਬੀਚਾਰੁ[1] ॥
ਹਉਮੈ ਮੇਰਾ ਭਰਮੈ ਸੰਸਾਰੁ ॥
ਮਨਮੁਖੁ ਅੰਧਾ ਦੂਜੈ ਭਾਇ ॥
ਜਮ ਦਰਿ ਬਾਧਾ ਚੋਟਾ ਖਾਇ ॥
ਗੁਰ ਪਰਸਾਦੀ ਸਦਾ ਸੁਖੁ ਪਾਏ ॥
ਸਚੁ ਕਰਣੀ ਸਾਚਿ ਲਿਵ ਲਾਏ ॥੮॥...
ਥਿਤੀ ਵਾਰ ਸਭਿ ਸਬਦਿ ਸੁਹਾਏ ॥
ਸਤਿਗੁਰੁ ਸੇਵੇ ਤਾ ਫਲੁ ਪਾਏ ॥
ਥਿਤੀ ਵਾਰ ਸਭਿ ਆਵਹਿ ਜਾਹਿ ॥
ਗੁਰ ਸਬਦੁ ਨਿਹਚਲੁ ਸਦਾ ਸਚਿ ਸਮਾਹਿ ॥
ਥਿਤੀ ਵਾਰ ਤਾ[2], ਜਾ ਸਚਿ ਰਾਤੇ ॥
ਬਿਨੁ ਨਾਵੈ ਸਭਿ ਭਰਮਹਿ ਕਾਚੇ ॥੭॥
ਮਨਮੁਖ ਮਰਹਿ, ਮਰਿ ਬਿਗਤੀ[3] ਜਾਹਿ ॥
ਏਕੁ ਨ ਚੇਤਹਿ ਦੂਜੈ ਲੋਭਾਹਿ ॥...
ਐਥੈ ਸੁਖੁ ਨ ਆਗੈ ਹੋਇ ॥
ਮਨਮੁਖ ਮੁਏ ਅਪਣਾ ਜਨਮੁ ਖੋਇ ॥
ਸਤਿਗੁਰੁ ਸੇਵੇ ਭਰਮੁ ਚੁਕਾਏ ॥
ਘਰ ਹੀ ਅੰਦਰਿ ਸਚੁ ਮਹਲੁ ਪਾਏ ॥੯॥
ਆਪੇ ਪੂਰਾ ਕਰੇ ਸੁ ਹੋਇ ॥
ਏਹਿ ਥਿਤੀ ਵਾਰ ਦੂਜਾ ਦੋਇ ॥
ਸਤਿਗੁਰ ਬਾਝਹੁ ਅੰਧੁ ਗੁਬਾਰੁ ॥
ਥਿਤੀ ਵਾਰ ਸੇਵਹਿ ਮੁਗਧ ਗਵਾਰ[4] ॥

---

੧ ਵਾਰ ਅਤੇ ਸ਼ਕੁਨ ਸ਼ਾਸਤਰ ਦਾ ਵਿਚਾਰ। ੨ ਤਦ ਭਲੇ ਅਤੇ ਸ਼ੁਭ ਹਨ।

੩ ਕਰਤਾਰ ਦੇ ਕੀਤੇ ਹੋਏ ਦਿਨਾਂ, ਤਿਥਾਂ ਅਤੇ ਰੁੱਤਾਂ ਵਿੱਚ ਜੋ ਦੋਸ਼ ਆਰੋਪਦੇ ਹਨ, ਉਨ੍ਹਾਂ ਮਨਮੁਖਾਂ ਦੀ ਅਪਗਤਿ ਹੋਂਦੀ ਹੈ।

੪ ਮੁਗਧ ਗਵਾਰਾਂ ਨੇ, ਬੁੱਧੂ ਸਿੱਖਾਂ ਨੂੰ ਗੁਮਰਾਹ ਕਰਨ ਲਈ—'ਬੋਲਣਾ ਗੁਰੂ ਅਰਦਾਸ ਭੱਲੇ ਕਾ' ਸਿਰਲੇਖ ਹੇਠ ਇੱਕ ਲੇਖ ਲਿਖਿਆ ਹੈ :-

"ਐਤਵਾਰ ਕਿਤੇ ਜਾਵਣਾ ਹੋਵੇ ਤਾਂ ਪਾਨ ਖਾਵਣੇ। ਸੋਮਵਾਰ ਜਾਵਣਾ ਹੋਵੇ ਤਾਂ ਦਰਪਨ ☛

**ਨਾਨਕ ਗੁਰਮੁਖਿ ਬੂਝੈ ਸੋਝੀ ਪਾਇ ॥**
**ਇਕਤੁ ਨਾਮਿ ਸਦਾ ਰਹਿਆ ਸਮਾਇ ॥੧੦॥**

[੯੭੦] ਰਾਮਕਲੀ, ਕਬੀਰ (੫)

**ਆਪਨ ਊਚ[1], ਨੀਚ ਘਰਿ ਭੋਜਨੁ[2],**
**ਹਠੇ ਕਰਮ[3] ਕਰਿ ਉਦਰੁ ਭਰਹਿ ॥**
**ਚਉਦਸ ਅਮਾਵਸ ਰਚਿ ਰਚਿ ਮਾਂਗਹਿ[4],**
**ਕਰ ਦੀਪਕੁ ਲੈ ਕੂਪਿ ਪਰਹਿ ॥੨॥...**
**ਹਮਰੇ ਰਾਮ ਨਾਮ ਕਹਿ ਉਬਰੇ,**
**ਬੇਦ ਭਰੋਸੇ, ਪਾਂਡੇ ਡੂਬਿ ਮਰਹਿ ॥੩॥**

[੧੩੬] ਬਾਰਹਮਾਹਾ ਮਾਂਝ, ਮਹਲਾ ੫ (੧੪)

**ਮਾਹ ਦਿਵਸ ਮੂਰਤ[5] ਭਲੇ ਜਿਸ ਕਉ ਨਦਰਿ ਕਰੇ ॥**

[੩੯੫] ਆਸਾ, ਮਹਲਾ ੫ (੯੮)

**ਸੋਈ ਦਿਵਸੁ ਭਲਾ ਮੇਰੇ ਭਾਈ! ॥**
**ਹਰਿ ਗੁਨ ਗਾਇ ਪਰਮ ਗਤਿ ਪਾਈ ॥**

[੪੩੨] ਆਸਾ ਮਹਲਾ ੫, ਬਿਰਹੜੇ (੩)

**ਦਿਨੁ ਰੈਣਿ ਸਭ ਸੁਹਾਵਣੇ, ਪਿਆਰੇ! ਜਿਤੁ ਜਪੀਐ ਹਰਿ ਨਾਉ ॥੫॥**

---

☛ ਦੇਖ ਕਰ ਤੁਰਣਾ। ਮੰਗਲਵਾਰ ਲੌਂਗ ਖਾਵਣੇ। ਬੁਧਵਾਰ ਮਧੁ (ਸ਼ਹਿਦ) ਖਾਵਣਾ। ਵੀਰਵਾਰ ਦਹੀਂ ਖਾ ਕੇ ਜਾਵਣਾ। ਸ਼ੁੱਕਰਵਾਰ ਰੋਟੀ ਅਤੇ ਰਾਈ ਖਾਇ ਜਾਵਣਾ। ਛਨਿਛਰਵਾਰ ਕਿਤੇ ਜਾਵਣਾ ਹੋਵੇ ਤਾਂ (ਸ਼ੀਂਧਾ) ਲੂਣ ਖਾਇ ਜਾਵਣਾ।

ਐਤਵਾਰ ਕੇਸੀ ਨ੍ਹਾਵੇ ਤਾਂ ਉਮਰ ਘਟੇ। ਸੋਮਵਾਰ ਨ੍ਹਾਵੇ ਜਹਮਤ ਹੋਇ। ਮੰਗਲਵਾਰ ਨ੍ਹਾਵੇ ਤਾਂ ਜਹਮਤ ਭੀ ਹੋਇ ਅਤੇ ਦਾਰੂ ਭੀ ਨਾ ਮਿਲੇ। ਬੁੱਧਵਾਰ ਜੇ ਕੇਸੀ ਨ੍ਹਾਵੇ ਤਾਂ ਦੌਲਤ ਬਹੁਤ ਹੋਵੈ।" ਇਤਯਾਦਿ।

ਸ਼ੋਕ ਹੈ ਉਨ੍ਹਾਂ ਭਾਈਆਂ 'ਤੇ ਜੋ ਗੁਰਬਾਨੀ ਵਿੱਚ ਤੀਜੇ ਸਤਿਗੁਰੂ ਦੇ ਤਿਥਿ ਵਾਰਾਂ ਮੰਨਣ ਦੇ ਵਿਰੁੱਧ ਸ਼ਬਦ ਪੜ੍ਹ ਕੇ, ਫੇਰ ਪ੍ਰਪੰਚੀਆਂ ਦੇ ਲੇਖਾਂ 'ਤੇ ਨਿਸ਼ਚਾ ਕਰਦੇ ਹਨ।

੧ ਆਪਣੇ ਤਾਈਂ ਸਭ ਤੋਂ ਉੱਚਾ ਮੰਨਦਾ ਹੈਂ।

੨ ਨੀਚ ਦੇ ਪਰਛਾਵੇਂ ਨੂੰ ਭੀ ਛੂਹਣਾ ਨਹੀਂ ਚਾਹੀਏ, ਸ਼ੂਦਰ ਅਤੇ ਚੰਡਾਲ ਜਿਸ ਅੰਨ ਨੂੰ ਦੇਖ ਲਵੇ, ਉਹ ਖਾਣਾ ਯੋਗ ਨਹੀਂ, ਇਹ ਵਚਨ ਆਪਣੇ ਗ੍ਰੰਥਾਂ ਦੇ ਪੜ੍ਹ ਕੇ ਭੀ, ਦੱਛਣਾ ਦੇ ਲਾਲਚ ਨੀਚਾਂ ਦੇ ਘਰੀਂ ਭੋਜਨ ਕਰਦਾ ਹੈਂ।

੩ ਤੱਤ ਵਿਚਾਰ ਤੋਂ ਬਿਨਾਂ ਮਨ ਹਠ ਦੇ ਕਰਮ।

੪ ਤਿਥਾਂ ਦੇ ਫਲ ਅਤੇ ਦਾਨ ਵਿਧਿ ਮਨ ਕਲਪਿਤ ਦੱਸ ਕੇ ਪੈਸੇ ਮੰਗਦਾ ਹੈਂ।

੫ ਮੁਹੂਰਤ, ਬਾਰਾਂ ਛਿਨ ਅਤੇ ਦੋ ਘੜੀਆਂ ਦੇ ਸਮੇਂ ਦਾ ਨਾਮ ਮੁਹੂਰਤ ਹੈ, ਪਰ ਜੋਤਸ਼ੀਆਂ ਤੋਂ ਸ਼ੁਭ ਸਮਾਂ ਕਿਸੇ ਕੰਮ ਦੇ ਕਰਨ ਲਈ ਠਹਿਰਾਇਆ ਜਾਣਾ ਪ੍ਰਸਿੱਧ ਅਰਥ ਰੱਖਦਾ ਹੈ।

[੫੪੦] ਬਿਹਾਗੜਾ ਮਹਲਾ ੪, ਛੰਤ (੫)

**ਸਾ ਵੇਲਾ, ਸੋ ਮੂਰਤੁ, ਸਾ ਘੜੀ, ਸੋ ਮੁਹਤੁ[1] ਸਫਲੁ ਹੈ,**
**ਮੇਰੀ ਜਿੰਦੁੜੀਏ! ਜਿਤੁ ਹਰਿ ਮੇਰਾ ਚਿਤਿ ਆਵੈ ਰਾਮ ॥**

[੭੦੯] ਵਾਰ ਜੈਤਸਰੀ, ਮਹਲਾ ੫ (੧੫)

**ਗੋਪਾਲ ਦਰਸ ਭੇਟੰ ਸਫਲ ਨਾਨਕ ਸੋ ਮਹੂਰਤਹ ॥**

**ਸਿੰਹਗਤ ਸਿੰਘਤ**

ਸ਼ੁੱਕ੍ਰ ਅਤੇ ਵ੍ਰਿਹਸਪਤੀ ਨਾਉਂ ਦੇ ਤਾਰੇ ਜਿਸ ਵੇਲੇ ਅਸਤ ਹੋਏ ਹੋਣ ਅਰ ਜਦ ਤਾਈਂ ਸਿੰਹ ਰਾਸ਼ੀ ਵਿੱਚ ਵ੍ਰਿਹਸਪਤੀ (੧੩ ਮਹੀਨੇ) ਰਹੇ[2], ਓਦੋਂ ਤਾਈਂ ਵਿਵਾਹ ਆਦਿਕ ਸ਼ੁਭ ਕਰਮ ਕਰਣੇ ਹਿੰਦੂ ਮਤ ਵਿੱਚ ਨਿਸ਼ੇਧ ਕੀਤੇ ਹਨ।

**ਧੂਮਕੇਤੁ ਤਾਰਾ ਡੁੱਬਣਾ**

ਬੋਦੀ ਵਾਲੇ ਤਾਰੇ (ਧੂਮਕੇਤੁ) ਦਾ ਉਦਯ ਹੋਣਾ ਕਈ ਉਪੱਦ੍ਰਵਾਂ ਦਾ ਕਾਰਣ ਲਿਖਿਆ ਹੈ, ਪਰ ਗੁਰੂ ਸਾਹਿਬ ਤਾਰੇ ਦੇ ਉਦਯ, ਅਸਤ ਦਾ ਭਰਮ ਮਿਟਾਉਣ ਵਾਸਤੇ ਗੁਰਸਿੱਖਾਂ ਨੂੰ ਸ਼ੁਭ ਉਪਦੇਸ਼ ਦਿੰਦੇ ਹਨ ਕਿ ਗੁਰੁ ਸ਼ਬਦ ਦ੍ਵਾਰਾ ਜੋ ਅੰਤਹਕਰਣ ਵਿੱਚ ਆਤਮ ਪ੍ਰਕਾਸ਼ ਹੋਇਆ ਹੈ, ਇਹ ਸ਼ੁਭ ਨਛੱਤ੍ਰ ਦਾ ਉਦਯ ਹੋਣਾ ਹੈ, ਜਿਸ ਤੋਂ ਸਭ ਅਮੰਗਲ ਦੂਰ ਹੋਂਦੇ ਹਨ।

[੧੧੧੦] ਤੁਖਾਰੀ ਮਹਲਾ ੧, ਛੰਤ (੩)

**ਤਾਰਾ ਚੜਿਆ ਲੰਮਾ, ਕਿਉ ਨਦਰਿ ਨਿਹਾਲਿਆ ਰਾਮ ? ॥**
**ਸੇਵਕ ਪੂਰ ਕਰੰਮਾ ਸਤਿਗੁਰਿ ਸਬਦਿ ਦਿਖਾਲਿਆ ਰਾਮ ॥**
**ਗੁਰ ਸਬਦਿ ਦਿਖਾਲਿਆ, ਸਚੁ ਸਮਾਲਿਆ, ਅਹਿਨਿਸਿ ਦੇਖਿ ਬੀਚਾਰਿਆ ॥**
**ਧਾਵਤ ਪੰਚ ਰਹੇ, ਘਰੁ ਜਾਣਿਆ, ਕਾਮੁ ਕ੍ਰੋਧੁ ਬਿਖੁ ਮਾਰਿਆ ॥**
**ਅੰਤਰਿ ਜੋਤਿ ਭਈ ਗੁਰ ਸਾਖੀ, ਚੀਨੇ ਰਾਮ ਕਰੰਮਾ[3] ॥**
**ਨਾਨਕ ਹਉਮੈ ਮਾਰਿ ਪਤੀਣੇ, ਤਾਰਾ ਚੜਿਆ ਲੰਮਾ ॥੧॥**

ਭਾਈ ਗੁਰਦਾਸ, ਵਾਰ ੭

**ਸੱਤ ਲਾਟਾਂ ਅੱਗ ਦੀਆਂ ਖੇਤ੍ਰਪਾਲ**

**ਸਤੇ ਧਾਰੀ ਲੰਘਿ ਕੈ ਭੈਰਉ ਖੇਤ੍ਰਪਾਲ ਦਲ ਮਲਿਆ[4] ।**

---

੧ ਮੁਹਲਤ। ੨ ਇਸ ਦਾ ਨਾਉਂ 'ਸਿੰਘਤ' (ਸਿੰਹਗਤ) ਹੈ।

੩. ਉਨ੍ਹਾਂ ਗੁਰਮੁਖਾਂ ਨੇ ਕਰਤਾਰ ਦੀ ਕੁਦਰਤ ਦੇ ਚਮਤਕਾਰ ਵਿਚਾਰੇ ਹਨ ਅਤੇ ਚੰਗੀ ਤਰ੍ਹਾਂ ਸਮਝ ਲਿਆ ਹੈ ਕਿ ਆਕਾਸ਼ ਮੰਡਲ ਦੇ ਤਾਰੇ ਕਿਸ ਹਿਸਾਬ ਨਾਲ ਚੜ੍ਹਦੇ ਅਤੇ ਛਿਪਦੇ ਦਿਖਾਈ ਦਿੰਦੇ ਹਨ ਅਤੇ ਉਨ੍ਹਾਂ ਦਾ ਜਲ ਪਵਨ ਆਦਿਕ 'ਪਰ ਕੀ ਅਸਰ ਹੋਂਦਾ ਹੈ ਅਰ ਸਾਡੇ ਦੁੱਖ-ਸੁਖ ਨਾਲ ਕੀ ਸੰਬੰਧ ਹੈ।

੪ ਸੱਤ ਲਾਟਾਂ ਦੇ ਧਾਰਣ ਵਾਲਾ ਅਗਨਿ ਦੇਵਤਾ, ਉਸ ਨੂੰ ਉਲੰਘ ਕੇ ਅਰਥਾਤ ਅਗਨਿ ਹੋਤ੍ਰ ਆਦਿਕ ਭਰਮ ਰੂਪ ਕਰਮ ਤ੍ਯਾਗ ਕੇ ਭੈਰਵ ਅਤੇ ਉਸ ਦਾ ਸਰੂਪ ਭੇਦ ਛੇਤ੍ਰਪਾਲ ਗੁਰਸਿੱਖਾਂ ਨੇ ਗੁਰਬਾਣੀ ਦੇ ਵਿਚਾਰ ਨਾਲ ਦਲ ਮਲਿਆ।

ਅਗਨੀ ਦੀਆਂ ਸੱਤ ਲਾਟਾਂ ਪੁਰਾਣਾਂ ਵਿੱਚ ਇਹ ਲਿਖੀਆਂ ਹਨ :—
ਕਾਲੀ, ਕਰਾਲੀ, ਮਨੋਜਵਾ, ਲੋਹਿਤਾ, ਧੂਮਰ ਵਰਣਾ, ਉਗ੍ਰਾ ਅਤੇ ਦੀਪਤਾ।

**ਸਤੇ [1]ਰੋਹਣਿ ਸਤਿ ਵਾਰ ਸਤਿ [2]ਸੁਹਾਗਣਿ ਸਾਧਿ ਨ ਢਲਿਆ।**
**ਗੁਰਮੁਖਿ ਸਾਧਸੰਗਤਿ ਵਿਚਿ ਖਲਿਆ ॥੭॥**

ਕਬਿੱਤ-ਭਾਈ ਗੁਰਦਾਸ

**ਪੂਛਤ ਨ ਜੋਤਕ ਅਉ ਬੇਦ ਥਿਤਿ ਵਾਰ ਕਛੁ,**
**ਗ੍ਰਿਹ ਅਉ ਨਖਤ੍ਰ ਕੀ ਨ ਸੰਕਾ ਉਰਧਾਰੀ ਹੈ। (੪੪੮)**

[੧੧੫] ਗੁਰੁ ਬਿਲਾਸ ਪਾਤਸ਼ਾਹੀ ੬, ਅਧਜਾਯ ੬

ਅਨਨਜ ਸਿੱਖ

**[3]ਸਿੱਖ ਅਨਿੰਨ[4], ਪੰਡਿਤ! ਦਿਖ ਐਸੇ।**
**ਗ੍ਰਹਿ, ਥਿਤ, ਵਾਰ, ਜਾਨ ਨਹਿਂ ਕੈਸੇ ॥੧੩੮॥...**
**ਏਕ ਭਰੋਸਾ ਪ੍ਰਭ ਕਾ ਪਾਏ।**
**ਤਜਾਗ ਲਗਨ ਅਰਦਾਸ ਕਰਾਏ[5] ॥...੧੪੦॥**

---

ਸਪਤਨਾੜੀ ਚੱਕ੍ਰ

੧ ਰੋਹਣੀ ਆਦਿਕ ਨਛੱਤ੍ਰਾਂ ਦਾ 'ਸਪਤਨਾੜੀ ਚੱਕ੍ਰ' ਜਿਸ ਤੋਂ ਜੋਤਸ਼ੀ ਵਰਖਾ ਦਾ ਵਿਚਾਰ ਕਰਦੇ ਹਨ, ਉਸ ਦਾ ਵਿਸ਼ਵਾਸ ਤਜਾਗ ਕੇ ਗੁਰੂ ਦੇ ਸਿੱਖ ਕੇਵਲ ਵਾਹਗੁਰੂ ਉਤੇ ਭਰੋਸਾ ਕਰਦੇ ਹਨ, ਸਪਤਨਾੜੀ ਚਕ੍ਰ ਇਹ ਹੈ :—
(੧) ਸੂਰਯ ਦੀ ਵਾਯੂ ਨਾੜੀ, ਜਿਸ ਵਿੱਚ ਰੋਹਿਣੀ, ਸ੍ਵਾਤੀ, ਜੇਸ਼ਟਾ ਅਰ ਅਸ੍ਵਨੀ ਨਛੱਤਰ ਹਨ।
(੨) ਮੰਗਲ ਦੀ ਦਹਨਨਾੜੀ, ਜਿਸ ਵਿਚ ਮ੍ਰਿਗਸਰਾ, ਚਿਤ੍ਰਾ, ਮੂਲਾ ਅਰ ਰੇਵਤੀ ਹਨ।
(੩) ਵ੍ਰਿਹਸਪਤੀ ਦੀ ਸੌਮਜ ਨਾੜੀ, ਜਿਸ ਵਿੱਚ ਆਰਦ੍ਰਾ, ਹਸਤ ਪੂਰਵਾਖਾੜਾ ਅਰ ਉਤ੍ਰਾ ਭਾਦ੍ਰਪਦ ਹਨ।
(੪) ਸ਼ੁੱਕ੍ਰ ਦੀ ਨੀਰ ਨਾੜੀ, ਜਿਸ ਵਿੱਚ ਪੁਨਰ ਵਸੁ, ਉਤ੍ਰਾਫਾਲ ਗੁਣੀ, ਉਤ੍ਰਾਖਾੜਾ ਅਰ ਪੂਰਬ ਭਾਦ੍ਰ ਪਦ ਹਨ।
(੫) ਬੁਧ ਦੀ ਜਲ ਨਾੜੀ, ਜਿਸ ਵਿੱਚ ਪੁਖ, ਪੂਰਬਾਫਾਲ ਗੁਣੀ, ਅਭਿਜਿਤ ਅਰ ਸਤ ਭਿਖਾ ਹਨ।
(੬) ਸ਼ਨੀ ਦੀ ਊਰਧਾ ਨਾੜੀ, ਜਿਸ ਵਿੱਚ ਕ੍ਰਿਤਕਾ, ਵਿਸਾਖਾ-ਅਨੁਰਾਧਾ ਅਰ ਭਰਣੀ ਹਨ।
(੭) ਚੰਦ੍ਰਿਮਾ ਦੀ ਅਮ੍ਰਿਤਾ ਨਾੜੀ, ਜਿਸ ਵਿੱਚ ਅਸਲੇਖਾ, ਮਘਾ, ਸ੍ਰਵਨ ਅਰ ਧਨਿਸ਼ਟਾ ਹੈਨ।

੨ ਮਰੀਚਿ, ਅਤ੍ਰਿ, ਪੁਲਹ, ਪੁਲਸਤਜ, ਕ੍ਰਤੁ, ਅੰਗਿਰਾ ਅਤੇ ਵਸ਼ਿਸ਼ਠ ਇਨ੍ਹਾਂ ਸੱਤ ਰਿਖੀਆਂ ਦੀਆਂ ਸਦਾ ਸੁਹਾਗਣਾਂ ਸੱਤ ਇਸਤਰੀਆਂ—ਸੰਭੂਤਿ, ਅਨੁਸੂਯਾ, ਕਸਮਾ, ਪ੍ਰੀਤਿ, ਸੰਤਤਿ, ਅਰੁੰਧਤੀ ਅਤੇ ਲੱਜਾ।
ਇਨ੍ਹਾਂ ਸੱਤ ਸੁਹਾਗਣਾਂ ਦੇ ਨਾਉਂ ਤੋਂ ਵਿਆਹ ਸਮੇਂ ਸੱਤ ਸੁਹਾਗਣਾਂ ਇਕੱਠੀਆਂ ਕਰਨ ਦੀ ਰੀਤਿ ਹਿੰਦੂਆਂ ਵਿੱਚ ਪੈ ਗਈ ਹੈ।

੩ ਕਾਂਸ਼ੀ ਨਿਵਾਸੀ ਗੁਪਾਲ ਰਾਇ ਪੰਡਿਤ ਨੂੰ ਗੁਰੂ ਅਰਜਨ ਸਾਹਿਬ ਨੇ ਆਪਣੇ ਸਿੱਖਾਂ ਦੀ ਅਨਨਜਤਾ ਦਿਖਾਈ।

੪ ਜੋ ਇਕ ਵਾਹਗੁਰੂ ਤੋਂ ਬਿਨਾਂ ਦੂਜੇ ਨੂੰ ਨਹੀਂ ਮੰਨਦਾ।

੫ ਲਗਨ, ਸਗਨ ਅਤੇ ਮੁਹੂਰਤ ਆਦਿਕ ਛੱਡ ਕੇ, ਸਭ ਕਾਰਜਾਂ ਦੇ ਆਦਿ ਗੁਰਬਾਣੀ ਦਾ ਪਾਠ ਅਤੇ ਕਰਤਾਰ ਅੱਗੇ ਬੇਨਤੀ ਕਰਦੇ ਹਨ, ਦੇਖੋ ਸਰਦਾਰ ਰਤਨ ਸਿੰਘ ਕ੍ਰਿਤ ਪੰਥ ਪ੍ਰਕਾਸ਼ :—
"ਮੁਹੂਰਤ ਵਾਰ ਨ ਪੁਛਜੋ ਕੋਇ। ਗ੍ਰੰਥਿ ਵਾਕਜ ਉਨ ਸੁਨਿਓ ਸੋਇ।"

# ਤਿੰਨ ਤਾਪ

ਮਨ ਦੀ ਚਿੰਤਾ ਆਧਿ, ਦੇਹ ਦੇ ਰੋਗ ਵਜਾਧਿ ਅਤੇ ਸ਼ੀਤ ਤਾਪ ਆਦਿਕ ਪ੍ਰਾਕ੍ਰਿਤੀ ਦੁੱਖ, ਤਥਾ ਉਪੱਦ੍ਰਵਾਂ ਤੋਂ ਉਤਪੰਨ ਹੋਏ ਕਲੇਸ਼, ਉਪਾਧਿ ਕਹੇ ਜਾਂਦੇ ਹਨ।

[੨੯੭] ਥਿਤੀ, ਗਉੜੀ ਮਹਲਾ ੫

ਹਰਖ ਸੋਗ ਸਹਸਾ ਸੰਸਾਰੁ, ਹਉ ਹਉ ਕਰਤ ਬਿਹਾਇ ॥
ਜਿਨਿ ਕੀਏ ਤਿਸਹਿ ਨ ਜਾਣਨੀ, ਚਿਤਵਹਿ ਅਨਿਕ ਉਪਾਇ ॥
ਆਧਿ ਬਿਆਧਿ ਉਪਾਧਿ ਰਸ[1] ਕਬਹੁ ਨ ਤੂਟੈ ਤਾਪ[2] ॥
ਪਾਰਬ੍ਰਹਮ ਪੂਰਨ ਧਨੀ, ਨਹ ਬੂਝੈ ਪਰਤਾਪ[3] ॥
ਮੋਹ ਭਰਮ ਬੂਡਤ ਘਣੋ, ਮਹਾ ਨਰਕ ਮਹਿ ਵਾਸ ॥
ਕਰਿ ਕਿਰਪਾ ਪ੍ਰਭ ਰਾਖਿ ਲੇਹੁ, ਨਾਨਕ ਤੇਰੀ ਆਸ ॥੩॥

[੭੧੪] ਟੋਡੀ ਮਹਲਾ ੫ (੧੩)

ਕਾਢਿ ਕੁਠਾਰੁ ਪਿਤ ਬਾਤ ਹੰਤਾ[4] ਅਉਖਧੁ ਹਰਿ ਕੋ ਨਾਉ ॥੧॥ ਰਹਾਉ ॥
ਤੀਨੇ ਤਾਪ ਨਿਵਾਰਣਹਾਰਾ ਦੁਖ ਹੰਤਾ ਸੁਖ ਰਾਸਿ ॥

# ਤਿਲਕ ਟਿੱਕਾ

ਭਾਈ ਗੁਰਦਾਸ, ਵਾਰ ੭

[5]ਬਾਰਹ ਤਿਲਕ ਮਿਟਾਇ ਕੈ, ਗੁਰਮੁਖਿ ਤਿਲਕੁ ਨੀਸਾਣੁ ਚੜ੍ਹਾਇਆ।...(੧੨)

ਵਾਰ ੧੬

ਚਰਣ ਰੇਣੁ ਮਸਤਕਿ ਤਿਲਕ,
ਭਰਮ ਕਰਮ ਦਾ ਲੇਖੁ ਮਿਟਾਏ[6]।...(੧੯)

---

੧ ਅਸਰ, ਤਾਸੀਰ।

੨ ਤਿੰਨ ਤਾਪਾਂ ਦੀ ਸੰਗਤਿ ਡੂੰਘਾ ਅਸਰ ਕਰ ਗਈ ਹੈ ਜਿਸ ਤੋਂ ਤਪੇਦਿਕ ਹੋ ਗਿਆ ਹੈ।

੩ ਪੂਰਣ ਪਾਰਬ੍ਰਹਮ ਦਾ ਪ੍ਰਤਾਪ ਨਹੀਂ ਸਮਝਦਾ, ਇਸੇ ਕਾਰਣ ਪਰਿਤਾਪ (ਦੁੱਖ) ਨਹੀਂ ਮਿਟਦਾ, ਬੂਝੇ ਅਤੇ ਪਰਤਾਪ ਵਿੱਚ ਸ਼ਲੇਸ਼ ਹੈ।

੪ ਪਿੱਤ ਵਾਤ ਦੋਸ਼ ਨਾਸ਼ਕ ਕੁਸ਼ਠਾਰਿ ਕ੍ਵਾਥ।

[ਬਾਰਾਂ ਤਿਲਕ]

੫ ਗੁਰਮੁਖਾਂ ਨੇ ਵੈਸ਼ਨਵਾਂ ਦੇ ਬਾਰਾਂ ਤਿਲਕ (ਸੱਜੀ ਬੱਖੀ ਅਤੇ ਖੱਬੀ ਬੱਖੀ ਪਰ, ਮਸਤਕ ਅਤੇ ਕੰਧ ਪਰ, ਸੱਜੀ ਬਾਂਹ ਅਤੇ ਖੱਬੀ ਬਾਂਹ ਪਰ, ਦੋਹਾਂ ਬਗਲਾਂ ਵਿੱਚ, ਨਾਭੀ ਪਰ, ਰਿਦੇ ਪਰ, ਦੋਹਾਂ ਕੰਨਾਂ ਉੱਪਰ) ਤਯਾਗ ਕੇ ਗੁਰਮੁਖਤਾ ਦਾ ਚਿੰਨ੍ਹ ਮਸਤਕ ਪੁਰ ਧਾਰਣ ਕੀਤਾ ਹੈ।

੬ ਗੁਰੂ-ਚਰਣ ਰਜ ਦਾ ਤਿਲਕ ਕਰ ਕੇ, ਭ੍ਰਮ ਰੂਪ ਕਰਮਾਂ ਦਾ ਲੇਖ ਦਿਮਾਗ ਵਿਚੋਂ ਕੱਢ ਦਿੱਤਾ ਹੈ।

ਨਵੀਨ ਪੰਥ ਪ੍ਰਕਾਸ਼, ਅਧਯਾਯ ੭੪

**ਜੰਞੂ ਤਿਲਕ ਨ ਛਾਪਾ ਧਾਰੈਂ । ਸ਼ਰਾ ਹਿੰਦੂਆਂ ਕੀ ਨਹਿ ਪਾਰੈਂ ।**

# ਤੀਰਥ

ਲੋਕਾਂ ਨੂੰ ਹਿੱਤ ਦਾ ਉਪਦੇਸ਼ ਦੇਣ, ਕੁਕਰਮਾਂ ਦੇ ਬੰਧਨਾਂ ਤੋਂ ਮੁਕਤ ਕਰਨ ਅਤੇ ਆਮਿਲ ਤਥਾ ਆਲਿਮ ਸੱਜਣਾਂ ਦੀ ਸੰਗਤਿ ਤੋਂ ਲਾਭ ਪ੍ਰਾਪਤ ਕਰਨ ਅਰ ਵਾਕਫ਼ੀਯਤ ਵਧਾਉਣ ਲਈ ਤੀਰਥਾਂ 'ਤੇ ਜਾਣਾ ਲਾਭਦਾਯਕ ਹੈ, ਪਰ ਕੇਵਲ ਤੀਰਥ ਸਨਾਨ ਅਤੇ ਦਰਸ਼ਨ ਤੋਂ ਹੀ ਗਤਿ ਮੰਨਣੀ ਅਵਿਦਯਾ ਹੈ।

ਜੋ ਲੋਕ ਬਾਲਕ, ਬਿਰਧ, ਰੋਗੀ ਅਤੇ ਕਮਜ਼ੋਰ ਇਸਤ੍ਰੀਆਂ ਨੂੰ ਤੀਰਥਾਂ ਦੇ ਪਰਬਾਂ 'ਤੇ ਭੀੜ ਵਿੱਚ ਲੈ ਜਾ ਕੇ ਦੁੱਖ ਦੇਣ ਦਾ ਕਾਰਨ ਬਣਦੇ ਅਤੇ ਬੇਅੰਤ ਭਯਾਨਕ ਰੋਗਾਂ ਦੇ ਫੈਲਾਉਣ ਵਿੱਚ ਸਹਾਈ ਹੋਂਦੇ ਹਨ, ਉਹ ਦੇਸ਼ ਅਤੇ ਕੌਮ ਦੇ ਵੈਰੀ ਅਰ ਨਿਰਰਥਕ ਧਨ ਨਾਸ਼ ਕਰਣ ਦੇ ਦੋਸ਼ੀ ਹਨ ।

*[ਕੁੰਭ]* ਕੁੰਭ ਆਦਿਕ ਇੱਕ ਮੇਲੇ 'ਤੇ ਖ਼ਰਚ ਕੀਤਾ ਧਨ, ਦੇਸ਼ ਵਿੱਚ ਵਿਦਯਾ ਅਤੇ ਹੁੱਨਰ ਫੈਲਾ ਕੇ ਦਰਿੱਦ੍ਰ ਦਸ਼ਾ ਦੂਰ ਕਰ ਸਕਦਾ ਹੈ ।

[੪] ਜਪੁ (੨੧)

**ਤੀਰਥੁ ਤਪੁ ਦਇਆ ਦਤੁ ਦਾਨੁ ॥**
**ਜੇ ਕੋ ਪਾਵੈ ਤਿਲ ਕਾ ਮਾਨੁ[੧] ॥**
**ਸੁਣਿਆ ਮੰਨਿਆ ਮਨਿ ਕੀਤਾ ਭਾਉ ॥**
**ਅੰਤਰਗਤਿ ਤੀਰਥਿ ਮਲਿ ਨਾਉ[੨] ॥**

[੬੧] ਸਿਰੀਰਾਗੁ ਮਹਲਾ ੧, ਅਸਟਪਦੀ (੧੨)

**ਤੀਰਥ ਨਾਤਾ ਕਿਆ ਕਰੇ, ਮਨ ਮਹਿ ਮੈਲੁ ਗੁਮਾਨੁ ? ॥**

[੩੯] ਸਿਰੀਰਾਗੁ ਮਹਲਾ ੩ (੬੪)

**ਜਗਿ ਹਉਮੈ ਮੈਲੁ ਦੁਖੁ ਪਾਇਆ ਮਲੁ ਲਾਗੀ ਦੂਜੈ ਭਾਇ ॥**
**ਮਲੁ ਹਉਮੈ ਧੋਤੀ ਕਿਵੈ ਨ ਉਤਰੈ ਜੇ ਸਉ ਤੀਰਥ ਨਾਇ ॥**

---

੧ ਤੀਰਥ, ਤਪ, ਅਵਿਦਯਾ ਨਾਲ ਮਿਲੀ ਹੋਈ ਦਯਾ ਅਤੇ ਅਨੇਕ ਪ੍ਰਕਾਰ ਦੇ ਦਾਨ ਦੇਣ ਤੋਂ ਤਿਲ ਮਾਤ੍ਰ ਮਾਨ ਵਡਿਆਈ ਦੀ ਲੋਕਾਂ ਤੋਂ ਪ੍ਰਾਪਤੀ ਹੋਂਦੀ ਹੈ ।

੨ ਜੋ ਗੁਰੁ ਉਪਦੇਸ਼ ਨੂੰ ਸੁਣਦੇ ਅਤੇ ਮਨ ਵਿੱਚ ਪ੍ਰੇਮ ਸਹਿਤ ਨਿਧਿਯਾਸਨ ਕਰਦੇ ਹਨ, ਉਹ ਆਪਣੇ ਹੀ ਅੰਦਰ ਪ੍ਰਾਪਤ ਮਹਾਨ ਤੀਰਥ ਵਿੱਚ ਸਨਾਨ ਕਰ ਕੇ ਮਲ ਵਿਖੇਪ ਦੋਸ਼ਾਂ ਨੂੰ ਦੂਰ ਕਰ ਕੇ ਨਿਰਮਲ ਬਣਦੇ ਹਨ।

[੧੧੬] ਮਾਝ ਮਹਲਾ ੩, ਅਸਟਪਦੀ (੧੨)

**ਇਹੁ ਮਨੁ ਮੈਲਾ ਇਕੁ ਨ ਧਿਆਏ ॥**
**ਅੰਤਰਿ ਮੈਲੁ ਲਾਗੀ ਬਹੁ ਦੂਜੈ ਭਾਏ ॥**
**ਤਟਿ ਤੀਰਥਿ ਦਿਸੰਤਰਿ ਭਵੈ ਅਹੰਕਾਰੀ,**
**ਹੋਰੁ ਵਧੇਰੈ ਹਉਮੈ ਮਲੁ ਲਾਵਣਿਆ ॥੩॥**

[੨੬੫] ਗਉੜੀ ਸੁਖਮਨੀ, ਮਹਲਾ ੫ (੩)

**ਮਨ ਕਾਮਨਾ ਤੀਰਥ ਦੇਹ ਛੁਟੈ ॥**
**ਗਰਬੁ ਗੁਮਾਨੁ[੧] ਨ ਮਨ ਤੇ ਹੁਟੈ ॥**

[੩੨੨] ਮਹਲਾ ੫, ਵਾਰ ਗਉੜੀ ੨

**ਨਾਨਕ ਧੂੜਿ ਪੁਨੀਤ ਸਾਧ ਲਖ ਕੋਟਿ ਪਿਰਾਗੇ[੨] ॥੧੬॥**

[੩੨੬] ਗਉੜੀ, ਕਬੀਰ (੧੫)

**ਕਾਸੀ ਮਗਹਰ[੩] ਸਮ ਬੀਚਾਰੀ ॥**
**ਓਛੀ ਭਗਤਿ ਕੈਸੇ ਉਤਰਸਿ ਪਾਰੀ ॥੪॥**

[੩੩੬] ਗਉੜੀ ਕਬੀਰ (੫੭)

**ਨਾਵਨ ਕਉ ਤੀਰਥ ਘਨੇ, ਮਨ ਬਉਰਾ ਰੇ! ਪੂਜਨ ਕਉ ਬਹੁ ਦੇਵ ॥**
**ਕਹੁ ਕਬੀਰ ਛੂਟਨੁ ਨਹੀ, ਮਨ ਬਉਰਾ ਰੇ! ਛੂਟਨੁ ਹਰਿ ਕੀ ਸੇਵ ॥੪॥**

[੪੮੪] ਆਸਾ ਕਬੀਰ (੩੭)

**ਅੰਤਰਿ ਮੈਲੁ ਜੇ ਤੀਰਥ ਨਾਵੈ ਤਿਸੁ ਬੈਕੁੰਠ ਨ ਜਾਨਾਂ ॥**
**ਲੋਕ ਪਤੀਣੇ ਕਛੂ ਨ ਹੋਵੈ, ਨਾਹੀ ਰਾਮੁ ਅਯਾਨਾ! ॥੧॥**
**ਪੂਜਹੁ ਰਾਮੁ ਏਕੁ ਹੀ ਦੇਵਾ ॥ ਸਾਚਾ ਨਾਵਣੁ ਗੁਰ ਕੀ ਸੇਵਾ ॥੧॥ ਰਹਾਉ ॥**
**ਜਲ ਕੈ ਮਜਨਿ ਜੇ ਗਤਿ ਹੋਵੈ, ਨਿਤ ਨਿਤ ਮੇਂਡੁਕ ਨਾਵਹਿ ॥**
**ਜੈਸੇ ਮੇਂਡੁਕ ਤੈਸੇ ਓਇ ਨਰ, ਫਿਰਿ ਫਿਰਿ ਜੋਨੀ ਆਵਹਿ ॥੨॥**
**ਮਨਹੁ ਕਠੋਰੁ ਮਰੈ ਬਾਨਾਰਸਿ, ਨਰਕੁ ਨ ਬਾਂਚਿਆ ਜਾਈ ॥**
**ਹਰਿ ਕਾ ਸੰਤੁ ਮਰੈ ਹਾੜੰਬੈ[੪], ਤ ਸਗਲੀ ਸੈਨ ਤਰਾਈ[੫] ॥੩॥**

---

੧ ਹੌਮੈ ਦਾ ਖ਼ਯਾਲ। ੨ ਪ੍ਰਯਾਗ।

੩ ਅਨੇਕ ਹਿੰਦੂ ਮਗਹਰ ਵਿੱਚ ਮਰਣ ਤੋਂ ਗਧੇ ਦੀ ਦੇਹ ਮਿਲਣੀ ਮੰਨਦੇ ਹਨ। ਕਬੀਰ ਜੀ ਕਹਿੰਦੇ ਹਨ—ਮੈਂ ਕਾਂਸ਼ੀ ਅਤੇ ਮਗਹਰ ਨੂੰ ਇਕੋ ਜੇਹਾ ਸਮਝਿਆ ਹੈ, ਇਹ ਨਗਰ ਜ਼ਿਲ੍ਹਾ ਬਸਤੀ (ਯੂ.ਪੀ.) ਦੀ ਖਲੀਲਾਬਾਦ ਤਹਿਸੀਲ ਵਿੱਚ ਹੈ।

੪ ਮਗਹਰ ਦੇਸ਼ ਵਿੱਚ—'ਸੰਤ ਜਨੀ ਕੀਆ ਉਪਦੇਸੁ ॥ ਜਹ ਗੋਬਿੰਦ ਭਗਤੁ ਸੋ ਧੰਨਿ ਦੇਸੁ ॥' (ਬਸੰਤੁ ਮਹਲਾ ੫, ੧੧੯੩)

੫ ਸਾਰੀ ਕੁਲ ਤਰਾਈ।

[੪੯੧] ਗੂਜਰੀ ਮਹਲਾ ੩ (੬)

ਅਨੇਕ ਤੀਰਥ ਜੇ ਜਤਨ ਕਰੈ,
ਤਾ ਅੰਤਰ ਕੀ ਹਉਮੈ ਕਦੇ ਨ ਜਾਇ ॥

[੬੮੭] ਧਨਾਸਰੀ ਮਹਲਾ ੧, ਛੰਤ (੧)

ਤੀਰਥਿ ਨਾਵਣ ਜਾਉ, ਤੀਰਥੁ ਨਾਮੁ ਹੈ ॥
ਤੀਰਥੁ ਸਬਦ ਬੀਚਾਰੁ ਅੰਤਰਿ ਗਿਆਨੁ ਹੈ ॥

[੭੫੩] ਸੂਹੀ ਮਹਲਾ ੩, ਅਸਟਪਦੀ (੧)

ਸਚਾ ਤੀਰਥੁ ਜਿਤੁ ਸਤ ਸਰਿ ਨਾਵਣੁ, ਗੁਰਮੁਖਿ ਆਪਿ ਬੁਝਾਏ ॥
ਅਠਸਠਿ ਤੀਰਥ ਗੁਰ ਸਬਦਿ ਦਿਖਾਏ, ਤਿਤੁ ਨਾਤੈ ਮਲੁ ਜਾਇ ॥

[੮੨੮] ਬਿਲਾਵਲੁ ਮਹਲਾ ੫ (੧੨੦)

ਜਨ ਪਾਰਬ੍ਰਹਮ ਜਾ ਕੀ ਨਿਰਮਲ ਮਹਿਮਾ,
ਜਨ ਕੇ ਚਰਨ ਤੀਰਥ ਕੋਟਿ ਗੰਗਾ ? ॥

[੮੯੦] ਰਾਮਕਲੀ ਮਹਲਾ ੫ (੨੪)

ਤੀਰਥ ਨਾਇ ਨ ਉਤਰਸਿ ਮੈਲੁ ॥
ਕਰਮ ਧਰਮ ਸਭਿ ਹਉਮੈ ਫੈਲੁ[1] ॥
ਲੋਕ ਪਚਾਰੈ[2] ਗਤਿ ਨਹੀ ਹੋਇ ॥
ਨਾਮ ਬਿਹੂਣੇ ਚਲਸਹਿ ਰੋਇ ॥੨॥

[੮੯੦] ਰਾਮਕਲੀ ਮਹਲਾ ੫ (੨੫)

ਅਠਸਠਿ ਤੀਰਥ ਜਹ ਸਾਧ ਪਗ ਧਰਹਿ ॥
ਤਹ ਬੈਕੁੰਠੁ ਜਹ ਨਾਮੁ ਉਚਰਹਿ ॥

[੯੭੩] ਰਾਮਕਲੀ, ਨਾਮਦੇਵ (੨)

ਤੀਰਥ ਦੇਖਿ ਨ ਜਲ ਮਹਿ ਪੈਸਉ, ਜੀਅ ਜੰਤ ਨ ਸਤਾਵਉਗੋ ॥
ਅਠਸਠਿ ਤੀਰਥ ਗੁਰੂ ਦਿਖਾਏ, ਘਟ ਹੀ ਭੀਤਰਿ ਨਾਉਗੋ ॥੩॥

[੯੮੬] ਮਾਲੀ ਗਉੜਾ ਮਹਲਾ ੪ (੬)

ਮਕਰ[3] ਪ੍ਰਾਗਿ ਦਾਨੁ ਬਹੁ ਕੀਆ, ਸਰੀਰੁ ਦੀਓ ਅਧ ਕਾਟਿ ॥
ਬਿਨੁ ਹਰਿ ਨਾਮ ਕੋ ਮੁਕਤਿ ਨ ਪਾਵੈ, ਬਹੁ ਕੰਚਨੁ ਦੀਜੈ ਕਟਿ ਕਾਟ ॥੨॥

---

੧ ਕਰਮ, ਫੇਅਲ ।
੨ ਲੋਕੋਪਚਾਰ ਕਰਨ ਤੋਂ, ਲੋਕਾਂ ਦੀਆਂ ਰੀਤਾਂ ਕਰ ਕੇ ।
[ਮਕਰ ਸਨਾਨ] ੩ ਮਕਰ ਰਾਸ਼ੀ ਵਿੱਚ ਸੂਰਜ ਦੇ ਪ੍ਰਵੇਸ਼ ਹੋਣ ਪੁਰ ਮਾਘ ਦੇ ਮਹੀਨੇ ਪ੍ਰਯਾਗ ਦਾ ਸਨਾਨ ਕਰਨਾ ਅਤੇ ਦਾਨ ਦੇਣਾ ਹਿੰਦੂ ਮਤ ਅਨੁਸਾਰ ਭਾਰੀ ਮਹਾਤਮ ਰੱਖਦਾ ਹੈ ।

[੧੧੩੭] ਭੈਰਉ ਮਹਲਾ ੫ (੮)

**ਗੰਗਾ ਜਲੁ ਗੁਰ ਗੋਬਿੰਦ ਨਾਮ ॥**
**ਜੋ ਸਿਮਰੈ ਤਿਸ ਕੀ ਗਤਿ ਹੋਵੈ, ਪੀਵਤ ਬਹੁੜਿ ਨ ਜੋਨਿ ਭ੍ਰਮਾਮ ॥**

[੧੧੯੫] ਬਸੰਤੁ, ਨਾਮਦੇਵ (੧)

**ਗੰਗਾ ਗਇਆ ਗੋਦਾਵਰੀ ਸੰਸਾਰ ਕੇ ਕਾਮਾ ॥**
**ਨਾਰਾਇਣੁ ਸੁਪ੍ਰਸੰਨ ਹੋਇ, ਤ ਸੇਵਕੁ ਨਾਮਾ ॥੩॥**

[੧੨੭੯] ਮਹਲਾ ੧, ਵਾਰ ਮਲਾਰ (੧)

**ਤੀਰਥ ਧਰਮ, ਵੀਚਾਰ ਨਾਵਣ ਪੁਰਬਾਣਿਆ[1] ॥**

[੧੩੬੭] ਸਲੋਕ—ਕਬੀਰ

**ਕਬੀਰ ਗੰਗਾ ਤੀਰ ਜੁ ਘਰੁ ਕਰਹਿ ਪੀਵਹਿ ਨਿਰਮਲ ਨੀਰੁ ॥**
**ਬਿਨੁ ਹਰਿ ਭਗਤਿ ਨ ਮੁਕਤਿ ਹੋਇ, ਇਉ ਕਹਿ ਰਮੇ ਕਬੀਰ[2] ॥੫੪॥**

[੧੩੭੫]

**ਕਬੀਰ ਹਜ ਕਾਬੇ ਹਉ ਜਾਇ ਥਾ, ਆਗੈ ਮਿਲਿਆ ਖੁਦਾਇ ॥**
**ਸਾਂਈ ਮੁਝ ਸਿਉ ਲਰਿ ਪਰਿਆ, ਤੁਝੈ ਕਿਨ੍ਹਿ ਫੁਰਮਾਈ ਗਾਇ[3] ?' ॥੧੯੭॥**

[ਦਸਮ ਗ੍ਰੰਥ-੧੪] ਅਕਾਲ ਉਸਤਤਿ, ਪਾਤਸ਼ਾਹੀ ੧੦

**ਤੀਰਥ ਨਾਨ, ਦਇਆ, ਦਮ, ਦਾਨ, ਸੁ ਸੰਜਮ, ਨੇਮ ਅਨੇਕ ਬਿਸੇਖੈ ॥**
**ਬੇਦ ਪੁਰਾਨ, ਕਤੇਬ ਕੁਰਾਨ, ਜਮੀਨ ਜਮਾਨ ਸਬਾਨ ਕੇ ਪੇਖੈ ॥**
**ਪਉਣ ਅਹਾਰ, ਜਤੀ ਜਤਧਾਰ, ਸਬੈ ਸੁ ਬਿਚਾਰ ਹਜਾਰਕ ਦੇਖੈ ॥**
**ਸ੍ਰੀ ਭਗਵਾਨ ਭਜੇ ਬਿਨੁ ਭੂਪਤਿ ਏਕ ਰਤੀ ਬਿਨੁ ਏਕ ਨ ਲੇਖੈ ॥੪॥੨੪॥**

ਭਾਈ ਗੁਰਦਾਸ, ਵਾਰ ੧੫

**ਸਤਿਗੁਰੁ ਤੀਰਥੁ ਛਡਿ ਕੈ, ਅਠਿਸਠਿ ਤੀਰਥ ਨਾਵਣ ਜਾਹੀ ॥੧੦॥**

ਨਵੀਨ ਪੰਥ ਪ੍ਰਕਾਸ਼, ਅਧਯਾਯ ੭੪

**ਗੰਗਾਦਿਕ ਤੀਰਥ ਨਹਿ ਜਾਵੈਂ ।**
**ਸੂਤਕ ਪਾਤਕ ਨਾਹਿ ਮਨਾਵੈਂ ।**

ਅਧਯਾਯ ੮੫

***[ਫੁੱਲ ਪਾਉਣੇ]*** **ਕਿਰਿਆ ਕਰਮ ਕਰਾਵਤ ਨਾਹਿੰ ।**
**ਹੱਡੀ ਪਾਇ ਨ ਗੰਗਾ ਮਾਹਿੰ ।**

੧ ਧਰਮ ਤੀਰਥ ਹੈ ਅਤੇ ਵਿਚਾਰ ਪਰਵ ਦਾ ਸਨਾਨ ਹੈ। ਖ਼ਾਸ ਖ਼ਾਸ ਤੀਰਥਾਂ ਦੇ ਖ਼ਾਸ ਖ਼ਾਸ ਇਸ਼ਨਾਨ **[ਪਰਵ]** ਦੇ ਦਾਨ ਦੇ ਸਮੇਂ ਪਰਵ ਕਹੇ ਜਾਂਦੇ ਹਨ, ਜੋ ਲੋਕ ਪ੍ਰਸਿੱਧ 'ਪੁਰਬੀ' ਹੈ।

੨ ਇਹ ਵਚਨ ਕਹਿ ਕੇ ਕਬੀਰ ਮਗਹਰ ਨੂੰ ਚਲੇ ਗਏ, ਅਥਵਾ—ਇਹ ਬਾਤ ਬਜ਼ੁਰਗ (ਮਹਾਨ ਭਾਵ) ਕਥਨ ਕਰ ਗਏ ਹਨ। ੩. ਤੈਨੂੰ ਕਿਸ ਨੇ ਦੱਸਿਆ ਹੈ ਕਿ ਇਹ ਜਗ੍ਹਾ (ਗਾਹ) ਮੇਰੇ ਰਹਿਣ ਦੀ ਹੈ ?

# ਤੀਰਥਾਂ 'ਤੇ ਸਤਿਗੁਰਾਂ ਦੇ ਜਾਣ ਦਾ ਕਾਰਣ

[੧੧੧੬] ਤੁਖਾਰੀ ਛੰਤ ਮਹਲਾ ੪ (੪)

ਤੀਰਥ ਉਦਮੁ ਸਤਿਗੁਰੂ ਕੀਆ ਸਭ ਲੋਕ ਉਧਰਣ ਅਰਥਾ[੧] ॥...੨॥

ਭਾਈ ਗੁਰਦਾਸ, ਵਾਰ ੧

ਬਾਬਾ ਆਇਆ ਤੀਰਥੈ ਤੀਰਥਿ ਪੁਰਬਿ ਸਭੇ ਫਿਰਿ ਦੇਖੈ ।
ਪੁਰਬ ਧਰਮਿ ਬਹੁ ਕਰਮਿ ਕਰਿ ਭਾਉ ਭਗਤਿ ਬਿਨੁ ਕਿਤੈ ਨ ਲੇਖੈ ।
ਭਾਉ ਨ ਬ੍ਰਹਮੈ ਲਿਖਿਆ[੨] ਚਾਰਿ ਬੇਦ ਸਿੰਮ੍ਰਿਤਿ ਪੜ੍ਹਿ ਪੇਖੈ ।
ਢੂੰਡੀ ਸਗਲੀ ਪ੍ਰਿਥਵੀ ਸਤਿਜੁਗਿ ਆਦਿ ਦੁਆਪਰਿ ਤ੍ਰੇਤੈ ।
ਕਲਿਜੁਗਿ ਧੁੰਧੂਕਾਰੁ ਹੈ ਭਰਮਿ ਭੁਲਾਈ ਬਹੁ ਬਿਧਿ ਭੇਖੈ ।
ਭੇਖੀ ਪ੍ਰਭੂ ਨ ਪਾਈਐ ਆਪੁ ਗਵਾਏ ਰੂਪ ਨ ਰੇਖੈ ।...(੨੫)

# ਤ੍ਰਿਸ਼ਨਾ (ਤਮਅ਼)

[੧੪੭] ਮਹਲਾ ੨, ਵਾਰ ਮਾਝ (੧੯)

ਆਖਣੁ ਆਖਿ[੩] ਨ ਰਜਿਆ, ਸੁਨਣਿ ਨ ਰਜੇ ਕੰਨ ॥
ਅਖੀ ਦੇਖਿ ਨ ਰਜੀਆ, ਗੁਣ ਗਾਹਕ ਇਕ ਵੰਨ[੪] ॥
ਭੁਖਿਆ ਭੁਖ ਨ ਉਤਰੈ ਗਲੀ ਭੁਖ ਨ ਜਾਇ ॥
ਨਾਨਕ ਭੁਖਾ ਤਾ ਰਜੈ, ਜਾ ਗੁਣ ਕਹਿ ਗੁਣੀ ਸਮਾਇ ॥੨॥

[੨੧੩] ਗਉੜੀ ਮਹਲਾ ੫ (੧੫੪)

ਤ੍ਰਿਸਨਾ ਬਿਰਲੇ ਹੀ ਕੀ ਬੁਝੀ ਹੇ ॥੧॥ ਰਹਾਉ ॥
ਕੋਟਿ ਜੋਰੇ ਲਾਖ ਕ੍ਰੋਰੇ, ਮਨੁ ਨ ਹੋਰੇ[੫] ॥ ਪਰੈ ਪਰੈ ਹੀ ਕਉ ਲੁਝੀ ਹੇ ॥

[੬੭੨] ਧਨਾਸਰੀ ਮਹਲਾ ੫ (੬)

ਵਡੇ ਵਡੇ ਰਾਜਨ ਅਰੁ ਭੂਮਨ[੬], ਤਾ ਕੀ ਤ੍ਰਿਸਨ ਨ ਬੂਝੀ ॥
ਲਪਟਿ ਰਹੇ ਮਾਇਆ ਰੰਗ ਮਾਤੇ ਲੋਚਨ ਕਛੂ ਨ ਸੂਝੀ ॥੧॥

---

੧ ਸ੍ਰੀ ਗੁਰੂ ਸਾਹਿਬ ਨੇ ਤੀਰਥ ਯਾਤਰਾ ਦਾ ਉੱਦਮ ਲੋਕਾਂ ਦੇ ਉਧਾਰ ਲਈ ਕੀਤਾ, ਕਯੋਂਕਿ ਤੀਰਥਾਂ 'ਤੇ ਇਕੱਠੇ ਹੋਏ ਯਾਤਰੂਆਂ ਨੂੰ ਉੱਤਮ ਸਿਖਯਾ ਦੇਣ ਦਾ ਚੰਗਾ ਮੌਕਾ ਮਿਲਦਾ ਹੈ।

੨ ਵੇਦ ਸਿਮ੍ਰਿਤੀਆਂ ਵਿੱਚ ਯੱਗ ਪੂਜਾ ਆਦਿਕ ਦੀ ਮਹਿਮਾ ਹੈ, ਗੁਰਮਤ ਵਿੱਚ ਸਭ ਸਾਧਨਾਂ ਨਾਲੋਂ ਪ੍ਰੇਮ ਪ੍ਰਧਾਨ ਹੈ।
ਯਥਾ—'ਸੋ ਜਪੁ ਸੋ ਤਪੁ ਸਾ ਬ੍ਰਤ ਪੂਜਾ ਜਿਤੁ ਹਰਿ ਸਿਉ ਪ੍ਰੀਤਿ ਲਗਾਇ ॥' (ਬੈਰਾੜੀ ਮਹਲਾ ੪, ੭੨੦)
ਔਰ—'ਜਿਨ ਪ੍ਰੇਮੁ ਕੀਓ ਤਿਨ ਹੀ ਪ੍ਰਭ ਪਾਇਓ ॥' (ਅਕਾਲ ਉਸਤਤਿ, ੧੪)

੩ ਮੁਖ। ੪ ਇਕ ਇਕ ਵਿਸ਼ਯ ਨੂੰ ਇਕ ਇਕ ਇੰਦਰੀ ਗ੍ਰਹਣ ਕਰਦੀ ਹੈ।

੫ ਮਨ ਅਜੇ ਬੱਸ ਨਹੀਂ ਕਰਦਾ। ੬. ਜ਼ਿਮੀਦਾਰ।

ਬਿਖਿਆ ਮਹਿ ਕਿਨ ਹੀ ਤ੍ਰਿਪਤਿ ਨ ਪਾਈ ॥
ਜਿਉ ਪਾਵਕੁ ਈਧਨਿ ਨਹੀ ਧ੍ਰਾਪੈ, ਬਿਨੁ ਹਰਿ ਕਹਾ ਅਘਾਈ ? ॥ ਰਹਾਉ ॥
ਦਿਨੁ ਦਿਨੁ ਕਰਤ ਭੋਜਨ ਬਹੁ ਬਿੰਜਨ ਤਾ ਕੀ ਮਿਟੈ ਨ ਭੂਖਾ ॥
ਉਦਮੁ ਕਰੈ ਸੁਆਨ ਕੀ ਨਿਆਈ ਚਾਰੇ ਕੁੰਟਾ ਘੋਖਾ ॥੨॥
ਕਾਮਵੰਤ ਕਾਮੀ ਬਹੁ ਨਾਰੀ ਪਰ ਗ੍ਰਿਹ ਜੋਹ ਨ ਚੂਕੈ ॥
ਦਿਨ ਪ੍ਰਤਿ ਕਰੈ ਕਰੈ ਪਛੁਤਾਪੈ, ਸੋਗ ਲੋਭ ਮਹਿ ਸੂਕੈ ॥੩॥

[੬੮੨] ਧਨਾਸਰੀ ਮਹਲਾ ੫ (੫੧)

ਤ੍ਰਿਸਨਾ ਬੁਝੈ ਹਰਿ ਕੈ ਨਾਮਿ ॥
ਮਹਾ ਸੰਤੋਖੁ ਹੋਵੈ ਗੁਰ ਬਚਨੀ, ਪ੍ਰਭ ਸਿਉ ਲਾਗੈ ਪੂਰਨ ਧਿਆਨੁ ॥੧॥ ਰਹਾਉ ॥
ਮਹਾ ਕਲੋਲ ਬੁਝਹਿ ਮਾਇਆ ਕੇ, ਕਰਿ ਕਿਰਪਾ ਮੇਰੇ ਦੀਨ ਦਇਆਲ ॥
ਅਪਣਾ ਨਾਮੁ ਦੇਹਿ ਜਪਿ ਜੀਵਾ, ਪੂਰਨ ਹੋਇ ਦਾਸ ਕੀ ਘਾਲ ॥੧॥

[੧੪੨੪] ਸਲੋਕ ਵਾਰਾਂ ਤੇ ਵਧੀਕ ਮਹਲਾ ੪

ਅੰਦਰਿ ਤਿਸਨਾ ਅਗਿ ਹੈ ਮਨਮੁਖ ਭੁਖ ਨ ਜਾਇ ॥...
ਅਨਦਿਨੁ ਚਿੰਤਾ ਚਿੰਤਵੈ, ਚਿੰਤਾ ਬਧਾ ਜਾਇ ॥...
ਗੁਰ ਸਰਣਾਈ ਉਬਰੈ ਨਾਨਕ ਲਏ ਛਡਾਇ ॥੨੬॥

## ਤ੍ਰੈ ਮੁਦ੍ਰਾ

ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਨੇ ੧ ਵੈਸਾਖ ਸੰਮਤ ੧੭੫੬ ਨੂੰ ਕੇਸਗੜ੍ਹ ਜਦ ਅੰਮ੍ਰਿਤ ਛਕਾਇਆ, ਤਦ ਰਹਤ ਤ੍ਰੈ ਮੁਦ੍ਰਾ (ਕੇਸ਼, ਕ੍ਰਿਪਾਨ, ਕੱਛ) ਦੀ ਦੱਸੀ, ਜੇਹਾ ਕਿ ਪੁਰਾਣੇ ਗ੍ਰੰਥਾਂ ਤੋਂ ਮਾਲੂਮ ਹੋਂਦਾ ਹੈ ।

[੪੯੬] ਸਰਬ ਲੋਹ

ਸਤਿਗੁਰੁ ਕੋ ਉਪਦੇਸ਼ ਸਿਖਨ ਪ੍ਰਤਿ ਭਾ[1], ਤ੍ਰੈ ਮੁਦ੍ਰਾ ਕੱਛ ਕੇਸ ਕਿਰਪਾਨੰ ।...
ਕੱਛ ਕੇਸ ਕ੍ਰਿਪਾਨ ਤ੍ਰੈ ਮੁਦ੍ਰਾ ਗੁਰੁ ਭਗਤਾ ਰਾਮਦਾਸ ਭਏ ।

ਗੁਰੁ ਪ੍ਰਤਾਪ ਸੂਰਜ, ਰੁਤ ੩, ਅੰਸੂ ੨੦

ਕੇਸ ਕੱਛ ਕਰਦ ਗੁਰੂ ਕੀ ਤੀਨ ਮੁਦ੍ਰਾ ਇਹ,
ਪਾਸ ਤੇ ਨ ਦੂਰਿ ਕਰੋ ਸਦਾ ਅੰਗ ਸੰਗ ਧਰਿ ॥੯॥

ਗੁਰੁ ਪਦ ਪ੍ਰੇਮ ਪ੍ਰਕਾਸ਼

ਨਿਯਮ ਕੱਛ ਅਰੁ ਕੇਸ ਕਰਦ ਕੋ ਰਾਖੋ ਅਦਬ ਸੁਰੂ ਕੀ ।...
ਕੇਸ ਵਿਸ਼ੇਸ਼ ਸਭਨ ਤੇ ਜਾਨੋ ਯਹ ਤ੍ਰੈ ਮੁਦ੍ਰਾ ਮੇਰੀ ।

---

੧ ਭਇਆ, ਹੋਇਆ ।

ਕਿਸੇ ਰਹਤਨਾਮੇ ਅਤੇ ਇਤਿਹਾਸ ਵਿੱਚ ਪੰਜ ਸ਼ਬਦ ਨਹੀਂ ਆਇਆ, ਪਰ ਖ਼ਾਲਸੇ ਵਿੱਚ ਪੰਜ ਸ਼ਬਦ ਬਹੁਤ ਪਿਆਰਾ ਹੈ, ਇਸ ਲਈ ਬੁੱਢੇ ਦਲ ਵੇਲੇ ਪੰਜ ਦਾ ਪ੍ਰਯੋਗ ਹੋਇਆ, ਜੋ ਹੁਣ ਤੋੜੀ ਚਲਿਆ ਆਉਂਦਾ ਹੈ, ਜੇ ਵਿਚਾਰ ਕੇ ਦੇਖੀਏ ਤਾਂ ਦਸਮੇਸ਼ ਵੇਲੇ ਹੀ ਪੰਜ ਕੱਕੇ ਸਿੱਧ ਹੋਂਦੇ ਹਨ, ਜੋ ਕੇਸ਼ ਰੱਖੇਗਾ ਉਹ ਕੰਘਾ ਜ਼ਰੂਰ ਧਾਰਨ ਕਰੇਗਾ, ਤਨਖਾਹ ਨਾਮੇ ਵਿੱਚ ਭੀ ਲਿਖਿਆ ਹੈ—'ਕੰਘਾ ਦੋਨੋਂ ਵਕਤ ਕਰ ।'

ਗੁਰੁ ਪ੍ਰਤਾਪ ਸੂਰਯ ਵਿੱਚ ਉਜੈਨ ਨਿਵਾਸੀ ਹਰਿ ਗੋਪਾਲ ਨੂੰ ਦਸਮੇਸ਼ ਤੋਂ ਸਰਵ ਲੋਹ ਦਾ ਕੜਾ ਮਿਲਣ ਦਾ ਜ਼ਿਕਰ ਹੈ :—

"ਬਖ਼ਸ਼ਯੋ ਸਰਬ ਲੋਹ ਕੋ ਕੜਾ ।
ਤੋਲੇ ਚਾਰ ਤੋਲ ਕੋ ਘੜਾ ॥੨੪॥"

(ਰੁਤ ੫, ਅੰਸੂ ੧੨)

ਕਿਸੇ ਪ੍ਰੇਮੀ ਨੇ ਲਿਖਿਆ ਹੈ ਕਿ ਰਿਆਸਤ ਜੀਂਦ (ਸੰਗਰੂਰ) ਵਿੱਚ ਸਰਕਾਰੀ ਗੁਰਦੁਆਰੇ ਦਸਮ ਗ੍ਰੰਥ ਦੀ ਇੱਕ ਬੀੜ ਹੈ, ਜਿਸ ਵਿੱਚ ਇਹ ਪਾਠ ਹੈ :-

"ਨਿਸ਼ਾਨੇ ਸਿੱਖੀ ਈਂ ਪੰਜ ਹਰਫ਼ੇ ਕਾਫ਼ ॥
ਹਰਗਿਜ਼ ਬਾਸ਼ਦ ਈਂ ਪੰਜ ਮੁਆਫ਼ ॥
ਕੜਾ ਕਾਰਦੋ ਕਾਛ ਕੰਘਾ ਬਿਦਾਂ ॥
ਬਿਲਾ ਕੇਸ਼ ਹੇਚਸ ਜੁਮਲਹ ਨਿਸ਼ਾਂ ॥

ਪਰ ਸੰਗਰੂਰ ਜਾ ਕੇ ਗੁਰਦ੍ਵਾਰੇ ਅਤੇ ਪੁਸਤਕਾਲਯ ਵੇਖਣ ਤੋਂ ਅਰ ਪੁਰਾਣੇ ਗ੍ਰੰਥੀਆਂ ਤੋਂ ਨਿਰਣਯ ਕਰਨ ਤੋਂ ਇਹ ਗੱਲ ਗੱਪ ਪ੍ਰਤੀਤ ਹੋਈ ।

ਪੁਰਾਣੇ ਗ੍ਰੰਥਾਂ ਅਤੇ ਇਤਿਹਾਸ ਦੇ ਖੋਜ ਦਾ ਸਿੱਟਾ ਇਹ ਹੈ ਕਿ ਜੋ ਸਿੰਘ ਕੇਸ਼, ਕ੍ਰਿਪਾਨ, ਕੱਛ ਦੀ ਰਹਤ ਨਹੀਂ ਰੱਖਦਾ ਉਹ ਮਨਮਤੀਆ ਹੈ, ਜੋ ਕੇਸ਼ ਬਹੁਤ ਥੋੜੇ ਹੋਣ ਕਰ ਕੇ ਜਾਂ ਗੰਜ ਦੇ ਕਾਰਣ ਕੰਘਾ ਨਹੀਂ ਰੱਖਦਾ ਅਥਵਾ ਕੜਾ ਰੱਖਣ ਵਿੱਚ ਆਲਸੀ ਹੈ, ਉਹ ਤਨਖਾਹੀਆ ਨਹੀਂ ਤਿੰਨ ਕਕਾਰ ਲਾਜ਼ਮੀ ਅਤੇ ਦੋ ਅਖ਼ਤਯਾਰੀ ਹਨ ।

ਅਸੀਂ ਪ੍ਰਚਲਿਤ ਖ਼ਾਲਸੇ ਦੀ ਰੀਤਿ ਨੂੰ ਮੁੱਖ ਮੰਨ ਕੇ ਅੰਮ੍ਰਿਤ ਦੇ ਉਪਦੇਸ਼ ਵਿੱਚ ਪੰਜ ਕੱਕਿਆਂ ਦੀ ਰਹਤ ਦਾ ਹੀ ਜ਼ਿਕਰ ਕੀਤਾ ਹੈ ।

## ਥੋੜਾ ਸੌਣਾ, ਖਾਣਾ ਅਤੇ ਬੋਲਣਾ

[੪੬੭] ਵਾਰ ਆਸਾ, ਮਹਲਾ ੧ (੭)

ਓਨ੍ਹੀ ਦੁਨੀਆ ਤੋੜੇ ਬੰਧਨਾ ਅੰਨੁ ਪਾਣੀ ਥੋੜਾ ਖਾਇਆ ॥

[੬੬੧] ਧਨਾਸਰੀ ਮਹਲਾ ੧ (੫)

**ਬਹੁਤਾ ਬੋਲਣੁ ਝਖਣੁ ਹੋਇ ॥**

[੯੧੮] ਰਾਮਕਲੀ ਮਹਲਾ ੩, ਅਨੰਦੁ (੧੪)

**ਲਬੁ ਲੋਭੁ ਅਹੰਕਾਰੁ ਤਜਿ ਤ੍ਰਿਸਨਾ, ਬਹੁਤੁ ਨਾਹੀ ਬੋਲਣਾ ॥**

[੭੦੯] ਰਾਮਕਲੀ, ਪਾਤਸ਼ਾਹੀ ੧੦

**ਅਲਪ ਅਹਾਰ ਸੁਲਪ[1] ਸੀ ਨਿੰਦ੍ਰਾ, ਦਯਾ ਛਿਮਾ ਤਨ[2] ਪ੍ਰੀਤਿ ॥...੨॥**

ਭਾਈ ਗੁਰਦਾਸ, ਵਾਰ ੭

**ਵਸਗਤਿ ਕੀਤੀ ਨੀਂਦ ਭੁਖ, ਆਸਾ ਮਨਸਾ ਜਿਣਿ ਘਰਿ ਆਏ ।(੨)**

ਵਾਰ ੧੨

**ਹਉ ਤਿਸੁ ਘੋਲਿ ਘੁਮਾਇਆ, ਥੋੜਾ ਸਵੈ ਥੋੜੋ ਹੀ ਖਾਵੈ ।... (੪)**

ਵਾਰ ੨੦

**ਜੋਗ ਜੁਗਤਿ ਗੁਰਸਿਖ ਗੁਰ ਸਮਝਾਇਆ ।**
**ਆਸਾ ਵਿਚਿ ਨਿਰਾਸਿ ਨਿਰਾਸੁ ਵਲਾਇਆ ।**
**ਥੋੜਾ ਪਾਣੀ ਅੰਨੁ ਖਾਇ ਪੀਆਇਆ ।**
**ਥੋੜਾ ਬੋਲਣ ਬੋਲਿ, ਨ ਝਖਿ ਝਖਾਇਆ[3] ।**
**ਥੋੜੀ ਰਾਤੀ ਨੀਦ ਨ ਮੋਹਿ ਫਹਾਇਆ ।**
**ਸੁਹਣੇ ਅੰਦਰਿ ਜਾਇ ਨ ਲੋਭ ਲੁਭਾਇਆ ॥੧੫॥**

ਵਾਰ ੨੮

**ਥੋੜਾ ਸਵਣਾ ਖਾਵਣਾ ਥੋੜਾ ਬੋਲਨੁ[4] ਗੁਰਮਤਿ ਪਾਏ ।...(੧੫)**

ਗੁਰੁ ਪ੍ਰਤਾਪ ਸੂਰਜ, ਰਾਸ਼ਿ ੧, ਅੰਸੂ ੬੪

**[5]ਛੁਧਾ ਬਿਨਾ ਨਹਿਂ ਖੈਬੋ ਕਰੈ ।**
**ਨੀਂਦ ਬਿਨਾ ਨਹਿਂ ਸੁਪਤਨ ਪਰੈ ॥੪੮॥**
**ਛੁਧਿ ਬਿਨ ਖਾਇ ਰੋਗ ਉਪਜਾਵਹਿ ।**
**ਜੇ ਸੁਪਤਹਿ ਨਿਜ ਅਵਧਿ ਘਟਾਵਹਿ[6] ।**

---

੧ ਸੁਲਪ, ਕਮ ।
੨ ਸੇ, ਸਾਥ ।
੩ ਬਕਬਾਦ ਨਹੀਂ ਕੀਤਾ ।
੪ ਅੱਖਰ ਥੋੜੇ, ਮਤਲਬ ਬਹੁਤਾ । ਅਜੇਹਾ ਬੋਲਣਾ ਹੱਛਾ ਨਹੀਂ ਕਿ ਸ਼ਰੋਤੇ ਹੀ ਤੰਗ ਆ ਜਾਣ ।
੫ ਗੁਰੂ ਅਮਰ ਦਾਸ ਜੀ ਦਾ ਉਪਦੇਸ਼ ।
੬ ਜਿਤਨਾ ਵੇਲਾ ਅਰੋਗਤਾ ਵਾਸਤੇ ਸੌਣਾ ਚਾਹੀਏ, ਜੋ ਉਸ ਤੋਂ ਵੱਧ ਸੌਂਦਾ ਹੈ ਉਹ ਆਪਣੇ ਅਮੁੱਲੇ ਸਮੇਂ ਨੂੰ ਨਿਕੰਮਾ ਗਵਾਉਂਦਾ ਹੈ, ਅਰਥਾਤ ਉਮਰ ਦੇ ਹਿੱਸੇ ਨੂੰ ਅਕਾਰਥ ਖੋ ਦਿੰਦਾ ਹੈ ।

ਰਾਸਿ ੨, ਅੰਸੂ ੩੦

**ਹਮਰੇ ਗੁਰੁ ਕੇ ਸਿਖ ਹੈਂ ਜੇਈ । ਅਲਪ ਅਹਾਰ ਬਰਤਿ ਨਿਤ ਸੇਈ ।...੩੦।**

# ਦਸਮ ਗ੍ਰੰਥ ਸਾਹਿਬ

ਲੋਕ ਪ੍ਰਸਿੱਧ ਦਸਵੇਂ ਪਾਤਸ਼ਾਹ ਦਾ ਗ੍ਰੰਥ, ਜਿਸ ਦਾ ਸੰਖੇਪ ਨਾਉਂ 'ਦਸਮ ਗ੍ਰੰਥ' ਹੈ, ਉਸ ਦੀ ਅਸਲਿਯਤ ਇਹ ਹੈ-ਕਾਵਯ ਪ੍ਰਿਅ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ, ਸ਼ਾਂਤ ਵੀਰ ਰਸ ਆਦਿਕ ਰਸ ਪੂਰਿਤ ਮਨੋਹਰ ਰਚਨਾ ਆਪ ਲਿਖਦੇ ਅਤੇ ਆਪਣੇ ਦਰਬਾਰੀ ੫੨ ਕਵੀਆਂ ਤੋਂ ਨਿਰੰਤਰ ਲਿਖਵਾਇਆ ਕਰਦੇ ਸਨ, ਇਸ ਮਿਸ੍ਰਿਤ ਰਚਨਾ ਦਾ ਸੰਗ੍ਰਹਿ ਇਕ ਗ੍ਰੰਥ ਤਿਆਰ ਕੀਤਾ ਗਿਆ, ਜਿਸ ਦਾ ਨਾਮ 'ਵਿਦਯਾ ਸਾਗਰ' ਸੀ[1] । ਅਨੰਦਪੁਰ ਦੇ ਅਖੀਰ ਜੰਗ (ਸੰਮਤ ੧੭੬੧) ਵਿੱਚ ਇਹ ਕਾਵਯ ਦਾ ਖ਼ਜ਼ਾਨਾ, ਵਿਦਯਾ ਅਤੇ ਧਰਮ ਵਿਰੋਧੀਆਂ ਦੇ ਹੱਥੋਂ ਲੁੱਟਿਆ ਅਤੇ ਭਸਮ ਕੀਤਾ ਗਿਆ, ਪਰ ਇਸ ਦੇ ਜੋ ਕੁਛ ਹਿੱਸੇ ਪ੍ਰੇਮੀ ਸਿੱਖਾਂ ਦੇ ਕੰਠ ਅਥਵਾ ਲਿਖੇ ਹੋਏ ਸਨ, ਅਰ ਦਰਬਾਰੀ ਕਵੀਆਂ ਪਾਸ ਨਕਲ ਕੀਤੇ ਸਨ, ਉਹ ਲੋਪ ਹੋਣੋ ਬਚ ਗਏ ।

ਵਿਦਿਯਾ ਸਾਗਰ

ਸੰਮਤ ੧੭੭੮ ਵਿੱਚ ਮਾਤਾ ਸੁੰਦਰੀ ਜੀ ਨੇ ਭਾਈ ਮਨੀ ਸਿੰਘ ਜੀ ਨੂੰ ਸ੍ਰੀ ਅੰਮ੍ਰਿਤਸਰ ਦੇ ਦਰਬਾਰ ਹਰਿਮੰਦਿਰ ਦਾ ਗ੍ਰੰਥੀ ਥਾਪਿਆ, ਭਾਈ ਸਾਹਿਬ ਨੇ ਇਹ ਸੇਵਾ ਉੱਤਮ ਰੀਤਿ ਨਾਲ ਨਿਬਾਹੀ ਅਰ ਇਸ ਸਮੇਂ ਕਈ ਪੁਸਤਕ ਲਿਖੇ।

ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਤਿੰਨ ਬੀੜਾਂ (ਭਾਈ ਗੁਰੁਦਾਸ ਦੀ, ਭਾਈ ਬੰਨੋ ਦੀ ਅਤੇ ਦਮਦਮੇ ਦੇ ਮਕਾਮ ਦਸਮੇਸ਼ ਦੀ ਲਿਖਾਈ ਬੀੜ, ਜਿਸ ਵਿੱਚ ਪਿਤਾ

---

੧ ਸੰਮਤ ੧੮੩੩ ਵਿੱਚ ਲਿਖੇ ਗਏ ਗ੍ਰੰਥ "ਮਹਿਮਾ ਪ੍ਰਕਾਸ਼" ਦਾ ਲੇਖ ਹੈ :—
ਨਨੂਆ ਬੈਰਾਗੀ ਸ਼ਯਾਮ ਕਵਿ ਬ੍ਰਹਮ ਭਾਟ ਜੋ ਆਹਿ ।
ਭਾਈ ਨਿਹਚਲ ਦਾਸ ਪੁਨਿ ਵਡੇ ਗੁਨਿਨ ਗਨ ਤਾਹਿ ।
ਅਵਰ ਕਿਤਕ ਤਿਨਿ ਨਾਮ ਨ ਜਾਨੋ । ਲਿਖੇ ਸਗਲ ਪੁਨਿ ਕਰੋਂ ਬਖਾਨੋ ।
ਚਾਰ ਵੇਦ ਦਸ ਅਸ਼ਟ ਪੁਰਾਨ । ਛੇ ਸ਼ਾਸਤ੍ਰ ਸਿਮ੍ਰਿਤਿ ਮਤ ਮਾਨ ।
ਚੌਬੀਸ ਅਵਤਾਰ ਕੀ ਭਾਖਾ ਕੀਨ । ਚਾਰ ਸੌ ਚਾਰ ਚਰਿੱਤ੍ਰ ਨਵੀਨ ।
ਰਚਨਾ ਕਰਿ ਪ੍ਰਭੁ ਸ੍ਰਵਨ ਕਰਾਈ । ਭੇ ਪ੍ਰਸੰਨ ਸਤਿਗੁਰਿ ਮਨ ਭਾਈ ।
ਸੰਸਕ੍ਰਿਤ ਬਹੁ ਭਾਖਾ ਕਰੀ । ਵਿਦਯਾ ਸਾਗਰ ਗ੍ਰੰਥ ਪਰ ਚੜ੍ਹੀ ।
ਭਾਈ ਸੰਤੋਖ ਸਿੰਘ ਨੇ ਗੁਰੁ ਪ੍ਰਤਾਪ ਸੂਰਜ ਵਿੱਚ ਇਸ ਗ੍ਰੰਥ ਦਾ ਨਾਮ 'ਵਿਦਯਾਧਰ' ਲਿਖਿਆ ਹੈ ਅਤੇ ਇਸ ਦਾ ਇਉਂ ਜ਼ਿਕਰ ਕੀਤਾ ਹੈ :—
"ਤਿਨ ਕਵੀਅਨ ਬਾਨੀ ਕਰੀ ਲਿਖਿ ਕਾਗਦ ਤੁਲਵਾਇ ।
ਨੌ ਮਣ ਹੋਏ ਤੋਲ ਮਹਿ ਸੂਖਮ ਲਿਖਤ ਲਿਖਾਇ ॥੨॥" (ਰੁੱਤ ੫, ਅੰਸੂ ੫੨)

ਗੁਰੂ ਜੀ ਦੀ ਬਾਣੀ ਸ਼ਾਮਿਲ ਕੀਤੀ ਗਈ, (ਇਨ੍ਹਾਂ) ਤੋਂ ਵੱਖ ਇਕ ਚੌਥੀ ਬੀੜ ਭਾਈ ਸਾਹਿਬ ਨੇ ਬਣਾਈ, ਜਿਸ ਵਿੱਚ ਰਾਗਾਂ ਦੇ ਕ੍ਰਮ ਅਨੁਸਾਰ, ਗੁਰੂ ਅਰਜਨ ਦੇਵ ਦੇ ਕ੍ਰਮ ਵਿਰੁੱਧ, ਹਰ ਇਕ ਸਤਿਗੁਰੂ ਅਤੇ ਭਗਤ ਬਾਣੀ ਇਕ ਇਕ ਥਾਂ ਕਰ ਦਿੱਤੀ, ਅਰਥਾਤ ਸ੍ਰੀ ਰਾਗ ਤੋਂ ਪ੍ਰਭਾਤੀ ਤਕ ਗੁਰੂ ਨਾਨਕ ਦੇਵ ਜੀ ਦੇ ਸ਼ਬਦ ਵੱਖ ਅਤੇ ਇਸੇ ਤਰ੍ਹਾਂ ਸਾਰੇ ਗੁਰੂ ਸਾਹਿਬਾਨ ਦੀ ਬਾਣੀ ਇਕ ਥਾਂ ਕੀਤੀ ਗਈ।

ਇਸ ਤੋਂ ਭਿੰਨ ਇਕ ਦਸਵੀਂ ਪਾਤਸ਼ਾਹੀ ਦਾ ਗ੍ਰੰਥ ਲਿਖਿਆ, ਜਿਸ ਵਿੱਚ ਵਿਦਯਾ ਸਾਗਰ ਗ੍ਰੰਥ ਦੇ ਕੁਛ ਭਾਗ, ਜੋ ਯਤਨ ਕਰ ਕੇ ਸਿੱਖਾਂ ਅਤੇ ਕਵੀਆਂ ਤੋਂ ਹੱਥ ਲੱਗ ਸਕੇ ਏਕਤ੍ਰ ਕੀਤੇ ਗਏ।

ਭਾਈ ਮਨੀ ਸਿੰਘ ਜੀ ਦੀ ਤਿਆਰ ਕੀਤੀ ਗੁਰੂ ਗ੍ਰੰਥ ਸਾਹਿਬ ਦੀ ਚੌਥੀ ਬੀੜ, ਗੁਰੂ ਅਰਜਨ ਦੇਵ ਦੇ ਕ੍ਰਮ ਤੋਂ ਵਿਰੁੱਧ ਦੇਖ ਕੇ ਖ਼ਾਲਸੇ ਨੇ ਅਪ੍ਰਵਾਣ ਕੀਤੀ। ਸੰਮਤ ੧੭੯੫ ਵਿੱਚ ਭਾਈ ਮਨੀ ਸਿੰਘ ਜੀ ਸਿੱਖੀ ਦਾ ਸੱਚਾ ਨਮੂਨਾ ਦੱਸ ਕੇ ਲਾਹੌਰ ਵਿੱਚ ਸ਼ਹੀਦ ਹੋਏ, ਜਿਨ੍ਹਾਂ ਦੇ ਦੇਹਾਂਤ ਪੁਰ ਪੰਥ ਨੇ ਦਸਮ ਗ੍ਰੰਥ ਨੂੰ ਦਮਦਮੇ ਸਾਹਿਬ, ਜੋ ਉਸ ਸਮਯ ਵਿਦਯਾ ਦੀ ਟਕਸਾਲ (ਸਿੱਖਾਂ ਦੀ ਕਾਸ਼ੀ ਕਰ ਕੇ ਪ੍ਰਸਿੱਧ ਹੈ) ਵਿਚਾਰ ਲਈ ਭੇਜ ਦਿੱਤਾ। ਖਾਲਸਾ ਦੀਵਾਨ ਵਿੱਚ ਚਿਰ ਤੋੜੀ ਇਸ ਬੀੜ ਪਰ ਚਰਚਾ ਹੋਈ, ਕਿਤਨਿਆਂ ਨੇ ਆਖਿਆ ਕਿ ਜੁਦੀਆਂ ਜੁਦੀਆਂ ਪੋਥੀਆਂ ਰਹਿਣੀਆਂ ਯੋਗ ਨਹੀਂ, ਇੱਕ ਜਿਲਦ ਵਿੱਚ ਹੀ ਸਭ ਦਾ ਰਹਿਣਾ ਠੀਕ ਹੈ। ਕਈਆਂ ਨੇ ਆਖਿਆ ਕਿ ਸਾਡਾ ਧਰਮ ਪੁਸਤਕ ਇੱਕੋ ਰਹਿਣਾ ਚਾਹੀਏ ਜਿਸ ਨੂੰ ਕਲਗੀਧਰ ਸ੍ਵਾਮੀ ਨੇ 'ਗੁਰੂ' ਪਦਵੀ ਦੇ ਕੇ ਵਡਿਆਇਆ ਹੈ, ਔਰ ਇਸ ਬੀੜ ਦੀਆਂ ਜੁਦੀਆਂ ਜੁਦੀਆਂ ਪੋਥੀਆਂ ਰਹਿਣ, ਜਿਨ੍ਹਾਂ ਨੂੰ ਅਧਿਕਾਰ ਅਨੁਸਾਰ ਗੁਣੀ ਗਯਾਨੀ ਵਿਦਯਾਰਥੀ ਪੜ੍ਹ ਸਕਣ। ਬਹੁਤਿਆਂ ਨੇ ਆਖਿਆ ਕਿ ਇਸ ਦੀਆਂ ਦੋ ਜਿਲਦਾਂ ਬਣਾਈਆਂ ਜਾਣ, ਇਕ ਵਿੱਚ ਸ੍ਰੀ ਮੁਖਵਾਕ ਬਾਣੀ ਹੋਵੇ, ਜੋ ਖਾਲਸਾ ਧਰਮ ਦੇ ਨਿਯਮ ਪ੍ਰਗਟ ਕਰਦੀ ਹੈ ਔਰ ਦੂਜੀ ਵਿੱਚ ਇਤਿਹਾਸ ਆਦਿਕ ਲਿਖੇ ਜਾਣ। ਕਈਆਂ ਨੇ ਆਖਿਆ ਕਿ ਭਾਈ ਮਨੀ ਸਿੰਘ ਜੀ ਦੀ ਏਕੱਤ੍ਰ ਕੀਤੀ ਬੀੜ ਇਸੇ ਤਰ੍ਹਾਂ ਰਹੇ, ਪਰ ਇਸ ਵਿੱਚ ਜੋ ਕਮੀ ਰਹਿ ਗਈ ਹੈ ਔਰ ਲਿਖਾਰੀਆਂ ਦੀ ਭੁੱਲ ਕਰ ਕੇ ਜੋ ਗੜ ਬੜ ਹੋਈ ਹੈ ਉਸ ਦਾ ਸੁਧਾਰ ਕੀਤਾ ਜਾਵੇ, ਯਥਾ—ਅਕਾਲ ਉਸਤਤਿ ਵਿੱਚ ੨੦੧ ਅੰਗ ਤੋਂ ੨੧੦ ਤਾਈਂ ਪ੍ਰਸ਼ਨ ਰੂਪ ਦੋਹਰੇ ਹਨ, ਪਰ ਉਨ੍ਹਾਂ ਦੇ ਉੱਤਰ ਨਹੀਂ ਹਨ, ਸੋ ਉੱਤਰ ਭੀ ਖੋਜ ਕਰ ਕੇ ਲਿਖੇ ਜਾਣ[1], ਔਰ ੨੧੧ ਅੰਗ ਤੋਂ ਜੋ ਦੀਰਘ ਤ੍ਰਿਭੰਗੀ

[1] ਕਈ ਗਯਾਨੀ ਇਨ੍ਹਾਂ ਦੋਹਿਆਂ ਵਿਚੋਂ ਹੀ ਉੱਤਰ ਘੜ ਕੇ ਦਿਖਾਉਂਦੇ ਹਨ, ਜੋ ਹਾਸੀ ਦੀ ਕਥਾ ਹੈ।

ਛੰਦ ਚੱਲਦਾ ਹੈ ਉਹ ਅਕਾਲ ਉਸਤਤਿ ਦਾ ਪਾਠ ਨਹੀਂ ਹੈ[੧], ਉਸ ਨੂੰ ਦੂਜੇ ਚੰਡੀ ਚਰਿੱਤ੍ਰ ਦੇ ਸੱਤਵੇਂ ਅਧਯਾਯ ਵਿੱਚ ਲਿਖਿਆ ਜਾਵੇ, ਅਕਾਲ ਉਸਤਤਿ ਦਾ ੨੭੨ਵਾਂ ਅੰਗ ਖੋਜ ਕੇ ਪੂਰਣ ਕੀਤਾ ਜਾਵੇ ਔਰ ਗ੍ਯਾਨ ਪ੍ਰਬੋਧ ਦਾ ਪਾਠ ਬਹੁਤ ਬਾਕੀ ਰਹਿ ਗਿਆ ਹੈ, ਉਸ ਦੀ ਭਾਲ ਕਰ ਕੇ ਪੁਸਤਕ ਸੰਪੂਰਣ ਹੋਣਾ ਚਾਹੀਏ, ਅਰ—"ਮੈਂ ਨ ਗਨੇਸਹਿ ਪ੍ਰਿਥਮ ਮਨਾਊ" (੪੩੪) ਤੋਂ—"ਚੂਕ ਹੋਇ ਕਵਿ ਲੇਹੁ ਸੁਧਾਰੋ" ਪਾਠ, ਕ੍ਰਿਸ਼ਨਾਵਤਾਰ ਦੇ ਅੰਤ ਦਾ ਹੈ, ਇਸ ਨੂੰ ਅੰਤ ਵਿੱਚ ਦਰਜ ਕੀਤਾ ਜਾਵੇ[੨]। ਬਹੁਤਿਆਂ ਸਿੰਘਾਂ ਨੇ ਰਾਯ ਦਿੱਤੀ ਕਿ ਹੋਰ ਸਭ ਬਾਣੀ ਤਾਂ ਭਾਈ ਮਨੀ ਸਿੰਘ ਜੀ ਦੀ ਲਿਖੀ ਜਯੋਂ ਦੀ ਤਯੋਂ ਰਹੇ, ਪਰ ਤ੍ਰਿਆ ਚਰਿੱਤ੍ਰ ਅਤੇ ਜ਼ਫ਼ਰਨਾਮਹ ਦੇ ਨਾਲ ਜੋ ੧੧ ਹਕਾਯਤਾਂ ਲਿਖੀਆਂ ਹਨ ਇਹ ਬੀੜ ਤੋਂ ਅਲੱਗ ਕੀਤੀਆਂ ਜਾਣ, ਚਰਿੱਤ੍ਰਾਂ ਦਾ ਪਾਠ ਦੀਵਾਨ ਵਿੱਚ ਨਹੀਂ ਹੋ ਸਕਦਾ ਔਰ ਮਾਈਆਂ ਬੀਬੀਆਂ ਲਈ ਤਾਂ ਬਹੁਤ ਹੀ ਕਠਿਨਾਈ ਹੈ। ਇਸੀ ਤਰ੍ਹਾਂ ਹੋਰ ਤਰਕ ਵਿਤਰਕ ਚਿਰ ਤਾਈਂ ਹੁੰਦੀ ਰਹੀ, ਪਰ ਕੋਈ ਫੈਸਲਾ ਨਹੀਂ ਹੋਇਆ। ਇਤਨੇ ਵਿੱਚ ਮੀਰਾਂ ਕੋਟੀਏ ਭਾਈ ਮਤਾਬ ਸਿੰਘ ਜੀ ਮੱਸੇ ਰੰਘੜ ਦੇ ਹੱਥੋਂ (ਸੰਮਤ ੧੭੯੭ ਵਿੱਚ) ਦਰਬਾਰ ਅੰਮ੍ਰਿਤਸਰ ਜੀ ਦੀ ਬੇ-ਅਦਬੀ ਦਾ ਹਾਲ ਸੁਣ ਕੇ ਬੀਕਾਨੇਰ ਤੋਂ ਅੰਮ੍ਰਿਤਸਰ ਜੀ ਅਪੜਨ ਲਈ, ਰਾਹ ਜਾਂਦੇ ਦਮਦਮੇ ਸਾਹਿਬ ਆ ਪਹੁੰਚੇ। ਪੰਥ ਨੇ ਉਨ੍ਹਾਂ ਦੀ ਰਾਯ ਭੀ ਦਸਮ ਗ੍ਰੰਥ ਬਾਬਤ ਲਈ, ਤਾਂ ਉਨ੍ਹਾਂ ਨੇ ਆਖਿਆ ਕਿ ਜੇ ਮੈਂ ਮੱਸੇ ਨੂੰ ਮਾਰ ਕੇ ਮੁੜ ਦਮਦਮੇ ਸਾਹਿਬ ਆਇਆ ਤਾਂ ਬੀੜ ਭਾਈ ਮਨੀ ਸਿੰਘ ਜੀ ਦੀ ਲਿਖੀ ਕਾਯਮ ਰਹੇ, ਅਰੁ ਜੇ ਮੈਂ ਅੰਮ੍ਰਿਤਸਰ ਜੀ ਸ਼ਹੀਦ ਹੋ ਗਿਆ, ਤਾਂ ਜਿਲਦ ਖੋਲ੍ਹ ਕੇ ਜੁਦੀਆਂ ਪੋਥੀਆਂ ਬਣਾਈਆਂ ਜਾਣ। ਭਾਈ ਮਤਾਬ ਸਿੰਘ ਜੀ ਬਹਾਦੁਰੀ ਦੇ ਨਾਲ ਪਾਮਰ ਅਨਯਾਯੀ ਮੱਸੇ ਨੂੰ ਮਾਰ ਕੇ ਜੈਕਾਰੇ ਗਜਾਉਂਦੇ ਦਮਦਮੇ ਸਾਹਿਬ ਆਏ। ਖਾਲਸੇ ਨੇ ਭਾਈ ਮਤਾਬ ਸਿੰਘ ਜੀ ਦਾ ਭਾਰੀ ਸ ਮਾਨ ਕੀਤਾ ਔਰ ਉਨ੍ਹਾਂ ਦੇ ਬਚਨ ਅਨੁਸਾਰ ਦਸਮ ਗ੍ਰੰਥ ਦੀ ਬੀੜ ਕਾਯਮ ਰਹੀ, ਪਰ ਪੰਥ ਨੇ ਦਸਮੇਸ਼ ਦੇ ਥਾਪੇ ਨਿਯਮ ਤੋਂ ਵਿਰੁੱਧ ਇਹ ਫ਼ੈਸਲਾ ਸ਼ਖ਼ਸੀ

---

੧ ਪੰਡਿਤ ਰਾਮ ਕ੍ਰਿਸ਼ਨ ਦਾ ਰਚਿਆ ਸੰਸਕ੍ਰਿਤ ਭਾਸ਼ਾ ਵਿੱਚ ਤ੍ਰਿਭੰਗੀ ਛੰਦਾਂ ਦਾ ਸਤੋਤ੍ਰ "ਭਗਵਤੀ ਪਦਯ ਜਲਿ" ਬਹੁਤ ਪੁਰਾਣਾ ਹੈ, ਇਸ ਦਾ ਸੰਖੇਪ ਉਲਥਾ ਤ੍ਰਿਭੰਗੀ ਛੰਦ ਹਨ, 'ਦੇਖੋ ਮਹਾਨ ਕੋਸ਼ ਦਾ ਸ਼ਬਦ' "ਕਪਰਦਿਨ"।

੨ ਦਸਮੇਸ਼ ਪਿਤਾ ਅਵਤਾਰਾਦਿਕ ਦੀ ਕਥਾ ਵਿੱਚ ਕਿਤੇ ਕਿਤੇ ਆਪਣਾ ਸਿੱਧਾਂਤ ਪ੍ਰਗਟ ਕਰ ਦੇਂਦੇ ਸਨ, ਜਿਸ ਤੋਂ ਪਾਠਕਾਂ ਨੂੰ ਟਪਲਾ ਨਾ ਲੱਗੇ, ਜਿਵੇਂ ਕ੍ਰਿਸ਼ਨਾਵਤਾਰ ਵਿੱਚ ਇਹ ਚੌਪਈ ਹੈ, ਜਿਸ ਵਿੱਚ ਸਾਫ਼ ਲਿਖਿਆ ਹੈ ਕਿ—'ਕਿਸਨ ਬਿਸਨ ਕਬਹੂ ਨ ਧਿਆਊ' ਐਸੇ ਹੀ ਰਾਮਾਵਤਾਰ ਦੇ ਅੰਤ ਪਾਠ ਹੈ—"ਰਾਮ ਰਹੀਮ ਪੁਰਾਨ ਕੁਰਾਨ ਅਨੇਕ ਕਹੈਂ ਮਤ, ਏਕ ਨ ਮਾਨਯੋ" ਅਰ ਚੌਬੀਸ ਅਵਤਾਰ ਦੀ ਕਥਾ ਦੇ ਮੁੱਢ ਆਪਣੀ ਵਲੋਂ ਭੂਮਿਕਾ ਲਿਖ ਕੇ ਹੋਰ ਭੀ ਸਪਸ਼ਟ ਕਰ ਦਿੱਤਾ ਹੈ। ਯਥਾ—ਜੋ ਚੌਬੀਸ ਅਵਤਾਰ ਕਹਾਏ॥ ਤਿਨ ਭੀ ਤੁਮ ਪ੍ਰਭ ! ਤਨਿਕ ਨ ਪਾਏ॥...੭॥" (੧੫੬)

ਰਾਯ ਪੁਰ ਕੀਤਾ, ਚਾਹੀਦਾ ਇਹ ਸੀ ਕਿ ਦੀਵਾਨ ਦੀ ਸਰਬ ਸੰਮਤੀ ਨਾਲ ਗੁਰੁਮਤਾ ਸੋਧਿਆ ਜਾਂਦਾ, ਅਰ ਜਿਵੇਂ ਚੌਥੀ ਬੀੜ ਅਪ੍ਰਵਾਣ ਕੀਤੀ ਗਈ ਸੀ, ਤਿਵੇਂ ਇਸ ਬੀੜ ਦੀਆਂ ਪੋਥੀਆਂ ਵੱਖ-ਵੱਖ ਕਰ ਦਿੱਤੀਆਂ ਜਾਂਦੀਆਂ। ਅਸੀਂ ਭਾਈ ਮਨੀ ਸਿੰਘ ਜੀ ਨੂੰ ਪੰਥ ਰਤਨ ਅਤੇ ਧਰਮ ਵੀਰ ਮੰਨਦੇ ਹੋਏ ਭੀ ਇਹ ਆਖਣੋਂ ਸੰਕੋਚ ਨਹੀਂ ਕਰਦੇ ਕਿ ਭਾਈ ਸਾਹਿਬ ਨੇ ਇਹ ਅਜੇਹੀ ਭੁੱਲ ਕੀਤੀ ਹੈ ਜਿਸ ਤੋਂ ਅਪਾਰ ਹਾਨੀ ਪੁੱਜੀ ਹੈ ਅਰ ਅੱਗੋਂ ਨੂੰ ਭੀ ਭਾਰੀ ਨੁਕਸਾਨ ਹੋਣ ਦਾ ਡਰ ਹੈ।

ਦਸਮ ਗ੍ਰੰਥ ਦੀ ਇਕ ਬੀੜ ਭਾਈ ਸੁੱਖਾ ਸਿੰਘ ਪਟਨੇ ਸਾਹਿਬ ਦੇ ਗ੍ਰੰਥੀ ਨੇ ਭੀ ਲਿਖੀ ਹੈ, ਜਿਸ ਵਿੱਚ ਛੱਕੇ, ਭਗੌਤੀ ਸਤੋਤ੍ਰ ਆਦਿਕ ਸ਼ਾਮਲ ਕਰ ਦਿੱਤੇ ਹਨ, ਮੂਰਖ ਲਿਖਾਰੀਆਂ ਦੀ ਕ੍ਰਿਪਾ ਨਾਲ ਕਈ ਹੋਰ ਬੀੜਾਂ ਭੀ ਬਣ ਗਈਆਂ ਹਨ ਅਤੇ ਅਰਥਾਂ ਦੇ ਅਨਰਥ ਹੋ ਗਏ ਹਨ, ਪਰ ਕਿਸੇ ਗੁਰੁਮਤ ਪ੍ਰੇਮੀ ਨੇ ਇਸ ਦੇ ਪੂਰਣ ਸੁਧਾਰ ਦਾ ਉਪਾਯ ਨਹੀਂ ਕੀਤਾ। ਭਾਵੇਂ ਬੀੜਾਂ ਤਾਂ ਬੇਅੰਤ ਹਨ, ਪਰ ਮੁਖ ਦੋ ਹੀ ਹਨ—ਇਕ ਭਾਈ ਮਨੀ ਸਿੰਘ ਦੀ, ਜਿਸ ਦਾ ਦੂਜਾ ਨਾਉਂ ਭਾਈ ਦੀਪ ਸਿੰਘ ਵਾਲੀ ਭੀ ਹੈ[੧], ਦੂਜੀ ਭਾਈ ਸੁੱਖਾ ਸਿੰਘ ਦੀ ਜਿਸ ਨੂੰ ਖ਼ਾਸ ਬੀੜ ਭੀ ਸੱਦਦੇ ਹਨ।

## ਦਸਵੰਧ-ਦਸੌਂਧ

ਧਰਮ ਦੀ ਕਮਾਈ ਵਿਚੋਂ ਦਸਵਾਂ ਹਿੱਸਾ ਕੌਮੀ ਕਾਰਜਾਂ ਲਈ ਅਰਪਨਾ ਪੰਥਿਕ ਰੀਤਿ ਹੈ, ਜੇ ਸਾਰੇ ਸਿੱਖ ਇਸ ਨਿਯਮ ਦੀ ਪਾਲਨਾ ਕਰਨ, ਤਦ ਸਾਰੇ ਸ਼ੁਭ ਕੰਮ ਆਸਾਨੀ ਨਾਲ ਪੂਰੇ ਹੋ ਸਕਦੇ ਹਨ।

ਤਨਖਾਹ ਨਾਮਾ-ਭਾਈ ਨੰਦ ਲਾਲ ਜੀ

ਦਸਵੰਧ ਗੁਰੂ ਨਹਿ ਦੇਵਈ, ਝੂਠ ਬੋਲ ਜੋ ਖਾਇ।
ਕਹੈ ਗੋਬਿੰਦ ਸਿੰਘ, ਲਾਲ ਜੀ! ਤਿਸ ਕਾ ਕਛੁ ਨ ਬਿਸਾਹੁ ॥੧੪॥

ਰਹਿਤਨਾਮਾ-ਭਾਈ ਦੇਸਾ ਸਿੰਘ

ਦਸ ਨਖ ਕਰ ਜੋ ਕਾਰ ਕਮਾਵੈ।
ਤਾਂ ਕਰ ਜੋ ਧਨ ਘਰ ਮੈਂ ਆਵੈ ॥੧੨॥
ਤਿਹ ਤੇ ਗੁਰ ਦਸਵੰਧ ਜੋ ਦੇਈ।
ਸਿੰਘ ਸੁ ਜਸ ਬਹੁ ਜਗ ਮਹਿ ਲੇਈ।

੧ ਕਯੋਂਕਿ ਬਾਬਾ ਦੀਪ ਸਿੰਘ ਜੀ ਨੇ ਇਸ ਦੀਆਂ ਕਈ ਕਾਪੀਆਂ ਕਰਾਈਆਂ ਸਨ।

ਰਹਿਤਨਾਮਾ-ਭਾਈ ਚੌਪਾ ਸਿੰਘ

**ਧਰਮ ਕਿਰਤ ਕੇ ਨਫੇ ਵਿੱਚੋਂ ਗੁਰੂ ਅਰਥ ਦਸਵੰਧ ਦੇਵੇ ।**

ਗੁਰੁ ਪ੍ਰਤਾਪ ਸੂਰਜ, ਰਾਸ਼ਿ ੧, ਅੰਸੂ ੧੧

**[1]ਜੋ ਅਪਨੀ ਕਛੁ ਕਰਹੁ ਕਮਾਈ ।**
**ਗੁਰ ਹਿਤ ਦਿਹੁ ਦਸਵੰਧ ਬਨਾਈ ॥੨੫॥**

## ਦਸੌਂਧੀਆ

**ਕਈ ਸਿੱਖ ਸੁੱਖਣਾ ਸੁੱਖਦੇ ਹਨ ਕਿ ਜੇ ਮੇਰੇ ਘਰ ਪੁੱਤ੍ਰ ਹੋਵੇ, ਤਾਂ ਮੈਂ ਉਸ ਨੂੰ ਗੁਰੂ ਦਾ ਦਸੌਂਧੀਆ ਕਰਾਂਗਾ, ਅਰਥਾਤ ਉਸ ਦਾ ਮੁੱਲ ਪਵਾ ਕੇ ਦਸਵਾਂ ਹਿੱਸਾ ਉਸ ਦਾ ਮੁੱਲ ਅਰਪਨ ਕਰਾਂਗਾ, ਪਰ ਇਹ ਅਵਿਦਯਾ [ਸੁੱਖਣਾ] ਦਾ ਕਰਮ ਹੈ । ਗੁਰਮਤ ਵਿੱਚ ਅਜੇਹੀ ਸੁੱਖਣਾ ਵਿਧਾਨ ਨਹੀਂ ।**

## ਦਰਵੇਸ਼

**ਜੋ ਕਰਤਾਰ ਦੇ ਦਰ ਨੂੰ ਦ੍ਰਿੜ੍ਹ ਕਰ ਕੇ ਗ੍ਰਹਣ ਕਰੇ, ਅਰਥਾਤ ਉਸੇ ਦੇ ਭਰੋਸੇ ਰਹੇ, ਉਹ ਦਰਵੇਸ਼ ਹੈ । ਜੋ ਲੋਕਾਂ ਦੇ ਦਰ-ਬ-ਦਰ ਭਟਕਦਾ ਫਿਰਦਾ ਹੈ, ਉਹ ਦਰਵੇਸ਼ ਨਹੀਂ ।**

[੫੫੦] ਮਹਲਾ ੩, ਵਾਰ ਬਿਹਾਗੜਾ (੬)

**ਦਰਵੇਸੀ ਕੋ ਜਾਣਸੀ ਵਿਰਲਾ ਕੋ ਦਰਵੇਸੁ ॥**
**ਜੇ ਘਰਿ ਘਰਿ ਹੰਢੈ ਮੰਗਦਾ ਧਿਗੁ ਜੀਵਣੁ ਧਿਗੁ ਵੇਸੁ ॥**
**ਜੇ ਆਸਾ ਅੰਦੇਸਾ ਤਜਿ ਰਹੈ, ਗੁਰਮੁਖਿ ਭਿਖਿਆ ਨਾਉ[2] ॥**
**ਤਿਸ ਕੇ ਚਰਨ ਪਖਾਲੀਅਹਿ, ਨਾਨਕ, ਹਉ ਬਲਿਹਾਰੈ ਜਾਉ ॥੧॥**

[੧੦੮੩] ਮਾਰੂ ਮਹਲਾ ੫, ਸੋਲਹਾ (੧੨)

**ਅਲਹ ਅਗਮ ਖੁਦਾਈ ਬੰਦੇ[3] ॥ ਛੋਡਿ ਖਿਆਲ ਦੁਨੀਆ ਕੇ ਧੰਧੇ ॥**
**ਹੋਇ ਪੈ ਖਾਕ ਫਕੀਰ ਮੁਸਾਫਰੁ, ਇਹੁ ਦਰਵੇਸੁ ਕਬੂਲੁ ਦਰਾ ॥੧॥...**
**ਸਚੁ ਕਮਾਵੈ ਸੋਈ ਕਾਜੀ ॥ ਜੋ ਦਿਲੁ ਸੋਧੈ ਸੋਈ ਹਾਜੀ ॥**
**ਸੋ ਮੁਲਾ ਮਲਊਨ[4] ਨਿਵਾਰੈ, ਸੋ ਦਰਵੇਸੁ ਜਿਸੁ ਸਿਫਤਿ ਧਰਾ ॥੬॥**

[੧੦੯੦] ਮਹਲਾ ੧, ਵਾਰ ਮਾਰੂ ੧ (੧੨)

**ਦਿਲ ਦਰਵਾਨੀ[5] ਜੋ ਕਰੇ, ਦਰਵੇਸੀ ਦਿਲੁ ਰਾਸਿ ॥**

---

੧ ਗੁੱਜ਼ਰ ਨਾਮੇ ਸਿੱਖ ਨੂੰ ਗੁਰੂ ਅੰਗਦ ਜੀ ਦਾ ਉਪਦੇਸ਼ ।
੨ ਗੁਰੁ ਦੇ ਮੁੱਖ ਤੋਂ ਵਾਹਗੁਰੂ ਦਾ ਨਾਮ ਭਿੱਖਿਆ ਦੀ ਥਾਂ ਲੈਂਦਾ ਹੈ । ੩ ਹੇ ਅਗੰਮ ਖ਼ੁਦਾਈ ਵਾਲੇ ਅੱਲਾ ਦੇ ਬੰਦੇ! ੪ ਲ਼ਾਨਤ ਕੀਤਾ ਗਿਆ, ਸ਼ੈਤਾਨ, ਭਾਵ—ਕਾਮਾਦਿਕ ਵਿਕਾਰ।
੫ ਚੌਕੀਦਾਰੀ, ਪਹਿਰਾਬਰਦਾਰੀ ।

[੧੩੮੧] ਸਲੋਕ-ਫਰੀਦ

**ਫਰੀਦਾ ਸਾਹਿਬ ਦੀ ਕਰਿ ਚਾਕਰੀ ਦਿਲ ਦੀ ਲਾਹਿ ਭਰਾਂਦਿ[1] ॥**
**ਦਰਵੇਸਾਂ ਨੋ ਲੋੜੀਐ ਰੁਖਾਂ ਦੀ ਜੀਰਾਂਦਿ[2] ॥੬੦॥**
**ਫਰੀਦਾ ਕਾਲੇ ਮੈਡੇ ਕਪੜੇ ਕਾਲਾ ਮੈਡਾ ਵੇਸੁ ॥**
**ਗੁਨਹੀ ਭਰਿਆ ਮੈ ਫਿਰਾ, ਲੋਕੁ ਕਹੈ—'ਦਰਵੇਸੁ' ॥੬੧॥**

# ਦਾਸਤ੍ਵ ਭਾਵ

[੮੧੨] ਬਿਲਾਵਲੁ ਮਹਲਾ ੫ (੪੭)

**ਦਾਸ ਦਾਸ ਕੋ ਦਾਸਰਾ ਨਾਨਕ ਕਰਿ ਲੇਹ ॥੪॥**

[੧੧੭੩] ਬਸੰਤੁ ਮਹਲਾ ੩, ਦੁਤੁਕੇ (੪)

**ਆਪੁ ਛੋਡਿ ਹੋਹਿ ਦਾਸਤ ਭਾਇ ॥**
**ਤਉ ਜਗਜੀਵਨੁ ਵਸੈ ਮਨਿ ਆਇ ॥੨॥**

[੧੧੭੪] ਬਸੰਤੁ ਮਹਲਾ ੩ (੮)

**ਦਾਸਾ ਕਾ ਦਾਸੁ ਵਿਰਲਾ ਕੋਈ ਹੋਇ ॥**
**ਊਤਮ ਪਦਵੀ ਪਾਵੈ ਸੋਇ ॥੧॥**

ਦੀਵਾਨਿ ਗੋਯਾ

**[3]ਖ਼ੁਦ ਨੁਮਾਈ ਦਰ ਲਿਬਾਸੇ ਬੰਦਗੀ ਮਨਜ਼ੂਰ ਨੇਸ੍ਤ ।**
**ਓ ਹਮੇਸ਼ਹ ਸਾਹਬਸਤ ਵ ਮਾ ਹਮੇਸ਼ਹ ਬੰਦਹ ਏਮ । (੫੬)**

# ਦਾਤਨ

**ਤਨਖਾਹ ਨਾਮੇ ਵਿੱਚ ਲਿਖਿਆ ਹੈ—"ਦਾਤਨ ਨੀਤਿ ਕਰੇਇ" ਅਰਥਾਤ ਨਿੱਤ ਦਾਤਨ ਕਰੇ, ਅਰ 'ਗੁਰੁ ਪ੍ਰਤਾਪ ਸੂਰਯ' ਵਿੱਚ ਗੁਰੂ ਸਾਹਿਬ ਦਾ ਹੁਕਮ ਹੈ—"ਕਰੈ ਦੰਤ ਧਾਵਨਿ ਜਲ ਸਾਥਾ ।"**

**ਬਹੁਤ ਅਸਭ੍ਯ ਲੋਕ ਰਸਤੇ ਵਿੱਚ ਜਾਂਦੇ ਅਥਵਾ ਅਜੇਹੇ ਥਾਂ ਬੈਠੇ, ਜਿੱਥੇ ਆਮ ਲੋਕਾਂ ਦੀ ਨਜ਼ਰ ਪੈਂਦੀ ਹੈ, ਬਿਨਾ ਜਲ ਵਰਤੇ ਸੁੱਕੀ ਦਾਤਨ ਕਰਦੇ ਹਨ, ਬਿਨਾ ਧੋਤੇ ਬਾਰ-ਬਾਰ ਮੂੰਹ ਵਿੱਚ ਲੈਂਦੇ ਹਨ, ਦਾਤਨ ਨੂੰ ਸੋਟੀ, ਬੈਂਚ ਕੁਰਸੀ, ਜੰਗਲੇ ਆਦਿ ਨਾਲ ਝਾੜਦੇ ਹਨ, ਜਿਸ ਤੋਂ ਅਪਵਿੱਤ੍ਰਤਾ ਅਤੇ ਰੋਗ ਫੈਲਦੇ ਹਨ । ਕਈ ਹਲਕ ਵਿੱਚ ਦਾਤਨ ਪਾ ਕੇ ਅਜੇਹੀ ਭਯੰਕਰ ਧੁਨਿ**

---

੧ ਭ੍ਰਾਂਤਿ, ਭਰਮ । ੨ ਜੇਰਾ, ਸਹਨਸ਼ੀਲਤਾ, ਖਿਮਾ ।
੩ ਭਗਤਿ ਦੇ ਭੇਸ ਵਿੱਚ ਹੋਮੈ ਭਾਵ ਅੰਗੀਕਾਰ ਨਹੀਂ, ਵਾਹਗੁਰੂ ਸਦਾ ਸ੍ਵਾਮੀ ਹੈ, ਅਰ ਅਸੀਂ ਉਸ ਦੇ ਨਿੱਤ੍ਯ ਸੇਵਕ ਹਾਂ, ਭਾਵ ਇਹ ਹੈ ਕਦੇ ਭੀ 'ਮੈਂ ਖ਼ੁਦਾ ਹਾਂ' ਇਹ ਭਾਵ ਸਤਿਗੁਰੂ ਦੇ ਸਿੱਖ ਦੇ ਮਨ ਨਾ ਆਵੇ।

ਕਰਦੇ ਹਨ ਜਿਸ ਤੋਂ ਸੁਣਨ ਵਾਲਿਆਂ ਨੂੰ ਘ੍ਰਿਣਾ ਹੋਂਦੀ ਹੈ ।

ਦਾਤਨ ਲੋਕਾਂ ਦੇ ਸਾਹਮਣੇ ਨਹੀਂ ਕਰਨੀ ਚਾਹੀਯੇ, ਬਿਨਾ ਧੋਤੇ ਮੂੰਹ ਵਿੱਚ ਦੁਬਾਰਾ ਨਹੀਂ ਪਾਉਣੀ ਚਾਹੀਏ । ਜੇ ਮੇਦ੍ਹਾ ਸਾਫ਼ ਨਾ ਹੋਣ ਦੇ ਕਾਰਨ ਜੀਭ ਮੈਲੀ ਹੈ, ਤਦ ਦਾਤਨ ਪਾੜ ਕੇ ਜੀਭ ਸਾਫ਼ ਕਰਨੀ ਯੋਗਯ ਹੈ, ਜੇ ਜੀਭ ਮੈਲੀ ਨਹੀਂ, ਤਦ ਦਾਤਨ ਪਾੜਨ ਦੀ ਲੋੜ ਨਹੀਂ ।

ਬੈਰਾਗੀ ਸਾਧਾਂ ਵਾਂਗ, ਜਿਨ੍ਹਾਂ ਨੇ ਦਾਤਨ ਦਾ ਮੰਤਰ ਬਣਾ ਲਿਆ ਹੈ—"ਜੋ ਦਾਤਨ ਨਾ ਪਾੜੇ ਸੋ ਮੁਸਲਮਾਨ ਪੱਕਾ" । ਸਿੱਖਾਂ ਦਾ ਦਾਤਨ ਪਾੜਨ ਬਾਬਤ ਕੋਈ ਨਿਯਮ ਅਤੇ ਨਿਸ਼ਚਾ ਨਹੀਂ ।

ਦਾਤਨ ਕਰ ਕੇ ਜ਼ਮੀਨ ਵਿੱਚ ਦੱਬ ਦੇਣੀ, ਜਾਂ ਖੂਹ ਤਾਲ ਪਾਣੀ ਦੇ ਚਸ਼ਮੇ ਤੋਂ ਬਹੁਤ ਦੂਰ ਸਿੱਟਣੀ ਚਾਹੀਏ, ਜੋ ਲੋਕਾਂ ਦੀ ਨਜ਼ਰ ਨਾ ਪਵੇ ।

ਸਭ ਤੋਂ ਉੱਤਮ ਦਾਤਨ ਕਿੱਕਰ (ਸਦਾ ਗੁਲਾਬ) ਅਤੇ ਫੁਲਾਹੀ ਦੀ ਹੈ, ਨਿੰਮ ਆਦਿ ਦੀ ਭੀ ਰੁਚਿ ਅਥਵਾ ਰੋਗ ਅਨੁਸਾਰ ਵਰਤੀ ਜਾ ਸਕਦੀ ਹੈ, ਭਾਵ ਇਹ ਹੈ ਕਿ ਕਿਸੇ ਦਰੱਖਤ ਦਾ ਮਹਾਤਮ ਜਾਂ ਨਿਸ਼ੇਧ ਨਹੀਂ ਹੈ। ਜੋ ਅਰੋਗਤਾ ਦੇ ਨਿਯਮਾਂ ਵਿਰੁੱਧ ਨਾ ਹੋਵੇ, ਅਰ ਜਿਸ ਦੀ ਕੂਚੀ ਚੰਗੀ ਬਣ ਸਕੇ ਉਹ ਦਾਤਨ ਵਰਤਣੀ ਚਾਹੀਏ ।

ਦੰਦਾਂ ਦੇ ਦ੍ਰਿੜ੍ਹ ਰੱਖਣ ਲਈ ਦਾਤਨ ਨਾਲ ਲੂਣ ਅਤੇ ਸਰ੍ਹੋਂ ਦਾ ਤੇਲ ਮਲਣਾ ਬਹੁਤ ਗੁਣਕਾਰੀ ਹੈ ।

ਦਾਤਨ ਤੁੱਲ ਹੀ ਦੰਦਾਂ ਦੀ ਸਫਾਈ ਲਈ ਛਿੰਗ Tooth Pick ਦਾ ਵਰਤਣਾ ਜ਼ਰੂਰੀ ਹੈ, ਜਿਸ ਤੋਂ ਅੰਨ ਆਦਿ ਦਾ ਅੰਸ਼ ਦੰਦਾਂ ਵਿੱਚ ਅਟਕਿਆ ਨਾ ਰਹੇ[੧] । ਛਿੰਗ ਬਾਂਸ ਦੇ ਬਾਰੀਕ ਡੱਕੇ ਆਦਿ ਦੀ ਹੋਣੀ ਚਾਹੀਏ, ਜੋ ਧਾਤੁ ਦੀ ਛਿੰਗ ਬਣਾ ਕੇ ਗਲ ਲਟਕਾ ਲੈਂਦੇ ਹਨ, ਉਹ ਘ੍ਰਿਣਾ ਯੋਗਯ ਕਰਦੇ ਹਨ ।

ਦਾਤਨ ਅਤੇ ਛਿੰਗ ਵਰਤਣ ਦਾ ਭਾਵ ਇਹ ਹੈ ਕਿ ਮੁਖ ਸਾਫ ਰਹੇ, ਕਯੋਂਕਿ ਮੁਖ ਦੀ ਸਫਾਈ ਨਾਲ ਸ਼ਰੀਰ ਅਰੋਗ ਰਹਿੰਦਾ ਹੈ ।

## ਦਾਨ

ਦੁਖੀ ਦੀਨ ਅਨਾਥਾਂ ਦੀ ਸਾਰ ਲੈਣੀ, ਦੇਸ਼ ਅਤੇ ਕੌਮ ਦੀ ਉੱਨਤੀ ਲਈ ਹੁੱਨਰ ਅਰੁ ਵਿਦਯਾ ਦਾ ਪ੍ਰਚਾਰ ਕਰਨਾ, ਸਿੱਖੀ ਦਾ ਅੰਗ ਰੂਪ ਦਾਨ ਹੈ, ਛਾਯਾ ਪੱਤ੍ਰ, ਤੁਲਾ, ਗ੍ਰਹਰਾਸ਼ੀਆਂ ਦਾ ਦਾਨ, ਸਿੱਖ ਮਤ ਵਿੱਚ ਅਗਯਾਨ ਕਰਮ ਹੈ।

---

੧ "ਆਪੇ ਜਲੁ ਆਪੇ ਦੇ ਛਿੰਗਾ ...॥" (ਮਹਲਾ ੪, ਵਾਰ ਬਿਹਾਗੜਾ, ਪੰਨਾ ੫੫੧)
ਜੇ ਦੰਦਾਂ ਵਿੱਚ ਵਿਰਲ ਨਹੀਂ, ਤਦ ਛਿੰਗ ਵਰਤਣੀ ਹਾਨਿਕਾਰਕ ਹੈ ।

[੩੪] ਸਿਰੀਰਾਗੁ ਮਹਲਾ ੩ (੫੩)

**ਇਸਨਾਨੁ ਦਾਨੁ ਜੇਤਾ ਕਰਹਿ ਦੂਜੈ ਭਾਇ[੧] ਖੁਆਰੁ ॥**

[੪੯] ਸਿਰੀਰਾਗੁ ਮਹਲਾ ੫ (੮੮)

**ਅਉਸਰਿ ਹਰਿ ਜਸੁ ਗੁਣ ਰਮਣ, ਜਿਤੁ ਕੋਟਿ ਮਜਨ ਇਸਨਾਨੁ[੨] ॥**
**ਰਸਨਾ ਉਚਰੈ ਗੁਣਵਤੀ, ਕੋਇ ਨ ਪੁਜੈ ਦਾਨੁ[੩] ॥**

[੨੪੩] ਗਉੜੀ ਮਹਲਾ ੧, ਛੰਤ ੨

**ਪੁੰਨ ਦਾਨ ਅਨੇਕ ਨਾਵਣ, ਕਿਉ ਅੰਤਰ ਮਲੁ ਧੋਵੈ ?**

[੯੭੩] ਰਾਮਕਲੀ, ਨਾਮਦੇਵ (੪)

**ਅਸੁਮੇਧ ਜਗੁ ਕੀਜੈ, ਸੋਨਾ ਗਰਭ ਦਾਨੁ[੪] ਦੀਜੈ ॥...**
**ਗੋਮਤੀ ਸਹਸ ਗਊ ਦਾਨੁ ਕੀਜੈ ॥...**
**ਅਸੁ ਦਾਨ ਗਜ ਦਾਨ ਸਿਹਜਾ ਨਾਰੀ[੫],**
**ਭੂਮਿ ਦਾਨ ਐਸੋ ਦਾਨੁ ਨਿਤ ਨਿਤਹਿ ਕੀਜੈ ॥...**
**ਆਪ ਬਰਾਬਰਿ ਕੰਚਨੁ ਦੀਜੈ[੬] ॥**
**ਰਾਮ ਨਾਮ ਸਰਿ ਤਊ ਨ ਪੂਜੈ ॥੩॥**

ਭਾਈ ਗੁਰਦਾਸ, ਵਾਰ ੮

**ਮਿਠਾ ਬੋਲਣ ਨਿਵ ਚਲਣੁ, ਹਥਹੁ ਦੇ ਕੈ ਭਲਾ ਮਨਾਏ । (੨੪)**

ਤਨਖਾਹ ਨਾਮਾ-ਭਾਈ ਨੰਦ ਲਾਲ ਜੀ

**ਅਤਿਥਿ[੭] ਦੇਖ ਨਹਿੰ ਦੇਵੈ ਦਾਨ ।**
**ਸੋ ਨਹਿ ਪਾਵੈ ਦਰਗਹ ਮਾਨ ।...੧੯॥**

ਗੁਰੁ ਪ੍ਰਤਾਪ ਸੂਰਜ, ਰੁੱਤ ੫, ਅੰਸੂ ੪੬

**ਦਾਨ ਕਰਯੋ ਮੁਖ ਤੇ ਨਹਿੰ ਭਾਖੇ ।**
**ਸਦਾ ਛਪਾਵਨ ਕੋ ਅਭਿਲਾਖੈ ।...੨੦॥**

---

੧ ਕਰਤਾਰ ਤੋਂ ਵਿਮੁੱਖ ਹੋ ਕੇ । ਦ੍ਵੈਤ ਭਾਵ ਨਾਲ । ਕੋਈ ਖ਼ਾਸ ਜਾਤਿ ਤੋਂ ਬਿਨਾ ਦਾਨ ਦਾ ਅਧਿਕਾਰੀ ਹੋਰ ਨਹੀਂ, ਇਹ ਦ੍ਵੈਤ ਭਾਵ ਹੈ ।

੨ ਜਿਤ ਅਉਸਰ (ਸਮੇਂ) ਹਰੀ ਦੀ ਮਹਿਮਾ ਅਤੇ ਗੁਣਾਂ ਦਾ ਕੀਰਤਨ ਹੁੰਦਾ ਹੈ, ਤਿਸ ਵੇਲੇ ਕੋਟਿ ਸਨਾਨ ਦਾ ਫਲ ਹੈ ।

੩ ਜੋ ਲੋਕਾਂ ਨੂੰ ਗੁਣ ਦਾਯਕ ਗੱਲਾਂ ਦਾ ਉਪਦੇਸ਼ ਕਰਦਾ ਹੈ, ਉਸ ਤੁਲ ਹੋਰ ਕੋਈ ਦਾਨ ਨਹੀਂ ਪਹੁੰਚ ਸਕਦਾ।

੪ ਕਿਸੇ ਵਸਤੂ ਵਿੱਚ ਲੁਕੋ ਕੇ ਸੁਵਰਣ ਦਾ ਗੁਪਤ ਦਾਨ ।

੫ ਬਹੁਤੇ ਅਗਜਾਨੀ, ਆਪਣੀ ਇਸਤਰੀ ਦਾਨ ਕਰ ਦੇਂਦੇ ਹਨ, ਫੇਰ ਉਸ ਦਾ ਮੁੱਲ ਪਾ ਕੇ ਦਾਨ ਪਾਤਰ ਰਕਮ ਦੇ ਕੇ ਵਾਪਿਸ ਲੈਂਦੇ ਹਨ ।

੬ ਸੁਵਰਣ ਨਾਲ ਤੁਲਾ ਦਾਨ ।

੭ ਜਿਸ ਦੇ ਆਉਣ ਦੀ ਕੋਈ ਤਿਥਿ ਮੁਕੱਰਰ ਨਹੀਂ, ਅਚਾਨਕ ਆਇਆ ਲੋੜ ਵਾਲਾ ।

# ਦਿਗੰਬਰ

ਦਿਸ਼ਾ ਨੂੰ ਹੀ ਜਿਸ ਨੇ ਕਪੜਾ ਬਣਾਇਆ ਹੈ, ਅਰਥਾਤ ਕੋਈ ਵਸਤ੍ਰ ਨਹੀਂ ਪਹਿਰਦਾ, ਸੋ ਦਿਗੰਬਰ ਕਹੀਦਾ ਹੈ। ਬਹੁਤ ਦਿਗੰਬਰ ਲਿੰਗੋਟੀ ਭੀ ਉਤਾਰ ਦੇਂਦੇ ਹਨ, ਜੋ ਪੂਰੀ ਅਸਭ੍ਯਤਾ ਹੈ।

[੮੩੫] ਬਿਲਾਵਲੁ ਮਹਲਾ ੪, ਅਸਟਪਦੀ (੪)

ਤਜੈ ਗਿਰਸਤੁ ਭਇਆ ਬਨ ਵਾਸੀ,
ਇਕੁ ਖਿਨੁ ਮਨੂਆ ਟਿਕੈ ਨ ਟਿਕਈਆ ॥...
ਧੀਆ ਪੂਤ ਛੋਡਿ ਸੰਨਿਆਸੀ,
ਆਸਾ ਆਸ ਮਨਿ ਬਹੁਤੁ ਕਰਈਆ ॥...
ਉਪਜੀ ਤਰਕ ਦਿਗੰਬਰੁ ਹੋਆ,
ਮਨੁ ਦਹ ਦਿਸ ਚਲਿ ਚਲਿ ਗਵਨੁ ਕਰਈਆ ॥
ਪ੍ਰਭਵਨੁ ਕਰੈ ਬੂਝੈ ਨਹੀ ਤ੍ਰਿਸਨਾ,
ਮਿਲਿ ਸੰਗਿ ਸਾਧ ਦਇਆ ਘਰੁ[੧] ਲਹੀਆ ॥੪॥

ਭਾਈ ਗੁਰੁਦਾਸ, ਵਾਰ ੧

ਜੰਗਮ ਅਤੇ ਸਰੇਵੜੇ ਦਗੇ ਦਿਗੰਬਰਿ ਵਾਦਿ ਕਰਾਏ ।...
ਕਲਿਜੁਗਿ ਅੰਦਰਿ ਭਰਮਿ ਭੁਲਾਏ ॥੧੯॥

# ਦਿੱਬ ਦ੍ਰਿਸ਼ਟਿ (ਦਿਵ੍ਯ ਦ੍ਰਿਸ਼ਟਿ)

ਸਥੂਲ ਨੇਤ੍ਰਾਂ ਤੋਂ ਭਿੰਨ, ਇੱਕ ਹੋਰ ਨੇਤ੍ਰ ਹੈਨ, ਜਿਨ੍ਹਾਂ ਦਾ ਨਾਮ ਗ੍ਯਾਨ ਅਤੇ ਵਿਵੇਕ ਹੈ। ਪਰ ਇਹ ਨੇਤ੍ਰ ਗੁਰੁ ਸ਼ਬਦ ਦਾ ਵਿਚਾਰ ਕਰਨ ਤੋਂ ਪ੍ਰਾਪਤ ਹੋਂਦੇ ਹਨ।

[੮੭] ਮਹਲਾ ੪, ਵਾਰ ਸਿਰੀਰਾਗ

ਤਹ ਭਇਆ ਪ੍ਰਗਾਸੁ ਮਿਟਿਆ ਅੰਧਿਆਰਾ,
ਜਿਉ ਸੂਰਜ ਰੈਣਿ ਕਿਰਾਖੀ[੩] ॥
ਅਦਿਸਟੁ ਅਗੋਚਰੁ ਅਲਖੁ ਨਿਰੰਜਨੁ,
ਸੋ ਦੇਖਿਆ ਗੁਰਮੁਖਿ ਆਖੀ[੪] ॥੧੨॥

---

੧ ਦਯਾ ਦਾ ਘਰ, ਵਾਹਗੁਰੂ।
੨ ਚਕ੍ਰਾਂਕਿਤ, ਜਿਨ੍ਹਾਂ ਦੇ ਸ਼ਰੀਰ ਤੇ ਵਿਸ਼ਨੁ ਦੇ ਸੰਖ ਚੱਕ੍ਰ ਆਦਿ ਚਿੰਨ੍ਹ ਤਪਾ ਕੇ ਲਾਏ ਗਏ ਹਨ।
੩ ਖਿੱਚ ਦਿੱਤੀ, ਸਮੇਟ ਲਈ।
੪ ਦਿਵ੍ਯ ਅੱਖਾਂ ਨਾਲ।

[੪੨੫] ਆਸਾ ਮਹਲਾ ੩, ਅਸਟਪਦੀ (੨੮)

**ਹਰਿ ਕਾ ਗਾਹਕੁ ਹੋਵੈ ਸੋ ਲਏ ਪਾਏ ਰਤਨੁ ਵੀਚਾਰਾ ॥**
**ਅੰਦਰੁ ਖੋਲੈ ਦਿਬ ਦਿਸਟਿ, ਦੇਖੈ ਮੁਕਤਿ ਭੰਡਾਰਾ ॥੨॥**

[੫੭੭] ਵਡਹੰਸੁ ਮਹਲਾ ੫, ਛੰਤ (੨)[1]

ਦਿਵ੍ਯ ਨੇਤ੍ਰ ] **ਲੋਇਣ ਲੋਈ ਡਿਠ, ਪਿਆਸ ਨ ਬੁਝੈ ਮੂ ਘਣੀ[2] ॥**
**ਨਾਨਕ, ਸੇ ਅਖੜੀਆਂ ਬਿਅੰਨਿ, ਜਿਨੀ ਡਿਸੰਦੋ ਮਾ ਪਿਰੀ[3] ॥**

[੯੨੨] ਰਾਮਕਲੀ ਮਹਲਾ ੩, ਅਨੰਦੁ

**ਗੁਰ ਪਰਸਾਦੀ ਬੁਝਿਆ, ਜਾ ਵੇਖਾ ਹਰਿ ਇਕੁ ਹੈ,**
**ਹਰਿ ਬਿਨੁ ਅਵਰੁ ਨ ਕੋਈ ॥**
**ਕਹੈ ਨਾਨਕੁ ਏਹਿ ਨੇਤ੍ਰ ਅੰਧ ਸੇ,**
**ਸਤਿਗੁਰਿ ਮਿਲਿਐ ਦਿਬ ਦ੍ਰਿਸਟਿ ਹੋਈ ॥੩੬॥**

## ਦਿਲ ਢਾਹੁਣਾ ਮਹਾ ਪਾਪ ਹੈ, ਕਯੋਂਕਿ ਇਹ ਵਾਹਗੁਰੂ ਦਾ ਮੰਦਿਰ ਹੈ

[੧੩੮੪] ਸਲੋਕ-ਫਰੀਦ

**ਸਭਨਾ ਮਨ ਮਾਣਿਕ, ਠਾਹਣੁ ਮੂਲਿ ਮਚਾਂਗਵਾ ॥**
**ਜੇ ਤਉ ਪਿਰੀਆ ਦੀ ਸਿਕ, ਹਿਆਉ ਨ ਠਾਹੇ ਕਹੀ ਦਾ ॥੧੩੦॥**

ਜ਼ਿੰਦਗੀ ਨਾਮਹ

**[4]ਈਂ ਦਿਲੇ ਤੋ ਖ਼ਾਨਹਏ ਹਕ ਬੂਦਹ ਅਸਤ ।**
**ਮਨ ਚਿਹ ਗੋਯਮ ਹੱਕ ਚੂਨੀਂ ਫ਼ਰਮੂਦਹ ਅਸਤ ॥੭੪॥**

---

੧ ਇਹ ਪਾਠ ਮਾਰੂ ਦੀ ਦੂਜੀ ਵਾਰ ਵਿੱਚ ਭੀ ਆਉਂਦਾ ਹੈ।
੨ ਸ਼ਾਰੀਰਕ ਨੇਤ੍ਰਾਂ ਨਾਲ ਦੁਨੀਆਂ ਬਹੁਤ ਵੇਖੀ ਹੈ, ਪਰ ਮਹਾਨ ਤ੍ਰਿਸਨਾ ਮੇਰੀ ਸ਼ਾਂਤ ਨਹੀਂ ਹੋਂਦੀ।
੩ ਉਹ ਅੱਖਾਂ (ਪਾਰਮਾਰਥਿਕ) ਹੋਰ ਹਨ, ਜਿਨ੍ਹਾਂ ਨਾਲ ਮੇਰਾ ਪਿਆਰਾ ਵੇਖਿਆ ਜਾਂਦਾ ਹੈ।
੪ ਤੇਰਾ ਇਹ ਦਿਲ ਵਾਹਗੁਰੂ ਦਾ ਘਰ ਬਣਿਆ ਹੋਇਆ ਹੈ। ਮੈਂ ਕੀ ਕਹਾਂ? (ਅਰਥਾਤ ਇਹ ਗੱਲ ਮੈਂ ਨਹੀਂ ਆਖਦਾ) ਵਾਹਗੁਰੂ ਨੇ ਹੀ ਐਸਾ ਫ਼ਰਮਾਯਾ ਹੈ :—
ਯਥਾ—"ਮਹਲ ਮਹਿ ਬੈਠੇ ਅਗਮ ਅਪਾਰ ॥
ਭੀਤਰਿ ਅੰਮ੍ਰਿਤੁ ਸੋਈ ਜਨੁ ਪਾਵੈ ਜਿਸੁ ਗੁਰ ਕਾ ਸਬਦੁ ਰਤਨੁ ਆਚਾਰ ॥੧॥"
(ਮਲਾਰ ਮਹਲਾ ੧, ੧੨੫੫)
ਔਰ—"ਦਹ ਦਿਸ ਖੋਜਤ ਹਮ ਫਿਰੇ ਮੇਰੇ ਲਾਲ ਜੀਉ, ਹਰਿ ਪਾਇਅੜਾ ਘਰਿ ਆਏ ਰਾਮ ॥
ਹਰਿ ਮੰਦਰੁ ਹਰਿ ਜੀਉ ਸਾਜਿਆ ਮੇਰੇ ਲਾਲ ਜੀਉ, ਹਰਿ ਤਿਸੁ ਮਹਿ ਰਹਿਆ ਸਮਾਏ ਰਾਮ ॥"
(ਪੰਨਾ ੫੪੨)

[1]ਚੂੰ ਦਰੂਨੇ ਜੁਮਲਹ ਦਿਲਹਾ ਜਾਇ ਓਸ੍ਤ ।
ਖ਼ਾਨਹਏ ਦਿਲ ਮਨਜ਼ਿਲੋ ਮਾਵਾਇ ਓਸ੍ਤ ॥੮੧॥
[2]ਚੂੰ ਬਿਦਾਂਨਿਸਤੀ ਕਿ ਦਰ ਦਿਲਹਾ ਖ਼ੁਦਾਸਤ ।
ਪਰ, ਤੁਰਾ ਆਦਾਬਿ ਹਰ ਦਿਲ ਮੁੱਦਆ਼ਸ੍ਤ ॥੮੨॥

## ਦੁਸ਼ਟ ਚੌਕੜੀ (ਮੰਡਲੀ)

[੬੦੧] ਸੋਰਠਿ ਮਹਲਾ ੩ (੫)

ਦੁਸਟ ਚਉਕੜੀ ਸਦਾ ਕੂੜੁ ਕਮਾਵਹਿ ਨਾ ਬੂਝਹਿ ਵੀਚਾਰੇ[4] ॥

## ਦੁਹਾਜੂ

ਸਿੱਖ ਮਤ ਵਿੱਚ 'ਦੁਹਾਜੂ' ਉਸ ਨੂੰ ਮੰਨਿਆ ਹੈ ਜੋ ਬਿਨਾਂ ਆਨੰਦ ਵਿਵਾਹ ਦੇ ਕਿਸੇ ਇਸਤ੍ਰੀ ਨੂੰ ਖਾਸ ਕਰਕੇ ਵਿਧਵਾ ਨੂੰ ਪਤਨੀ ਬਣਾ ਕੇ ਰੱਖਦਾ ਹੈ, ਦੁਹਾਜੂ ਦੀ ਗਿਣਤੀ ਤਨਖਾਹੀਆਂ ਵਿੱਚ ਹੈ ਅਰ ਇਹ ਅੰਮ੍ਰਿਤ ਛਕਾਣ ਵਾਲੇ ਪੰਜ ਪਿਆਰਿਆਂ ਵਿੱਚ ਸ਼ਾਮਿਲ ਨਹੀਂ ਹੋ ਸਕਦਾ। ਦੇਖੋ, 'ਸ੍ਰੀ ਚੱਕ੍ਰਧਰ ਚਰਿੱਤ੍ਰ ਚਾਰੁ ਚੰਦ੍ਰਿਕਾ', ਦਾ ਵਾਕ :—

ਅੰਮ੍ਰਿਤ ਛਕਾਣ ਸਮੇਂ ਪੰਜ ਸਿੰਘ ਬਾਨੀ ਪਢੇਂ ਜੋ ਦੁਹਾਜੂ ਨ ਹੋਂ ।'

## ਦੁਬਿਧਾ-ਦੁਵਿਧਾ—ਦੂਜਾ ਭਾਉ

ਦ੍ਵੈਵਿਧਜ (ਦੁਭਾਂਤੀ) ਦਾ ਅਰਥ ਹੈ—'ਇੱਕ ਪਾਸੇ ਅਨਨਜਤਾ ਨਾ ਕਰਨੀ, ਦੋਹੀਂ ਪਾਸੀਂ ਮਨ ਲਾਉਣਾ ਏਸੇ ਦਾ ਦੂਜਾ ਨਾਉਂ ਦੂਜਾ ਭਾਉ ਹੈ ।

[੨੩੭] ਗਉੜੀ ਮਹਲਾ ੫, ਅਸਟਪਦੀ (੫)

ਜੋ ਇਸੁ ਮਾਰੇ ਸੋਈ ਸੂਰਾ ॥ ਜੋ ਇਸੁ ਮਾਰੇ ਸੋਈ ਪੂਰਾ ॥

---

੧ ਜਦ ਕਿ ਸਾਰੇ ਦਿਲਾਂ ਵਿੱਚ ਉਸ ਦਾ ਨਿਵਾਸ ਹੈ ਔਰ ਦਿਲ ਰੂਪੀ ਘਰ ਉਸ ਦੇ ਰਹਿਣ ਦਾ ਮਹਲ ਹੈ ।

੨ ਔਰ ਜਦ ਤੈਂ ਸਮਝ ਲਿਆ ਕਿ ਹਰੇਕ ਦਿਲ ਦੇ ਅੰਦਰ ਨਿਰੰਕਾਰ ਹੈ, ਤਦ ਤੈਨੂੰ ਹਰ ਕਿਸੇ ਦਾ ਸਨਮਾਨ ਕਰਨਾ ਲੋੜੀਏ, ਭਾਵ ਇਹ ਹੈ ਕਿ ਜਾਤੀ, ਦੇਸ਼ ਅਤੇ ਮਜ਼ਹਬਾਂ ਦੇ ਭੇਦ ਕਰ ਕੇ ਆਪੋ ਵਿੱਚੀ ਈਰਖਾ ਦ੍ਵੈਸ਼ ਅਤੇ ਗਿਲਾਨੀ ਨਹੀਂ ਕਰਨੀ ਚਾਹੀਦੀ ।

੩ ਪਾਮਰਾਂ ਦੀ ਚਾਰਯਾਰੀ ।

੪ ਵਿਚਾਰ ਕੇ ਇਹ ਨਹੀਂ ਜਾਣਦੇ ਕਿ ਇਸ ਦਾ ਅੰਤ ਫਲ ਕੀ ਹੋਊ ।

ਜੋ ਇਸੁ ਮਾਰੇ ਤਿਸਹਿ ਵਡਿਆਈ ॥
ਜੋ ਇਸੁ ਮਾਰੇ ਤਿਸ ਕਾ ਦੂਖੁ ਜਾਈ ॥੧॥
ਐਸਾ ਕੋਇ ਜਿ ਦੁਬਿਧਾ ਮਾਰਿ ਗਵਾਵੈ ॥
ਇਸਹਿ ਮਾਰਿ ਰਾਜ ਜੋਗੁ ਕਮਾਵੈ ॥੧॥ ਰਹਾਉ ॥
ਜੋ ਇਸੁ ਮਾਰੇ ਤਿਸ ਕਉ ਭਉ ਨਾਹਿ ॥
ਜੋ ਇਸੁ ਮਾਰੇ ਸੁ ਨਾਮਿ ਸਮਾਹਿ ॥
ਜੋ ਇਸੁ ਮਾਰੇ ਤਿਸ ਕੀ ਤ੍ਰਿਸਨਾ ਬੁਝੈ ॥
ਜੋ ਇਸੁ ਮਾਰੇ ਸੁ ਦਰਗਹ ਸਿਝੈ ॥੨॥
ਜੋ ਇਸੁ ਮਾਰੇ ਸੋ ਧਨਵੰਤਾ ॥
ਜੋ ਇਸੁ ਮਾਰੇ ਸੋ ਪਤਿਵੰਤਾ ॥
ਜੋ ਇਸੁ ਮਾਰੇ ਸੋਈ ਜਤੀ ॥
ਜੋ ਇਸੁ ਮਾਰੇ ਤਿਸੁ ਹੋਵੈ ਗਤੀ ॥੩॥
ਜੋ ਇਸੁ ਮਾਰੇ ਤਿਸ ਕਾ ਆਇਆ ਗਨੀ ॥
ਜੋ ਇਸੁ ਮਾਰੇ ਸੁ ਨਿਹਚਲੁ ਧਨੀ ॥
ਜੋ ਇਸੁ ਮਾਰੇ ਸੋ ਵਡਭਾਗਾ ॥
ਜੋ ਇਸੁ ਮਾਰੇ ਸੁ ਅਨਦਿਨੁ ਜਾਗਾ ॥੪॥
ਜੋ ਇਸੁ ਮਾਰੇ ਸੁ ਜੀਵਨ ਮੁਕਤਾ ॥
ਜੋ ਇਸੁ ਮਾਰੇ ਤਿਸ ਕੀ ਨਿਰਮਲ ਜੁਗਤਾ ॥
ਜੋ ਇਸੁ ਮਾਰੇ ਸੋਈ ਸੁਗਿਆਨੀ ॥
ਜੋ ਇਸੁ ਮਾਰੇ ਸੁ ਸਹਜ ਧਿਆਨੀ ॥੫॥
ਇਸੁ ਮਾਰੀ ਬਿਨੁ ਥਾਇ ਨ ਪਰੈ ॥
ਕੋਟਿ ਕਰਮ ਜਾਪ ਤਪ ਕਰੈ ॥
ਇਸੁ ਮਾਰੀ ਬਿਨੁ ਜਨਮੁ ਨ ਮਿਟੈ ॥
ਇਸੁ ਮਾਰੀ ਬਿਨੁ ਜਮ ਤੇ ਨਹੀ ਛੁਟੈ ॥੬॥
ਇਸੁ ਮਾਰੀ ਬਿਨੁ ਗਿਆਨੁ ਨ ਹੋਈ ॥
ਇਸੁ ਮਾਰੀ ਬਿਨੁ ਜੂਠਿ[੧] ਨ ਧੋਈ ॥
ਇਸੁ ਮਾਰੀ ਬਿਨੁ ਸਭੁ ਕਿਛੁ ਮੈਲਾ ॥
ਇਸੁ ਮਾਰੀ ਬਿਨੁ ਸਭੁ ਕਿਛੁ ਜਉਲਾ[੨] ॥੭॥
ਜਾ ਕਉ ਭਏ ਕ੍ਰਿਪਾਲ ਕ੍ਰਿਪਾ ਨਿਧਿ ॥
ਤਿਸੁ ਭਈ ਖਲਾਸੀ, ਹੋਈ ਸਗਲ ਸਿਧਿ ॥

੧ ਮਨ ਦੀ ਅਪਵਿੱਤ੍ਰਤਾ। ੨ ਜੌਲਾਨ, ਬੰਧਨਾ।

**ਗੁਰਿ ਦੁਬਿਧਾ ਜਾ ਕੀ ਹੈ ਮਾਰੀ ॥**
**ਕਹੁ ਨਾਨਕ ਸੋ ਬ੍ਰਹਮ ਬੀਚਾਰੀ ॥੮॥**

[੭੯੬] ਬਿਲਾਵਲੁ ਮਹਲਾ ੩ (੧)

**ਦੂਜਾ ਭਾਉ ਨ ਦੇਈ ਲਿਵ ਲਾਗਣਿ, ਜਿਨਿ ਹਰਿ ਕੇ ਚਰਣ ਵਿਸਾਰੇ ॥**
**ਜਗਜੀਵਨ ਦਾਤਾ ਜਨ ਸੇਵਕ ਤੇਰੇ, ਤਿਨ ਕੇ ਤੈ ਦੂਖ ਨਿਵਾਰੇ[1] ॥**

ਭਾਈ ਗੁਰੁਦਾਸ, ਵਾਰ ੧੧

**ਇਕ ਮਨਿ ਇਕੁ ਅਰਾਧਣਾ ਦੁਬਿਧਾ ਦੂਜਾ ਭਾਉ ਮਿਟਾਇਆ ।...(੪)**

ਵਾਰ ੨੮

**ਗੁਰਸਿਖੁ ਦੂਜੇ ਭਾਵਹੁ ਸੰਗੈ ।** (੨)

ਕਬਿੱਤ—ਭਾਈ ਗੁਰੁਦਾਸ

**ਦੁਬਿਧਾ ਅਛਿਤ[2] ਨ ਪਰੰਮ ਪਦੁ ਪਾਵਹੀ ।** (੪੪੭)

# ਦੂਰੰਦੇਸ਼ੀ (ਦੀਰਘ ਦ੍ਰਿਸ਼ਟਿ)

[੪੧੭] ਆਸਾ ਮਹਲਾ ੧, ਅਸਟਪਦੀ (੧੧)

**ਅਗੋ ਦੇ ਜੇ ਚੇਤੀਐ, ਤਾਂ ਕਾਇਤੁ ਮਿਲੈ ਸਜਾਇ ? ॥**

[੪੭੪] ਵਾਰ ਆਸਾ, ਮਹਲਾ ੧ (੨੧)

**ਮੰਦਾ ਮੂਲਿ ਨ ਕੀਚਈ, ਦੇ ਲੰਮੀ ਨਦਰਿ ਨਿਹਾਲੀਐ[3] ॥**

[੫੮੧] ਵਡਹੰਸੁ ਮਹਲਾ ੧, ਅਲਾਹਣੀਆ (੪)

**ਇਬ ਕੇ ਰਾਹੇ ਜੰਮਨਿ ਨਾਹੀ, ਪਛੁਤਾਣੇ ਸਿਰਿ ਭਾਰੋ[4] ॥**

[੯੧੮] ਰਾਮਕਲੀ ਮਹਲਾ ੩, ਅਨੰਦੁ (੧੧)

**ਐਸਾ ਕੰਮੁ ਮੂਲੇ ਨ ਕੀਚੈ, ਜਿਤੁ ਅੰਤਿ ਪਛੋਤਾਈਐ ॥**

[੯੮੧] ਨਟ ਮਹਲਾ ੪, ਅਸਟਪਦੀ (੩)

**ਜਬ ਘਰ ਮੰਦਰਿ ਆਗਿ ਲਗਾਨੀ ਕਢਿ ਕੂਪੁ ਕਢੈ ਪਨਿਹਾਰੇ[5] ॥**

[੧੧੦੭] ਤੁਖਾਰੀ ਬਾਰਹਮਾਹਾ, ਮਹਲਾ ੧ (੩)

**ਨਾਨਕ ਦ੍ਰਿਸਟਿ ਦੀਰਘ ਸੁਖੁ ਪਾਵੈ ਗੁਰ ਸਬਦੀ ਮਨੁ ਧੀਰਾ ॥**

ਕਬਿੱਤ-ਭਾਈ ਗੁਰੁਦਾਸ

**ਜੈਸੇ ਘਰਿ ਲਾਗੈ ਆਗਿ ਜਾਗਿ ਕੂਆ ਖੋਦਿਓ ਚਾਹੈ,**
**ਕਾਰਜੁ ਨ ਸਿਧਿ ਹੋਇ ਰੋਇ ਪਛੁਤਾਈਐ ।**

---

੧ ਤੈਂ ਆਪਣੇ ਸੇਵਕਾਂ ਦਾ ਦੂਜਾ ਭਾਉ ਮਿਟਾ ਦਿੱਤਾ ਹੈ । ੨ ਦੁਚਿਤੀ ਹੁੰਦਿਆਂ।
੩ ਲੰਮੀ ਨਜ਼ਰ ਨਾਲ ਦੇਖਣਾ ਚਾਹੀਏ ਕਿ ਇਸ ਕਰਮ ਦਾ ਫਲ ਕੀ ਹੋਵੇਗਾ ।
੪ ਹੁਣ ਦੇ ਬੀਜੇ ਖੇਤ ਨਹੀਂ ਜੰਮਦੇ, ਭਾਵ ਇਹ ਹੈ ਸਮੇਂ ਸਿਰ ਬੀਜ ਬੀਜਣਾ ਦਾਨਾਈ ਹੈ ।
੫ ਅੱਗ ਲੱਗਣ ਤੋਂ ਪਹਿਲਾਂ ਖੂਹ ਤਿਆਰ ਕਰਨਾ ਚਾਹੀਏ ।

ਜੈਸੇ ਤਉ ਸੰਗ੍ਰਾਮ ਸਮੈ ਸੀਖਿਓ ਚਾਹੈ ਬੀਰ ਬਿਦਿਆ[1],
ਅਨਿਥਾ[2] ਉਦਮ ਜੈਤ ਪਦਵੀ ਨ ਪਾਈਐ ।
ਜੈਸੇ ਨਿਸਿ ਸੋਵਤ ਸੰਘਾਤੀ ਚਲਿ ਜਾਤਿ, ਪਾਛੇ,
ਭੋਰ ਭਏ ਭਾਰ ਬਾਂਧ ਚਲੇ ਕਤ ਜਾਈਐ ? ।
ਤੈਸੇ ਮਾਇਆ ਧੰਧ ਅੰਧ ਅਵਧਿ ਬਿਹਾਇ ਜਾਇ,
ਅੰਤ ਕਾਲ ਕੈਸੇ ਹਰਿ ਨਾਮ ਲਿਵ ਲਾਈਐ ? ॥੪੯੫॥

ਪ੍ਰੇਮ ਸੁਮਾਰਗ

ਜੋ ਕਿਛੁ ਕਰੇ ਸੋ ਸਮਝ ਕੇ, ਅੰਤ ਕਾਲ ਕੋ ਨਦਰ ਕਰ ਕੈ ਕਰੇ ।

## ਦੇਖਾ ਦੇਖੀ (ਰੀਸ)

[ਭੇਡ ਚਾਲ] ਭੇਡ ਚਾਲ ਬਿਨਾ ਵਿਚਾਰੇ ਭੇਡ ਚਾਲ[3] ਦੀ ਰੀਤਿ ਕਰ ਕੇ ਜੋ ਕਰਨਾ ਹੈ, ਉਸ ਦਾ ਨਾਉਂ 'ਦੇਖਾ-ਦੇਖੀ' ਹੈ ।

[੨੮] ਸਿਰੀਰਾਗੁ ਮਹਲਾ ੩ (੩੭)

ਦੇਖਾ ਦੇਖੀ ਸਭ ਕਰੇ ਮਨਮੁਖਿ ਬੂਝ ਨ ਪਾਇ[4] ॥
ਜਿਨ ਗੁਰਮੁਖਿ ਹਿਰਦਾ ਸੁਧੁ ਹੈ, ਸੇਵ ਪਈ ਤਿਨ ਥਾਇ ॥

ਭਾਈ ਗੁਰਦਾਸ ਵਾਰ ੩੨

[5]ਠੰਢੇ ਖੂਹਹੁੰ ਨ੍ਹਾਇ ਕੈ ਪਗ ਵਿਸਾਰਿ ਆਇਆ ਸਿਰਿ ਨੰਗੈ ।
ਘਰ ਵਿਚਿ ਰੰਨਾਂ ਕਮਲੀਆਂ ਧੁਸੀਂ[6] ਲੀਤੀ ਦੇਖਿ ਕੁਢੰਗੈ ।
ਰੰਨਾਂ ਦੇਖਿ ਪਿਟੰਦੀਆਂ ਢਾਹਾਂ ਮਾਰੈਂ ਹੋਇ ਨਿਸੰਗੈ ।
ਲੋਕ ਸਿਆਪੇ ਆਇਆ ਰੰਨਾਂ ਪੁਰਸ ਜੁੜੇ ਲੈ ਪੰਗੈ ।
ਨਾਇਣ ਪੁਛਦੀ ਪਿਟਦੀਆਂ 'ਕਿਸ ਦੈ ਨਾਇ ਅਲ੍ਹਾਣੀ[7] ਅੰਗੈ ? ।'
'ਸਹੁਰੇ ਪੁਛਹੁ ਜਾਇ ਕੈ, ਕਉਣ ਮੁਆ ? ਨੂਹ ਉਤਰੁ ਮੰਗੈ ।'
ਕਾਵਾਂ ਰੌਲਾ ਮੂਰਖੁ ਸੰਗੈ ॥੧੯॥

---

੧ ਫੌਜੀ (ਯੁੱਧ) ਵਿਦਯਾ ।
੨ ਵ੍ਰਿਥਾ, ਨਿਸਫਲ ।
੩ ਇੱਕ ਭੇਡ ਜਿਸ ਵੱਲ ਤੁਰਦੀ ਹੈ, ਸਾਰੀਆਂ ਉਸ ਦੇ ਪਿੱਛੇ ਲੱਗ ਚਲਦੀਆਂ ਹਨ ।
੪ ਮਨਮੁੱਖਾਂ ਨੂੰ ਸਮਝ ਕੁਛ ਨਹੀਂ ਕਿ ਉਹ ਕੀ ਕਰ ਰਹੇ ਹਨ, ਅਤੇ ਉਸ ਦਾ ਫਲ ਕੀ ਹੈ ।
੫ ਇਸ ਪੌੜੀ ਦਾ ਭਾਵ ਇਹ ਹੈ ਕਿ ਮੂਰਖ ਲੋਕ ਯੋਗ ਅਯੋਗ, ਸੱਤ ਅਸੱਤ ਦਾ ਵਿਚਾਰ ਕੁਛ ਨਹੀਂ ਕਰਦੇ; ਗੁਰਮੁਖਾਂ ਨੂੰ ਸਭ ਕਰਮ ਵਿਚਾਰ ਨਾਲ ਕਰਨੇ ਯੋਗ ਹਨ, ਦੇਖਾ ਦੇਖੀ ਕਰਨੀ ਅਵਿਦਯਾ ਕਰਮ ਹੈ ।
੬ ਧੁੜ ਧੁੜੀ, ਸ਼ਰੀਰ ਕੰਪ ।
੭ ਮ੍ਰਿਤ ਪ੍ਰਾਣੀ ਦਾ ਨਾਮ ਅਤੇ ਗੁਣ ਕਰਮ ਜਿਸ ਗੀਤ ਵਿੱਚ ਹੋਣ ।

# ਦੇਗ ਤੇਗ

ਖਾਲਸਾ ਧਰਮ ਵਿੱਚ ਦੇਗ ਤੇਗ ਦੀ ਵੱਡੀ ਮਹਿਮਾ ਹੈ, ਇਸ ਤੋਂ ਭਾਵ ਹੈ ਯਤੀਮ ਅਸਹਾਯ ਅਨਾਥਾਂ ਦਾ ਪਾਲਨ ਅਤੇ ਅਮਨ ਦੀ ਰੱਕਸ਼ਾ ਲਈ ਉਪੱਦ੍ਰਵੀਆਂ ਦਾ ਦਮਨ। ਸੰਮਤ ੧੮੨੨ (ਸੰਨ ੧੭੬੫) ਵਿੱਚ ਖ਼ਾਲਸੇ ਨੇ ਲਾਹੌਰ ਫਤੇ ਕਰ ਕੇ ਜੋ ਸਿੱਕਾ ਚਲਾਇਆ ਉਸ ਉਤੇ ਇਹ ਇਬਾਰਤ ਹੈ—

ਦੇਗ਼ੋ ਤੇਗ਼ੋ ਫ਼ਤਹ ਨੁਸਰਤ ਬੇਦਰੰਗ।
ਯਾਫ਼ਤਜ਼ ਨਾਨਕ ਗੁਰੂ ਗੋਬਿੰਦ ਸਿੰਘ[1]।

ਇਹੀ ਬੈਂਤ ਹੁਣ ਅਵਿਚਲ ਨਗਰ (ਹਜ਼ੂਰ ਸਾਹਿਬ) ਦੀ ਮੋਹਰ ਵਿੱਚ ਦੇਖੀਦਾ ਹੈ। *[ਬੈਰਾੜ ਕੌਮ]* ਸ੍ਰੀ ਗੁਰੂ ਸਾਹਿਬ ਦੀ ਨਿਵਾਜੀ ਹੋਈ ਬੈਰਾੜ ਕੌਮ, ਜਿਸ ਬਾਬਤ "ਜ਼ਫ਼ਰਨਾਮਹ" ਵਿੱਚ ਲਿਖਿਆ ਹੈ-'ਹਮਹ ਕੌਮ ਬੈਰਾੜ ਹੁਕਮੇ ਮਰਾਸਤ'- *[ਫੂਲਵੰਸ਼ ਨੂੰ ਵਰਦਾਨ]* ਉਸ ਦੇ ਸਰਤਾਜ ਬਾਬੇ ਫੂਲ ਦੇ ਸਪੁੱਤ੍ਰ ਸ੍ਰੀਮਾਨ ਤ੍ਰਿਲੋਕ ਸਿੰਘ ਜੀ ਅਤੇ ਰਾਮ ਸਿੰਘ ਜੀ ਨੂੰ ਜਿਨ੍ਹਾਂ ਪੁਰ ਅਤੀ ਪ੍ਰਸੰਨ ਹੋ ਕੇ ਕਲਗੀਧਰ ਸ੍ਵਾਮੀ ਨੇ ਭਾਦਰੋਂ ਸੰਮਤ ੧੭੫੫ ਬਿਕ੍ਰਮੀ ਦੇ ਹੁਕਮਨਾਮੇ ਵਿੱਚ ਫਰਮਾਯਾ ਹੈ, 'ਮੇਰੀ ਤੇਰੇ ਉੱਪਰ ਬਹੁਤ ਖੁਸ਼ੀ ਹੈ, ਤੇਰਾ ਘਰ ਮੇਰਾ ਹੈ', ਸੰਮਤ ੧੭੬੨ ਵਿੱਚ ਆਪਣੇ ਗਾਤਰੇ ਦੀ ਤਲਵਾਰ ਬਖ਼ਸ਼ੀ, ਜੋ ਹੁਣ ਮਾਲਵੇਂਦਰ ਬਹਾਦੁਰ ਮਹਾਰਾਜਾ ਸਾਹਿਬ ਨਾਭਾ ਪਾਸ ਹੈ, ਉਸ ਉੱਪਰ ਇਹ ਇਬਾਰਤ ਹੈ—

'ਗੁਰੂ ਗੋਬਿੰਦ ਸਿੰਘ ਕੇ ਕਮਰ ਕੀ ਤਲਵਾਰ,
ਬਧੇ ਦੇਗ ਤੇ ਯਾ ਤੇਗ਼ ਤੇ।'

ਪੁਰਾਣੇ ਸਮੇਂ ਵਿੱਚ ਦੇਗ (ਲੰਗਰ) ਦੀ ਸੇਵਾ ਸਿੱਖਾਂ ਵਿੱਚ ਪ੍ਰਧਾਨ ਸੀ, *[ਬਾਬਾ ਆਲਾ ਸਿੰਘ]* ਬਾਬਾ ਆਲਾ ਸਿੰਘ ਤੇ ਬਾਬਾ ਜੱਸਾ ਸਿੰਘ ਜੇਹੇ ਪੰਥ ਮੁਖੀਏ ਆਪਣੇ ਹੱਥੀਂ ਲੰਗਰ ਦੀ ਸੇਵਾ ਕਰਿਆ ਕਰਦੇ ਸੇ, ਇੱਕ ਸਮੇਂ ਦੀ ਬਾਤ ਹੈ ਕਿ *[ਰਾਣੀ ਫਤੇ ਕੌਰ]* ਮਾਈ ਫਤੇ ਕੌਰ (ਪਟਿਆਲਾ ਪਤੀ ਬਾਬਾ ਆਲਾ ਸਿੰਘ ਜੀ ਦੀ ਰਾਣੀ) ਲੰਗਰ ਵਰਤਾ ਰਹੀ ਸੀ। ਮਾਈ ਨੇ ਇੱਕ ਸਿੱਖ ਦੇ ਬਰਤਨ ਵਿੱਚ ਪਤਲੀ ਦਾਲ ਪਾਈ, ਜੋ ਸਿੱਖ ਨੇ ਪਸੰਦ ਨਾ ਕੀਤੀ ਅਤੇ ਗੁੱਸੇ ਵਿੱਚ ਆ ਕੇ ਕਹਿਣ ਲੱਗਾ, 'ਮੈਂ ਇਸ ਦਾਲ ਨੂੰ ਕੀ ਕਰਾਂ ?' ਮਾਈ ਨੇ ਆਖਿਆ, 'ਪਾ ਦੇ ਮੇਰੇ ਸਿਰ ਵਿੱਚ', ਸਿੱਖ ਨੇ ਗਰਮ ਦਾਲ ਮਾਈ ਦੇ ਸਿਰ ਵਿੱਚ ਪਾ ਦਿੱਤੀ, ਇਸ ਪਰ ਮਾਈ ਨੇ ਨਾਰਾਜ਼ ਹੋ ਕੇ ਆਪਣੇ ਪਤੀ (ਬਾਬਾ ਆਲਾ ਸਿੰਘ ਜੀ) ਨੂੰ ਕਹਿਆ, 'ਮੈਂ ਅੱਜ ਤੋਂ ਲੰਗਰ ਨਹੀਂ ਵਰਤਾਉਣਾ, ਕਯੋਂਕਿ ਸਿੱਖ ਨੇ ਮੇਰਾ

---

੧ ਦੇਗ਼, ਤੇਗ਼, ਫ਼ਤਹ ਅਤੇ ਬਿਨਾ ਢਿੱਲ ਸਹਾਯਤਾ, ਗੁਰੂ ਨਾਨਕ ਅਤੇ ਗੁਰੂ ਗੋਬਿੰਦ ਸਿੰਘ ਤੋਂ ਪਾਈ ਹੈ।

ਭਾਰੀ ਨਿਰਾਦਰ ਕੀਤਾ ਹੈ ।' ਬਾਬਾ ਆਲਾ ਸਿੰਘ ਜੀ ਨੇ ਕਹਿਆ, 'ਭੋਲੀਏ ! ਇਸ ਦੇਗ ਦੀ ਹੀ ਸੇਵਾ ਕਰ ਕੇ ਰਾਜ ਭਾਗ ਪ੍ਰਾਪਤ ਹੋਇਆ ਹੈ, ਜੇ ਤੂੰ ਇਹ ਸੇਵਾ ਨਾ ਕਰਦੀ, ਤਾਂ ਤੁਰਕਾਂ ਦੇ ਹੱਥੀਂ ਤੱਤਾ ਤੇਲ ਤੇਰੇ ਸਿਰ ਪੈਣਾ ਸੀ, ਤੂੰ ਸ਼ੁਕਰ ਕਰ ਕਿ ਗਰਮ ਦਾਲ ਨਾਲ ਹੀ ਛੁਟਕਾਰਾ ਹੋ ਗਿਆ ।' ਦੇਗ ਦੇ ਤੁੱਲ *[ਸ਼ਸਤ੍ਰ ਵਿਦਯਾ]* ਹੀ ਸਿੱਖਾਂ ਵਿੱਚ ਤੇਗ਼ ਦਾ ਪ੍ਰਚਾਰ ਸੀ, ਅਰਥਾਤ ਹਰ ਵੇਲੇ ਸ਼ਸਤ੍ਰ ਵਿਦਯਾ ਦਾ ਅਭਯਾਸ ਕਰਦੇ ਅਤੇ ਕ੍ਰਿਪਾਨ (ਤਲਵਾਰ) ਨੂੰ ਦ੍ਵਿਜਾਂ ਦੇ ਜਨੇਊ ਵਾਂਗ ਗਾਤਰੇ ਰੱਖਦੇ ਅਰ ਮੁੱਖੋਂ ਇਹ ਪਾਠ ਕਰਦੇ ਸੁਣੀਂਦੇ ਸੇ :—

'ਅਸ ਕ੍ਰਿਪਾਨ ਖੰਡੋ ਖੜਗ, ਤੁਪਕ ਤਬਰ ਅਰੁ ਤੀਰ ॥
ਸੈਫ ਸਰੋਹੀ ਸੈਹਥੀ, ਯਹੈ ਹਮਾਰੇ ਪੀਰ ॥੩॥...
ਜਮਧਰ ਜਮਦਾੜ੍ਹਾ ਜਬਰ, ਜੋਧਾਂਤਕ ਜਿਹੱ ਨਾਇ ॥
ਲੂਟ ਕੂਟ ਲੀਜਤ ਤਿਨੈ ਜੇ ਬਿਨ ਬਾਂਧੇ ਜਾਇ ॥੨੪॥

(ਸ਼ਸਤ੍ਰ ਨਾਮ ਮਾਲਾ ਪੰਨਾ ੭੧੭-੧੮)

ਉਸ ਵੇਲੇ ਨਾਲ ਅੱਜ ਦਾ ਮੁਕਾਬਲਾ ਕਰਨ ਤੋਂ ਚਿੱਤ ਨੂੰ ਭਾਰੀ ਖੇਦ ਹੁੰਦਾ ਹੈ, ਖ਼ਾਲਸੇ ਦੀ ਉਹ ਤਲਵਾਰ ਜੋ ਵੈਰੀਆਂ ਦੇ ਫ਼ੌਲਾਦੀ ਕਵਚ ਕੱਟ ਕੇ ਪ੍ਰਿਥਵੀ ਨੂੰ ਚੁੰਬਨ ਕਰਦੀ ਸੀ, ਅੱਜ ਛੋਟੀ ਕਰਦ ਦੀ ਸ਼ਕਲ ਵਿੱਚ ਪਲਟਾ ਖਾ ਕੇ ਅਜੇਹੀ ਖੁੰਢੀ ਹੋਈ ਹੈ ਕਿ ਗਾਜਰ ਮੂਲੀ ਕੱਟਣੋਂ ਭੀ ਮੂੰਹ ਮੋੜਦੀ ਹੈ, ਔਰ ਜਿਸ ਕ੍ਰਿਪਾਨ ਨੇ ਪਿੱਠ ਨੂੰ ਛੂਹਣੋਂ ਸੌਂਹ ਖਾਧੀ ਹੋਈ ਸੀ, ਅੱਜ ਉਹੀ ਢਿੱਲੜ ਸਿੱਖਾਂ ਦੇ ਕੰਘੇ ਦੀ ਪਿੱਠ ਵਿੱਚ ਵੜ ਬੈਠੀ ਹੈ ।

ਵਾਹਗੁਰੂ ਕ੍ਰਿਪਾ ਕਰੇ ਕਿ ਖ਼ਾਲਸੇ ਦਾ ਪਯਾਰਾ ਵਾਕ—"ਦੇਗ ਤੇਗ਼ ਫ਼ਤਹ" ਸਭ ਦੇ ਮਨ ਵਿੱਚ ਵਸਿਆ ਰਹੇ[੧] ।

---

੧ ਸੇਵਕ ਵਲੋਂ ਖ਼ਾਲਸੇ ਨੂੰ ਅਸੀਸ :—

ਕਬਿੱਤ :—

ਸੂਮ ਮਹਤਾਰੀ ਮੇਘ ਛਾਯਾ ਸੀ ਚਪਲ ਮਾਯਾ, ਹੋਯ ਕਰ ਦਾਸੀ ਤੇਰੇ ਪੈਰ ਮਲਤੀ ਰਹੇ ।
ਕਾਮ ਜੋ ਅਰੰਭੇਂ ਸਭ ਪੂਰੇ ਹੋਯ ਭਲੀ ਭਾਂਤ, ਔਰ ਉਨ ਮਾਂਹਿ ਨਾਹਿ ਕੋਊ ਗਲਤੀ ਰਹੇ ।
ਆਓ, ਬੈਠੋ, ਰਹੋ, ਪੜ੍ਹੋ, ਖਾਓ, ਪੀਓ, ਓਢੋ, ਲਓ, ਐਸੇ ਵਾਕ ਬੋਲਨ ਮੇਂ ਜ਼ੁਬਾਂ ਹਲਤੀ ਰਹੇ ।
ਬੀਰ ਬਰ ਖਾਲਸਾ ਦੁਲਾਰੇ ਦਸ਼ਮੇਸ਼ ਜੂ ਕੇ, ਕੜਛੀ ਕ੍ਰਿਪਾਨ ਤੇਰੀ ਚਲਤੀ ਰਹੇ ।

—o—

ਮਨ ਹੋਯ ਨੰਮ੍ਰ ਮਤਿ ਊਚੀ ਸੁ ਉਮਗ ਰਹੈ, ਹੁਨਰ ਔ ਵਿਦਯਾ ਵਿਧਿ ਆਵੇ ਦੇਸ਼ ਦੇਸ਼ ਕੀ ।
ਭਰਮ ਅਵਿਦਯਾ ਕੋ ਨ ਲੇਸ਼ ਮਾਤ੍ਰ ਰਹੈ ਸ਼ੇਸ਼, ਪੂਜਾ ਪ੍ਰੀਤਿ ਭਾਵੈ ਨਾਹਿ ਬਿਨਾ ਜਗਤੇਸ਼ ਕੀ ।
ਸੇਵਕ ਸੰਸਾਰ ਕੋ ਤੂੰ ਮਾਨੇ ਅਪਨੇ ਕੋ ਸਦਾ, ਪਰਵਾਹ ਕਰੈਂ ਨਾਂਹੀ ਕਿਸ ਹੂੰ ਧਨੇਸ਼ ਕੀ ।
ਪਯਾਰੇ ਭਾਈ ਖ਼ਾਲਸਾ ਜੀ! ਕਲਮ ਕ੍ਰਿਪਾਨ ਤੇਰੀ ਸੂਕੀ ਨਾਹਿ ਰਹੈ ਯਹੀ ਆਸਿਖਾ 'ਵ੍ਰਿਜੇਸ਼' ਕੀ।

ਦੋਹਾ—ਇਕ ਕਰਤਾਰ ਦਤਾਰ ਬਿਨ, ਭਾਸੈਂ ਸਭਿ ਕੰਗਾਲ ।
ਦੇਗ ਤੇਗ਼ ਚਲਤੀ ਰਹੈ, ਲਾਗੈ ਨਹਿ ਜੰਗਾਲ ।

ਗੁਰੁ ਪ੍ਰਤਾਪ ਸੂਰਜ, ਰਾਸ਼ਿ ੯, ਅੰਸੂ ੬

**ਦੋਹਰਾ-ਸ੍ਰੀ ਸਤਿਗੁਰ ਹਰਿਰਾਇ ਜੀ ਸਿੱਖਨਿ ਦੇਂ ਉਪਦੇਸ਼ ।**

[ਲੰਗਰ] "ਗੁਰੁ ਨਮਿੱਤ ਲੰਗਰ ਕਰਹੁ ਹੁਇ ਕਲਯਾਨ ਵਿਸ਼ੇਸ਼" ॥੧॥

ਚੌਪਈ-ਇਮ ਸਤਿਗੁਰ ਤੇ ਸੁਨਿ ਸਿਖ ਜਾਵੈਂ ।
ਨਿਜ ਨਿਜ ਗ੍ਰਿਹ ਲੰਗਰ ਵਰਤਾਵੈਂ ।
ਭੂਖਾ ਰਹਨਿ ਨ ਕੋਈ ਪਾਇ ।
ਸਤਿ ਸੰਗਤਿ ਕੋ ਦੇਂ ਤ੍ਰਿਪਤਾਇ ॥੨॥
ਪੁਰਿ ਗ੍ਰਾਮਨਿ ਮਹਿਂ ਗੁਰਸਿਖ ਜਹਾਂ ।
ਛੁਧਿਤ ਸੁ ਭੋਜਨ ਪ੍ਰਾਪਤਿ ਤਹਾਂ ।
ਨਿਰਧਨ, ਰੰਕ ਅਨਾਥ ਮਹਾਨੇ ।
ਅੰਗ ਭੰਗ ਹੁਇ ਮਿਲੈ ਨ ਖਾਨੇ ॥੩॥
ਸੋ ਸਗਰੇ ਪੁਰਿ ਗ੍ਰਾਮ ਮਝਾਰਾ ।
ਗੁਰ ਸਿੱਖਨਿ ਕੇ ਕਰਹਿਂ ਅਹਾਰਾ[੧] ।
ਜਿਨ ਕੇ ਬਹੁ ਧਨ ਗ੍ਰਿਹ ਮੈਂ ਨਾਹੀ ।
ਸੋ ਮਿਲਿ ਕਰਿ ਕੈ ਆਪਸਿ ਮਾਂਹੀ ॥੪॥
ਇਕ ਥਲ ਦੇਗ ਗੁਰੂ ਹਿਤ ਕਰੈਂ ।
ਛੁਧਿਤ ਹੋਤਿ ਜੋ ਉਦਰ ਸੁ ਭਰੈਂ ।
ਗੁਰਸਿੱਖ ਗੁਰਸਿੱਖਜਨਿ ਪੈ ਜਾਇ ।
ਤਿਹ ਸਨਮਾਨਹਿਂ ਕਰਿ ਬਹੁ ਭਾਇ ॥੫॥
ਦੇ ਭੋਜਨ ਕੋ ਤਿਹ ਤ੍ਰਿਪਤਾਵੈਂ[੨] ।
ਭੂਖਾ ਸਿਖ ਕੋ ਰਹਨਿ ਨ ਪਾਵੈ ।
ਪ੍ਰੀਤਿ ਧਾਰਿ ਗੁਰਸਿੱਖਜਨਿ ਸੇਵੈਂ ।
ਸਾਦਰ ਸਤਸੰਗਤਿ ਮਿਲਿ ਜੇਵੈਂ[੩] ॥੬॥...
ਜੋ ਦਰਸ਼ਨ ਗੁਰ ਕੇ ਚਲਿ ਆਵੈ ।
ਹੁਇ ਕ੍ਰਿਪਾਲ ਉਪਦੇਸ਼ ਦ੍ਰਿੜਾਵੈਂ ॥੯॥

---

੧ ਉੱਪਰ ਲਿਖੇ ਅਨਾਥ, ਅਪਾਹਜ ਧਰਮ ਅਰਥ ਲੰਗਰ ਦੇ ਅਧਿਕਾਰੀ ਹਨ, ਅਥਵਾ ਪ੍ਰਚਾਰਕ, ਗਯਾਨੀ, ਗ੍ਰੰਥੀ, ਰਾਗੀ ਆਦਿਕ । ਕਿਰਤੀ ਅਤੇ ਗ੍ਰਿਹਸਥੀਆਂ ਨੂੰ ਸਦਾ ਵ੍ਰਤ ਦਾ ਅੰਨ ਵਿਧਾਨ ਨਹੀਂ ।

੨ ਸਿੱਖ ਦੇ ਘਰ ਸਿੱਖ ਦਾ ਪ੍ਰਸ਼ਾਦ ਛਕਣਾ ਅਜੇਹਾ ਹੈ, ਜੇਹਾ ਆਪਣੇ ਸਕੇ ਸੰਬੰਧੀ ਦੇ ਘਰ ਖਾਈਦਾਹੈ।

੩ ਪ੍ਰਸ਼ਾਦ ਛਕਦੇ ਹਨ ।

[ਸੇਵਾ] 'ਮਮ ਸਿਖ ਹੋਇ ਜੁ ਸੇਵਾ ਕਰੇ ।
ਨੀਵੇਂ ਮਨ ਭਗਤੀ ਕੋ ਧਰੇ ।
[ਪਰਉਪਕਾਰ] ਪਰਉਪਕਾਰ ਸਦਾ ਉਰ ਧਾਰੇ ।
ਕਿਸ ਹੂੰ ਕੀ ਨਹਿੰ ਨਿੰਦ ਉਚਾਰੇ ॥੧੦॥
ਸੱਤਿ ਨਾਮ ਕੋ ਨਹੀਂ ਬਿਸਾਰੇ ।
ਊਠਤਿ ਬੈਠਤਿ ਰਿਦੇ ਸੰਭਾਰੇ ।
ਕਿਰਤ ਧਰਮ ਕੀ ਸਦਾ ਕਮਾਵੈ ।
ਸੇਵੈ ਸਿਖਨਿ ਕੋ ਤ੍ਰਿਪਤਾਵੈ' ॥੧੧॥...

ਦੋਹਰਾ—ਫ਼ਰਮਾਇਵ ਸ੍ਰੀ ਬਦਨ ਤੇ, ਬੀਤਜੋ ਸਮੋ ਅਹਾਰ ।
ਛੁਧਿਤ ਸਿਖਜ ਆਯੋ, ਤਬਹਿ, ਤ੍ਰਿਪਤਾਵਹਿ ਕਰਿ ਤਯਾਰ ॥੩੦॥

ਰੁੱਤ ੩, ਅੰਸੂ ੨੬

[ਅੰਨ ਦਾਨ] [1]ਅੰਨ ਦਾਨ ਸਮ ਨਾਂਹਿਨ ਅੰਨ[2] ।
ਛੁਧਿਤ ਪਿਖਤਿ ਹੀ ਦੇ ਨਰ ਧੰਨ ।
ਅੰਨ ਦਾਨ ਨਹਿੰ ਸਮੋਂ ਬਿਚਾਰੈ ।
ਰੈਨ ਕਿਧੋਂ ਦਿਨ ਸੰਝ ਸਕਾਰੈ ॥੪੫॥
ਪੂੰਨਯੋ ਦਰਸ[3] ਆਦਿ ਜੇ ਪਰਬ ।
ਨਹਿਨ ਪ੍ਰਤੀਖਹਿ[4], ਤਯਾਗਹਿ ਸਰਬ ।
ਪਾਤ੍ਰ ਅਪਾਤ੍ਰ ਨ ਹੇਰਤਿ ਕੋਇ ।
ਊਚ ਨੀਚ ਕੈਸੋ ਨਰ ਹੋਇ ॥੪੬॥
ਦੇਖਤਿ ਛੁਧਤਿ ਅੰਨ ਕੌ ਦੇਯ ।
ਸਕਲ ਦਾਨ ਤੇ ਫਲ ਅਧਿਕੇਯ ।
ਮਮ ਸਿੱਖ ਪਯਾਰੋ ਦੇਗ ਜੁ ਕਰੈ ।
ਛੁਧਤਿ ਨਰਨ ਕੀ ਛੁਧਾ ਸੁ ਹਰੈ ॥੪੭॥
ਸਭ ਦਾਨਨ ਤੇ ਉੱਤਮ ਦਾਨ ।
ਜਿਸ ਕੇ ਦਿਏ ਬਚਤ ਹੈਂ ਪ੍ਰਾਨ ।
ਯਾਂ ਤੇ ਇਸ ਸਮਾਨ ਨਹਿੰ ਆਨ ।
ਲੇਹੁ ਮਹਾਂ ਫਲ, ਸਿੱਖ ਸੁਜਾਨ ॥੪੮॥

---

੧ ਸਿੱਖ ਲੰਗਰ ਕੇਹਾ ਵਰਤਾਉਂਦੇ ਹਨ, ਇਸ ਦੀ ਪਰੀਖਯਾ ਕਰਕੇ ਦਸ਼ਮੇਸ਼ ਸ੍ਵਾਮੀ ਸਿੱਖਾਂ ਨੂੰ ਉਪਦੇਸ਼ ਕਰਦੇ ਹਨ । ੨ ਅਨਯ, ਹੋਰ । ੩ ਅਮਾਵਸ । ੪ ਉਡੀਕੇ ।

ਰੁੱਤ ੩, ਅੰਸੂ ੪੦

*ਜੇਵਹੁ[੧] ਦੇਗ਼ ਗੁਰੂ ਕੀ ਹੋਇ ।
ਦੇਗ਼ ਵਾਹਿਗੁਰੂ ਜੀ ਕੀ ਸੋਇ ।
ਸ੍ਵਾਦ ਦੇਗ਼ ਮਹਿੰ ਬਹੁਤੋ ਰਹੈ ।
ਜੋ ਪਾਹੁਲੀਆ ਗੁਰਸਿਖ ਅਹੈ ॥੪॥
ਨਹੀਂ ਪ੍ਰਸ਼ਾਦਿ ਦੇਗ਼ ਕੋ ਖਾਇ ।
ਸੋ ਨਹਿੰ ਗੁਰ ਕੋ ਸਿਖ ਕਦਾਇ[੨] ।...
ਆਪ ਪ੍ਰਸ਼ਾਦਿ ਬਨਾਵਹੁ ਤਜਾਰ ।
ਢਿਗ ਹੈ ਦੀਜਹਿ ਅਚਹੁ ਅਹਾਰ[੩] ।
ਸਿੱਖ ਪ੍ਰਸ਼ਾਦਿ ਛਕਾਵੈ ਸਿੱਖ ਕੋ ।
ਹੋਇ ਨਿਹਾਲ, ਨ ਕਸ਼ਟ ਭਵਿਖ[੪] ਕੋ ॥੬॥...
ਕਰਿ ਅਰਦਾਸ ਕਰਹੁ ਬਰਤਾਵਨਿ ।
'ਤ੍ਵ ਪ੍ਰਸ਼ਾਦਿ' ਕਹਿ ਛਕੈ ਛਕਾਵਨ ॥੭॥
ਤ੍ਰਿਪਤ ਹੋਇ ਮੁਖ ਹਾਥ ਪਖਾਰਹੁ ।
[ਚੁਲਾ] ਤਿਸ ਪਸ਼ਚਾਤੀ ਚੁਲਾ[੬] ਉਚਾਰਹੁ ।

---

* ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਦਾ ਸੰਗਤਿ ਨੂੰ ਉਪਦੇਸ਼ ।

੧ ਛਕੋ, ਜੇਮਨ ਕਰੋ ।

(ਸਰਵ ਲੋਹੀਏ) ੨ ਸਾਡੇ ਵਿੱਚ ਭੀ ਕਈ ਸਿੱਖ ਸੁਯੰਪਾਕੀ ਅਤੇ ਵੈਸ਼ਨਵ ਆਦਿਕ ਮੱਤਾਂ ਦੀ ਨਕਲ ਕਰਨ ਵਾਲੇ ਸਰਬ ਲੋਹੀਏ ਅਤੇ ਬਿਬੇਕੀ ਨਾਉਂ ਦੇ ਬਣ ਗਏ ਹਨ, ਪਰ ਇਹ ਸਭ ਮਨਮਤ ਹੈ। ਰਹਤ ਅਰ ਪਵਿੱਤ੍ਰਤਾ ਸਿੱਖਾਂ ਨੂੰ ਪੂਰੀ ਰੱਖਣੀ ਚਾਹੀਏ, ਪੂਰਬੀਆਂ ਦੀ ਤਰ੍ਹਾਂ ਜੁਦੇ ਚੁੱਲ੍ਹੇ ਕਰਨੇ ਮਨਮਤ ਹੈ ।

੩ ਜੋ ਪ੍ਰਸਾਦ ਛਕਣ ਵੇਲੇ ਪਾਸ ਹੋਵੇ ਉਸ ਨੂੰ ਭੋਜਨ ਦੇ ਕੇ ਛਕੋ।

੪ ਪਰਲੋਕ ।

(ਤਵ ਪ੍ਰਸਾਦ) ੫ ਤੇਰੀ ਕ੍ਰਿਪਾ, ਤੇਰੀ ਬਖਸ਼ਿਸ਼, ਪ੍ਰਸਾਦ ਛਕਣ ਵੇਲੇ 'ਤਵ ਪ੍ਰਸਾਦ' ਕਹਿਣ ਦਾ ਭਾਵ ਇਹ ਹੈ ਕਿ ਹੇ ਅਕਾਲ ਪੁਰਖ ! ਇਹ ਤੇਰੀ ਕ੍ਰਿਪਾ ਹੈ ਜੋ ਸਾਨੂੰ ਖਾਨ, ਪਾਨ, ਪਹਿਰਾਨ ਆਦਿਕ ਸਾਮਾਨ ਬਖਸ਼ਦੇ ਹੋ। 'ਤਵ ਪ੍ਰਸਾਦ' ਦਾ ਦੂਜਾ ਭਾਵ ਇਹ ਹੈ ਕਿ ਹੇ ਅਕਾਲ ਪੁਰਖ ! ਇਹ ਪ੍ਰਸਾਦ ਆਪ ਨੂੰ ਅਰਪਨ ਕਰਦਾ ਹਾਂ, ਆਪ ਦੀ ਭੇਟਾ ਹੋਵੇ ।

[ਤਵ ਪ੍ਰਸਾਦ ਭਰਮ ਕਾ ਨਾਸ] ਪੁਰਾਣੇ ਸਮੇਂ ਜੰਗ ਕਰਦੇ ਸਿੱਖਾਂ ਨੂੰ ਜੇ ਮੁਸਲਮਾਨਾਂ ਦੀਆਂ ਪਕਾਈਆਂ ਦੇਗਾਂ ਮਿਲ ਜਾਂਦੀਆਂ ਸਨ, ਤਾਂ 'ਤਵ ਪ੍ਰਸਾਦ ਭਰਮ ਕਾ ਨਾਸ' ਆਖ ਕੇ ਛਕਦੇ ਸਨ, ਵਿਪਦਾ ਸਮੇਂ ਸਰੀਰ ਦੀ ਰੱਖਯਾ ਕਰਨੀ ਉੱਤਮ ਸਮਝਦੇ ਸਨ ।

੬ ਪ੍ਰਸ਼ਾਦ ਛਕਣ ਪਿੱਛੋਂ ਚੁਲੀ ਕਰ ਕੇ ਵਾਹਗੁਰੂ ਦਾ ਧੰਨਵਾਦ ਅਤੇ ਅਰਦਾਸ :-
ਜਿਹ ਪ੍ਰਸਾਦਿ ਛਤੀਹ ਅੰਮ੍ਰਿਤ ਖਾਹਿ ॥ ਤਿਸੁ ਠਾਕੁਰ ਕਉ ਰਖੁ ਮਨ ਮਾਹਿ ॥
ਜਿਹ ਪ੍ਰਸਾਦਿ ਸੁਗੰਧਤ ਤਨਿ ਲਾਵਹਿ ॥ ਤਿਸ ਕਉ ਸਿਮਰਤ ਪਰਮ ਗਤਿ ਪਾਵਹਿ ॥
ਜਿਹ ਪ੍ਰਸਾਦਿ ਬਸਹਿ ਸੁਖ ਮੰਦਰਿ ॥ ਤਿਸਹਿ ਧਿਆਇ ਸਦਾ ਮਨ ਅੰਦਰਿ ॥

☛

# ਦੇਵਾਨਾ-ਦੀਵਾਨਾ

ਗੁਰਬਾਣੀ ਵਿੱਚ ਦੇਵਾਨੇ ਦਾ ਅਰਥ ਮਾਯਾ ਮਦ ਨਾਲ ਪਾਗਲ, ਅਤੇ ਕਰਤਾਰ ਦੀ ਮਹਿਮਾ ਵਿੱਚ ਮਸਤ ਪ੍ਰੇਮੀ ਹੈ।

[੧੪੨] ਮਹਲਾ ੧, ਵਾਰ ਮਾਝ (੯)

**ਸੋ ਕਹੀਐ ਦੇਵਾਨਾ ਆਪੁ ਨ ਪਛਾਣਈ ॥**

[੯੯੧] ਮਾਰੂ ਮਹਲਾ ੧ (੭)

**ਤਉ ਦੇਵਾਨਾ ਜਾਣੀਐ, ਜਾ ਭੈ[1] ਦੇਵਾਨਾ ਹੋਇ ॥**
**ਏਕੀ ਸਾਹਿਬ ਬਾਹਰਾ ਦੂਜਾ ਅਵਰੁ ਨ ਜਾਣੈ ਕੋਇ ॥੨॥**
**ਤਉ ਦੇਵਾਨਾ ਜਾਣੀਐ, ਜਾ ਏਕਾ ਕਾਰ ਕਮਾਇ ॥**
**ਹੁਕਮੁ ਪਛਾਣੈ ਖਸਮ ਕਾ, ਦੂਜੀ ਅਵਰ ਸਿਆਣਪ ਕਾਇ? ॥੩॥**
**ਤਉ ਦੇਵਾਨਾ ਜਾਣੀਐ, ਜਾ ਸਾਹਿਬ ਧਰੇ ਪਿਆਰੁ ॥**
**ਮੰਦਾ ਜਾਣੈ ਆਪ ਕਉ, ਅਵਰੁ ਭਲਾ ਸੰਸਾਰੁ ॥੪॥**

[੧੦੧੩] ਮਾਰੂ ਅਸਟਪਦੀਆ, ਮਹਲਾ ੧ (੭)

**ਅੰਮ੍ਰਿਤੁ ਛੋਡਿ ਮਹਾ ਬਿਖੁ ਪੀਵੈ ਮਾਇਆ ਕਾ ਦੇਵਾਨਾ ॥**

---

☛ ਜਿਹ ਪ੍ਰਸਾਦਿ ਗ੍ਰਿਹ ਸੰਗਿ ਸੁਖ ਬਸਨਾ ॥ ਆਠ ਪਹਰ ਸਿਮਰਹੁ ਤਿਸੁ ਰਸਨਾ ॥
ਜਿਹ ਪ੍ਰਸਾਦਿ ਰੰਗ ਰਸ ਭੋਗ ॥ ਨਾਨਕ ਸਦਾ ਧਿਆਈਐ ਧਿਆਵਨ ਜੋਗ ॥੧॥
(ਸੁਖਮਨੀ, ਅਸਟਪਦੀ ੬, ੨੬੯)

ਜੇ ਕੋਈ ਪ੍ਰੇਮੀ ਸਿੱਖ ਬਿਹੰਗਮਾਂ ਨੂੰ ਵਾਹਗੁਰੂ ਅਰਥ ਪ੍ਰਸਾਦ ਛਕਾਵੇ, ਤਾਂ ਇਸ ਦੇ ਨਾਲ ਏਨਾ ਪਾਠ ਹੋਰ ਪੜ੍ਹਨਾ ਚਾਹੀਏ :—

ਸਤੀ ਦੇਇ ਸੰਤੋਖੀ ਖਾਇ। ਨਾਨਕ ਦਰ ਦੀਦਾਰ ਸਮਾਇ।

ਸਤਿ ਸ੍ਰੀ ਅਕਾਲ ਪੁਰਖ ਦੇ ਉਪਾਸ਼ਕ ਗੁਰਮੁਖ ਪਿਆਰਿਓ! ਬੋਲੋ ਵਾਹਗੁਰੂ, ਹੇ ਜਗਤ ਨਾਥ ਸੱਚੇ ਪਾਤਸ਼ਾਹ! ਤੇਰੀ ਦੇਗੋਂ ਪ੍ਰਸਾਦ ਛਕਿਆ ਹੈ, ਟਹਲ ਭਾਵਨਾ ਪ੍ਰੇਮੀ ਦੀ ਸਫਲ ਹੋਵੇ। ਲੋਹ ਲੰਗਰ ਤਪਦੇ ਰਹਿਣ, ਜੋ ਜੀਅ ਆਵੇ ਸੋ ਰਾਜ਼ੀ ਜਾਵੇ, ਨਾਨਕ ਨਾਮ ਚੜ੍ਹਦੀ ਕਲਾ ਤੇਰੇ [ਚੁਲੀ ਮੂੰਹ ਦੀ ਸਫ਼ਾਈ] ਭਾਣੇ ਸਰਬੱਤ ਦਾ ਭਲਾ। ਬਹੁਤ ਲੋਕ ਪ੍ਰਸਾਦ ਛਕਣ ਪਿੱਛੋਂ ਚੁਲੀ ਕਰ ਕੇ ਜ਼ਮੀਨ 'ਤੇ ਨਹੀਂ ਸੁੱਟਦੇ। ਕਈ ਜੂਠੇ ਬਰਤਨ ਧੋ ਕੇ ਪੀ ਲੈਂਦੇ ਹਨ ਅਤੇ ਅਜੇਹਾ ਕਰਨ ਵਿਚ ਅੰਨ ਦਾ ਅਦਬ ਸਮਝਦੇ ਹਨ, ਪਰ ਇਹ ਕਰਮ ਅਗਯਾਨ ਮੂਲਕ ਹੈ।

ਭੋਜਨ ਕਰਨ ਪਿੱਛੋਂ ਮੂੰਹ ਸਾਫ਼ ਕਰਨ ਦੀ ਵੱਡੀ ਜ਼ਰੂਰਤ ਹੈ, ਇਸ ਸੰਬੰਧ ਵਿੱਚ ਦੇਖੋ ਦਾਤਨ ਅਤੇ ਛਿੰਗ। (ਪੰਨਾ ੫੭੨)

੧ ਕਰਤਾਰ ਦੇ ਭੈ ਵਿੱਚ।

# ਦੇਵੀ ਦੇਵਤਾ

'ਬਚਿੱਤ੍ਰ ਨਾਟਕ' ਦੇ ਵਾਕ ਅਨੁਸਾਰ—
"ਸਾਧ ਕਰਮ ਜੇ ਪੁਰਖ ਕਮਾਵੈ ॥ ਨਾਮ ਦੇਵਤਾ ਜਗਤ ਕਹਾਵੈ ॥
ਕੁਕ੍ਰਿਤ ਕਰਮ ਜੇ ਜਗ ਮੈ ਕਰਹੀ ॥ ਨਾਮ ਅਸੁਰ ਤਿਨ ਕੋ ਸਭ ਧਰਹੀ ॥੧੫॥
(ਦਸਮ ਗ੍ਰੰਥ-ਪੰਨਾ ੪੮)

ਦੇਵਤਾ ਅਤੇ ਅਸੁਰ ਮਨੁੱਖਾਂ ਅੰਦਰ ਹੀ ਹਨ, ਪਰ ਵੇਦ ਪੁਰਾਣਾਂ ਦੇ ਕਲਪੇ ਹੋਏ ਖ਼ਾਸ ਖ਼ਾਸ ਸ਼ਕਲ ਅਤੇ ਗੁਣ ਸੁਭਾਵ ਦੇ ਦੇਵੀ ਦੇਵਤਾ ਜੋ ਲੋਕਾਂ ਨੇ ਮੰਨ ਰੱਖੇ ਹਨ, ਉਹਨਾਂ ਬਾਬਤ ਅੱਗੇ ਲਿਖੇ ਵਾਕਾਂ ਤੋਂ ਯਥਾਰਥ ਸਮਝਣ ਲਈ ਸਹਾਯਤਾ ਲੈਣੀ ਚਾਹੀਏ।

[੨੫੮] ਗਉੜੀ ਬਾਵਨ ਅਖਰੀ, ਮਹਲਾ ੫ (੪੦)

ਭਰਮੇ ਸੁਰਿ ਨਰ ਦੇਵੀ ਦੇਵਾ ॥
ਭਰਮੇ ਸਿਧ ਸਾਧਿਕ ਬ੍ਰਹਮੇਵਾ ॥
ਭਰਮਿ ਭਰਮਿ ਮਾਨੁਖ ਡਹਕਾਏ[1] ॥
ਦੁਤਰ[2] ਮਹਾ ਬਿਖਮ ਇਹ ਮਾਏ ॥

[੬੩੭] ਸੋਰਠਿ ਮਹਲਾ ੧, ਅਸਟਪਦੀ (੪)

ਦੇਵੀ ਦੇਵਾ ਪੂਜੀਐ ਭਾਈ, ਕਿਆ ਮਾਗਉ, ਕਿਆ ਦੇਹਿ ? ॥
ਪਾਹਣੁ ਨੀਰਿ ਪਖਾਲੀਐ ਭਾਈ, ਜਲ ਮਹਿ ਬੂਡਹਿ ਤੇਹਿ ॥੬॥

[੭੧੯] ਬੈਰਾੜੀ ਮਹਲਾ ੪ (੧)

ਸੰਕਰ ਕ੍ਰੋੜਿ ਤੇਤੀਸ[3] ਧਿਆਇਓ, ਨਹੀ ਜਾਨਿਓ ਹਰਿ ਮਰਮਾਮ ॥੧॥
ਸੁਰਿ ਨਰ ਗਣ ਗੰਧ੍ਰਬ ਜਸੁ ਗਾਵਹਿ, ਸਭ ਗਾਵਤ ਜੇਤ ਉਪਾਮ[4] ॥

[੭੪੭] ਸੂਹੀ ਮਹਲਾ ੫ (੪੯)

ਬੇਦ ਪੜੇ ਪੜਿ ਬ੍ਰਹਮੇ ਹਾਰੇ ਇਕੁ ਤਿਲੁ ਨਹੀ ਕੀਮਤਿ ਪਾਈ ॥
ਸਾਧਿਕ ਸਿਧ ਫਿਰਹਿ ਬਿਲਲਾਤੇ ਤੇ ਭੀ ਮੋਹੇ ਮਾਈ ॥੨॥
ਦਸ ਅਉਤਾਰ ਰਾਜੇ ਹੋਇ ਵਰਤੇ, ਮਹਾਦੇਵ ਅਉਧੂਤਾ ॥
ਤਿਨ੍ ਭੀ ਅੰਤੁ ਨ ਪਾਇਓ ਤੇਰਾ, ਲਾਇ ਥਕੇ ਬਿਭੂਤਾ ॥੩॥

---

੧ ਧੋਖਾ ਖਾ ਗਏ। ੨ ਦੁਸਤਰ, ਜਿਸ ਦਾ ਤਰਨਾ ਔਖਾ ਹੈ।

[ਤੇਤੀਸ ਕੋਟਿ]

੩ ਦੇਵਤਾ ਤੇਤੀਸ ਕ੍ਰੋੜ ਆਖੇ ਗਏ ਹਨ। ਪ੍ਰਾਚੀਨ ਗ੍ਰੰਥਾਂ ਵਿਖੇ "ਤੇਤੀਸ ਕੋਟਿ" ਪਦ ਹੈ, ਅਰਥਾਤ ਦੇਵਤਿਆਂ ਦੇ ੩੩ ਭੇਦ। ਤ੍ਰਯ : ਤ੍ਰਿਸ਼ਤ ਕੋਟਿ ਦੇਵਤਾ ਇਹ ਹੈਨ :- ੮ ਵਸੁ, ੧੧ ਰੁਦ੍ਰ, ੧੨ ਆਦਿਤਯ, ਇੰਦਰ ਅਤੇ ਪ੍ਰਜਾਪਤਿ। ੪ ਉਪਜਾਏ (ਰਚੇ) ਹੋਏ।

[੮੭੪] ਗੋਂਡ ਨਾਮਦੇਵ* (੬)

ਭੈਰਉ ਭੂਤ ਸੀਤਲਾ ਧਾਵੈ[1] ॥
ਖਰ ਬਾਹਨੁ ਉਹੁ ਛਾਰੁ ਉਡਾਵੈ ॥੧॥
ਹਉ ਤਉ ਏਕੁ ਰਮਈਆ ਲੈਹਉ ॥
ਆਨ ਦੇਵ ਬਦਲਾਵਨਿ[2] ਦੈਹਉ ॥੧॥ ਰਹਾਉ ॥
ਸਿਵ ਸਿਵ ਕਰਤੇ ਜੋ ਨਰੁ ਧਿਆਵੈ ॥
ਬਰਦ[3] ਚਢੇ ਡਉਰੂ ਢਮਕਾਵੈ ॥੨॥
[ਦੁਰਗਾ] ਮਹਾ ਮਾਈ[4] ਕੀ ਪੂਜਾ ਕਰੈ ॥
ਨਰ ਸੈ ਨਾਰਿ ਹੋਇ ਅਉਤਰੈ ॥੩॥
ਤੂ ਕਹੀਅਤ ਹੀ ਆਦਿ ਭਵਾਨੀ ॥
ਮੁਕਤਿ ਕੀ ਬਰੀਆ ਕਹਾ ਛਪਾਨੀ ॥੪॥
ਗੁਰਮਤਿ ਰਾਮ ਨਾਮ ਗਹੁ ਮੀਤਾ ॥
ਪ੍ਰਣਵੈ ਨਾਮਾ ਇਉ ਕਹੈ ਗੀਤਾ[5] ॥੫॥

[੮੯੪] ਰਾਮਕਲੀ ਮਹਲਾ ੫ (੩੬)

ਮਹਿਮਾ ਨ ਜਾਨਹਿ ਬੇਦ ॥ ਬ੍ਰਹਮੇ ਨਹੀ ਜਾਨਹਿ ਭੇਦ ॥...
ਸੰਕਰਾ ਨਹੀ ਜਾਨਹਿ ਭੇਵ ॥ ਖੋਜਤ ਹਾਰੇ ਦੇਵ ॥
ਦੇਵੀਆ ਨਹੀ ਜਾਨਹਿ ਮਰਮ ॥ ਸਭ ਊਪਰਿ ਅਲਖ ਪਾਰਬ੍ਰਹਮ ॥੨॥

[੧੦੨੮] ਮਾਰੂ ਮਹਲਾ ੧, ਸੋਲਹਾ (੮)

ਨਾਰਦ ਸਾਰਦ[6] ਸੇਵਕ ਤੇਰੇ ॥ ਤ੍ਰਿਭਵਣਿ ਸੇਵਕ ਵਡਹੁ ਵਡੇਰੇ ॥
ਸਭ ਤੇਰੀ ਕੁਦਰਤਿ, ਤੂ ਸਿਰਿ ਸਿਰਿ ਦਾਤਾ,
ਸਭੁ ਤੇਰੋ ਕਾਰਣੁ ਕੀਨਾ ਹੇ ॥੧੫॥

[੧੦੫੩] ਮਾਰੂ ਮਹਲਾ ੩, ਸੋਲਹਾ (੧੦)

ਬ੍ਰਹਮਾ ਬਿਸਨੁ ਰੁਦ੍ਰੁ ਤਿਸ ਕੀ ਸੇਵਾ ॥
ਅੰਤੁ ਨ ਪਾਵਹਿ ਅਲਖ ਅਭੇਵਾ ॥੧੦॥...

---

* ਸ਼ਬਦ ਦਾ ਭਾਵ ਇਹ ਹੈ ਕਿ ਉਪਾਸਕ ਉਪਾਸਜ ਦਾ ਰੂਪ ਹੋ ਜਾਂਦਾ ਹੈ।
ਯਥਾ ਗੁਰੁਵਾਕ— "ਜੈਸਾ ਸੇਵੈ ਤੈਸੋ ਹੋਇ ॥" (ਗਉੜੀ ਮਹਲਾ ੧, ਪੰਨਾ ੨੨੩)

੧ ਧਜਾਵੈ। ੨ ਤਬਾਦਲੇ ਵਿੱਚ। ੩ ਬਲਦ, ਬੈਲ।
੪ ਦੇਵੀ, ਦੁਰਗਾ। ੫ ਉਪਦੇਸ਼। ੬ ਸਾਰਸ੍ਵਤੀ, ਬਾਣੀ ਦੀ ਦੇਵੀ।

[੧੧੩੮] ਭੈਰਉ ਮਹਲਾ ੫ (੧੪)

ਠਾਕੁਰੁ ਛੋਡਿ ਦਾਸੀ ਕਉ ਸਿਮਰਹਿ,
ਮਨਮੁਖ ਅੰਧ ਅਗਿਆਨਾ ॥

[੧੧੬੨] ਭੈਰਉ ਕਬੀਰ, ਅਸਟਪਦੀ (੨)

ਕੋਟਿ ਸੂਰ ਜਾ ਕੈ ਪਰਗਾਸ ॥
ਕੋਟਿ ਮਹਾਦੇਵ ਅਰੁ ਕਬਿਲਾਸ[੧] ॥
ਦੁਰਗਾ ਕੋਟਿ ਜਾ ਕੈ ਮਰਦਨੁ[੨] ਕਰੈ ॥
ਬ੍ਰਹਮਾ ਕੋਟਿ ਬੇਦ ਉਚਰੈ ॥੧॥
ਜਉ ਜਾਚਉ ਤਉ ਕੇਵਲ ਰਾਮ ॥
ਆਨ ਦੇਵ ਸਿਉ ਨਾਹੀ ਕਾਮ ॥੧॥ ਰਹਾਉ ॥

[੧੨੦੩] ਸਾਰਗ ਮਹਲਾ ੫ (੪)

ਸਗਲ ਪਰਾਧ[੩] ਏਕੁ ਗੁਣੁ ਨਾਹੀ, ਠਾਕੁਰੁ ਛੋਡਹ, ਦਾਸਿ ਭਜਹਾ ॥

[ਦਸਮ ਗ੍ਰੰਥ-੧੫] ਅਕਾਲ ਉਸਤਤਿ, ਪਾਤਸ਼ਾਹੀ ੧੦

ਜਿਹ ਕੋਟਿ ਇੰਦ੍ਰ ਨ੍ਰਿਪਾਰ[੪] ॥ ਕਈ ਬ੍ਰਹਮ ਬਿਸਨ ਬਿਚਾਰ ॥
ਕਈ ਰਾਮ ਕ੍ਰਿਸਨ ਰਸੂਲ[੫] ॥ ਬਿਨੁ ਭਗਤ ਕੋ ਨ ਕਬੂਲ ॥੮॥੩੮॥
ਕਈ ਇੰਦ੍ਰ ਬਾਰ ਬੁਹਾਰ[੬] ॥ ਕਈ ਬੇਦ ਅਉ ਮੁਖਚਾਰ ॥
ਕਈ ਰੁਦ੍ਰ ਛੁਦ੍ਰ[੭] ਸਰੂਪ ॥ ਕਈ ਰਾਮ ਕ੍ਰਿਸਨ ਅਨੂਪ ॥੧੦॥੪੦॥

[੧੩੦] ਗਯਾਨ ਪ੍ਰਬੋਧ

ਬੇਦ ਭੇਦ ਨਹੀ ਲਖੈ ਬ੍ਰਹਮ[੮], ਬ੍ਰਹਮਾ ਨਹੀ ਬੁੱਝੈ ॥
ਬਿਆਸ, ਪਰਾਸੁਰ, ਸੁਕ, ਸਨਾਦਿ ਸਿਵ[੯] ਅੰਤੁ ਨ ਸੁੱਝੈ ॥
ਸਨਤਿ ਕੁਆਰ ਸਨਕਾਦਿ ਸਰਬ ਜਉ ਸਮਾ ਨ ਪਾਵਹਿ ॥
ਲਖ ਲਖਮੀ, ਲਖ ਬਿਸਨ, ਕਿਸਨ ਕਈ[੧੦] ਨੇਤਿ ਬਤਾਵਹਿ ॥
ਅਸੰਭ[੧੧] ਰੂਪ, ਅਨ ਭੈ ਪ੍ਰਭਾ ਅਤਿ ਬਲਿਸਟ, ਜਲਿ ਥਲਿ ਕਰਣ ॥
ਅਚੁੱਤ, ਅਨੰਤ, ਅਦ੍ਵੈ, ਅਮਿਤ ਨਾਥ ਨਿਰੰਜਨ! ਤਵ ਸਰਣ ॥੧॥੩੨॥

---

੧ ਕੈਲਾਸ਼ । ੨ ਚਰਨ ਮਰਦਨ, ਪੈਰ ਝੱਸਣੇ ।
੩ ਅਪਰਾਧ । ੪ ਨ੍ਰਿਪਾਲ, ਰਾਜਾ ।
੫ ਭੇਜਿਆ ਹੋਇਆ, ਭਾਵ ਹਜ਼ਰਤ ਮੁਹੰਮਦ ਆਦਿਕ ਪੈਗੰਬਰ ।
੬ ਦਰ ਦੇ ਝਾੜੂ-ਬਰਦਾਰ । ੭ ਤੁੱਛ ।
੮ ਬ੍ਰਹਮ ਦੇ ਭੇਦ ਨੂੰ ਵੇਦ ਨਹੀਂ ਜਾਣਦਾ । ੯ ਨੰਦੀ ਗਣ ਸਹਿਤ ਸ਼ਿਵ ।
੧੦ ਕ੍ਰਿਸ਼ਨ ਆਦਿ ਕਈ ਅਵਤਾਰ । ੧੧ ਅਸੰਭਵ, ਸ੍ਵਯੰਭਵ ।

[੭੧੪] ੩੩ ਸਵੈਯੇ, ਪਾਤਸ਼ਾਹੀ ੧੦

ਕੋਊ ਦਿਜੇਸ[1] ਕੌ ਮਾਨਤ ਹੈ, ਅਰੁ ਕੋਊ ਮਹੇਸ ਕੌ ਏਸ[2] ਬਤੈ ਹੈ ॥
ਕੋਊ ਕਹੈ ਬਿਸਨੋ ਬਿਸ ਨਾਯਕ[3] ਜਾਂਹਿ ਭਜੇ ਅਘ ਓਘ ਕਟੈ ਹੈ ॥
ਬਾਰ ਹਜਾਰ ਬਿਚਾਰ, ਅਰੇ ਜੜ੍ਹ ? ਅੰਤ ਸਮੈ ਸਭ ਹੀ ਤਜਿ ਜੈ ਹੈ ॥
ਤਾਂ ਹੀ ਕੋ ਧਯਾਨ ਪ੍ਰਮਾਨਿ ਹੀਏ, ਜੋਊ ਥੇ, ਅਬ ਹੈ, ਅਰੁ ਆਗੈ ਊ ਹ੍ਵੈ ਹੈ ॥੧੯॥

ਭਾਈ ਗੁਰੁਦਾਸ, ਵਾਰ ੧੨

[ਦਸ ਅਵਤਾਰ] ਬਿਸਨ ਲਏ ਅਵਤਾਰ ਦਸ[4] ਵੈਰ ਵਿਰੋਧ ਜੋਧ ਸੰਘਾਰੇ ।
ਮਛ ਕਛ ਵੈਰਾਹ ਰੂਪਿ ਹੋਇ ਨਰਸਿੰਘੁ ਬਾਵਨ ਬਉਧਾਰੇ[5] ।
ਪਰਸਰਾਮੁ ਰਾਮੁ ਕਿਸਨੁ ਹੋਇ ਕਿਲਕਿ ਕਲੰਕੀ[6] ਅਤਿ ਅਹੰਕਾਰੇ ।
ਖਤ੍ਰੀ ਮਾਰਿ ਇਕੀਹ ਵਾਰ[7] ਰਾਮਾਇਣ ਕਰਿ ਭਾਰਥ ਭਾਰੇ ।
ਕਾਮ ਕਰੋਧੁ ਨ ਸਾਧਿਓ ਲੋਭੁ ਮੋਹ ਅਹੰਕਾਰੁ ਨ ਮਾਰੇ । (੮)

ਵਾਰ ੧੮

ਲਖ ਲਖ ਬ੍ਰਹਮੇ ਵੇਦ ਪੜ੍ਹਿ, ਇਕਸ ਅਖਰ ਭੇਦੁ[8] ਨ ਜਾਤਾ ।
ਜੋਗ ਧਿਆਨ ਮਹੇਸ ਲਖ ਰੂਪ ਨ ਰੇਖ ਨ ਭੇਖੁ ਪਛਾਤਾ ।
ਲਖ ਅਵਤਾਰ ਅਕਾਰ ਕਰਿ ਤਿਲੁ ਵੀਚਾਰੁ ਨ ਬਿਸਨ ਪਛਾਤਾ ।
ਲਖ ਲਖ ਨਉਤਨ ਨਾਉ ਲੈ ਲਖ ਲਖ ਸੇਖ ਵਿਸੇਖ ਨ ਤਾਤਾ[9] ।
[ਚਿਰਜੀਵੀ] ਚਿਰੁ ਜੀਵਣੁ[10] ਬਹੁ ਹੰਢਣੇ ਦਰਸਨ ਪੰਥ ਨ ਸਬਦੁ[11] ਸਿਵਾਤਾ ।
ਦਾਤਿ ਲੁਭਾਇ ਵਿਸਾਰਨਿ ਦਾਤਾ[12] ॥੧੩॥

ਕਬਿੱਤ-ਭਾਈ ਗੁਰੁਦਾਸ

ਜੈਸੇ ਬਛੁਰਾ ਬਿਛੁਰ ਪਰੈ ਆਨ ਗਾਇ ਥਨ,
ਦੁਗਧ ਨ ਪਾਨ ਕਰੈ ਮਾਰਤ ਹੈ ਲਾਤ ਕੀ ।

---

੧ ਬ੍ਰਹਮਾ । ੨ ਈਸ਼, ਸ੍ਵਾਮੀ ।
੩ ਵਿਸ਼ਨੂ ਹੀ ਵਿਸ਼੍ਵ ਦਾ ਸ੍ਵਾਮੀ ਹੈ ।
੪ ਇਸ ਪੌੜੀ ਵਿੱਚ ਹੀ ਦਸਾਂ ਦੇ ਨਾਮ ਹਨ ।
੫ ਬੋਧ (ਬੁੱਧ) ਅਵਤਾਰ ।
੬ ਗਰਜ ਕੇ ਕਲਕੀ ਅਵਤਾਰ ।
੭ ਪਰਸ਼ੁਰਾਮ ਨੇ ੨੧ ਵਾਰ ਛੱਤ੍ਰੀਆਂ ਦਾ ਨਾਸ਼ ਕੀਤਾ ।
੮ ਇਕ ਅੱਖਰ (ਅਵਿਨਾਸ਼ੀ) ਦਾ ਭੇਦ ।
੯ ਵਿਸ਼ੇਸ਼ ਤੱਤ੍ਵ ਨੂੰ ਨਹੀਂ ਪਾ ਸਕਿਆ ।
[**ਚਿਰ ਜੀਵੀ**] ੧੦ ਚਿਰਜੀਵ । ਅਥਵਾ ਚਿਰਜੀਵੀ-ਅਸ਼੍ਵਸਥਾਮਾ, ਬਲਿ, ਵਯਾਸ, ਹਨੂਮਾਨ, ਵਿਭੀਖਣ, ਕ੍ਰਿਪਾਚਾਰਯ, ਪਰਸ਼ੁਰਾਮ ।
੧੧ ਪਾਰਬ੍ਰਹਮ ।
੧੨ "ਦਾਤਿ ਪਿਆਰੀ ਵਿਸਰਿਆ ਦਾਤਾਰਾ ॥" (ਧਨਾਸਰੀ ਮ: ੫ ਪੰਨਾ ੬੭੬)

ਜੈਸੇ ਮਾਨਸਰ ਤਿਆਗਿ ਹੰਸ ਆਨ ਸਰ ਜਾਤ,
ਖਾਤ ਨ ਮੁਕਤਾ ਫਲ[੧] ਭੁਗਤ ਜੁ ਗਾਤ ਕੀ[੨] ।
ਜੈਸੇ ਰਾਜ ਦੁਆਰ ਤਜਿ ਆਨ ਦੁਆਰ ਜਾਤ ਜਨ[੩],
ਹੋਤ ਮਾਨੁ ਭੰਗੁ ਮਹਿਮਾ ਨ ਕਾਹੂ ਬਾਤ ਕੀ ।
ਤੈਸੇ ਗੁਰਸਿਖ ਆਨ ਦੇਵ ਕੀ ਸਰਨਿ ਜਾਹਿ,
ਰਹਿਓ ਨ ਪਰਤ, ਰਾਖਿ ਸਕਤ ਨ ਪਾਤਕੀ[੪] ॥੪੪੧॥
ਜੈਸੇ ਉਲੂ ਦਿਨ ਸਮੈ ਕਾਹੂਐ ਨ ਦੇਖਿਓ ਭਾਵੈ,
ਤੈਸੇ ਸਾਧ ਸੰਗਤਿ ਮੈ ਆਨ ਦੇਵ ਸੇਵਕੈ ।
ਜੈਸੇ ਕਊਆ ਬਿਦਿਆਮਾਨ ਬੋਲਤ ਨ ਕਾਹੂ ਭਾਵੈ,
ਆਨ ਦੇਵ ਸੇਵਕ ਜਉ ਬੋਲੈ ਅਹੰਮੇਵ ਕੈ ।
ਕਟਤ ਚਟਤ ਸ੍ਵਾਨ ਪ੍ਰੀਤਿ ਬਿਪ੍ਰੀਤਿ ਜੈਸੇ,
ਆਨ ਦੇਵ ਸੇਵਕ ਸੁਹਾਇ ਨ ਕੁਟੇਵ ਕੈ[੫] ।
ਜੈਸੇ ਮਰਾਲ ਮਾਲ ਸੋਭਤ ਨ ਬਗੁ ਠਗੁ,
ਕਾਢੀਐ ਪਕਰਿ ਕਰਿ ਆਨ ਦੇਵ ਸੇਵਕੈ[੬] ॥੪੫੨॥
ਕੂਆ ਕੋ ਮੇਂਡਕ ਨਿਧਿ ਜਾਨੈ ਕਹਾ ਸਾਗਰ ਕੀ ?
ਸ੍ਵਾਂਤਿ ਬੂੰਦ ਮਹਿਮਾ ਨ ਸੰਖ ਜੀਅ ਜਾਨਈ ।
ਦਿਨਕਰਿ ਜੋਤਿ ਕੋ ਉਦੋਤ ਕਹਾ ਜਾਨੈ ਉਲੂ ?
ਸੇਂਬਲ ਸੈ ਕਹਾ ਖਾਇ ਸੂਆ[੭] ਹਿਤ ਠਾਨਈ ।
ਬਾਇਸ[੮] ਨ ਜਾਨਤ ਮਰਾਲ ਮਾਲ[੯] ਸੰਗਤਿ ਕੋ,
ਮਰਕਟ[੧੦] ਮਾਨਕ ਹੀਰਾ ਨ ਪਹਿਚਾਨਈ ।
ਆਨ ਦੇਵ ਸੇਵਕ, ਨ ਜਾਨੈ ਗੁਰਦੇਵ ਸੇਵ[੧੧],
ਗੂੰਗੇ ਬਹਰੇ ਨ ਕਹਿ ਸੁਨ ਮਨ ਮਾਨਈ ॥੪੭੦॥

---

੧ ਮੋਤੀ । ੨ ਜੋ ਭੋਗ ਹੈ ਉਸ ਦੇ ਸ਼ਰੀਰ ਦਾ । ੩ ਨੌਕਰ, ਸੇਵਕ ।
੪ ਤਿਸ ਪਾਤਕੀ ਨੂੰ ਕੋਈ ਦੇਵੀ ਦੇਵਤਾ ਭੀ ਆਪਣੀ ਸ਼ਰਣ ਵਿੱਚ ਨਹੀਂ ਰੱਖ ਸਕਦਾ ।
੫ ਕੁਟਿਲ ਵ੍ਰਿਤਿ ਕਰ ਕੇ । ੬ ਕਰਤਾਰ ਤੋਂ ਵਿਮੁੱਖ, ਦੇਵੀ ਦੇਵਤਾ ਸੇਵਕ ਸਿੱਖ ਸਮਾਜ ਦਾ ਅਧਿਕਾਰੀ ਨਹੀਂ :—
ਦੇਵੀ ਕੇ ਭਗਤ ਕਭੀ ਮੀਰਾਂ ਕੋ ਉਪਾਸ਼ਕ ਹੈ, ਦਾਸ ਸੁਲਤਾਨ ਕੋ ਔ ਕਬੂੰ ਲਾਲਬੇਗੀ ਹੈ । **[ਹਰਦੇਗੀ ਚਮਚਾ]** ਮਨ ਮੇਂ ਹੈ ਔਰ ਅਰੁ ਮੁਖ ਮਾਹਿ ਦੂਜੀ ਬਾਤ, ਪਰਮ ਪਾਖੰਡੀ ਨਖ ਸਿਖ ਲੌ ਫ਼ਰੇਬੀ ਹੈ । ਸ੍ਵਾਰਥ ਕੋ ਮਾਨਤ ਹੈ ਮੁੱਖ ਪਰਮਾਰਥ ਤੇਂ, ਨਿੰਬੂ ਕੋ ਨਿਚੋੜ ਆਗੇ ਕਰਤ ਰਕੇਬੀ ਹੈ । ਸਿੰਘ ਰੂਪ ਧਾਰੀ ਅਨਤਮਤ ਕੋ ਪ੍ਰਕਾਰੀ ਭਾਰੀ, ਪੰਥ ਤੇ ਨਿਕਾਰੋ ਜੋ ਚਮਚ ਹਰਦੇਗੀ ਹੈ।
੭ ਤੋਤਾ । ੮ ਕਾਂ, ਕਾਗ । ੯ ਹੰਸਾਂ ਦੀ ਡਾਰ । ੧੦ ਬਾਂਦਰ ।
੧੧ ਤੈਸੇ ਆਨਦੇਵ ਸੇਵਕ ਨ ਜਾਨੈ ਗੁਰੂ ਦੇਵ ਸੇਵ ।

ਆਂਬ ਕੀ ਸਧਰ[1] ਕਤ ਮਿਟਤ ਆਂਬਲੀ ਖਾਏ,
ਪਿਤਾ ਕੋ ਪਿਆਰੁ ਨ ਪਰੋਸੀ ਪਹਿ ਪਾਈਐ ।
ਸਾਗਰ ਕੀ ਨਿਧਿ ਕਤ ਪਾਈਅਤ ਪੋਖਰ[2] ਸੈ ?
ਦਿਨਕਰਿ ਸਰਿ[3] ਦੀਪ ਜੋਤਿ ਨ ਪੁਜਾਈਐ ।
ਇੰਦ੍ਰ ਬਰਖਾ[4] ਸਮਾਨ ਪੁਜਸਿ ਨ ਕੂਪ ਜਲ,
ਚੰਦਨ ਸੁਬਾਸ ਨ ਪਲਾਸ ਮਹਿਕਾਈਐ ।
ਸ੍ਰੀ ਗੁਰ ਦਇਆਲ ਕੀ ਦਇਆ, ਨ ਆਨ ਦੇਵ ਮੈ[5],
ਜਉ ਖੰਡ ਬ੍ਰਹਮੰਡ ਉਦੈ ਅਸਤ ਲਉ ਧਾਈਐ ॥੪੭੨॥
ਅੰਬਰ ਬੇਚਨ ਜਾਇ ਦੇਸ ਦਿਗੰਬਰਨ ਕੇ[6],
ਪ੍ਰਾਪਤ ਨ ਹੋਇ ਲਾਭ ਸਹਸੋ ਹੈ ਮੂਲਿ ਕੋ ।
ਰਤਨ ਪਰੀਖਿਆ ਸੀਖਿਆ ਚਾਹੈ ਜਉ ਆਂਧਨ ਪੈ[7],
ਰੰਕਨ ਪੈ ਰਾਜ ਮਾਂਗੈ ਮਿਥਿਆ ਭ੍ਰਮ ਭੂਲਿ ਕੋ ।
ਗੁੰਗਾ ਪੈ ਪੜ੍ਹਨ ਜਾਇ ਜੋਤਕ ਬੈਦਕ ਬਿਦਿਆ,
ਬਹਿਰਾ ਪੈ ਰਾਗ ਨਾਦ ਅਨਿਥਾ ਅਭੂਲਿ ਕੋ ।
ਤੈਸੇ ਆਨ ਦੇਵ ਸੇਵ ਦੋਖ ਮੇਟਿ ਮੋਖ ਚਾਹੈ,
ਬਿਨੁ ਸਤਿਗੁਰ, ਦੁਖ ਸਹੈ ਜਮ ਸੂਲਿ ਕੋ[8] ॥੪੭੫॥
ਬੀਜ ਬੋਇ ਕਾਲਰ ਮੈ ਨਿਪਜੈ ਨ ਧਾਨ ਪਾਨ,
ਮੂਲ ਖੋਇ ਰੋਵੈ ਪੁਨਿ ਰਾਜ ਡੰਡੁ[9] ਲਾਗਈ ।
ਸਲਿਲ ਬਿਲੋਇ ਜੈਸੇ ਨਿਕਸਤ ਨਾਹਿ ਘ੍ਰਿਤਿ,
ਮਟੁਕੀ ਮਥਨੀਆ ਹੂ ਫੋਰਿ ਤੋਰਿ ਭਾਗਈ ।
[ਭੂਤ ਪਰੇਤ] ਭੂਤਨ ਪੈ ਪੂਤ ਮਾਂਗੈ ਹੋਤ ਨ ਸਪੂਤੀ ਕੋਊ,
ਜੀਅ ਕੋ ਪਰਤ ਸੰਸੋ ਤਿਆਗੈ ਹੂ ਨ ਤਿਆਗਈ[10] ।
ਬਿਨ ਗੁਰਦੇਵ ਸੇਵ ਆਨ ਸੇਵ ਦੁਖਦਾਇਕ ਹੈ,
ਲੋਕ ਪਰਲੋਕ ਸੋਕਿ ਜਾਹਿ ਅਨੁਰਾਗਈ ॥੪੭੬॥

---

੧ ਅੰਬ ਖਾਣ ਦੀ ਖ੍ਵਾਹਿਸ਼ । ੨ ਛੱਪੜੀ, ਟੋਭਾ । ੩ ਬਰਾਬਰ, ਜੇਹੀ ।
੪ ਮੇਘ ਦੀ ਜਲਧਾਰਾ । ੫ ਤੈਸੇ ਸ੍ਰੀ ਗੁਰੂ ਦਯਾਲੁ ਸੀ ਦਯਾ ਨ ਆਨ ਦੇਵ ਮੈ ।
੬ ਨਾਂਗਿਆਂ ਦੇ । ੭ ਅੰਨ੍ਹਿਆਂ ਪਾਸੋਂ । ੮ ਤੈਸੇ ਗੁਰੂ ਸੇਵਾ ਤੋਂ ਬਿਨਾਂ ਕਿਸੇ ਦੇਵੀ ਦੇਵ ਦੀ ਸੇਵਾ ਕਰ ਕੇ ਪਾਪਾਂ ਦੀ ਨਿਵ੍ਰਿਤੀ ਅਤੇ ਮੁਕਤੀ ਦੀ ਪ੍ਰਾਪਤੀ ਚਾਹੈ, ਤਾਂ ਮਿਥਯਾ ਸੰਕਲਪ ਹੈ।
੯ ਮੁਆਮਲਾ, ਕਰ ।
[ਮਸਾਣ ਜਗਾਣਾ] ੧੦ ਮਸਾਣਾਂ ਵਿੱਚ ਭੂਤ ਜਗਾਉਣ ਦੇ ਯਤਨ ਕਰਨ ਵਾਲੀ ਇਸਤ੍ਰੀ ਭੂਤ ਦੇ ਵਰਦਾਨ ਨਾਲ ਪੁੱਤ੍ਰਵਤੀ ਨਹੀਂ ਹੁੰਦੀ, ਸਗੋਂ ਉਸ ਨੂੰ ਕੋਈ ਐਸਾ ਭੂਤ ਰੋਗ ਚਿੰਮੜ ਜਾਂਦਾ ਹੈ ਜੋ ਬਹੁਤ ਯਤਨ ਕਰਨ ਪੁਰ ਭੀ ਨਹੀਂ ਦੂਰ ਹੁੰਦਾ, ਅਥਵਾ ਭ੍ਰਮ ਭੂਤ ਤੋਂ ਛੁਟਕਾਰਾ ਨਹੀਂ ਹੁੰਦਾ ☛

ਜੈਸੇ ਮ੍ਰਿਗਰਾਜ ਤਨੁ ਜੰਬੁਕ[੧] ਅਧੀਨ ਹੋਤ,
ਖਗਪਤਿ ਸੁਤ ਜਾਇ ਜੁਹਾਰਤ ਕਾਗ ਹੈ ।
ਜੈਸੇ ਰਾਹ ਕੇਤ ਬਸ ਗ੍ਰਿਹਨ ਮੈ, ਸੁਰਤਰੁ,
ਸੋਭ ਨ ਅਰਕ ਬਨਿ, ਰਵਿ ਸਸਿ ਲਾਗਿ ਹੈ[੨] ।
ਜੈਸੇ ਕਾਮਧੇਨ ਸੁਤ ਸੂਕਰੀ ਸਥਨ ਪਾਨ,
ਐਰਾਪਤਿ ਸੁਤ[੩] ਗਰਧਬ ਅਗ੍ਰਭਾਗਿ ਹੈ ।
ਤੈਸੇ ਗੁਰਸਿਖ ਸੁਤ ਆਨ ਦੇਵ ਸੇਵਕ ਹੁਇ,
ਨਿਹਫਲ ਜਨਮੁ ਜਿਉ ਬੰਸ ਮੈ ਬਜਾਗਿ ਹੈ[੪] ॥੪੭੭॥
ਕਉਡਾ ਪੈਸਾ ਰੁਪਈਆ ਸੁਨਈਆ[੫] ਕੋ ਬਨਜੁ ਕਰੈ,
ਰਤਨ ਪਾਰਖੁ ਹੋਇ ਜਉਹਰੀ ਕਹਾਵਈ ।
ਜਉਹਰੀ ਕਹਾਇ ਪੁਨਿ ਕਉਡਾ ਕੋ ਬਨਜੁ ਕਰੈ,
ਪੰਚ ਪਰਵਾਨ ਮੈ ਪ੍ਰਤਿਸਟਾ ਘਟਾਵਈ ।
ਆਨ ਦੇਵ ਸੇਵ ਗੁਰਦੇਵ ਕੋ ਸੇਵਕੁ ਹੁਇ,
ਲੋਕ ਪਰਲੋਕ ਬਿਖੈ ਊਚ ਪਦੁ ਪਾਵਈ ।
ਛਾਡਿ ਗੁਰਦੇਵ ਸੇਵ ਆਨ ਦੇਵ ਸੇਵਕੁ ਹੁਇ,
ਨਿਹਫਲ ਜਨਮੁ ਕਪੂਤ ਹੁਇ ਹਸਾਵਈ ॥੪੭੯॥
ਨਿਸ ਦਿਨ ਅੰਤਰਿ ਜਿਉ ਅੰਤਰੁ ਬਖਾਨੀਅਤ[੬],
ਤੈਸੇ ਆਨ ਦੇਵ ਗੁਰਦੇਵ ਸੇਵ ਜਾਨੀਐ ।
ਨਿਸ ਅੰਧਕਾਰ ਬਹੁ ਤਾਰਿਕਾ ਚਮਤਕਾਰ,
ਦਿਨ ਦਿਨਕਰ ਏਕੰਕਾਰ ਪਹਿਚਾਨੀਐ ।
ਨਿਸ ਅੰਧਿਆਰੀ ਮੈ ਬਿਕਾਰੀ ਹੁਇ ਬਿਕਾਰ ਹੇਤੁ,
ਪ੍ਰਾਤ ਸਮੈ ਨੇਹੁ ਨਿਰੰਕਾਰੀ ਉਨਮਾਨੀਐ ।
ਰੈਨ ਸੈਨ ਸਮੈ ਠਗ ਚੋਰ ਜਾਰ ਹੋਇ ਅਨੀਤ,
ਰਾਜਨੀਤਿ ਰੀਤਿ ਪ੍ਰੀਤਿ ਬਾਸੁਰ[੭] ਬਖਾਨੀਐ ॥੪੮੭॥

ਗਯਾਨ ਰਤਨਾਵਲੀ

**ਭਾਈ ਮਨੀ ਸਿੰਘ ਜੀ, ਭਾਈ ਗੁਰੁਦਾਸ ਜੀ ਦੀ ਪਹਿਲੀ ਵਾਰ ਦਾ**

---

☛ ਅਥਵਾ—ਭੇਖਧਾਰੀ ਪ੍ਰਪੰਚੀ ਫਕੀਰਾਂ (ਭੂਤਾਂ) ਤੋਂ ਪੁੱਤਰ ਮੰਗਣ ਵਾਲੀ ਕੋਈ ਇਸਤਰੀ ਪੁੱਤ੍ਰਵਤੀ ਨਹੀਂ ਹੋਂਦੀ, ਸਗੋਂ ਉਨ੍ਹਾਂ ਠੱਗਾਂ ਦੇ ਬਸ ਐਸੀ ਪੈਂਦੀ ਹੈ ਕਿ ਛੁਟਕਾਰਾ ਹੋਣਾ ਔਖਾ ਹੋ ਜਾਂਦਾ ਹੈ।

੧ ਗਿੱਦੜ। ੨ ਜੈਸੇ ਅਸੁਰ ਰਾਹੁ, ਕੇਤੁ, ਸੂਰਯ ਚੰਦ੍ਰਮਾ ਆਦਿਕ ਦੇਵਗ੍ਰਹਾਂ ਵਿਖੇ ਨਹੀਂ ਸ਼ੋਭਦੇ, ਕਲਪਤਰੁ ਅੱਕ ਦੇ ਜੰਗਲ ਵਿਖੇ ਨਹੀਂ ਸ਼ੋਭਦਾ ਅਤੇ ਚੰਦ੍ਰਮਾ ਤਥਾ ਸੂਰਯ ਨੂੰ ਗ੍ਰਹਣ ਲੱਗਿਆ ਨਹੀਂ ਸ਼ੋਭਦਾ। ੩ ਸੁਰਗੀਯ ਹਾਥੀ ਏਰਾਵਤ ਦਾ ਪੁੱਤਰ। ੪ ਮੇਂਡਕ, ਡੱਡੂ। ੫ ਮੁਹਰ, ਅਸ਼ਰਫੀ। ੬ ਜਿਵੇਂ ਰਾਤ ਅਤੇ ਦਿਨ ਵਿੱਚ ਅੰਤਰਾ (ਭੇਦ) ਆਖਿਆ ਜਾਂਦਾ ਹੈ। ੭ ਦਿਨ।

**ਟੀਕਾ ਕਰਦੇ ਹੋਏ ਮੰਗਲ ਦੀ ਵਯਾਖਯਾ ਕਰਦੇ ਹਨ :-**

**"ਨਾਮ ਸਭਿ ਦੇਵਾਂ ਦਾ ਦੇਵ ਹੈ। ਕੋਈ ਦੇਵੀ ਨੂੰ ਮਨਾਂਵਦਾ ਹੈ, ਕੋਈ ਸ਼ਿਵਾਂ ਨੂੰ, ਕੋਈ ਗਣੇਸ਼ ਨੂੰ, ਕੋਈ ਹੋਰ ਦੇਵਤਿਆਂ ਨੂੰ, ਗੁਰੂ ਕੇ ਸਿੱਖ ਸਤਿ ਨਾਮੁ ਨੂੰ ਆਰਾਧਦੇ ਹੈਨ, ਜਿਸ ਕਰ ਸਭਿ ਵਿਘਨ ਨਾਸ਼ ਹੋਂਦੇ ਹਨ, ਤਾਂ ਤੇ ਸਤਿ ਨਾਮ ਦਾ ਮੰਗਲਚਾਰ ਆਦਿ ਰੱਖਿਆ ਗਿਆ ਹੈ[1] ।**

ਦੀਵਾਨਿ ਗੋਯਾ

**ਤਸਕੀਨੇ ਮਾਜ਼ ਖ਼ਿਜ਼ਰੋ ਮਸੀਹਾ ਨ ਮੇ ਸ਼ਵਦ। (੨੩)**

---

੧ ਗੁਰੁਬਾਣੀ ਦੇ ਮੁੱਢ ਭੀ-੧ੴ ਸਤਿਗੁਰ ਪ੍ਰਸਾਦਿ ਅਤੇ ੧ੴ ਵਾਹਗੁਰੂ ਜੀ ਕੀ ਫ਼ਤਹ-ਮੰਗਲ ਹੋਂਦਾ ਹੈ, ਅਸੀਂ ਸ਼ੋਕ ਕਰਦੇ ਹਾਂ, ਉਨ੍ਹਾਂ ਕਵੀਆਂ ਦੀ ਸਮਝ 'ਤੇ ਜੋ ਸਿੱਖ ਧਰਮ ਵਿਰੁੱਧ ਅਨੇਕ ਦੇਵੀ ਦੇਵਤਿਆਂ ਦਾ ਆਰਾਧਨ ਕਰ ਕੇ ਮੰਗਲ ਦੀ ਥਾਂ ਅਮੰਗਲ ਕਰਦੇ ਹਨ।

**ਆਦਿ ਗੁਰੂ ਗ੍ਰੰਥ ਸਾਹਿਬ ਵਿਚ ਆਏ ਮੰਗਲ-**

੧ ੧ੴ ਸਤਿਗੁਰ ਪ੍ਰਸਾਦਿ ॥

੨ ੧ੴ ਸਤਿ ਨਾਮੁ ਗੁਰ ਪ੍ਰਸਾਦਿ ॥

੩ ੧ੴ ਸਤਿ ਨਾਮੁ ਕਰਤਾ ਪੁਰਖੁ ਗੁਰ ਪ੍ਰਸਾਦਿ ॥

੪ ੧ੴ

੫ ੧ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ॥

**ਸ੍ਰੀ ਦਸਮ ਗ੍ਰੰਥ ਸਾਹਿਬ ਵਿੱਚ ਆਏ ਮੰਗਲ :-**

੧ ੧ੴ

੨ ੧ੴ ਸਤਿਗੁਰ ਪ੍ਰਸਾਦਿ ॥

੩ ੧ੴ ਵਾਹਿਗੁਰੂ ਜੀ ਕੀ ਫਤੇ ਹੈ ॥

੪ ੧ੴ ਸ੍ਰੀ ਵਾਹਿਗੁਰੂ ਕੀ ਫਤੈਹ ॥

੫ ੧ੴ ਹੁਕਮੁ ਸਤਿ ਸ੍ਰੀ ਵਾਹਿਗੁਰੂ ਜੀ ਕੀ ਫ਼ਤਹ ॥

੬ ੧ੴ ਵਾਹਿਗੁਰੂ ਜੀ ਕੀ ਫ਼ਤਹ ॥

੭ ੧ੴ ਵਾਹਿਗੁਰੂ ਜੀ ਕੀ ਫ਼ਤੇ ॥

ਵਾਹਿਗੁਰੂ ਜੀ ਕੀ ਫ਼ਤਹ ॥

[ਖ੍ਵਾਜਾ ਖਿਜਰ ਮਸੀਹ] ੨ ਸਾਡੀ ਸਾਂਤਿ ਖਿਜ਼ਰ ਅਤੇ ਮਸੀਹਾਂ ਤੋਂ ਨਹੀਂ ਹੁੰਦੀ, ਭਾਵ ਇਹ ਹੈ ਕਿ ਸਤਿਗੁਰੂ ਦੇ ਸਿੱਖ ਵਰੁਣ ਅਤੇ ਹਜ਼ਰਤ ਈਸਾ ਤੋਂ ਸ਼ਾਂਤਿ ਨਹੀਂ ਚਾਹੁੰਦੇ।

# ਦੇਵੀ ਪੂਜਨ ਦੀ ਪ੍ਰਚੱਲਿਤ ਕਥਾ 'ਤੇ ਵਿਚਾਰ

ਅਸਾਡੇ ਅਨੇਕ ਭਾਈਆਂ ਨੇ ਗੁਰਬਾਣੀ ਦਾ ਸਿੱਧਾਂਤ ਜਾਣੇ ਬਿਨਾਂ ਆਪਣੇ ਲੇਖਾਂ ਵਿੱਚ ਲਿਖ ਦਿੱਤਾ ਹੈ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਦੇਵੀ ਦਾ ਪੂਜਨ ਕੀਤਾ ਹੈ। ਜਦ ਆਪ 'ਦੇਵੀ ਦੇਵਤਾ' ਸਰਨਾਮੇ ਹੇਠ ਲਿਖੇ ਸਾਰੇ ਮਜ਼ਮੂਨ ਪੜ੍ਹੋਗੇ, ਤਾਂ ਬਿਨਾਂ ਸੰਸੇ ਮੰਨ ਲਓਗੇ ਕਿ ਦੇਵੀ ਪੂਜਨ ਦੀ ਸਾਰੀ *[ਦੇਵੀ ਪੂਜਨ ਦਾ ਖੰਡਨ]* ਕਥਾ ਕਲਪਿਤ ਹੈ, ਪਰ ਆਪ ਨੂੰ ਨਿਰਸੰਦੇਹ ਕਰਣ ਲਈ ਅਸੀਂ ਪ੍ਰਬਲ ਪੰਜ ਯੁਕਤੀਆਂ ਨਾਲ ਦੇਵੀ ਦੇ ਪੂਜਨ ਦਾ ਖੰਡਨ ਦਿਖਾਉਂਦੇ ਹਾਂ :-

(ੳ) ਗੁਰੂ ਗੋਬਿੰਦ ਸਿੰਘ ਸਾਹਿਬ ਨੇ ਸਿੱਖਾਂ ਨੂੰ ਹੁਕਮ ਦਿੱਤਾ ਹੈ ਕਿ :-

ਬਿਨ ਕਰਤਾਰ ਨ ਕਿਰਤਮ ਮਾਨੋ ॥ (ਸ਼ਬਦ ਹਜ਼ਾਰੇ, ਪੰਨਾ ੭੧੦)

ਅਰਥਾਤ ਕਰੀ ਹੋਈ ਵਸਤੂ ਨੂੰ ਨਾ ਪੂਜੋ। ਕਰਤਾਰ (ਕਰਨ ਵਾਲੇ) ਦੀ ਉਪਾਸ਼ਨਾ ਕਰੋ। ਚੰਡੀ ਦੀ ਵਾਰ ਵਿੱਚ ਲੇਖ ਹੈ :-

ਤੈ ਹੀ ਦੁਰਗਾ ਸਾਜਿ ਕੈ ਦੈਤਾ ਦਾ ਨਾਸੁ ਕਰਾਇਆ ॥(ਪੰਨਾ ੧੧੯)

ਇਸ ਤੋਂ ਸਿੱਧ ਹੈ ਕਿ ਦੁਰਗਾ ਸਾਜਣ ਵਾਲਾ ਕਰਤਾਰ ਹੈ, ਦੁਰਗਾ ਉਸ ਦੀ ਰਚੀ ਹੋਈ ਹੈ। ਕੀ ਇਹ ਹੋ ਸਕਦਾ ਹੈ ਕਿ ਗੁਰੂ ਸਿੱਖਾਂ ਨੂੰ ਉਪਦੇਸ਼ ਕੁਛ ਦੇਣ ਅਤੇ ਆਪ ਉਸ ਦੇ ਵਿਰੁੱਧ ਅਮਲ ਕਰਨ ?

ਅਰਥਾਤ ਸਿੱਖਾਂ ਨੂੰ ਕਰਤਾਰ ਪੂਜਣਾ ਦੱਸਣ ਤੇ ਆਪ ਕਰੀ ਹੋਈ ਵਸਤੂ ਦੇ ਉਪਾਸਕ ਬਣਨ ?

(ਅ) ਗੁਰੂ ਸਾਹਿਬ ਪ੍ਰਤਿਗਯਾ ਕਰਦੇ ਹਨ :-

ਭਜੋ ਸੁ ਏਕ ਨਾਮਯੰ ॥ ਜੁ ਕਾਮ ਸਰਬ ਠਾਮਯੰ ॥...
ਨ ਧਿਆਨ ਆਨ ਕੋ ਧਰੌ ॥ ਨ ਨਾਮ ਆਣ ਉਚਰੌ ॥੩੮॥

(ਬਚਿੱਤ੍ਰ ਨਾਟਕ, ਅਧਿ: ੬ ਪੰਨਾ ੫੭)

ਇਕ ਬਿਨ ਦੂਸਰ ਸੋਂ ਨ ਚਿਨਾਰ ॥......
ਕੇਵਲ ਏਕ ਸਰਣ ਸੁਆਮੀ ਬਿਨ ਯੌ ਨਹਿ ਕਤਹਿ ਉਧਾਰ ॥੩॥੧॥

(ਸ਼ਬਦ ਹਜ਼ਾਰੇ ਪੰਨਾ ੭੧੧)

ਤਾਹੀ ਕੋ ਧਯਾਨ ਪ੍ਰਮਾਨ ਹਿਯੇ,
ਜੋਊ ਥੇ, ਅਬ ਹੈ, ਅਰੁ ਆਗੈ ਊ ਹ੍ਵੈਹੈ ॥੧੬॥ (੩੩ ਸਵੈਯੇ ਪੰਨਾ ੭੧੪)

ਕੀ ਐਸਾ ਹੋ ਸਕਦਾ ਹੈ ਕਿ ਗੁਰੂ ਸਾਹਿਬ ਆਪਣੀ ਪ੍ਰਤਿਗਯਾ ਦੇ ਵਿਰੁੱਧ ਦੇਵੀ ਪੂਜਾ ਕਰਨ ?

[ਮੰਗਲਾਚਰਣ] (ੲ) ਗ੍ਰੰਥ ਕਰਤਾ ਜਿਸ ਦੇਵਤਾ ਨੂੰ ਪੂਜਦਾ ਹੈ, ਆਪਣੀ

ਰਚਨਾ ਦੇ ਆਦਿ ਪੂਜਯ ਦੇਵਤਾ ਦਾ ਮੰਗਲ[1] ਕਰਦਾ ਹੈ, ਬਲਕਿ ਵਿਦਵਾਨ ਲੋਕ ਗ੍ਰੰਥ ਦਾ ਮੰਗਲਾ ਚਰਣ ਦੇਖ ਕੇ ਹੀ ਕਵੀ ਦਾ ਇਸ਼ਟ ਸਮਝ ਲੈਂਦੇ ਹਨ। ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਨੇ-

ੴ ਸਤਿਗੁਰ ਪ੍ਰਸਾਦਿ ॥ ੴ ਵਾਹਗੁਰੂ ਜੀ ਕੀ ਫ਼ਤਹ ॥

ਸ੍ਰੀ ਮੁਖਬਾਕ ਬਾਣੀ ਦੇ ਆਦਿ ਮੰਗਲਾ ਚਰਣ ਰੱਖਿਆ ਹੈ, ਫਿਰ ਕਿਸ ਤਰ੍ਹਾਂ ਖ਼ਯਾਲ ਕੀਤਾ ਜਾ ਸਕਦਾ ਹੈ ਕਿ ਦਸਮ ਗੁਰੂ ਜੀ ਦੇਵੀ ਭਗਤ ਸੇ ?

(ਸ) ਸਿੱਖਾਂ ਵਿੱਚ ਦਸ ਸਤਿਗੁਰੂ ਇੱਕ ਰੂਪ ਮੰਨੇ ਗਏ ਹਨ, ਜੋ ਆਸ਼ਯ ਗੁਰੂ ਨਾਨਕ ਦੇਵ ਦਾ ਹੈ, ਉਹੀ ਗੁਰੂ ਗੋਬਿੰਦ ਸਿੰਘ ਜੀ ਦਾ ਹੈ, ਜਦ ਕਿ- ਗੁਰੂ ਗ੍ਰੰਥ ਸਾਹਿਬ ਵਿੱਚ ਇਹ ਬਚਨ ਹਨ :-

ਭਰਮੇ ਸੁਰਿ ਨਰ ਦੇਵੀ ਦੇਵਾ ॥

(ਬਾਵਨ ਅਖਰੀ ਪੰਨਾ ੨੫੮)

ਦੇਵੀਆ ਨਹੀ ਜਾਨੈ ਮਰਮ ॥
ਸਭ ਊਪਰਿ ਅਲਖ ਪਾਰਬ੍ਰਹਮ ॥

(ਰਾਮਕਲੀ ਮਹਲਾ ੫ ਪੰਨਾ ੮੯੪)

ਕਲਗੀਧਰ ਅਕਾਲ ਉਸਤਤਿ ਵਿੱਚ ਲਿਖਦੇ ਹਨ :-

ਚਰਨ ਸਰਨ ਜਿਹ ਬਸਤ ਭਵਾਨੀ ॥੫॥... (ਦਸਮ, ਪੰਨਾ ੧੧)

ਅਰਥਾਤ ਦੇਵੀ ਅਕਾਲ ਪੁਰਖ ਦੇ ਚਰਨਾਂ ਦੀ ਦਾਸੀ ਹੈ, ਔਰ ਇਸ ਪਰ ਸਤਿਗੁਰਾਂ ਦਾ ਬਚਨ ਹੈ ਕਿ :-

ਠਾਕੁਰੁ ਛੋਡਿ ਦਾਸੀ ਕਉ ਸਿਮਰਹਿ ਮਨਮੁਖ ਅੰਧ ਅਗਿਆਨਾ ॥

(ਭੈਰਉ ਮ: ੫ ਪੰਨਾ ੧੧੩੮)

ਫੇਰ ਜਿਸ ਦੇਵੀ ਨੂੰ ਗੁਰੂ ਅੰਗਦ ਸਾਹਿਬ ਜੀ ਨੇ ਗੁਰੂ ਨਾਨਕ ਦੇਵ ਜੀ ਦੇ ਦਰਬਾਰ ਦੀ ਝਾੜੂ ਬਰਦਾਰ ਮੰਨਿਆ, ਤਦ ਕਿਸ ਤਰ੍ਹਾਂ ਹੋ ਸਕਦਾ ਹੈ ਕਿ ਉਸੀ ਗੁਰੁ ਗੱਦੀ ਦੇ ਮਾਲਿਕ ਆਪਣੇ ਬਜ਼ੁਰਗਾਂ ਦੇ ਆਸ਼ਯ ਤੋਂ ਵਿਰੁੱਧ ਔਰ ਆਪਣੇ ਲੇਖ ਦੇ ਵਿਰੁੱਧ ਦੇਵੀ ਦੀ ਉਪਾਸ਼ਨਾ ਕਰਦੇ ?

(ਹ) ਭਾਈ ਮਨੀ ਸਿੰਘ ਜੀ ਨੇ ਦਸਵੇਂ ਗੁਰੂ ਸਾਹਿਬ ਤੋਂ ਅੰਮ੍ਰਿਤ ਛਕਿਆ ਅਤੇ ਗੁਰੂ ਗ੍ਰੰਥ ਸਾਹਿਬ ਜੀ ਦੇ ਅਰਥ ਪੜ੍ਹੇ, ਉਹ ਭਾਈ ਸਾਹਿਬ, ਗਯਾਨ ਰਤਨਾਵਲੀ ਦੇ ਆਦਿ ਵਿੱਚ ਇਹ ਮੰਗਲਾਚਰਨ ਕਰਦੇ ਹਨ :-

---

੧ ਵਿਦਵਾਨਾਂ ਨੇ ਤਿੰਨ ਮੰਗਲਾ ਚਰਣ ਮੰਨੇ ਹਨ :-
ਵਸਤੁਨਿਰਦੇਸਾਂਤਮਿਕ, ਨਮਸਕਾਰਾਤਮਿਕ ਅਤੇ ਆਸ਼ੀਰਵਾਦਾਤਮਿਕ ।

'ਨਾਮ ਸਭ ਦੇਵਾਂ ਦਾ ਦੇਵ ਹੈ, ਕੋਈ ਦੇਵੀ ਨੂੰ ਮਨਾਂਵਦਾ ਹੈ, ਕੋਈ ਸ਼ਿਵਾ ਨੂੰ, ਕੋਈ ਗਣੇਸ਼ ਨੂੰ, ਕੋਈ ਹੋਰ ਦੇਵਤਿਆਂ ਨੂੰ, ਗੁਰੂ ਕੇ ਸਿੱਖ 'ਸਤਿ ਨਾਮੁ' ਨੂੰ ਅਰਾਧਦੇ ਹੈਨ, ਜਿਸ ਕਰਕੇ ਸਭ ਵਿਘਨ ਨਾਸ਼ ਹੋਂਦੇ ਹਨ, ਤਾਂਤੇ ਸਤਿਨਾਮੁ ਦਾ ਮੰਗਲਾਚਰਨ ਆਦਿ ਰੱਖਿਆ ਹੈ।'

ਜੇ ਦਸਵੇਂ ਸਤਿਗੁਰੂ ਦਾ ਇਸ਼ਟ ਦੇਵੀ ਹੁੰਦੀ, ਤਾਂ ਕੀ ਭਾਈ ਮਨੀ ਸਿੰਘ ਜੀ ਆਪਣੇ ਗੁਰੂ ਦੀ ਪੂਜਯ ਦੇਵੀ ਬਾਬਤ ਐਸਾ ਲਿਖ ਸਕਦੇ ਸੇ ?

ਵਿਦ੍ਵਾਨ ਮੋਹਸਨਫ਼ਾਨੀ "ਦਬਿਸਤਾਨੇ ਮਜ਼ਾਹਬ" ਦੇ ਕਰਤਾ ਨੇ ਇੱਕ ਅੱਖੀਂ ਦੇਖਿਆ ਪ੍ਰਸੰਗ ਦੇਵੀ ਦਾ ਲਿਖਿਆ ਹੈ, ਜਿਸ ਤੋਂ ਗੁਰੁਸਿੱਖਾਂ ਵਿੱਚ ਦੇਵੀ ਦੇ ਸਨਮਾਨ ਦੀ ਅਸਲੀਅਤ ਪ੍ਰਗਟ ਹੁੰਦੀ ਹੈ :-

ਗੁਰੂ, ਹਰਿਗੋਬਿੰਦ ਜੀ ਕੀਰਤਪੁਰ ਪਹੁੰਚੇ, ਜੋ ਰਾਜਾ ਤਾਰਾ ਚੰਦ ਦੇ *[ਨੈਣਾ ਦੇਵੀ]* ਰਾਜ ਵਿੱਚ ਸੀ, ਓਥੋਂ ਦੇ ਲੋਕ ਮੂਰਤੀ-ਪੂਜਕ ਸੇ, ਪਹਾੜ ਦੇ ਸਿਰ ਪਰ ਇਕ ਨੈਣਾ ਦੇਵੀ ਦਾ ਮੰਦਿਰ ਸੀ, ਜਿਸ ਨੂੰ ਪੂਜਣ ਲਈ ਆਸ-ਪਾਸ ਦੇ ਲੋਕ ਆਇਆ ਕਰਦੇ ਸੇ। ਇਕ ਭੈਰੋਂ ਨਾਮੀ ਗੁਰੂ ਦੇ ਸਿੱਖ ਨੇ ਮੰਦਿਰ ਵਿੱਚ ਪਹੁੰਚ ਕੇ ਨੈਣਾ ਦੇਵੀ ਦਾ ਨੱਕ ਤੋੜ ਸਿੱਟਿਆ[੧]। ਇਸ ਗੱਲ ਦੀ ਚਰਚਾ ਸਾਰੇ ਫੈਲ ਗਈ, ਪਹਾੜੀ ਰਾਜਿਆਂ ਨੇ ਗੁਰੂ ਸਾਹਿਬ ਪਾਸ ਪਹੁੰਚ ਕੇ ਸਿੱਖ ਦੀ ਸ਼ਿਕਾਯਤ ਕੀਤੀ। ਗੁਰੂ ਸਾਹਿਬ ਨੇ ਭੈਰੋਂ ਸਿੱਖ ਨੂੰ ਰਾਜਿਆਂ ਦੇ ਸਾਹਮਣੇ ਬੁਲਾ ਕੇ ਪੁੱਛਿਆ, ਤਾਂ ਉਸ ਨੇ ਆਖਿਆ ਕਿ ਦੇਵੀ ਤੋਂ ਪੁੱਛਣਾ ਚਾਹੀਦਾ ਹੈ ਕਿ ਉਸ ਦਾ ਨੱਕ ਕਿਸ ਨੇ ਤੋੜਿਆ ਹੈ। ਇਸ ਪਰ ਰਾਜਿਆਂ ਨੇ ਭੈਰੋਂ ਨੂੰ ਹੱਸ ਕੇ ਜਵਾਬ ਦਿੱਤਾ ਕਿ, ਦੇਵੀ ਬੋਲ ਨਹੀਂ ਸਕਦੀ ਔਰ ਆਪਣੇ ਅੰਗਾਂ ਨੂੰ ਨਹੀਂ ਬਚਾ ਸਕਦੀ। ਅੱਗੋਂ ਭੈਰੋਂ ਸਿੱਖ ਨੇ ਕਿਹਾ ਕਿ ਜੇਕਰ ਦੇਵੀ ਬੋਲ ਨਹੀਂ ਸਕਦੀ ਅਰ ਅਪਨੇ ਸਰੀਰਕ ਅੰਗਾਂ ਦਾ ਭੀ ਬਚਾਉ ਨਹੀਂ ਕਰ ਸਕਦੀ ਤਾਂ ਤੁਸੀਂ ਉਸ ਤੋਂ ਨੇਕੀ ਦੀ ਕੀ ਉਮੈਦ ਰੱਖਦੇ ਹੋ ? ਇਸ ਗੱਲ ਨੂੰ ਸੁਣ ਕੇ ਰਾਜੇ ਚੁੱਪ ਹੋ ਗਏ।' (ਤਾਲੀਮ ੨, ਨਜ਼ਰ ੧੨)

ਇਸ ਚੱਲੇ ਹੋਏ ਦੇਵੀ ਦੇ ਪ੍ਰਸੰਗ ਵਿੱਚ ਮੁਨਾਸਬ ਮਾਲੂਮ ਹੁੰਦਾ ਹੈ ਕਿ ਅਸੀਂ ਆਪਣੇ ਭਾਈਆਂ ਨਾਲ ਦੋ ਗੱਲਾਂ ਦੇਵੀ ਬਾਬਤ ਕਰੀਏ :-

ਪਜਾਰੇ ਗੁਰੂ ਨਾਨਕ ਪੰਥੀਓ ! ਸਭ ਤੋਂ ਪਹਿਲਾਂ ਆਪ ਇਹ ਵਿਚਾਰੋ ਕਿ ਦੇਵੀ ਕੌਣ ਹੋਈ ਹੈ ਅਤੇ ਉਸ ਨੇ ਸੰਸਾਰ ਦਾ ਕੀ ਉਪਕਾਰ ਕੀਤਾ ਹੈ ? ਪੁਰਾਣਾਂ ਤੋਂ ਪਤਾ ਲੱਗਦਾ ਹੈ ਕਿ ਉਹ ਹਿਮਾਲਯ ਦੀ ਬੇਟੀ ਸੀ, ਇਸੀ ਵਾਸਤੇ ਉਸ ਦਾ ਨਾਉਂ ਪਾਰਬਤੀ, ਗਿਰਿਜਾ ਅਤੇ ਭਵਾਨੀ ਆਦਿ ਹਨ। ਉਸ ਨੇ ਦੇਵਤਿਆਂ ਦੀ ਹਿਮਾਯਤ ਵਿਚ ਦੈਂਤਾਂ ਨਾਲ ਯੁੱਧ ਕੀਤਾ ਅਤੇ ਇੰਦ੍ਰ ਨੂੰ ਕਈ ਵੇਰ ਰਾਜ-ਗੱਦੀ ਮੁੜ ਦਿੱਤੀ ਅਰ ਇੰਦਰ ਉਹ ਦੇਵਤਾ ਹੈ, ਜੋ ਸਾਰਾ ਦਿਨ ਅਪੱਸਰਾਂ ਦਾ ਨਾਚ

੧. ਗੁਰੂ ਸਾਹਿਬ ਨੇ ਸਿੱਖ ਦੇ ਇਸ ਕਰਮ ਨੂੰ ਸਭਯਤਾ ਦਾ ਨਹੀਂ ਸਮਝਿਆ, ਪਰ ਇਸ ਪਰਸੰਗ ਤੋਂ ਸਿੱਖਾਂ ਦਾ ਦੇਵੀ ਪੂਜਾ ਬਾਬਤ ਖ਼ਯਾਲ ਪ੍ਰਗਟ ਹੋ ਜਾਂਦਾ ਹੈ।

ਔਰ ਤਮਾਸ਼ਾ ਦੇਖਦਾ ਹੋਇਆ ਐਸ਼ ਆਰਾਮ ਨਾਲ ਸਮਾਂ ਬਿਤਾਉਂਦਾ ਹੈ, ਔਰ ਪੁਰਾਣਾਂ ਤੋਂ ਪਤਾ ਲੱਗਦਾ ਹੈ ਕਿ ਕੋਈ ਰਿਸ਼ੀ ਐਸਾ ਨਹੀਂ ਜਿਸ ਦੇ ਭਜਨ ਅਤੇ ਤਪ ਵਿਚ ਵਿਘਨ ਪਾਉਣ ਵਾਸਤੇ ਇੰਦਰ ਨੇ ਲੁੱਚੀਆਂ ਤੀਮੀਆਂ ਨਾ ਭੇਜੀਆਂ ਹੋਣ, ਔਰ ਉਹ ਖੁਦ ਰਿਸ਼ੀਆਂ ਦੀਆਂ ਇਸਤਰੀਆਂ ਨਾਲ ਵਿਭਚਾਰ ਕਰਦਾ ਰਿਹਾ ਹੈ, ਜਿਹਾ ਕਿ ਅਹਲਯਾ ਦੀ ਕਥਾ ਹੈ, ਐਸੇ ਵਿਭਚਾਰੀ ਅਤੇ ਕੁਕਰਮੀ ਦੀ ਸਹਾਯਤਾ ਕਰ ਕੇ ਦੇਵੀ ਨੇ ਜਗਤ ਨੂੰ ਕੀ ਸੁਖ ਦਿੱਤਾ ? ਅਰ ਇੰਦਰ ਨੇ ਰਾਜ ਲੈ ਕੇ ਸੰਸਾਰ ਦਾ ਕੇਹੜਾ ਸੁਧਾਰ ਕੀਤਾ ?

ਨੈਣਾ ਦੇਵੀ, ਜ੍ਵਾਲਾ ਮੁਖੀ ਆਦਿਕ ਜੋ ਅਸਥਾਨ ਹਨ, ਇਹਨਾਂ ਦਾ ਪ੍ਰਸੰਗ ਇਉਂ ਹੈ ਕਿ ਦੱਛ (ਦਕਸ਼) ਦੇ ਯੱਗ ਵਿਚ ਉਸ ਦੀ ਬੇਟੀ "ਸਤੀ" ਬਿਨਾਂ ਬੁਲਾਏ ਚਲੀ ਗਈ ਅਰ ਉਸ ਨੇ ਯੱਗ ਵਿਚ ਆਪਣੇ ਪਤੀ ਸਿਵ ਦਾ ਹਿੱਸਾ ਕੱਢਿਆ ਹੋਇਆ ਨਾ ਦੇਖ ਕੇ ਕ੍ਰੋਧ ਵਿਚ ਆ ਕੇ ਹਵਨ ਕੁੰਡ ਵਿਚ ਛਾਲ ਮਾਰ ਕੇ ਪ੍ਰਾਣ ਤਯਾਗ ਦਿੱਤੇ। ਪਤਾ ਲੱਗਣ ਪੁਰ ਸ਼ਿਵ ਜੀ ਨੇ ਆ ਕੇ ਯੱਗ ਭ੍ਰਿਸ਼ਟ ਕੀਤਾ, ਅਰ ਸਨੇਹ ਵਸ਼ ਸਤੀ ਦੀ ਮੁਰਦਾ ਦੇਹ ਨੂੰ ਚੁੱਕ ਕੇ ਦੇਸ਼ ਦੇਸ਼ਾਂਤਰਾਂ ਵਿੱਚ ਫਿਰਦੇ ਰਹੇ, ਉਸ ਵੇਲੇ ਸਤੀ ਦੇ ਅੰਗ ਬਿਖਰ ਕੇ ਜਿੱਥੇ-ਜਿੱਥੇ ਡਿੱਗੇ, ਉਹੀ ਉਹੀ ਪੂਜਯ ਅਸਥਾਨ ਬਣ ਗਏ।

ਇਨ੍ਹਾਂ ਪ੍ਰਸੰਗਾਂ ਤੋਂ ਜੇ ਇਹ ਉਪਦੇਸ਼ ਲਿਆ ਜਾਵੇ ਕਿ ਇਸਤ੍ਰੀਆਂ ਨੂੰ ਭੀ ਯੁੱਧ ਵਿਦਯਾ ਵਿੱਚ ਨਿਪੁੰਨ ਹੋਣਾ ਲੋੜੀਏ ਅਰ ਆਪਣੇ ਪਤੀ ਦਾ ਸਨਮਾਨ ਪ੍ਰਾਣਾਂ ਤੋਂ ਭੀ ਵਧ ਕੇ ਕਰਨਾ ਚਾਹੀਏ, ਤਾਂ ਬੇਸ਼ੱਕ ਚੰਗਾ ਹੈ, ਪਰ ਇਸ ਤੋਂ ਛੁੱਟ ਹੋਰ ਕੋਈ ਲਾਭਦਾਇਕ ਗੱਲ ਨਹੀਂ।

ਕਈ ਮੰਤਕੀ ਇਹ ਆਖਦੇ ਹਨ ਕਿ ਅਸੀਂ ਹਿਮਾਲਯ ਦੀ ਬੇਟੀ ਅਥਵਾ ਅਸ਼ਟ-ਭੁਜੀ ਆਦਿਕ ਸਰੂਪ ਵਾਲੀ ਦੇਵੀ ਨੂੰ ਨਹੀਂ ਪੂਜਦੇ, ਅਸੀਂ ਤਾਂ ਅਕਾਲ ਪੁਰਖ ਦੀ ਜੋ ਸ਼ਕਤੀ ਹੈ ਉਸ ਨੂੰ ਮੰਨਦੇ ਹਾਂ। ਉਨ੍ਹਾਂ ਪ੍ਰਤਿ ਅਸੀਂ ਇਹ ਪ੍ਰਸ਼ਨ ਕਰਦੇ ਹਾਂ ਕਿ ਅਕਾਲ ਪੁਰਖ ਦੀ ਸ਼ਕਤੀ ਉਸ ਤੋਂ ਭਿੰਨ ਹੈ ਯਾ ਅਭਿੰਨ ਹੈ ? ਜੜ੍ਹ ਹੈ ਵਾ ਚੇਤਨ ? ਔਰ ਅਨਿਤਯ ਹੈ ਵਾ ਨਿਤਯ ? ਜੇ ਦੇਵੀ ਅਕਾਲ ਪੁਰਖ ਤੋਂ ਭਿੰਨ ਚੇਤਨ ਔਰ ਨਿੱਤਯ ਤੁਸੀਂ ਮੰਨਦੇ ਹੋ ਅਰ ਉਸ ਨੂੰ ਪੂਜਦੇ ਹੋ, ਤਾਂ ਨਿਸ਼ਚਯ ਕਰੋ ਕਿ ਗੁਰੂ ਸਾਹਿਬ ਨੇ ਜੋ 'ਓਅੰਕਾਰ' ਦੇ ਆਦਿ ਵਿਚ 'ਏਕਾ' ਲਾਇਆ ਹੈ, ਤੁਸੀਂ ਉਸ ਉੱਪਰ ਹੜਤਾਲ ਦੇ ਫਿਕਰ ਵਿਚ ਹੋ ਔਰ ਸਿੱਖੀ ਤੋਂ ਪਤਿਤ ਹੋ। ਔਰ ਜੇ ਦੇਵੀ ਅਕਾਲ ਪੁਰਖੁ ਤੋਂ ਭਿੰਨ ਨਹੀਂ, ਕੇਵਲ ਉਸ ਦੀ ਸ਼ਕਤੀ ਮਾਤ੍ਰ ਦਾ ਨਾਉਂ ਹੈ ਤਾਂ ਉਸ ਦਾ 'ਦੇਵੀ' ਨਾਮ ਲੈ ਕੇ ਭਿੰਨ ਪੂਜਣਾ ਭੀ ਮਹਾ ਅਗਯਾਨ ਅਤੇ ਮੂਰਖਤਾ ਹੈ।

ਜੇ ਦੇਵੀ ਕੋਈ ਜੜ੍ਹ ਔਰ ਅਨਿੱਤਯ ਪਦਾਰਥ ਹੈ ਤਾਂ ਭੀ ਉਸ ਦੀ ਪੂਜਾ

ਸਿੱਖ ਧਰਮ ਅਨੁਸਾਰ ਨਹੀਂ ਬਣਦੀ। ਸਿੱਧਾਂਤ ਇਹ ਹੈ ਕਿ ਕਿਸੀ ਤਰ੍ਹਾਂ ਭੀ ਦੇਵੀ ਦੀ ਪੂਜਾ ਸਿੱਖ ਧਰਮ ਵਿੱਚ ਯੋਗਯ ਸਿੱਧ ਨਹੀਂ ਹੋ ਸਕਦੀ।

ਪਯਾਰੇ ਭਾਈਓ! ਸਾਡੇ ਧਰਮ ਵਿੱਚ ਹੀ ਬੀਬੀ ਨਾਨਕੀ, ਬੀਬੀ ਅਮਰੋ, ਬੀਬੀ ਭਾਨੀ, ਬੀਬੀ ਵੀਰੋ, ਮਾਤਾ ਸਾਹਿਬ ਕੌਰ ਔਰ ਮਾਈ ਭਾਗ ਕੌਰ ਜੇਹੀਆਂ ਪਵਿੱਤ੍ਰ ਦੇਵੀਆਂ ਹਨ। ਆਪ ਉਹਨਾਂ ਦੇ ਜੀਵਨ ਚਰਿੱਤ੍ਰਾਂ ਨੂੰ ਪੜ੍ਹੋ ਔਰ ਉਨ੍ਹਾਂ ਦੇ ਉਪਕਾਰਾਂ ਨੂੰ ਯਾਦ ਕਰ ਕੇ ਉਨ੍ਹਾਂ ਜੇਹੇ ਗੁਣ ਧਾਰਨ ਕਰਨ ਦੀ ਸਿੱਖਯਾ ਦਿਓ, ਜਿਸ ਤੋਂ ਆਪ ਦਾ ਮਨੁੱਖ ਜਨਮ ਸਫਲ ਹੋਵੇ ਅਤੇ ਆਪ ਕਲਗੀਧਰ ਪੂਜਯ ਪਿਤਾ ਦੇ ਸਪੁੱਤ੍ਰ ਕਹਾਉਣ ਦੇ ਅਧਿਕਾਰੀ ਬਣੋ, ਅਰ ਦੇਸ਼ ਸੁਧਾਰਕਾਂ ਵਿੱਚ ਗਿਣੇ ਜਾਓ। ਇਨ੍ਹਾਂ ਦੇਵੀਆਂ ਤੋਂ ਭਿੰਨ ਇਕ ਹੋਰ ਦੇਵੀ ਹੈ ਜੋ ਕਲਗੀਧਰ ਸ੍ਵਾਮੀ ਨੇ ਆਪ ਨੂੰ ਬਖਸ਼ੀ ਹੈ, ਔਰ ਜਿਸ ਬਿਨਾ ਆਪ ਉਤਨੇ ਹੀ ਪਤਿਤ ਹੋ, ਜਿਤਨਾਂ ਜਨੇਊ ਬਿਨਾ ਹਿੰਦੂ ਦ੍ਵਿਜ ਹੈ ਔਰ ਉਸੇ ਦੇਵੀ ਦੇ ਤੁਫੈਲ ਤੁਸੀਂ ਇਸ ਦੇਸ਼ ਤੋਂ ਅਨਯਾਯ ਦੂਰ ਕੀਤਾ ਸੀ ਔਰ ਹੁਣ ਭੀ ਫੌਜਾਂ ਵਿੱਚ ਮਾਨ ਪਾ ਕੇ ਸਿੱਖ ਕੌਮ ਦਾ ਭੂਸ਼ਣ ਬਣ ਰਹੇ ਹੋ, ਉਹ ਦੇਵੀ ਇਹ ਹੈ :-

"ਨਮੋ ਸ੍ਰੀ ਭਗੌਤੀ ਬਢੈਲੀ ਸਰੋਹੀ ॥
ਕਰੇ ਏਕ ਤੇ ਦ੍ਵੈ ਸੁਭਟ ਹਾਥ ਸੋਹੀ ॥...
ਜੋਊ ਮਯਾਨ ਤੇ ਬੀਰ ਤੋ ਕੋ ਸੜੱਕੈ ॥
ਪ੍ਰਲੈ ਕਾਲ ਕੈ ਸਿੰਧੁ ਬੱਕੇ ਕੜੱਕੈ ॥
ਧਸੈ ਖੇਤ ਮੈਂ ਹਾਥ ਲੈ ਤੋਹਿ ਸੂਰੇ ॥
ਭਿਰੈ ਸਾਮੁਹੇ ਸਿੱਧ ਸਾਵੰਤ ਸੂਰੇ ॥"...

ਪਯਾਰੇ ਭਾਈਓ! ਇਨ੍ਹਾਂ ਪਵਿੱਤ੍ਰ ਦੇਵੀਆਂ ਤੋਂ ਵਿਮੁਖ ਹੋ ਕੇ ਜਿਤਨਾ ਧਨ ਆਪ ਨੇ ਅੱਜ ਤੋੜੀ ਲਹੂ-ਪੀਣੀ ਕਲਪਿਤ ਦੇਵੀਆਂ ਨੂੰ ਅਰਪਿਆ ਹੈ, ਜੇ ਕਿਤੇ ਉਤਨਾ ਆਪਣੀਆਂ ਸਪੁੱਤ੍ਰੀਆਂ ਦੇ ਸੁਧਾਰ ਵਾਸਤੇ ਖਰਚ ਕਰਦੇ, ਤਾਂ ਅੱਜ ਘਰ ਘਰ ਦੇਵੀਆਂ ਨਜ਼ਰ ਪੈਂਦੀਆਂ, ਔਰ ਸਿੱਖ ਕੌਮ ਦਾ ਨਾਮ ਦੇਸ਼ ਦੇਸ਼ਾਂਤਰਾਂ ਵਿੱਚ ਸੂਰਯ ਦੀ ਤਰ੍ਹਾਂ ਪ੍ਰਕਾਸ਼ਿਤ ਹੋਂਦਾ ਅਤੇ ਆਉਣ ਵਾਲੀ ਸੰਤਾਨ ਆਪ ਦੇ ਗੁਣ ਗਾਉਂਦੀ ਹੋਈ ਕ੍ਰਿਤਗਯ ਅਰ ਕ੍ਰਿਤਾਰਥ ਹੁੰਦੀ। ਅਜੇ ਭੀ ਸਮਾਂ ਹੈ ਜੇ ਆਪ ਆਪਣੀ ਕੌਮ ਤਥਾ ਦੇਸ਼ ਦੀ ਉੱਨਤੀ ਚਾਹੁੰਦੇ ਹੋ, ਤਦ ਉੱਤਮ ਵਿਦਯਾਲਯ ਖੋਲ੍ਹ ਕੇ (ਜਿਨ੍ਹਾਂ ਵਿਚ ਕੌਮੀ ਜੀਵਨ ਉਤਪੰਨ ਕੀਤਾ ਜਾਵੇ) ਧਰਮਵਾਨ, ਬਲਵਾਨ ਅਰ ਪ੍ਰਤਾਪਵਾਨ ਦੇਵੀਆਂ ਉਤਪੰਨ ਕਰੋ, ਜਿਸ ਤੋਂ ਆਪ ਦੀ ਦੇਵੀ ਸੰਤਾਨ ਸਤਿਗੁਰੂ ਨਾਨਕ ਦੇਵ ਦੀ ਸਿਖਯਾ ਦੇ ਆਸਰੇ ਘੋਰ ਕਲਿਕਾਲ ਨੂੰ ਸਤਯੁਗ ਵਿਚ ਪਲਟ ਦੇਵੇ।

# ਦੋਸ਼ ਕਿਸੇ ਨੂੰ ਨਾ ਦਿਓ

[੪੩੩] ਆਸਾ ਪਟੀ, ਮਹਲਾ ੧

**ਦਦੈ, ਦੋਸੁ ਨ ਦੇਊ ਕਿਸੈ, ਦੋਸੁ ਕਰੰਮਾ ਆਪਣਿਆ[੧] ॥**
**ਜੋ ਮੈ ਕੀਆ ਸੋ ਮੈ ਪਾਇਆ, ਦੋਸੁ ਨ ਦੀਜੈ ਅਵਰ ਜਨਾ ॥੨੧॥**

[੮੦੯] ਬਿਲਾਵਲੁ ਮਹਲਾ ੫ (੩੫)

**ਦੋਸੁ ਨ ਕਾਹੂ ਦੀਜੀਐ, ਪ੍ਰਭੁ ਅਪਨਾ ਧਿਆਈਐ ॥**
**ਜਿਤੁ ਸੇਵਿਐ ਸੁਖੁ ਹੋਇ ਘਨਾ, ਮਨ ਸੋਈ ਗਾਈਐ ॥**

[੧੧੬੧] ਭੈਰਉ ਕਬੀਰ (੧੫)

**ਦੁਨੀਆ ਦੋਸੁ, ਰੋਸੁ ਹੈ ਲੋਈ ॥**
**ਅਪਨਾ ਕੀਆ ਪਾਵੈ ਸੋਈ[੨] ॥੩॥**

# ਧਨ-ਧਨੀ ਅਤੇ ਨਿਰਧਨ

**ਗੁਰਮਤ ਵਿੱਚ ਧਨ ਦਾ ਤਯਾਗ ਨਿੰਦਿਤ ਹੈ, ਸਗੋਂ ਉੱਦਮ ਨਾਲ ਧਨ ਪੈਦਾ ਕਰਨ ਦਾ ਉਪਦੇਸ਼ ਹੈ। ਯਥਾ-**

**'ਉਦਮੁ ਕਰੇਦਿਆ ਜੀਉ ਤੂੰ, ਕਮਾਵਦਿਆ ਸੁਖ ਭੁੰਚੁ ॥'**

**(ਵਾਰ ਗੂਜਰੀ ੨, ਮ: ੫ ਪੰਨਾ ੫੨੨**

**ਪਰ ਧਨ ਨੂੰ ਆਪਣੇ ਜਨਮ ਦਾ ਮੁਖ ਉਦੇਸ਼ ਜਾਣਨਾ, ਜ਼ੁਲਮ ਅਤੇ ਪਾਪ ਨਾਲ ਧਨ ਕਮਾਉਣਾ, ਹੰਕਾਰ ਵਿਚ ਅੰਨ੍ਹਾ ਹੋ ਕੇ ਕਰਤਾਰ ਨੂੰ ਭੁਲਾ ਦੇਣਾ, ਸਿੱਖੀ ਦੇ ਨਿਯਮਾਂ ਤੋਂ ਵਿਰੁੱਧ ਹੈ।**

[੪੨] ਸਿਰੀਰਾਗੁ ਮਹਲਾ ੫ (੭੧)

**ਲੈਦਾ ਬਦ ਦੁਆਇ ਤੂੰ ਮਾਇਆ ਕਰਹਿ ਇਕਤ ॥**
**ਜਿਸ ਨੋ ਤੂੰ ਪਤੀਆਇਦਾ ਸੋ ਸਣੁ ਤੁਝੈ ਅਨਿਤ[੩] ॥**

[੧੫੫] ਗਉੜੀ ਮਹਲਾ ੧ (੧੪)

**ਕਾਮਣਿ ਲੋੜੈ ਸੁਇਨਾ ਰੁਪਾ, ਮਿਤ੍ਰ ਲੁੜੇਨਿ ਸੁ ਖਾਧਾਤਾ ॥**
**ਨਾਨਕ ਪਾਪ ਕਰੇ ਤਿਨ ਕਾਰਣਿ ਜਾਸੀ ਜਮ ਪੁਰਿ ਬਾਧਾਤਾ ॥੪॥**

[੨੫੦] ਗਉੜੀ ਬਾਵਨ ਅਖਰੀ, ਮਹਲਾ ੫ (੪)

**ਧਨੁ ਧਨੁ ਕਹਾ ਪੁਕਾਰਤੇ ? ਮਾਇਆ ਮੋਹ ਸਭ ਕੂਰ ॥**
**ਨਾਮ ਬਿਹੂਨੇ ਨਾਨਕਾ, ਹੋਤ ਜਾਤ ਸਭੁ ਧੂਰ ॥੧॥**

---

੧ ਅਸਾਡੇ ਹੀ ਕੁਕਰਮਾਂ ਤੋਂ ਲੋਕ ਬਦ-ਸਲੂਕੀ ਕਰਦੇ ਹਨ, ਇਸ ਵਾਸਤੇ ਉਨ੍ਹਾਂ ਨੂੰ ਦੋਸ਼ੀ ਥਾਪਣ ਦੀ ਥਾਂ ਆਪਣੇ ਤਾਈਂ ਦੋਸ਼ੀ ਠਹਿਰਾਓ।

੨ ਦੁਨੀਆਂ ਦਾਰਾਂ ਦਾ ਦੋਸ਼ ਤਾਂ ਆਪਣਾ ਹੈ, ਪਰ ਰੋਸ ਲੋਕਾਂ ਦੇ ਸਿਰ ਥੱਪਦੇ ਹਨ, ਭਾਵ ਆਪਣੇ ਕੁਕਰਮਾਂ ਦਾ ਫਲ ਭੋਗਣ ਵੇਲੇ ਕਲੰਕ ਦੂਜਿਆਂ ਦੇ ਮੱਥੇ ਲਾਉਂਦੇ ਹਨ, ਜੋ ਪੂਰਣ ਅਗਯਾਨ ਹੈ।

੩ ਜਿਸ ਧਨ ਉੱਤੇ ਤੂੰ ਨਿੱਤ ਰਹਿਣ ਦਾ ਭਰੋਸਾ ਕਰਦਾ ਹੈਂ, ਓਹ ਤੇਰੇ ਸਮੇਤ ਅਨਿੱਤ ਹੈ।

[੨੮੮] ਗਉੜੀ ਸੁਖਮਨੀ ਮਹਲਾ ੫ (੧੯)

**ਸੰਗਿ ਨ ਚਾਲਸਿ ਤੇਰੈ ਧਨਾ ॥**
**ਤੂੰ ਕਿਆ ਲਪਟਾਵਹਿ, ਮੂਰਖ ਮਨਾ? ॥**

[੩੧੩] ਮਹਲਾ ੩, ਵਾਰ ਗਉੜੀ ੧ (੨੪)

**ਮਾਇਆਧਾਰੀ ਅਤਿ ਅੰਨਾ ਬੋਲਾ[1] ॥**
**ਸਬਦੁ ਨ ਸੁਣਈ ਬਹੁ ਰੋਲ ਘਚੋਲਾ[2] ॥**

[੭੦੬] ਵਾਰ ਜੈਤਸਰੀ, ਮਹਲਾ ੫ (੪)

**ਕਰਿ ਅਨਰਥ ਦਰਬੁ ਸੰਚਿਆ, ਸੋ ਕਾਰਜਿ ਕੇਤੁ ? ॥**

[੭੨੩] ਤਿਲੰਗ ਮਹਲਾ ੪ (੨)

**ਨਿਤ ਨਿਹਫਲ ਕਰਮ ਕਮਾਇ ਬਫਾਵੈ[3] ਦੁਰਮਤੀਆ ॥**
**ਜਬ ਆਣੈ ਵਲਵੰਚ ਕਰਿ ਝੂਠੁ, ਤਬ ਜਾਣੈ ਜਗੁ ਜਿਤੀਆ ॥੧॥**

[੮੦੯] ਬਿਲਾਵਲੁ ਮਹਲਾ ੫ (੩੬)

**ਕਰਿ ਕਰਿ ਪਾਪ ਦਰਬੁ ਕੀਆ ਵ਼ਰਤਣ ਕੈ ਤਾਈ ॥**
**ਮਾਟੀ ਸਿਉ ਮਾਟੀ ਰਲੀ ਨਾਗਾ ਉਠਿ ਜਾਈ ॥੨॥**
**ਜਾ ਕੈ ਕੀਐ ਸ੍ਰਮੁ ਕਰੈ ਤੇ ਬੈਰ ਬਿਰੋਧੀ[4] ॥**
**ਅੰਤ ਕਾਲਿ ਭਜਿ ਜਾਹਿਗੇ, ਕਾਹੇ ਜਲਹੁ ਕਰੋਧੀ ? ॥੩॥**

[੮੫੨] ਮਹਲਾ ੪, ਵਾਰ ਬਿਲਾਵਲ (੮)

**ਜਿਨੀ ਗੁਰਮੁਖਿ ਹਰਿ ਨਾਮ ਧਨੁ ਨ ਖਟਿਓ,**
**ਸੇ ਦੇਵਾਲੀਏ[5] ਜੁਗ ਮਾਹਿ ॥**
**ਓਇ ਮੰਗਦੇ ਫਿਰਹਿ ਸਭ ਜਗਤ ਮਹਿ,**
**ਕੋਈ ਮੁਹਿ ਥੁਕ ਨ ਤਿਨ ਕਉ ਪਾਹਿ ॥**

[੮੮੯] ਰਾਮਕਲੀ ਮਹਲਾ ੫ (੨੩)

**ਸਿੰਚਹਿ ਦਰਬੁ ਦੇਹਿ ਦੁਖੁ ਲੋਗ ॥**
**ਤੇਰੈ ਕਾਜਿ ਨ, ਅਵਰਾ ਜੋਗ ॥**
**ਕਰਿ ਅਹੰਕਾਰੁ ਹੋਇ ਵਰਤਹਿ ਅੰਧ ॥**
**ਜਮ ਕੀ ਜੇਵੜੀ ਤੂ ਆਗੈ ਬੰਧ ॥੧॥**

---

੧ ਮਾਯਾ ਮਦ ਨਾਲ ਅੰਨ੍ਹਾ ਹੈ ਅਰ ਹਿਤ ਭਰੀ ਸਿਖ੍ਯਾ ਨਾ ਸੁਣਨ ਕਰ ਕੇ ਬੋਲ਼ਾ ਹੈ।

੨ ਪ੍ਰਕਰਣ ਵਿਰੁੱਧ ਬਕਬਾਦ ਕਰਦਾ ਹੈ। ੩ ਅਹੰਕਾਰ ਨਾਲ ਆਫਰਦਾ ਹੈ, ਲਾਫ਼ ਮਾਰਦਾ ਹੈ, ਗਿੱਬਦਾ ਹੈ। ੪ ਜਿਨ੍ਹਾਂ ਸੰਬੰਧੀਆਂ ਵਾਸਤੇ ਖਪਦਾ ਹੈ, ਉਹ ਸੱਚੇ ਮਿੱਤਰ ਨਹੀਂ।

੫ ਜਿਸ ਧਨੀ ਦਾ ਵਿਹਾਰ ਬਿਗੜ ਜਾਂਦਾ ਹੈ, ਉਹ ਆਪਣੀ ਹੱਟੀ ਪੁਰ ਦਿਨ ਨੂੰ ਦੀਵਾ ਬਾਲਦਾ ਹੈ, ਜਿਸ ਤੋਂ ਲੋਕ ਸਮਝ ਲੈਂਦੇ ਹਨ ਕਿ ਦਿਵਾਲੀਆ ਰਕਮ ਅਦਾ ਕਰਨ ਤੋਂ ਅਸਮਰੱਥ ਹੈ।

[੯੩੧] ਰਾਮਕਲੀ ਦਖਣੀ ਓਅੰਕਾਰ, ਮਹਲਾ ੧ (੧੪)

**ਆਥਿ ਸੈਲ ਨੀਚ ਘਰਿ ਹੋਇ[੧] ॥**
**ਆਥਿ ਦੇਖਿ ਨਿਵੈ ਜਿਸੁ ਦੋਇ[੨] ॥**
**ਆਥਿ ਹੋਇ ਤਾ ਮੁਗਧੁ ਸਿਆਨਾ ॥**

[੯੬੪] ਮਹਲਾ ੫, ਵਾਰ ਰਾਮਕਲੀ ੨ (੧੪)

**ਜਿਸ ਨੋ ਵਿਸਰੈ ਨਾਉ ਸੁ ਨਿਰਧਨੁ ਕਾਂਢੀਐ ॥**

[੧੧੫੯] ਭੈਰਉ, ਕਬੀਰ (੮)

**ਨਿਰਧਨ ਆਦਰੁ ਕੋਈ ਨ ਦੇਇ ॥**
**ਲਾਖ ਜਤਨ ਕਰੈ ਓਹੁ ਚਿਤਿ ਨ ਧਰੇਇ ॥੧॥ ਰਹਾਉ ॥**
**ਜਉ ਨਿਰਧਨੁ ਸਰਧਨ[੩] ਕੈ ਜਾਇ ॥**
**ਆਗੇ ਬੈਠਾ ਪੀਠਿ ਫਿਰਾਇ ॥੧॥**
**ਜਉ ਸਰਧਨੁ ਨਿਰਧਨ ਕੈ ਜਾਇ ॥**
**ਦੀਆ ਆਦਰੁ ਲੀਆ ਬੁਲਾਇ ॥੨॥...**
**ਕਹਿ ਕਬੀਰ ਨਿਰਧਨੁ[੪] ਹੈ ਸੋਈ ॥**
**ਜਾ ਕੇ ਹਿਰਦੈ ਨਾਮੁ ਨ ਹੋਈ ॥੪॥**

[੧੧੯੪] ਬਸੰਤੁ ਮਹਲਾ ੫ (੧੩)

**ਸੇ ਧਨਵੰਤ ਜਿਨ ਹਰਿ ਪ੍ਰਭੁ ਰਾਸਿ ॥**
**ਕਾਮ ਕ੍ਰੋਧ ਗੁਰ ਸਬਦਿ ਨਾਸਿ ॥**

[੧੨੨੪] ਸਾਰਗ ਮਹਲਾ ੫ (੧੦੫)

**ਅੰਧੇ ਖਾਵਹਿ ਬਿਸੂ ਕੇ ਗਟਾਕ[੫] ॥...**
**ਅਨਾਥ ਰਵਾਣਿ[੬] ਉਦਰੁ ਲੇ ਪੋਖਹਿ ਮਾਇਆ ਗਈਆ ਹਾਟਿ[੭] ॥**

[੧੨੪੬] ਮਹਲਾ ੪, ਵਾਰ ਸਾਰੰਗ (੨੨)

**ਗੁਰਮੁਖਿ ਸਭ ਪਵਿਤੁ ਹੈ ਧਨੁ ਸੰਪੈ ਮਾਇਆ ॥**
**ਹਰਿ ਅਰਥਿ ਜੋ ਖਰਚਦੇ ਦੇਂਦੇ ਸੁਖੁ ਪਾਇਆ[੮] ॥**

---

੧ ਧਨ (ਅਰਥ) ਜੇ ਜੜ੍ਹਮਤੀ (ਸੈਲ) ਅਰ ਨੀਚ ਦੇ ਘਰ ਹੋਵੇ।
੨ ਤਦ ਉਸ ਪਾਸ ਧਨ ਦੇਖ ਕੇ ਚਤੁਰ ਅਤੇ ਕੁਲੀਨ, ਦੋਵੇਂ ਨਮਸਕਾਰ ਕਰਦੇ ਹਨ।
੩ ਸਧਨ, ਦੌਲਤਮੰਦ। ੪ ਅਸਲ ਕੰਗਾਲ।
੫ ਜ਼ਹਿਰ ਦੇ ਗ੍ਰਾਸ ਰਸਦਾਯਕ ਜਾਣ ਕੇ।
੬ ਰੰਜ ਕਰ ਕੇ, ਦੁੱਖ ਦੇ ਕੇ।
੭ ਅਜੇਹੀ ਅਨਰਥ ਦੀ ਕਮਾਈ ਮਾਯਾ ਭੀ ਜਾਂਦੀ ਰਹੀ।
੮ 'ਤਿਨ ਕਾ ਖਾਧਾ ਪੈਧਾ ਮਾਇਆ ਸਭੁ ਪਵਿਤੁ ਹੈ ਜੋ ਨਾਮਿ ਹਰਿ ਰਾਤੇ ॥'
ਮਹਲਾ ੪, ਵਾਰ ਸੋਰਠਿ (੧੬ ਪੰਨਾ ੬੪੮)

# ਧਰਮ (ਕਰਤਵ੍ਯ)

ਧਾਰਨ ਯੋਗ੍ਯ ਕਰਤਵ੍ਯ, ਜਿਸ ਬਿਨਾਂ ਮਨੁੱਖ-ਪੁਣਾ ਨਹੀਂ ਰਹਿ ਸਕਦਾ, ਅਰਥਾਤ-ਈਰਖਾ ਦ੍ਵੈਸ਼ ਬਿਨਾਂ ਹੋ ਕੇ ਮਨੁੱਖ ਮਾਤ੍ਰ ਨੂੰ ਇੱਕੋ ਪਿਤਾ ਦੀ ਸੰਤਾਨ ਮੰਨ ਕੇ ਸਭਸ ਦਾ ਭਲਾ ਲੋਚਣਾ, ਆਤਮਿਕ ਅਤੇ ਸ਼ਾਰੀਰਿਕ ਉੱਨਤੀ ਕਰਨੀ, ਸ੍ਵਸਤਕਾਰ ਅਤੇ ਸ੍ਵਬਲ ਦੀ ਮਹਿਮਾ ਸਮਝਣੀ ਪਰਉਪਕਾਰੀ ਅਤੇ ਸਦਾਚਾਰੀ ਹੋਣਾ, ਅਸਾਡਾ ਸਾਮਾਨ੍ਯ ਧਰਮ ਹੈ, ਇਸੇ ਧਰਮ ਬਾਬਤ ਗੁਰੂ ਨਾਨਕ ਦੇਵ ਜੀ ਨੇ ਫ਼ੁਰਮਾਇਆ ਹੈ :-

ਸਰਬ ਸਬਦੰ[੧] ਏਕ ਸਬਦੰ ਜੇ ਕੋ ਜਾਣੈ ਭੇਉ ॥
ਨਾਨਕੁ ਤਾ ਕਾ ਦਾਸੁ ਹੈ ਸੋਈ ਨਿਰੰਜਨ ਦੇਉ[੨] ॥੩॥

(ਵਾਰ ਆਸਾ ਪੰਨਾ ੪੬੯)

ਅਰ ਇਹ ਧਰਮ ਸਭ ਸਮਿਆਂ ਵਿੱਚ ਬਿਨਾਂ ਤਬਦੀਲੀ ਇੱਕੋ ਰਹਿੰਦਾ ਹੈ, ਜੇਹਾ ਕਿ ਗੁਰੁਵਾਕ ਹੈ-

'ਏਕੋ ਧਰਮੁ ਦ੍ਰਿੜੈ ਸਚੁ ਕੋਈ ॥
ਗੁਰਮਤਿ ਪੂਰਾ ਜੁਗਿ ਜੁਗਿ ਸੋਈ[੩] ॥'

(ਬਸੰਤੁ ਅਸਟਪਦੀ ਮਹਲਾ ੧-ਪੰਨਾ ੧੧੮੮)

ਸਤਿਗੁਰਾਂ ਦੀ ਦੱਸੀ ਹੋਈ ਖ਼ਾਸ ਰਹਿਣੀ ਅਤੇ ਰੀਤਿ ਅਨੁਸਾਰ ਆਚਰਣ ਕਰਨਾ ਗੁਰੁਸਿੱਖਾਂ ਦਾ ਵਿਸ਼ੇਸ਼ ਧਰਮ ਹੈ ।

[੫੧੮] ਗੂਜਰੀ ਮਹਲਾ ੫, ਵਾਰ ੨ (੨)

ਕੂੜਹੁ ਕਰੇ ਵਿਣਾਸੁ ਧਰਮੇ ਤਗੀਐ[੪] ॥

[੬੨੨] ਸੋਰਠਿ ਮਹਲਾ ੫ (੫੩)

ਸੰਤ ਕਾ ਮਾਰਗੁ[੫] ਧਰਮ ਕੀ ਪਉੜੀ, ਕੋ ਵਡਭਾਗੀ ਪਾਏ ॥

[੧੩੫੪] ਸਲੋਕ ਸਹਸਕ੍ਰਿਤੀ ਮਹਲਾ ੫ (੧੦)

ਨਹ ਬਿਲੰਬ ਧਰਮੰ[੬], ਬਿਲੰਬ ਪਾਪੰ ॥ ਦ੍ਰਿੜੰਤ ਨਾਮੰ, ਤਜੰਤ ਲੋਭੰ ॥

---

੧ ਇਥੇ ਸ਼ਬਦ ਦਾ ਅਰਥ ਕਰਤਵ੍ਯ (ਫ਼ਰਜ਼) ਹੈ ।

੨ ਭਾਵ ਇਹ ਹੈ-ਜੋ ਮਨੁੱਖ ਮਾਤ੍ਰ ਦੇ ਸਾਂਝੇ ਧਰਮ ਨੂੰ ਜਾਣਦਾ ਹੈ, ਨਾਨਕ ਤਾ ਕਾ ਹੈ, ਕਯੋਂਕਿ ਉਹ ਸੰਖ ਅਤੇ ਬਾਂਗ ਦਾ ਸ਼ਬਦ ਸੁਣ ਕੇ ਭਾਈਆਂ ਦੇ ਸਿਰ ਪਾੜਨ ਨੂੰ ਤਿਆਰ ਨਹੀਂ ਹੋਂਦਾ ।

੩ (ਅਨ੍ਵਯ) ਸੋਈ ਏਕੋ ਸਚੁ ਧਰਮੁ ਦ੍ਰਿੜੈ, ਜੋ ਜੁਗਿ ਜੁਗਿ ਗੁਰਮਤਿ ਪੂਰਾ ਹੋਈ ।

੪ ਤੁਗੀਦਾ (ਨਿਭੀਦਾ) ਹੈ, ਇਥੇ ਧਰਮ ਦਾ ਅਰਥ ਸਤ੍ਯ ਹੈ ।

੫ ਗੁਰੂ ਨਾਨਕ ਦੇਵ ਦਾ ਦੱਸਿਆ ਰਾਹ ।

੬ ਇਥੇ ਪੁੰਨ (ਪਵਿੱਤਰ) ਕਰਮ, ਧਰਮ ਦਾ ਅਰਥ ਹੈ ।

ਸਰਣਿ ਸੰਤੰ ਕਿਲਬਿਖ ਨਾਸੰ, ਪ੍ਰਾਪਤੰ ਧਰਮ ਲਖ੍ਹਿਣ[1] ॥

## ਧਰਮਸ਼ਾਲਾ

ਗੌਣ ਅਰਥ ਧਰਮਸ਼ਾਲਾ ਦਾ ਧਰਮ ਅਸਥਾਨ ਹੈ, ਪਰ ਖ਼ਾਸ ਕਰ ਕੇ ਸਿੱਖ ਧਰਮ ਮੰਦਿਰ ਦੀ ਇਹ ਸੰਗਯਾ ਹੈ, ਗੁਰੁਦ੍ਵਾਰਾ ਸ਼ਬਦ ਦੀ ਵਰਤੋਂ ਤੋਂ ਪਹਿਲਾਂ, 'ਧਰਮਸ਼ਾਲਾ' ਸ਼ਬਦ ਹੀ ਪੁਰਾਣੇ ਗ੍ਰੰਥਾਂ ਵਿੱਚ ਵਰਤਿਆ ਗਿਆ ਹੈ ।

[੭੩] ਸਿਰੀਰਾਗੁ ਮਹਲਾ ੫ (ਪੈ ਪਾਇ ਮਨਾਈ)

ਮੈ ਬਧੀ ਸਚੁ ਧਰਮ ਸਾਲ[2] ਹੈ ॥
ਗੁਰਸਿਖਾ ਲਹਦਾ ਭਾਲਿ ਕੈ ॥
ਪੈਰ ਧੋਵਾ ਪਖਾ ਫੇਰਦਾ, ਤਿਸੁ ਨਿਵਿ ਨਿਵਿ ਲਗਾ ਪਾਇ ਜੀਉ ॥੧੦॥

[੨੪੮] ਗਉੜੀ ਮਹਲਾ ੫, ਛੰਤ (੨)

ਮੋਹਨ! ਤੇਰੇ ਸੋਹਨਿ ਦੁਆਰ ਜੀਉ, ਸੰਤ ਧਰਮ ਸਾਲਾ ॥
ਧਰਮ ਸਾਲ ਅਪਾਰ ਦੈਆਰ ਠਾਕੁਰ ਸਦਾ ਕੀਰਤਨੁ ਗਾਵਹੇ ॥
ਜਹ ਸਾਧ ਸੰਤ ਇਕਤ੍ਰ ਹੋਵਹਿ ਤਹਾ ਤੁਝਹਿ ਧਿਆਵਹੇ ॥

[੫੧੮] ਵਾਰ ਗੂਜਰੀ ੨, ਮਹਲਾ ੫

ਹਉ ਮਾਗਉ ਤੁਝੈ ਦਇਆਲ, ਕਰਿ ਦਾਸਾ ਗੋਲਿਆ ॥
ਨਉ ਨਿਧਿ ਪਾਈ ਰਾਜੁ ਜੀਵਾ ਬੋਲਿਆ ॥
ਅੰਮ੍ਰਿਤ ਨਾਮੁ ਨਿਧਾਨੁ ਦਾਸਾ ਘਰਿ ਘਣਾ ॥
ਤਿਨ ਕੈ ਸੰਗਿ ਨਿਹਾਲੁ ਸ੍ਰਵਣੀ ਜਸੁ ਸੁਣਾ ॥
ਕਮਾਵਾ ਤਿਨ ਕੀ ਕਾਰ ਸਰੀਰੁ ਪਵਿਤੁ ਹੋਇ ॥
ਪਖਾ ਪਾਣੀ ਪੀਸਿ ਬਿਗਸਾ ਪੈਰ ਧੋਇ ॥
ਆਪਹੁ ਕਛੂ ਨ ਹੋਇ, ਪ੍ਰਭ, ਨਦਰਿ ਨਿਹਾਲੀਐ ॥
ਮੋਹਿ ਨਿਰਗੁਣ ਦਿਚੈ ਥਾਉ ਸੰਤ ਧਰਮ ਸਾਲੀਐ ॥੩॥

---

੧ ਸਲੋਕ ਦਾ ਸਿੱਧਾਂਤ ਇਹ ਹੈ-ਨੇਕ ਕੰਮ ਵਿਚ ਕਦੇ ਢਿੱਲ ਨਾ ਕਰਨੀ, ਸਿਰਜਨਹਾਰ ਨੂੰ ਚੇਤੇ ਰੱਖਣਾ, ਪਰ-ਧਨ, ਪਰ-ਇਸਤਰੀ ਆਦਿ ਦਾ ਲਾਲਚ ਨਾ ਕਰਨਾ, ਸ਼ਾਂਤਾਤਮਾ ਆਮਿਲ ਲੋਕਾਂ ਦੀ ਸੰਗਤਿ ਕਰਨੀ ਅਤੇ ਨਿੰਦਿਤ ਕਰਮ ਤਯਾਗਣੇ, ਇਹ ਧਰਮ ਦੇ ਲੱਛਣ ਹਨ, ਭਾਵ ਇਹ ਹੈ, ਇਨ੍ਹਾਂ ਗੁਣਾਂ ਬਿਨਾਂ ਮਨੁੱਖ ਅਧਰਮੀ ਹੈ ।

੨ ਸੱਚੀ ਧਰਮਸ਼ਾਲਾ ਉਹ ਹੈ, ਜਿੱਥੇ ਸਭ ਨੂੰ ਸ੍ਵਾਗਤ ਅਤੇ ਧਰਮ ਦਾ ਪ੍ਰਚਾਰ ਹੋਂਦਾ ਹੈ, ਇਸ ਤੋਂ ਵਿਰੁੱਧ ਜਿਸ ਥਾਂ ਈਰਖਾ ਦ੍ਵੈਸ਼ ਧੜੇਬੰਦੀ ਅਰ ਖੱਟੀ ਲਈ ਦੁਕਾਨ ਜਮਾਈ ਜਾਂਦੀ ਹੈ, ਅਰ ਆਪਣੀ ਮਲਕੀਯਤ ਥਾਪ ਕੇ ਪੰਥ ਨੂੰ ਜਵਾਬ ਦਿੱਤਾ ਜਾਂਦਾ ਹੈ, ਉਹ ਪਾਪ ਸ਼ਾਲਾ ਹੈ ।

ਭਾਈ ਗੁਰੁਦਾਸ, ਵਾਰ ੩

**ਘਰ ਹੀ ਜੋਗ ਜੁਗਤਿ ਬੈਸਣਿ ਧਰਮਸਾਲੀਐ ।**
**ਪਾਵਣ ਮੋਖ ਮੁਕਤਿ ਗੁਰ ਸਿਖਿ ਪਾਲੀਐ ।**
**ਅੰਤਰਿ ਪ੍ਰੇਮ ਭਗਤਿ ਨਦਰਿ ਨਿਹਾਲੀਐ ।**
**ਪਤਿਸਾਹੀ ਇਕ ਛਤਿ ਖਰੀ ਸੁਖਾਲੀਐ[੧] ।**
**ਪਾਣੀ ਪੀਹਣੁ ਘਤਿ ਸੇਵਾ ਘਾਲੀਐ ।**
**ਮਸਕੀਨੀ[੨] ਵਿਚਿ ਵਤਿ ਚਾਲੇ ਚਾਲੀਐ ॥੮॥**

ਵਾਰ ੯

**ਧਰਮਸਾਲ ਹੈ ਮਾਨਸਰੁ, ਹੰਸ ਗੁਰਸਿਖ ਵਾਹੁ[੫] ।**
**ਰਤਨ ਪਦਾਰਥ ਗੁਰ ਸਬਦੁ, ਕਰਿ ਕੀਰਤਨੁ ਖਾਹੁ । (੧੪)**

ਵਾਰ ੨੬

**ਭਾਇ ਭਗਤਿ ਗੁਰਪੁਰਬ ਕਰਿ ਬੀਜਨਿ ਬੀਜੁ ਸਚੀ ਧਰਮਸਾਲਾ[੬] ।**
**ਸਫਲ ਮਨੋਰਥ ਪੂਰਣ ਘਾਲਾ ॥੭॥**

ਵਾਰ ੨੩

**ਗੁਰਸਿਖ ਸਾਧ ਅਸੰਖ ਜਗਿ, ਧਰਮਸਾਲ ਥਾਇ ਥਾਇ ਸੁਹਾਇਆ ।...(੨)**

---

੧ ਇੱਕ ਛਤ੍ਰ ਦੀ ਛਾਯਾ ਹੇਠ ਰਹਿਣਾ ਸੁਖਦਾਈ ਹੈ ।
੨ ਨੰਮ੍ਰਤਾ, ਹਾਲੀਮੀ ।
੩ ਚੱਲਣਾ ।
੪ ਭਗਤਾ ਕੀ ਚਾਲ ਨਿਰਾਲੀ (ਅਨੰਦੁ) ।
੫ ਧੰਨ, ਸ਼ਲਾਘਾ ਯੋਗ੍ਯ ।
੬ ਸੱਚੀ ਧਰਮਸਾਲਾ ਉਹੀ ਹੈ । ਜੋ ਸਤਿਗੁਰੂ ਦੀ ਹੈ, ਜੋ ਲੋਕਾਂ ਨੇ ਨਿਜ ਦੀ ਜਾਇਦਾਦ ਬਣਾ ਕੇ ਦੁਕਾਨਦਾਰੀ ਬਣਾਈ ਹੈ, ਉਹ ਸੱਚੀ ਧਰਮਸ਼ਾਲਾ ਨਹੀਂ । ਜੋ ਧਰਮਸ਼ਾਲਾ ਵਿੱਚ ਬੀਜ ਬੀਜਣ ਦੀ ਥਾਂ ਕੁਪਾਤ੍ਰਾਂ ਨੂੰ ਦਾਨ ਦੇਂਦੇ ਹਨ-ਉਹ ਧਰਮ ਤੋਂ ਅਗ੍ਯਾਤ ਹਨ ।
੭ ਗੁਰੁਮਤ ਦੇ ਪੂਰੇ ਗ੍ਯਾਨੀ ਭਾਈ ਗੁਰਦਾਸ ਜੀ ਦਾ ਸ਼ੁੱਧ ਸੰਕਲਪ ਹੈ ਕਿ ਸਭ ਦੇਸ਼ਾਂ ਵਿੱਚ ਬੇਅੰਤ ਸਿੱਖ ਹੋਣ ਅਤੇ ਥਾਂ ਥਾਂ ਧਰਮਸ਼ਾਲਾਂ ਵਿਰਾਜਣ, ਇਹ ਤਦ ਹੀ ਪੂਰਾ ਹੋ ਸਕਦਾ ਹੈ ਜੇ ਅਸੀਂ ਸਭ ਦੇਸ਼ਾਂ ਦੀ ਭਾਸ਼ਾ ਵਿੱਚ ਗੁਰਬਾਣੀ ਦਾ ਉਲੱਥਾ ਕਰੀਏ, ਲਾਯਕ ਪ੍ਰਚਾਰਕ ਰੱਖ ਕੇ ਪੂਰਣ ਰੀਤੀ ਨਾਲ ਪ੍ਰਚਾਰ ਕਰੀਏ, ਸਭ ਦੇਸ਼ਾਂ ਵਿੱਚ ਸਿੱਖਾਂ ਦੀ ਆਬਾਦੀ ਹੋਵੇ, ਗੁਰਦੁਆਰੇ ਬਣਾ ਕੇ ਜੋੜ ਮੇਲ ਕਥਾ ਕੀਰਤਨ ਕਰੀਏ ਅਤੇ ਅਨੇਕ ਆਸ਼੍ਰਮ ਰਚ ਕੇ ਮਨੁੱਖ ਮਾਤ੍ਰ ਨੂੰ ਗੁਰੂ ਨਾਨਕ ਦੇਵ ਦੀ ਦਾਤ ਦਾ ਸਾਂਝੀਵਾਲ ਜਾਣੀਏ ਅਰ ਤੰਗ ਖ਼ਯਾਲੀ ਛੱਡ ਕੇ ਸਿੱਖੀ ਦੇ ਅਸਲ ਉਸੂਲ ਸਮਝ ਕੇ ਹਰ ਮਤ ਅਰ ਦੇਸ਼ ਦੇ ਆਦਮੀ ਨੂੰ ਛਾਤੀ ਨਾਲ ਲਾਈਏ ਅਤੇ ਭੰਗੜਾਂ ਦੀ ਪੈਰਵੀ ਤ੍ਯਾਗੀਏ । ਕਿਤਨਾ ਖੇਦ ਹੈ ਕਿ ਅਸੀਂ ਭਾਈ ਸਾਹਿਬ ਦਾ ਮਨੋਰਥ ਤਾਂ ਕੀ ਪੂਰਣ ਕਰਣਾ ਸੀ, ਸਗੋਂ ਉਸ ਦੇ ਉਲਟ ਸਿੱਖੀ ਦੇ ਜਨਮ ਸਥਾਨ (ਪੰਜਾਬ) ਵਿੱਚ ਸਿੱਖਾਂ ਦੀ ਦੁਰ-ਦਸ਼ਾ ਦੇਖਦੇ ਹਾਂ, ਬੇਅੰਤ ਪਿੰਡ ਧਰਮਸ਼ਾਲਾ ਤੋਂ ਬਿਨਾਂ ਪਏ ਹਨ ਅਰ ਕਈ ਥਾਈਂ ਧਰਮਸ਼ਾਲਾ ਪਿੰਡ ਦੀ ਸੱਥ ਬਣ ਰਹੀ ਹੈ ।

ਪ੍ਰਚਾਰ ਦਾ ਪ੍ਰਬੰਧ

(ਬਾਕੀ ਦੇਖੋ ਪੰਨਾ ੬੦੬)

ਕਬਿੱਤ-ਭਾਈ ਗੁਰਦਾਸ

**ਜੈਸੇ ਤੌ ਮਰਾਲ ਮਾਲ ਬੈਠਤ ਹੈ ਮਾਨਸਰ,**
**ਮੁਕਤਾ ਅਮੋਲ ਖਾਇ ਖਾਇ ਬਿਗਸਾਤ ਹੈਂ ।**
**ਜੈਸੇ ਤੌ ਸੁਜਨ ਮਿਲਿ ਬੈਠਤ ਹੈਂ ਪਾਕਸਾਲਿ,**
**ਅਨਿਕ ਪ੍ਰਕਾਰ ਬਿੰਜਨਾਦਿ ਰਸ ਖਾਤ ਹੈਂ ।**
**ਜੈਸੇ ਦ੍ਰੁਮ ਛਾਯਾ ਮਿਲਿ ਬੈਠਤ ਅਨੇਕ ਪੰਛੀ ।**
**ਖਾਇ ਫਲ ਮਧੁਰ ਬਚਨ ਕੈ ਸੁਹਾਤ ਹੈਂ ।**
**ਤੈਸੇ ਗੁਰ ਸਿਖ ਮਿਲਿ ਬੈਠਤ ਧਰਮਸਾਲ,**
**ਸਹਜ ਸਬਦ ਰਸ ਅੰਮ੍ਰਿਤ ਅਘਾਤ ਹੈਂ ॥੫੫੯॥**

ਸਾਖੀ-ਭਾਈ ਬਾਲੇ ਵਾਲੀ

**ਸ੍ਰੀ ਗੁਰੂ ਨਾਨਕ ਜੀ ਬਚਨ ਕਰਤੇ ਹੈਂ-"ਹਰ ਇਕ ਧਰਮਸ਼ਾਲਾ ਮੈ ਕੋਈ ਮਾਨੁੱਖ ਸੇਵਾ ਕਰੈਗਾ, ਜਲ ਭਰੈਗਾ, ਧਰਮਸ਼ਾਲਾ ਮੈ ਦੀਪਕ ਜਗਾਵੈਗਾ, ਝਾੜੂ ਕਰੇਗਾ, ਉਸ ਦਾ ਮਨ ਨਿਰਮਲ ਹੋਵੈਗਾ, ਪਾਪ ਦੂਰ ਹੋਵਨਗੇ, ਅੰਤ ਸਮੇਂ ਸਦਗਤਿ ਕਾ ਅਧਿਕਾਰੀ ਹੋਇਗਾ, ਸਤਿ ਨਾਮੁ ਸਿਮਰੈਗਾ, ਸੋ ਸਰਬ ਸੁਖਾਂ ਕਾ ਅਧਿਕਾਰੀ ਹੋਵੈਗਾ।**

ਗੁਰੁ ਪ੍ਰਤਾਪ ਸੂਰਜ ਰਾਸ਼ਿ ੨, ਅੰਸੂ ੧੯

**[੧]ਜਿਸ ਮਹਿਂ ਯਥਾ ਸ਼ਕਤਿ ਹੁਇ ਆਵਹਿ ।**
**ਧਰਮ ਸਾਲ ਆਪੇ ਬਨਵਾਵਹਿ ।**
**ਤਿਸ ਮੈ ਰਾਖਹਿ ਸਿੱਖ ਟਿਕਾਇ ।**
**ਪੰਥੀ ਕੋ ਭੋਜਨ ਮਿਲਿ ਜਾਇ ॥੨੫॥**
**ਇਕ ਸਿਖ ਦੇਹਿ ਕਿ ਸਭਿ ਮਿਲ ਦੇਵੈਂ ।**
**ਸਿਮਰਹਿਂ ਨਾਮ ਸੁਜਨ[੨] ਕੋ ਸੇਵੈਂ ।**

---

(੬੦੫ ਦਾ ਬਾਕੀ)

ਜੇ ਕਿਤੇ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਹੁੰਦਾ ਹੈ ਤਾਂ ਗ੍ਰੰਥੀ ਬਾਨੀ ਦੇ ਅਰਥਾਂ ਤੋਂ ਅਗਜਾਤ ਹੈ। ਅਥਵਾ ਅੰਨਜਮਤੀਆਂ ਦਾ ਏਜੰਟ ਬਣ ਕੇ ਸਿੱਖੀਓਂ ਪਤਿਤ ਕਰਨ ਲਈ ਯਤਨ ਕਰਦਾ ਹੈ ਅਰ ਕੋਈ ਐਸਾ ਮਤਾਂਧ ਹੋ ਗਿਆ ਹੈ ਕਿ ਆਪਣੇ ਤਾਂਈ ਹੀ ਪੂਰਾ ਸਿੱਖ ਮੰਨ ਕੇ ਹੋਰਨਾਂ ਨੂੰ ਤੁੱਛ ਜਾਣ ਕੇ ਅਪਮਾਨ ਕਰਦਾ ਅਰ ਸਿੱਖੀ ਨੂੰ ਤਿਲਾਂਜੁਲੀ ਦਿਵਾਉਣ ਦਾ ਕਾਰਣ ਬਣਦਾ ਹੈ, ਕੋਈ ਜਾਤਿ ਅਭਿਮਾਨ ਵਿੱਚ ਆ ਕੇ ਆਪਣੇ ਮਨੁੱਖ ਭਾਈਆਂ ਨੂੰ ਅਛੂਤ ਆਖ ਕੇ ਦੁਰਕਾਰਦਾ ਅਤੇ ਸਤਿਗੁਰੂ ਦੇ ਹੁਕਮਾਂ ਦਾ ਅਪਮਾਨ ਕਰਦਾ ਹੈ।

ਜਦੋਂ ਤਾਈਂ ਅਸੀਂ ਭਾਈ ਸਾਹਿਬ ਦੀ ਇੱਛਾ ਅਨੁਸਾਰ ਸਿੱਖ ਧਰਮ ਦੇ ਪ੍ਰਚਾਰ ਦਾ ਯੋਗ ਯਤਨ ਨਹੀਂ ਕਰਦੇ, ਓਦੋਂ ਤਾਈਂ ਸਿੱਖ ਕੌਮ ਦੀ ਵ੍ਰਿਧੀ ਹੋਣੀ ਮਹਾਂ ਕਠਿਨ ਹੈ।

੧ ਧਰਮ ਦਾਸ, ਦੀਪਾ, ਜੇਠਾ, ਆਦਿ ਸਿੱਖਾਂ ਨੂੰ ਗੁਰੂ ਰਾਮਦਾਸ ਸਾਹਿਬ ਦਾ ਉਪਦੇਸ਼।

੨ ਸਾਧੂ ਜਨ, ਸਦਾਚਾਰੀ।

ਕਹਾਂ ਮਹਾਤਮ ਇਸ ਕੋ ਕਹਿਯਹਿ ?
ਪੁੰਨ ਪਦਾਰਥ ਸਮ ਨਹਿਂ ਲਹਿਯਹਿ ॥੨੬॥
ਇਸ ਜਗ ਮਹਿਂ ਸੁਖ ਪਾਇ ਘਨੇਰਾ ।
ਅੰਤ ਗੁਰੂ ਢਿਗ ਲਹੈ ਬਸੇਰਾ ।

# ਧਰਮਸਾਲੀਆ

ਰਹਿਤਨਾਮਾ-ਭਾਈ ਚੌਪਾ ਸਿੰਘ

ਧਰਮ ਸਾਲੀਆ ਪੀਰ ਔਰ ਮਸੰਦ ਨਾ ਬਣੇ[1] ।
ਗੁਰੂ ਕਾ ਸਿੱਖ ਜੋ ਧਰਮ ਸਾਲੀਆ ਹੋਵੇ ਸੋ ਕੈਸਾ ਹੋਵੇ ? ਨਿਰਲੋਭੀ, ਨਿਰਮਾਨੀ ਜਤੀ, ਸਤੀ, ਪਰ-ਸੁਆਰਥੀ, ਧੀਰਜੀ, ਉਦਾਰ, ਦਯਾਵਾਨ, ਤਪੀਆ, ਆਨੰਦੀ, ਰਹਤਵਾਨ, ਮਤਸਰ ਬਿਨਾ, ਪੜਦੇ ਕੱਜੂ, ਸੁਚੇਤ, ਦੇਹ ਪਵਿੱਤਰ, ਟਹਲ ਕਰੇ, ਵੰਡ ਖਾਏ, ਪਰਦੇਸੀ ਸਿੱਖ ਦੀ ਚੀਜ਼ ਵਸਤੁ ਦੀ ਸੁਚੇਤੀ ਰੱਖੇ, ਦਰਦਵੰਦ ਹੋਵੇ, ਜਿਸ ਵਿੱਚ ਇਹ ਗੁਣ ਹੋਣ, ਉਹ ਧਰਮ ਸਾਲੀਆ ਹੋਵੇ ।

# ਧਰਮ ਰਾਜ

ਸੰਸਕ੍ਰਿਤ ਗ੍ਰੰਥਾਂ ਵਿੱਚ ਧਰਮ ਅਤੇ ਧਰਮ ਰਾਜ ਨਾਮ ਯਮ ਅਥਵਾ ਯਮਰਾਜ ਦਾ ਹੈ, ਗੁਰੁਮਤ ਵਿੱਚ ਨਯਾਯਕਾਰੀ ਕਰਤਾਰ ਲਈ ਇਹ ਸ਼ਬਦ ਵਰਤਿਆ ਹੈ, ਪੌਰਾਣਿਕ ਧਰਮ ਰਾਜ ਦਾ ਸਿੱਖਾਂ ਨਾਲ ਵਾਸਤਾ ਨਹੀਂ ਪੈਂਦਾ ਅਰ ਨਾ ਸਿੱਖਾਂ ਨੂੰ ਯਮ ਦਾ ਭਯ ਸੰਤਾਪ ਦੇਂਦਾ ਹੈ ।

[੩੮] ਸਿਰੀਰਾਗੁ ਮਹਲਾ ੩ (੬੩)

ਧਰਮ ਰਾਇ ਨੋ ਹੁਕਮੁ ਹੈ, ਬਹਿ ਸਚਾ ਧਰਮੁ ਬੀਚਾਰਿ ॥
ਦੂਜੈ ਭਾਇ ਦੁਸਟੁ ਆਤਮਾ, ਓਹੁ ਤੇਰੀ ਸਰਕਾਰ[2] ॥
ਅਧਿਆਤਮੀ[3] ਹਰਿ ਗੁਣ ਤਾਸੁ ਮਨਿ ਜਪਹਿ ਏਕੁ ਮੁਰਾਰਿ ॥
ਤਿਨ ਕੀ ਸੇਵਾ ਧਰਮ ਰਾਇ ਕਰੈ, ਧੰਨੁ ਸਵਾਰਣਹਾਰੁ ॥੨॥

[੬੧੪] ਸੋਰਠਿ ਮਹਲਾ ੫ (੧੯)

ਸੰਤਨ ਮੋ ਕਉ ਪੂੰਜੀ ਸਉਪੀ ਤਉ ਉਤਰਿਆ ਮਨ ਕਾ ਧੋਖਾ ॥
ਧਰਮ ਰਾਇ ਅਬ ਕਹਾ ਕਰੈਗੋ, ਜਉ ਫਾਟਿਓ ਸਗਲੋ ਲੇਖਾ? ॥੩॥

---

੧ ਭਾਵ-ਆਪ ਪੂਜਯ ਨਾ ਬਣੇ, ਆਪਣੀ ਗੁਰੁਤਾ ਕਾਯਮ ਨਾ ਕਰੇ । ਸਤਿਗੁਰੂ ਦੇ ਧਨ ਨੂੰ ਨਿਜਦਾ ਮਾਲ ਨਾ ਸਮਝੇ, ਧਰਮਸ਼ਾਲਾ (ਗੁਰਦ੍ਵਾਰੇ) ਵਿੱਚ ਸੇਵਕ ਹੋ ਕੇ ਰਹੇ, ਸਿੱਖ ਪੰਥ ਨੂੰ ਆਪਣਾ ਸ੍ਵਾਮੀ ਜਾਣੇ ।

੨ ਪਰਜਾ, ਉਨ੍ਹਾਂ ਦੇ ਸਿਰ ਤੇਰੀ ਕਾਰ ਹੈ ।

੩ ਆਤਮਵੇਤਾ ।

ਮਹਾ ਅਨੰਦ ਭਏ ਸੁਖੁ ਪਾਇਆ ਸੰਤਨ ਕੈ ਪਰਸਾਦੇ ॥
ਕਹੁ ਨਾਨਕ ਹਰਿ ਸਿਉ ਮਨੁ ਮਾਨਿਆ ਰੰਗਿ ਰਤੇ ਬਿਸਮਾਦੇ ॥੪॥

[੬੯੮] ਜੈਤਸਰੀ ਮਹਲਾ ੪ (੫)

ਜਿਨ ਕਉ ਕ੍ਰਿਪਾ ਕਰੀ ਜਗਜੀਵਨਿ,
ਹਰਿ ਉਰਿ ਧਾਰਿਓ ਮਨ ਮਾਝਾ ॥
ਧਰਮ ਰਾਇ ਦਰਿ ਕਾਗਦ ਫਾਰੇ,
ਜਨ ਨਾਨਕ ਲੇਖਾ ਸਮਝਾ ॥੪॥

[੧੮੬] ਗਉੜੀ ਮਹਲਾ ੫ (੧੦੩)

ਜਾ ਕੈ ਬਿਨਸਿਓ ਮਨ ਤੇ ਭਰਮਾ ॥
ਤਾ ਕੈ ਕਛੂ ਨਾਹੀ ਡਰੁ ਜਮਾ ॥੩॥

[੨੫੬] ਗਉੜੀ ਬਾਵਨ ਅਖਰੀ, ਮਹਲਾ ੫ (੩੧)

ਜਹ ਸਾਧੂ ਗੋਬਿਦ ਭਜਨੁ ਕੀਰਤਨੁ ਨਾਨਕ ਨੀਤ ॥
ਣਾ ਹਉ ਣਾ ਤੂੰ ਣਹ ਛੁਟਹਿ, ਨਿਕਟਿ ਨ ਜਾਈਅਹੁ ਦੂਤ[੧] ॥

[੫੦੫] ਗੂਜਰੀ ਮਹਲਾ ੧, ਅਸਟਪਦੀ (੪)

ਸਤਿਗੁਰ ਵਾਕਿ ਹਿਰਦੈ ਹਰਿ ਨਿਰਮਲੁ,
ਨਾ ਜਮ ਕਾਣਿ ਨ ਜਮ ਕੀ ਬਾਕੀ ॥

[੫੮੮] ਮਹਲਾ ੩, ਵਾਰ ਵਡਹੰਸ (੭)

ਜਿਨਿ ਜਮੁ ਕੀਤਾ ਸੋ ਸੇਵੀਐ, ਗੁਰਮੁਖਿ ਦੁਖੁ ਨ ਹੋਇ ॥
ਨਾਨਕ ਗੁਰਮੁਖਿ ਜਮੁ ਸੇਵਾ ਕਰੇ ਜਿਨ ਮਨਿ ਸਚਾ ਹੋਇ ॥੧॥

[੮੧੮] ਬਿਲਾਵਲੁ ਮਹਲਾ ੫ (੬੯)

ਦੂਖੁ ਨ ਲਾਗੈ ਕਦੇ ਤੁਧੁ ਪਾਰਬ੍ਰਹਮੁ ਚਿਤਾਰੇ ॥
ਜਮਕੰਕਰੁ[੨] ਨੇੜਿ ਨ ਆਵਈ ਗੁਰਸਿਖ ਪਿਆਰੇ ॥੧॥ ਰਹਾਉ ॥

[੧੦੫੪] ਮਾਰੂ ਮਹਲਾ ੩, ਸੋਲਹਾ (੧੧)

ਹਰਿ ਜੀਉ ਕੀ ਹੈ ਸਭ ਸਿਰਕਾਰਾ ॥
ਏਹੁ ਜਮੁ ਕਿਆ ਕਰੇ ਵਿਚਾਰਾ ? ॥
ਹੁਕਮੀ ਬੰਦਾ ਹੁਕਮੁ ਕਮਾਵੈ, ਹੁਕਮੇ ਕਢਦਾ ਸਾਹਾ ਹੇ ॥੮॥

---

੧ ਧਰਮਰਾਜ ਦਾ ਦੂਤਾਂ ਨੂੰ ਹੁਕਮ ਹੈ। ੨ ਜਮ ਦੇ ਸੇਵਕ, ਯਮਕਿੰਕਰ।

[੩੯੩] ਆਸਾ ਮਹਲਾ ੫ (੯੧)

**ਸਤਿਗੁਰ ਪੂਰੈ ਸਾਚੁ ਕਹਿਆ ॥**
**ਨਾਮ ਤੇਰੇ ਕੀ ਮੁਕਤੇ ਬੀਥੀ[1],**
**ਜਮ ਕਾ ਮਾਰਗੁ ਦੂਰਿ ਰਹਿਆ[2] ॥੧॥ ਰਹਾਉ ॥**
**ਜਹ ਲਾਲਚ ਜਾਗਾਤੀ ਘਾਟ[3] ॥**
**ਦੂਰਿ ਰਹੀ ਉਹ ਜਨ ਤੇ ਬਾਟ ॥**

[੭੨੪] ਤਿਲੰਗ ਮਹਲਾ ੫ (੪)

**ਅਜਰਾਈਲੁ ਯਾਰੁ ਬੰਦੇ ਜਿਸੁ ਤੇਰਾ ਆਧਾਰੁ[4] ॥**
**ਗੁਨਹ ਉਸ ਕੇ ਸਗਲ ਆਫੂ[5], ਤੇਰੇ ਜਨ ਦੇਖਹਿ ਦੀਦਾਰੁ ॥੩॥**

[੭੯] ਸਿਰੀਰਾਗੁ ਮਹਲਾ ੫, ਛੰਤ (੧)

ਚਿਤ੍ਰ ਗੁਪਤ

**ਚਿਤ੍ਰ ਗੁਪਤ ਕਾ ਕਾਗਦੁ ਫਾਰਿਆ, ਜਮਦੂਤਾ ਕਛੂ ਨ ਚਲੀ ॥**
**ਨਾਨਕੁ ਸਿਖ ਦੇਇ ਮਨ ਪ੍ਰੀਤਮ, ਹਰਿ ਲਦੇ ਖੇਪ ਸਵਲੀ[6] ॥੩॥**

[੩੯੩] ਆਸਾ ਮਹਲਾ ੫ (੯੧)

**ਚਿਤ੍ਰ ਗੁਪਤੁ ਸਭ ਲਿਖਤੇ ਲੇਖਾ ॥**
**ਭਗਤ ਜਨਾ ਕਉ ਦ੍ਰਿਸਟਿ ਨ ਪੇਖਾ ॥੪॥**

ਭਾਈ ਗੁਰੁਦਾਸ, ਵਾਰ ੧

**ਕੋਈ ਪੂਜੈ ਚੰਦੁ ਸੂਰੁ[7] ਕੋਈ ਧਰਤਿ ਅਕਾਸੁ ਮਨਾਵੈ ।**
**ਪਉਣੁ ਪਾਣੀ ਬੈਸੰਤਰੋ, ਧਰਮ ਰਾਜ ਕੋਈ ਤ੍ਰਿਪਤਾਵੈ ।**
**ਫੋਕਟਿ ਧਰਮੀ ਭਰਮਿ ਭੁਲਾਵੈ[8] ॥੧੮॥**

---

੧ ਖੁੱਲ੍ਹੀ ਗਲੀ ਹੈ, ਗਾਡੀ ਰਾਹ ।
੨ ਭੀੜੀ ਗਲੀ ਦੂਰ ਰਹਿ ਗਈ ।
੩ ਜਿਥੇ ਗਰੁੜ ਪੁਰਾਣ ਦੇ ਦੱਸੇ ਲਾਲਚੀ ਜਗਾਤੀਏ ਘਾਟ ਉੱਤੇ ਬੈਠੇ ਹਨ ।
੪ ਕੁਰਾਨ ਮਜੀਦ ਵਿੱਚ ਮੁਖ ਫ਼ਰਿਸ਼ਤੇ ਚਾਰ ਲਿਖੇ ਹਨ-ਜਬਰਾਈਲ, ਜੋ ਖ਼ੁਦਾ ਦਾ ਪੈਗਾਮ ਪੈਗੰਬਰਾਂ ਕੋਲ ਲੈ ਜਾਂਦਾ ਹੈ । ਮੀਕਾਈਲ, ਜੋ ਇਸਰਾਈਲ ਵੰਸ਼ ਦਾ ਸਰਪਰਸਤ ਹੈ। ਇਸਰਾਫੀਲ, ਜੋ ਪ੍ਰਲਯ ਸਮੇਂ ਬਿਗੁਲ ਵਜਾ ਕੇ ਸੰਸਾਰ ਲਯ ਕਰਦਾ ਅਤੇ ਮੁਰਦਿਆਂ ਨੂੰ ਕਬਰਾਂ (ਅਜ਼ਰਾਈਲ) ਵਿਚੋਂ ਖੜੇ ਕਰਦਾ ਹੈ। ਇਜ਼ਰਾਈਲ ਅਥਵਾ ਅਜ਼ਰਾਈਲ, ਜੋ ਮੌਤ ਦਾ ਦੇਵਤਾ ਹੈ, ਜਿਸ ਨੂੰ ਮਲਕੁਲ ਮੌਤ ਭੀ ਸੱਦੀਦਾ ਹੈ ।

ਚਾਰ ਫ਼ਰਿਸ਼ਤੇ

੫ ਮੁਆਫ ਹੋ ਜਾਂਦੇ ਹਨ । ੬ ਲਾਭਦਾਯਕ ।
੭ ਕਈ ਅਗਜਾਨੀ ਸਿੱਖ, ਸੂਰਜ ਨੂੰ ਪਾਣੀ ਦਿੰਦੇ ਅਤੇ 'ਨਵੇਂ ਚੰਦ ਦੀ ਰਾਮ ਰਾਮ' ਆਖ ਕੇ ਪੱਗ ਅਥਵਾ ਸਾਫੇ ਦਾ ਤਾਗਾ ਕੱਢ ਕੇ ਚੰਦ ਨੂੰ ਅਰਪਦੇ, ਅਰ ਅਰਥ ਸਮਝੇ ਬਿਨਾਂ, 'ਨਮੋ ਸੂਰਜ ਸੂਰਜੇ, ਨਮੋ ਚੰਦ੍ਰ ਚੰਦ੍ਰੇ' ਪੜ੍ਹਦੇ ਦੇਖੇ ਜਾਂਦੇ ਹਨ, ਜੋ ਮਨਮੁਖਤਾ ਦਾ ਕਰਮ ਹੈ ।

ਸੂਰਜ ਚੰਦ ਦੀ ਪੂਜਾ

੮ਇਨ੍ਹਾਂ ਅਸਾਰ ਕਰਮਾਂ ਵਿਚ ਧਰਮ ਮੰਨ ਕੇ ਭਰਮੀ ਲੋਕ ਭੁਲੇਖਾ ਖਾ ਰਹੇ ਹਨ।

## ਧਵਲ-ਧੌਲੁ

ਪ੍ਰਿਥਵੀ ਨੂੰ ਚੁੱਕਣ ਵਾਲਾ ਚਿੱਟਾ ਬਲਦ ਕੋਈ ਨਹੀਂ, ਧਰਮ ਹੀ ਧੌਲ ਹੈ।

[੩] ਜਪੁ (੧੬)

ਧੌਲੁ ਧਰਮੁ, ਦਇਆ ਕਾ ਪੂਤੁ ॥
ਸੰਤੋਖੁ ਥਾਪਿ ਰਖਿਆ ਜਿਨਿ ਸੂਤਿ[2] ॥
ਜੇ ਕੋ ਬੁਝੈ ਹੋਵੈ ਸਚਿਆਰੁ ॥
ਧਵਲੈ ਉਪਰਿ ਕੇਤਾ ਭਾਰੁ ? ॥
ਧਰਤੀ ਹੋਰੁ ਪਰੈ ਹੋਰੁ ਹੋਰੁ ॥
ਤਿਸ ਤੇ ਭਾਰੁ ਤਲੈ ਕਵਣੁ ਜੋਰੁ[3] ॥

## ਧੀਰਜ (ਇਸਤਿਕਲਾਲ)

[੨੦] ਸਿਰੀਰਾਗੁ ਮਹਲਾ ੧ (੧੮)

ਮਰਣੈ ਕੀ ਚਿੰਤਾ ਨਹੀ, ਜੀਵਣ ਕੀ ਨਹੀ ਆਸ ॥
ਤੂ ਸਰਬ ਜੀਆ ਪ੍ਰਤਿਪਾਲਹੀ, ਲੇਖੈ ਸਾਸ ਗਿਰਾਸ ॥

[੨੭] ਸਿਰੀਰਾਗੁ ਮਹਲਾ ੩ (੩੬)

ਮਨ, 'ਭੁਖਾ ਭੁਖਾ' ਮਤ ਕਰਹਿ, ਮਤ ਤੂ ਕਰਹਿ ਪੂਕਾਰ ॥
ਲਖ ਚਉਰਾਸੀਹ ਜਿਨਿ ਸਿਰੀ[4] ਸਭਸੈ ਦੇਇ ਅਧਾਰੁ ॥
ਨਿਰਭਉ ਸਦਾ ਦਇਆਲੁ ਹੈ, ਸਭਨਾ ਕਰਦਾ ਸਾਰ ॥

[੨੫੭] ਗਉੜੀ ਬਾਵਨ ਅਖਰੀ, ਮਹਲਾ ੫ (੩੫)

ਧੀਰਜੁ ਜਸੁ ਸੋਭਾ ਤਿਹ ਬਨਿਆ ॥
ਹਰਿ ਹਰਿ ਨਾਮੁ ਸ੍ਰਵਨ ਜਿਹ ਸੁਨਿਆ ॥

[੩੩੭] ਗਉੜੀ ਕਬੀਰ (੬੩)

ਸੰਪੈ ਦੇਖਿ ਨ ਹਰਖੀਐ, ਬਿਪਤਿ ਦੇਖਿ ਨ ਰੋਇ ॥

[੪੧੦] ਆਸਾਵਰੀ ਮਹਲਾ ੫ (੧੬੨)

ਕਰਹਿ ਸੁ ਹੋਈਐ ਹਾਂ ॥ ਸਹਜਿ ਸੁਖਿ ਸੋਈਐ ਹਾਂ ॥
ਧੀਰਜ ਮਨਿ ਭਏ ਹਾਂ ॥ ਪ੍ਰਭ ਕੈ ਦਰਿ ਪਏ, ਮੇਰੇ ਮਨਾ! ॥

---

੧ ਦਯਾ ਧਰਮ ਦੀ ਮਾਂ ਹੈ। ੨ ਜਿਸ ਧੌਲ ਨੇ ਸੰਤੋਖ ਦ੍ਵਾਰਾ ਸੰਸਾਰ ਦਾ ਸਾਰਾ ਪ੍ਰਬੰਧ (ਸੂਤ) ਥਾਪ ਰੱਖਿਆ ਹੈ, ਭਾਵ ਇਹ ਹੈ ਕਿ ਸੰਤੋਖ ਦੇ ਕਾਰਣ ਪਰਸਪਰ ਈਰਖਾ ਦ੍ਵੈਸ਼ ਅਤੇ ਝਗੜੇ ਨਹੀਂ ਹੋਂਦੇ। ੩ ਜੇ ਬੈਲ ਦੇ ਆਸਰੇ ਪ੍ਰਿਥਵੀ ਮੰਨੀ ਜਾਵੇ, ਤਦ ਬੈਲ ਦਾ ਆਧਾਰ ਹੋਰ ਮੰਨਣਾ ਪਊ, ਔਰ ਅੰਤ ਨੂੰ ਅਨਵਸਥਾ ਦੋਸ਼ ਆ ਜਾਵੇਗਾ। ੪ ਸਿਰਜੀ, ਰਚੀ।

[੬੭੮] ਧਨਾਸਰੀ ਮਹਲਾ ੫ (੨੮)

**ਅਸਥਿਰ ਰਹਹੁ, ਡੋਲਹੁ ਮਤ ਕਬਹੂ ਗੁਰ ਕੈ ਬਚਨਿ ਅਧਾਰਿ ॥**
**ਜੈ ਜੈ ਕਾਰੁ ਸਗਲ ਭੂ ਮੰਡਲ, ਮੁਖ ਊਜਲ ਦਰਬਾਰ ॥੩॥**

[੭੨੪] ਤਿਲੰਗ ਮਹਲਾ ੫ (੩)

**ਤੂ ਕਾਹੇ ਡੋਲਹਿ ਪ੍ਰਾਣੀਆ ? ਤੁਧੁ ਰਾਖੈਗਾ ਸਿਰਜਣਹਾਰੁ ॥**
**ਜਿਨਿ ਪੈਦਾਇਸਿ ਤੂ ਕੀਆ ਸੋਈ ਦੇਇ ਆਧਾਰੁ ॥੧॥**
**ਜਿਨਿ ਉਪਾਈ ਮੇਦਨੀ[1] ਸੋਈ ਕਰਦਾ ਸਾਰ ॥**
**ਘਟਿ ਘਟਿ ਮਾਲਕੁ ਦਿਲਾ ਕਾ ਸਚਾ ਪਰਵਦਗਾਰੁ[2] ॥੨॥**

[ਦਸਮ ਗ੍ਰੰਥ-੧੩੯੨] ਜ਼ਫ਼ਰਨਾਮਹ

**ਚਿਹਾ ਸ਼ੁਦ ਕਿ ਚੂੰ ਬੱਚਗਾਂ ਕੁਸ਼ਤਹ ਚਾਰ ॥**
**ਕਿ ਬਾਕੀ ਬਿਮਾਂਦ ਅਸਤੁ ਪੇਚੀਦਹ ਮਾਰ[3] ॥੭੮॥**

# ਨਸ਼ੇ (ਅਮਲ—ਮਾਦਕ ਦ੍ਰਵ੍ਯ)

ਸਿੱਖ ਧਰਮ ਅਨੁਸਾਰ, ਬਲ ਬੁੱਧਿ ਵਿਨਾਸ਼ਕ ਨਸ਼ੇ, ਜਿਨ੍ਹਾਂ ਤੋਂ ਪਰਾਧੀਨਤਾ, ਆਲਸ, ਕਮਜ਼ੋਰੀ ਅਤੇ ਕਈ ਰੋਗ ਤਥਾ ਵਿਕਾਰ ਉਪਜਦੇ ਹਨ, ਨਿਸ਼ੇਧ ਕੀਤੇ ਗਏ ਹਨ ।

[੧੫] ਸਿਰੀਰਾਗੁ ਮਹਲਾ ੧ (੫)

[ਸ਼ਰਾਬ] **ਸਚੁ ਸਰਾ[4] ਗੁੜ ਬਾਹਰਾ ਜਿਸੁ ਵਿਚਿ ਸਚਾ ਨਾਉ ॥**
**ਸੁਣਹਿ ਵਖਾਣਹਿ ਜੇਤੜੇ ਹਉ ਤਿਨ ਬਲਿਹਾਰੈ ਜਾਉ ॥**
**ਤਾ ਮਨੁ ਖੀਵਾ[5] ਜਾਣੀਐ ਜਾ ਮਹਲੀ ਪਾਏ ਥਾਉ ॥੨॥**

[੩੧੧] ਮਹਲਾ ੪, ਵਾਰ ਗਉੜੀ ੧ (੧੯)

**ਸਚੁ ਸਚਾ ਜਿਨੀ ਨ ਸੇਵਿਆ ਸੇ ਮਨਮੁਖ ਮੂੜ ਬੇਤਾਲੇ ॥**
**ਓਹ ਆਲੁ ਪਤਾਲੁ[6] ਮੁਹਹੁ ਬੋਲਦੇ, ਜਿਉ ਪੀਤੈ ਮਦਿ ਮਤਵਾਲੇ ॥੧੯॥**

[੩੬੦] ਆਸਾ ਮਹਲਾ ੧ (੩੮)

**ਗੁੜੁ ਕਰਿ ਗਿਆਨੁ ਧਿਆਨੁ ਕਰਿ ਧਾਵੈ[7],**
**ਕਰਿ ਕਰਣੀ ਕਸੁ[8] ਪਾਈਐ ॥**

---

੧ ਪ੍ਰਿਥਵੀ, ਭਾਵ-ਵਿਸ਼ਤ । ੨ ਪਰਵਰਦਿਗਾਰ, ਪ੍ਰਤਿਪਾਲਕ । ੩. ਕੀ ਹੋਯਾ ਜੇ ਚਾਰ ਬੱਚੇ ਕੋਹੇ ਗਏ, ਅਜੇ ਕੁੰਡਲੀਆ ਸੱਪ ਬਾਕੀ ਹੈ ।
੪ ਸ਼ਰਾਬ । ੫ ਮਸਤ, ਨਸ਼ਈ । ੬ ਬਿਨਾਂ ਪ੍ਰਕਰਣ, ਬੇ-ਤੁਕੀਆਂ ।
੭ ਧਾਇ, ਧਾਤਕੀ, ਮਦਜਵਾਸਿਨੀ, Woodforidia Floribunda ਇਸ ਦੇ ਫੁੱਲ ਸ਼ਰਾਬ ਦਾ ਸ਼ਿਰੋਮਣਿ ਮਸਾਲਾ ਹੈ । ੮ ਕਿੱਕਰ ਬੇਰੀ ਆਦਿ ਦਾ ਛਿਲਕਾ ।

ਭਾਠੀ ਭਵਨੁ ਪ੍ਰੇਮ ਕਾ ਪੋਚਾ, ਇਤੁ ਰਸਿ ਅਮਿਉ[੧] ਚੁਆਈਐ ॥੧॥
ਬਾਬਾ, ਮਨੁ ਮਤਵਾਰੋ ਨਾਮ ਰਸੁ ਪੀਵੈ ਸਹਜ ਰੰਗ ਰਚਿ ਰਹਿਆ ॥
ਅਹਿਨਿਸਿ ਬਨੀ ਪ੍ਰੇਮ ਲਿਵ ਲਾਗੀ, ਸਬਦੁ ਅਨਾਹਦ ਗਹਿਆ ॥੧॥ਰਹਾਉ॥
ਪੂਰਾ ਸਾਚੁ ਪਿਆਲਾ ਸਹਜੇ, ਤਿਸਹਿ ਪੀਆਏ ਜਾ ਕਉ ਨਦਰਿ ਕਰੇ ॥
ਅੰਮ੍ਰਿਤ ਕਾ ਵਾਪਾਰੀ ਹੋਵੈ, ਕਿਆ ਮਦਿ ਛੂਛੈ[੨] ਭਾਉ ਧਰੇ ? ॥੨॥
ਗੁਰ ਕੀ ਸਾਖੀ ਅੰਮ੍ਰਿਤ ਬਾਣੀ, ਪੀਵਤ ਹੀ ਪਰਵਾਣੁ ਭਇਆ ॥
ਦਰ ਦਰਸਨ ਕਾ ਪ੍ਰੀਤਮੁ ਹੋਵੈ, ਮੁਕਤਿ ਬੈਕੁੰਠੈ ਕਰੈ ਕਿਆ ? ॥੩॥
ਸਿਫਤੀ ਰਤਾ ਸਦ ਬੈਰਾਗੀ, ਜੂਐ ਜਨਮੁ ਨ ਹਾਰੈ ॥
ਕਹੁ ਨਾਨਕ, ਸੁਣਿ ਭਰਥਰਿ ਜੋਗੀ, ਖੀਵਾ[੩] ਅੰਮ੍ਰਿਤ ਧਾਰੈ ॥੪॥

[੩੯੯] ਆਸਾ ਮਹਲਾ ੫ (੧੧੪)

ਦੁਰਮਤਿ ਮਦੁ ਜੋ ਪੀਵਤੇ ਬਿਖਲੀ ਪਤਿ ਕਮਲੀ[੪] ॥
ਰਾਮ ਰਸਾਇਣਿ ਜੋ ਰਤੇ ਨਾਨਕ ਸਚ ਅਮਲੀ ॥੪॥

[੫੫੩] ਵਾਰ ਬਿਹਾਗੜਾ (੧੨)

ਇਤੁ ਮਦਿ ਪੀਤੈ ਨਾਨਕਾ, ਬਹੁਤੇ ਖਟੀਅਹਿ ਬਿਕਾਰ ॥

[੫੫੪] ਮਹਲਾ ੩, ਵਾਰ ਬਿਹਾਗੜਾ (੧੬)

ਜਿਤੁ ਪੀਤੈ ਮਤਿ ਦੂਰਿ ਹੋਇ ਬਰਲੁ[੫] ਪਵੈ ਵਿਚਿ ਆਇ ॥
ਆਪਣਾ ਪਰਾਇਆ ਨ ਪਛਾਣਈ, ਖਸਮਹੁ ਧਕੇ ਖਾਇ ॥
ਜਿਤੁ ਪੀਤੈ ਖਸਮੁ ਵਿਸਰੈ, ਦਰਗਹ ਮਿਲੈ ਸਜਾਇ ॥
ਝੂਠਾ ਮਦੁ ਮੂਲਿ ਨ ਪੀਚਈ, ਜੇ ਕਾ ਪਾਰਿ ਵਸਾਇ[੬] ॥

[੧੨੨੫] ਸਾਰਗ ਮਹਲਾ ੫ (੧੧੦)

ਮਾਈ ਰੀ ! ਮਨੁ ਮੇਰੋ ਮਤਵਾਰੋ ॥
ਪੇਖਿ ਦਇਆਲ ਅਨਦ ਸੁਖ ਪੂਰਨ, ਹਰਿ ਰਸਿ ਰਪਿਓ ਖੁਮਾਰੋ[੭] ॥੧॥ ਰਹਾਉ ॥
ਨਿਰਮਲ ਭਏ ਊਜਲ ਜਸੁ ਗਾਵਤ ਬਹੁਰਿ ਨ ਹੋਵਤ ਕਾਰੋ ॥
ਚਰਨ ਕਮਲ ਸਿਉ ਡੋਰੀ ਰਾਚੀ ਭੇਟਿਓ ਪੁਰਖੁ ਅਪਾਰੋ ॥੧॥

---

੧ ਜ਼ਹਿਰ ਰੂਪ ਸ਼ਰਾਬ ਦੀ ਥਾਂ, ਇਤਬਿਧ ਅੰਮ੍ਰਿਤ ਟਪਕਾਈਏ।

੨ ਸ਼ਰਾਬ ਨੂੰ 'ਛੂਛਾ' ਵਿਸ਼ੇਸ਼ਣ ਇਸ ਵਾਸਤੇ ਦਿੱਤਾ ਹੈ ਕਿ ਇਹ ਬੁੱਧੀ, ਬਲ, ਅਰੋਗਤਾ, ਕੀਰਤੀ, ਧਨ ਆਦਿਕ ਤੋਂ ਆਪਣੇ ਭਗਤਾਂ ਨੂੰ ਖਾਲੀ ਕਰ ਦਿੰਦੀ ਹੈ।

੩ ਕੀਵ, ਮਖ਼ਮੂਰ।

੪ ਵਿਸ਼ਯ ਲਿਪਤ ਅਤੇ ਅਕਲ ਤੋਂ ਖ਼ਾਰਿਜ ਹਨ, ਅਥਵਾ ਸ਼ਰਾਬੀ ਵੇਸ਼ਯਾਗਾਮੀ ਹਨ ਅਰ ਉਨ੍ਹਾਂ ਦੀ ਅਕਲ ਠਿਕਾਣੇ ਨਹੀਂ। ੫ ਝੱਲ, ਸ਼ੁਦਾਈਪੁਣਾ।

੬ ਜਿਥੋਂ ਤਾਈਂ ਵਸ ਚੱਲੇ।

੭ ਹਰਿ-ਰਸ ਦੀ ਖੁਮਾਰੀ ਵਿੱਚ ਮਸਤ ਹੈ।

ਕਰੁ ਗਹਿ ਲੀਨੇ ਸਰਬਸੁ[1] ਦੀਨੇ, ਦੀਪਕ[2] ਭਇਓ ਉਜਾਰੋ ॥
ਨਾਨਕ ਨਾਮਿ ਰਸਿਕ ਬੈਰਾਗੀ ਕੁਲਹ ਸਮੂਹਾਂ ਤਾਰੋ ॥

ਭਾਈ ਗੁਰੁਦਾਸ, ਵਾਰ ੩੯

ਪੋਸਤ] [3]ਪੋਸਤ ਭੰਗ ਸਰਾਬ ਦਾ ਚਲੈ ਪਿਆਲਾ ਭੁਗਤ ਭੁੰਚਾਇਆ ।...
ਸਾਧਸੰਗਤਿ ਵਿਣੁ ਭਰਮਿ ਭੁਲਾਇਆ ॥੧੬॥

ਕਬਿੱਤ-ਭਾਈ ਗੁਰੁਦਾਸ

ਅਮਲੀ ਨ ਅਮਲ ਤਜਤ ਜਿਉ ਧਿਕਾਰ ਕੀਏ,
ਦੋਖ ਦੁਖ ਲੋਗ ਬੇਦ ਸੁਨਤ ਛਕਤ ਹੈ[4] ।...੩੨੩॥

ਜਨਮ ਸਾਖੀ-ਭਾਈ ਬਾਲੇ ਵਾਲੀ

ਭੰਗ] ਬਾਬਰ ਨੇ ਕਹਿਆ, 'ਹੇ ਦਰਵੇਸ਼! ਇਹ ਭੰਗ ਤੁਸੀਂ ਪੀਵਹੁ ।' ਤਾਂ ਸ੍ਰੀ ਗੁਰੂ ਜੀ ਨੇ ਕਹਿਆ, 'ਹੇ ਮੀਰ[5] ਜੀ! ਮੈਂ ਐਸੀ ਭੰਗ ਪੀਤੀ ਹੈ ਜਿਸ ਦੀ ਖੁਮਾਰੀ ਕਦੇ ਉੱਤਰਦੀ ਨਹੀਂ[6] ।'

ਤਾਂ ਬਾਬਰ ਨੇ ਕਹਿਆ, 'ਹੇ ਦਰਵੇਸ਼! ਓਹ ਭੰਗ ਕੈਸੀ ਹੈ, ਜਿਸ ਦੀ ਖੁਮਾਰੀ ਕਦੇ ਉੱਤਰਦੀ ਨਹੀਂ ?'

ਤਾਂ ਗੁਰੂ ਜੀ ਨੇ ਸ਼ਬਦ ਕਹਿਆ:-

[੭੨੧] ਤਿਲੰਗ ਮਹਲਾ ੧ (੨)

ਭਉ ਤੇਰਾ ਭਾਂਗ, ਖਲੜੀ ਮੇਰਾ ਚੀਤੁ[7] ॥
ਮੈ ਦੇਵਾਨਾ ਭਇਆ ਅਤੀਤੁ ॥...
ਤਉ ਦਰਸਨ ਕੀ ਕਰਉ ਸਮਾਇ[8] ॥
ਮੈ ਦਰਿ ਮਾਗਤੁ ਭੀਖਿਆ ਪਾਇ ॥੧॥ਰਹਾਉ॥

[੪੪੨] ਗੁਰੁ ਬਿਲਾਸ ਪਾਤਸ਼ਾਹੀ ੬, ਅਧਯਾਯ ੧੯

ਸ਼ਰਾਬ] [9]ਅਧਮ ਬਾਰਨੀ[10] ਜਾਂਹਿ ਤੇ ਜਿਂਹ ਪੀਵਤ ਸੁਧ ਜਾਇ ।
ਹੋਤ ਭੂਪ ਸਮ ਪਸ਼ੂ ਕੇ ਸੁਗਮ ਅਰੀ ਤਿਂਹ ਘਾਇ ॥੩੨੪॥

---

੧ ਸਰਵਸੁ, ਸਭ ਮਾਲ ਧਨ ਸੰਪਦਾ । ੨ ਆਤਮ ਗਯਾਨ ।
੩ ਸ਼ਿਵਰਾਤ੍ਰਿ ਦੇ ਮੇਲੇ 'ਤੇ ਯੋਗੀਆਂ ਦੀ ਦਸ਼ਾ ਦੇਖ ਕੇ ਇਹ ਲਿਖਿਆ ਹੈ ।
੪ ਅਮਲੀ (ਨਸ਼ਈ) ਅਨੇਕ ਲਾਹਨਤਾਂ ਮਿਲਣ ਪੁਰ ਭੀ ਅਤੇ ਨਸ਼ਿਆਂ ਦੇ ਔਗੁਣ ਸੁਣ ਪੜ੍ਹ ਕੇ ਭੀ ਨਸ਼ੇ ਨਹੀਂ ਛੱਡਦਾ ।
੫ ਬਾਦਸ਼ਾਹ ।
ਭੰਗ ਦੀਆਂ ਸੱਤ ਮੁੱਠਾਂ] ੬ ਭੰਗੀ ਸਿੱਖਾਂ ਨੇ ਪਤਾ ਨਹੀਂ ਇਹ ਕਥਾ ਗੁਰਵਾਕ ਵਿਰੁੱਧ ਕਿਸ ਤਰ੍ਹਾਂ ਘੜ ਮਾਰੀ ਹੈ ਕਿ ਗੁਰੂ ਸਾਹਿਬ ਨੇ ਸੱਤ ਮੁੱਠੀਆਂ ਭੰਗ ਦੀਆਂ ਬਾਬਰ ਤੋਂ ਲਈਆਂ ਅਤੇ ਸੱਤ ਪੁਸ਼ਤ ਲਈ ਬਾਦਸ਼ਾਹਤ ਬਖਸ਼ੀ ।
੭ ਹੇ ਕਰਤਾਰ! ਤੇਰਾ ਭਯ ਮੇਰੇ ਲਈ ਭੰਗ ਹੈ, ਉਸ ਦੇ ਰੱਖਣ ਦੀ ਥੈਲੀ ਮੇਰਾ ਚਿੱਤ ਹੈ ।
੮ ਮਸਤੀ, ਖੁਮਾਰੀ । ੯ ਭਾਈ ਮਨੀ ਸਿੰਘ ਜੀ ਦਾ ਸਿੱਖ ਸੰਗਤਿ ਪ੍ਰਤਿ ਕਥਨ ।
੧੦ ਸ਼ਰਾਬ ।

**ਸੰਤ! ਸੁਨੋ ਤਿੰਹ ਕੀ ਬਤੀਆ ਜਗ ਭੂਪਤਿ ਹੋਇ ਬਡੇ ਅਰਿ ਜੀਤੇ।**
**ਅੰਧ ਭਏ ਮਦਰਾ ਮਦ ਤੇ ਨਿਜ ਰਾਜ ਬਿਹਾਇ ਛਿਨੇ ਛਿਨ ਰੀਤੇ[1]।**
**ਗ੍ਯਾਨ ਔ ਧ੍ਯਾਨ ਸਿਜ੍ਯਾਨ ਬਡੋ ਨਰ, ਹੋਤ ਪਸੂ ਸਮ ਬਾਰਨੀ ਪੀਤੇ ॥੩੨੫॥...**
**ਤਾਂ ਤੇ ਜੋ ਮਦ ਪਾਨ ਕਰ ਬਿਰਥਾ ਜਨਮ ਸੁ ਜਾਇ।**
**ਨਿਜ ਉਧਾਰ ਕੋ ਨਾ ਕੀਯੋ, ਪਰਾ ਨਰਕ[2] ਮੈਂ ਜਾਇ ॥੩੩੦॥**

ਦੀਵਾਨਿ ਗੋਯਾ

**[3]ਗੋਯਾ ਨਿਗਾਹੇ ਯਾਰ ਕਿ ਮਖ਼ਮੂਰ ਗਸ਼ਤਹ ਏਮ।**
**ਕਿ ਖ੍ਵਾਹਸ਼ੇ ਮਯ ਰੰਗੀਨ ਪੁਰ ਅਸਰਾਰ ਮੇ ਕੁਨੇਮ।(੫੯)**

---

੧ ਧਨ ਬਲ ਆਦਿਕ ਤੋਂ ਖਾਲੀ ਹੋ ਗਏ।
੨ ਦੁੱਖ, ਵਿਪਦਾ, ਰੋਗ।

**ਸ਼ਰਾਬ ਬਾਬਤ ਦੇਖੋ :-**

"Health and Longevity" by
A.C. Solemon, M.W.

CHAPTER 16.

'Wine-drinking causes a man to loose his natural affections and forget his obligations as a son, or a husband or a father—If causes him to be inefficient in his work, and leads him to steal and rob and become an habitual law-breaker. Not only this, but wine-drinking is the prime cause of many serious diseases, such as paralysis. Inflammation of the stomach, liver, and kidneys, tuberculosis, pneumonia insanity, and also causes a diseased condition of the blood-vessels. Not only is wine-drinking a cause of these diseases, but it is known by physicians that when those who do not drink wine contract these diseases, there is hope of a cure, but for a wine-drinker, there is very little hope of recovery, Gladstone, a former Prime Minister of England, said, "The combined harm of the three great scourges,—War. famine, and pestilence,—is not as terrible as that of wine-drinking."

(Page 100)

੩ ਪਜਾਰੇ ਦੀ ਕ੍ਰਿਪਾ ਦ੍ਰਿਸ਼ਟਿ ਨਾਲ ਅਸੀਂ ਮਸਤ ਹੋ ਗਏ ਹਾਂ, ਰੰਗੀਨ ਅਤੇ ਗੁਪਤ ਵਿਕਾਰਾਂ ਨਾਲ ਭਰੀ ਸ਼ਰਾਬ ਦੀ ਸਾਨੂੰ ਕੀ ਇੱਛਾ ਰਹੀ ਹੈ ? ਭਾਵ ਇਹ ਹੈ ਸਤਿਗੁਰੂ ਦੇ ਸਿੱਖ ਨਿੰਦਿਤ ਸ਼ਰਾਬ ਦੀ ਕਦੇ ਇੱਛਾ ਨਹੀਂ ਕਰਦੇ।

ਰਹਿਤਨਾਮਾ-ਭਾਈ ਦੇਸਾ ਸਿੰਘ

**ਪਰ ਨਾਰੀ ਜੂਆ ਅਸਤ ਚੋਰੀ ਮਦਰਾ ਜਾਨ ।**
**ਪਾਂਚ ਐਬ ਯੇ ਜਗਤ ਮੋ ਤਜੈ ਸੁ ਸਿੰਘ ਸੁਜਾਨ ॥੪੪॥**

ਪ੍ਰੇਮ ਸੁਮਾਰਗ

**ਅਮਲ ਕੋਈ ਖਾਏ ਨਹੀਂ, ਅਮਲ ਖਾਣਾ ਇਸ ਵਾਸਤੇ ਮਨ੍ਹਾ ਹੈ ਜੋ ਦੇਹ ਨੂੰ ਸੁਸਤੀ ਕਰਦਾ ਹੈ, ਸਿਮਰਣ ਤੇ ਦੁਨੀਆਂ ਦੀ ਕਿਰਤ ਸੇ ਫੇਰ ਰੱਖਦਾ ਹੈ, ਅਰੁ ਬਦ-ਅਮਲਾਂ ਨੂੰ ਦੌੜਾਉਂਦਾ ਹੈ, ਸ੍ਵਾਦਾਂ ਨੂੰ ਚਾਂਹਦਾ ਹੈ, ਸਵਾਦ ਕਰ ਕੇ ਬਦ-ਅਮਲ ਹੋਂਦੇ ਹੈਨ[1] ।**

ਰਹਿਤਨਾਮਾ-ਭਾਈ ਚੌਪਾ ਸਿੰਘ

**ਗੁਰੂ ਕਾ ਸਿੱਖ ਸ਼ਰਾਬ ਕਬੀ ਨ ਪੀਵੇ ।**

# ਨਗਰ ਕੀਰਤਨ

ਖ਼ਾਸ ਉਤਸਵਾਂ 'ਤੇ ਨਗਰ ਵਿੱਚ ਫਿਰ ਕੇ ਵਾਜੇ ਗਾਜੇ ਨਾਲ ਕੀਰਤਨ, ਉਪਦੇਸ਼ ਆਦਿ ਕਰਨ ਦੀ ਰੀਤਿ ਪੈ ਗਈ ਹੈ, ਜੋ ਧਰਮ ਪ੍ਰਚਾਰ ਲਈ ਬੁਰੀ ਨਹੀਂ, ਪਰ ਕਦੇ ਕਦੇ ਨਾਦਾਨ ਜੋਸ਼ੀਲੇ ਲੋਕਾਂ ਦੀ ਕ੍ਰਿਪਾ ਨਾਲ ਉਪੱਦ੍ਰਵ ਮਚ ਜਾਂਦੇ ਹਨ, ਵਿਚਾਰਵਾਨ ਪ੍ਰਬੰਧਕਾਂ ਨੂੰ ਇਨ੍ਹਾਂ ਗੱਲਾਂ ਦਾ ਖ਼ਾਸ ਧਯਾਨ ਰੱਖਣਾ ਚਾਹੀਏ :-

(ੳ) ਸ਼ਬਦ ਉਹ ਗਾਏ ਜਾਣ ਜਿਨ੍ਹਾਂ ਵਿੱਚ ਭਗਤਿ, ਸੇਵਾ, ਪ੍ਰੇਮ ਸ਼ਰਧਾ ਆਦਿ ਦਾ ਉਪਦੇਸ਼ ਹੋਵੇ ।

(ਅ) ਵਯਾਖਯਾਨ ਕੋਮਲ ਸ਼ਬਦਾਂ ਵਿੱਚ, ਹਿੱਤ ਭਰੇ, ਪਰਸਪਰ ਪ੍ਰੀਤਿ ਵਧਾਉਣ ਵਾਲੇ ਹੋਣ ।

(ੲ) ਤਰਕਵਾਦ ਦਾ ਪੂਰਾ ਤਯਾਗ ਹੋਵੇ ।

(ਸ) ਖਿਮਾ ਧੀਰਜ ਸ਼ਾਂਤਿ ਦਾ, ਕਿਸੇ ਦੇ ਭੜਕਾਉਣ 'ਤੇ ਭੀ ਤਯਾਗ ਨਾ ਕੀਤਾ ਜਾਵੇ।

(ਹ) ਨਗਾਰਾ ਨਿਸ਼ਾਨ ਜੋ ਖ਼ਾਲਸੇ ਦਾ ਮੁਖ ਚਿੰਨ੍ਹ ਹੈ ਉਹ ਜਥੇ ਦੇ ਅੱਗੇ ਹੋਵੇ ਅਰ ਰੌਲੂ ਵਾਜਿਆਂ ਦਾ ਤਯਾਗ ਕੀਤਾ ਜਾਵੇ ।

(ਕ) ਕੀਰਤਨ ਵਿੱਚ ਭੀ ਪ੍ਰਾਚੀਨੀ ਸਾਜ ਵਰਤੇ ਜਾਣ ।

---

੧ ਕਈ ਕੌਮ ਦੇ ਵੈਰੀ ਇਹ ਆਖਦੇ ਸ਼ਰਮਾਉਂਦੇ ਨਹੀਂ ਕਿ ਰੱਤੀ ਅਫ਼ੀਮ ਅਤੇ ਮਾਸ਼ਾ ਸੁੱਖਾ ਖਾਣ ਪੀਣ ਦੀ ਗੁਰੂ ਸਾਹਿਬ ਨੇ ਸਿੱਖਾਂ ਨੂੰ ਆਗਯਾ ਦਿੱਤੀ ਹੈ ।

(ਖ) ਜੇ ਕਿਸੇ ਪ੍ਰਸਿੱਧ ਗੁਰਦ੍ਵਾਰੇ ਤੋਂ ਮਹੱਲੇ ਦੀ ਸ਼ਕਲ ਵਿਚ ਸੰਗਤਿ ਜਾਵੇ, ਤਾਂ ਗੁਰੂ ਗ੍ਰੰਥ ਸਾਹਿਬ ਜੀ ਨੂੰ ਹਾਥੀ ਪਾਲਕੀ ਆਦਿਕ ਵਿੱਚ ਅਸਥਾਪਨ ਕਰ ਕੇ ਪ੍ਰੋਸੈਸ਼ਨ ਵਿੱਚ ਲੈ ਆਂਦਾ ਜਾਵੇ, ਨਹੀਂ ਤਾਂ ਮਾਮੂਲੀ ਗਲੀਆਂ ਵਿੱਚ ਲੈ ਜਾਣੋ ਸੰਕੋਚ ਕਰਨਾ ਚਾਹੀਏ ।

## ਨਗਾਰਾ ਨਿਸ਼ਾਨ

ਪੰਜ ਸਤਿਗੁਰਾਂ ਵੇਲੇ ਨਗਾਰਾ ਨਿਸ਼ਾਨ ਗੁਰੁ ਦਰਬਾਰ ਵਿੱਚ ਨਹੀਂ ਸੀ, ਲੰਗਰ ਤਿਆਰ ਹੋਣ 'ਤੇ ਉੱਚੀ ਆਵਾਜ਼ ਨਾਲ ਹੋਕਾ (ਸੱਦ) ਦਿੱਤਾ ਜਾਂਦਾ ਸੀ । 'ਆਸਾ ਦੀ ਵਾਰ' ਅਤੇ 'ਸੋਦਰੁ' ਦੇ ਭੋਗ ਤੇ ਰਣਸਿੰਗਾ ਅਤੇ ਸੰਖ ਵਜਾਇਆ ਜਾਂਦਾ ਸੀ। ਗੁਰੂ ਹਰਿਗੋਬਿੰਦ ਸਾਹਿਬ ਨੇ ਨਗਾਰਾ ਅਤੇ ਨਿਸ਼ਾਨ ਗੁਰੂ-ਘਰ ਵਿੱਚ ਪ੍ਰਵ੍ਰਿਤ ਕੀਤਾ।

ਸਭ ਤੋਂ ਪਹਿਲਾ ਨਿਸ਼ਾਨ ਸੰਮਤ ੧੬੬੫ ਵਿੱਚ ਅਕਾਲ ਬੁੰਗੇ ਦੇ ਉੱਪਰ ਛੀਵੇਂ ਗੁਰੂ ਸਾਹਿਬ ਨੇ ਫਹਿਰਾਇਆ । ਸੰਮਤ ੧੮੨੯ ਵਿੱਚ ਭੰਗੀਆਂ ਦੀ ਮਿਸਲ ਦੇ ਜਥੇਦਾਰ ਝੰਡਾ ਸਿੰਘ ਨੇ ਹਰਿਮੰਦਿਰ 'ਤੇ ਝੰਡਾ ਸਥਾਪਤ ਕੀਤਾ। ਸੰਮਤ ੧੯੩੩ ਵਿੱਚ ਬਾਵਾ ਸੰਤੋਖ ਦਾਸ ਅਤੇ ਪ੍ਰੀਤਮ ਦਾਸ ਜੀ ਉਦਾਸੀ ਸਾਧੂਆਂ ਨੇ ਦੋ ਵੱਡੇ ਉੱਚੇ ਨਿਸ਼ਾਨ (ਇੱਕ ਹਰਿਮੰਦਿਰ ਦੇ ਨਾਮ ਦਾ ਦੂਜਾ ਅਕਾਲ ਬੁੰਗੇ ਦੇ ਨਾਮ ਦਾ) ਦਰਸ਼ਨੀ ਡਿਓਢੀ ਉੱਤੇ ਅਕਾਲ ਬੁੰਗੇ ਦੇ ਸਹਨ ਵਿੱਚ ਖੜੇ ਕੀਤੇ[੧] ।

ਗੁਰੂ ਸਾਹਿਬਾਨ ਦੇ ਸਮੇਂ ਤੋਂ ਗੁਰਦ੍ਵਾਰਿਆਂ ਦੇ ਨਿਸ਼ਾਨਾਂ ਦੇ ਫਰਹਰੇ [ਨਿਸ਼ਾਨ ਦੇ ਵਸਤ੍ਰ ਦਾ ਰੰਗ] ਦਾ ਰੰਗ ਬਸੰਤੀ ਰਿਹਾ ਹੈ, ਅਰ ਨਿਸ਼ਾਨਾਂ ਦੇ ਉੱਪਰ ਤਿੱਖੀ ਨੋਕ ਵਾਲੇ ਖੰਡੇ (ਭਾਲੇ) ਦਾ ਫਲ ਹੋਇਆ ਕਰਦਾ ਹੈ, ਫਰਹਰੇ ਦੇ ਨਾਲ ਨਿਸ਼ਾਨ 'ਤੇ ਦਸਤਾਰ ਸਜਾਉਣ ਦਾ ਰਿਵਾਜ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਦੇ ਸਮੇਂ ਤੋਂ ਚਲਿਆ ਹੈ, ਅਰ ਮਹੱਲੇ ਦੇ ਮੌਕੇ ਜਥਿਆਂ ਅੱਗੇ ਨਿਸ਼ਾਨ ਲੈ ਜਾਣਾ ਭੀ ਉਸੇ ਸਮੇਂ ਤੋਂ ਪ੍ਰਚੱਲਿਤ ਹੈ ।

ਬਾਬਾ ਨੈਣਾ ਸਿੰਘ ਅਤੇ ਫੂਲਾ ਸਿੰਘ ਅਕਾਲੀ ਨੇ ਅਕਾਲੀ ਦਲ ਦੇ ਨਿਸ਼ਾਨਾਂ ਦੇ ਫਰਹਰੇ ਦਾ ਰੰਗ ਤਾਂ ਪੁਰਾਣੀ ਰੀਤਿ ਅਨੁਸਾਰ ਬਸੰਤੀ ਰਹਿਣ ਦਿੱਤਾ, ਪਰ ਦਸਤਾਰ ਸੁਰਮਈ ਕੀਤੀ ਗਈ, ਇਸ ਵੇਲੇ ਜੋ ਨਿਹੰਗ ਸਿੰਘ ਫਰਹਰਾ ਭੀ ਸੁਰਮਈ ਰੱਖਦੇ ਹਨ, ਇਹ ਮਨ ਮਰਜ਼ੀ ਹੈ, ਪੁਰਾਣੀ ਰੀਤਿ ਨਹੀਂ ।

---

[ਝੰਡਾ ਬੁੰਗਾ] ੧ ਇਨ੍ਹਾਂ ਨਿਸ਼ਾਨਾਂ ਪਾਸ ਜੋ ਖਾਲਸੇ ਨੇ ਬੁੰਗਾ ਬਣਾਇਆ, ਉਸ ਦਾ ਨਾਮ 'ਝੰਡਾ ਬੁੰਗਾ' ਹੋ ਗਿਆ ।

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸਵਾਰੀ, ਮਹੱਲੇ, ਖ਼ਾਲਸਾ ਦਲ, ਜਥੇ, ਸਿੱਖ ਸੰਗਤਿ ਦੇ ਪ੍ਰੋਸੈਸ਼ਨਾਂ (Procession) ਅੱਗੇ ਨਿਸ਼ਾਨ ਦਾ ਹੋਣਾ ਜ਼ਰੂਰੀ ਮੰਨਿਆ ਗਿਆ ਹੈ।

ਦੀਵਾਨ ਦੀ ਅਰਦਾਸ, ਪਾਠ ਦੇ ਭੋਗ ਪੁਰ, ਜਥੇ ਦੇ ਕੂਚ ਕਰਨ ਵੇਲੇ, ਲੰਗਰ ਵਰਤਾਣ ਸਮੇਂ ਨਗਾਰੇ ਦੀ ਧੁਨਿ ਕਰਨੀ ਸਿੱਖ ਪੰਥ ਦੀ ਪ੍ਰਪੱਕ ਮਰਯਾਦਾ ਹੈ।

ਕਵਿਰਾਜ ਸੰਤ ਨਿਹਾਲ ਸਿੰਘ ਜੀ ਲਿਖਦੇ ਹਨ :-

ਵਾਹਨ ਸਿੰਗਾਰੇ ਰਹੇਂ ਬਾਜਤੇ ਨਗਾਰੇ ਰਹੇਂ,
ਦੁੱਜਨ ਡਰਾਰੇ ਰਹੇਂ ਭਾਗੇ ਭੀਮ ਰਾਹ ਕੇ।
ਸੰਗਤੇਂ ਆਬਾਦ ਰਹੇਂ, ਆਵਤੇ ਪ੍ਰਸਾਦ ਰਹੇਂ,
ਲਾਖੋਂ ਅਹਲਾਦ ਰਹੇਂ ਦੇਖਿਯੇ ਉਮਾਹ ਕੇ।
ਗਾਦੀਆਂ ਅਟੱਲ ਰਹੇਂ, ਚੌਕੀਆਂ ਅਚੱਲ ਰਹੇਂ,
ਬੁੰਗੇ ਝਲਾ-ਝੱਲ ਰਹੇਂ ਪੂਰੇ ਉਤਸਾਹ ਕੇ।
ਲਾਗਤੇ ਦਿਵਾਨ ਰਹੇਂ ਗਾਵਤੇ ਸੁਜਾਨ ਰਹੇਂ,
ਝੂਲਤੇ ਨਿਸ਼ਾਨ ਰਹੇਂ ਸਾਚੇ ਪਾਤਸ਼ਾਹ ਕੇ।

## ਨਜ਼ਰ [ਬਦ-ਨਜ਼ਰ]

ਅਗਜਾਨੀ ਸਮਝਦੇ ਹਨ ਕਿ ਬਦ-ਨਜ਼ਰ ਦਾ ਬੁਰਾ ਅਸਰ ਹੁੰਦਾ ਹੈ, ਅਰ ਉਸ ਤੋਂ ਬਚਣ ਵਾਸਤੇ ਅਵਿਦਯਾ ਦੇ ਅਨੇਕ ਕਰਮ ਕਰਦੇ ਹਨ, ਜੋ ਸਿੱਖ ਧਰਮ ਵਿੱਚ ਨਿੰਦਿਤ ਹਨ।

[੮੧੭] ਬਿਲਾਵਲੁ ਮਹਲਾ ੫ (੬੮)

ਰਾਮ ਨਾਮੁ ਜੋ ਜਨੁ ਜਪੈ ਅਨਦਿਨੁ ਸਦ ਜਾਗੈ[੧] ॥
ਤੰਤੁ ਮੰਤੁ ਨਹ ਜੋਹਈ, ਤਿਤੁ ਚਾਖੁ ਨ ਲਾਗੈ[੨] ॥

[੧੧੫੦] ਭੈਰਉ ਮਹਲਾ ੫ (੪੯)

ਹਰਿ ਸਿਮਰਤ ਕਿਛੁ ਚਾਖੁ ਨ ਜੋਹੈ ॥
ਹਰਿ ਸਿਮਰਤ ਦੈਤ ਦੇਉ ਨ ਪੋਹੈ[੩] ॥

---

੧ ਸਾਵਧਾਨ ਰਹਿੰਦਾ ਹੈ, ਅਵਿਦਯਾ ਨੀਂਦ ਤੋਂ ਛੁਟਕਾਰਾ ਪਾਉਂਦਾ ਹੈ।

੨ ਤੰਤ੍ਰ ਮੰਤ੍ਰ ਉਸ ਪਰ ਅਸਰ ਨਹੀਂ ਕਰ ਸਕਦੇ ਔਰ ਨਾ ਬਦ-ਨਜ਼ਰ (ਚਾਖ਼) ਲੱਗਦੀ ਹੈ।

੩ ਭੂਤ ਪ੍ਰੇਤ ਬੇਤਾਲ ਦਾ ਆਸੇਬ ਨਹੀਂ ਹੁੰਦਾ ਅਰਥਾਤ ਭਰਮ ਤੋਂ ਮੰਨਿਆ ਹੋਇਆ ਅਸਰ ਮਨ ਨੂੰ ਨਹੀਂ ਵਯਾਪਦਾ।

# ਨਮਸਕਾਰ (ਸਿਜਦਾ-ਪ੍ਰਣਾਮ)

**ਅਹੰਕਾਰ ਦੇ ਨਾਸ਼ ਕਰਨ ਵਾਸਤੇ ਔਰ ਨੰਮ੍ਰਤਾ ਦੇ ਪ੍ਰਚਾਰ ਹਿਤ, ਤਥਾ ਆਤਮ ਸਮਰਪਨ ਦੀ ਸੂਚਨਾ ਲਈ ਨਮਸਕਾਰ ਦਾ ਉਪਦੇਸ਼ ਹੈ, ਪਾਖੰਡ ਅਤੇ ਕਪਟ ਭਰੀ ਪ੍ਰਣਾਮ ਦਾ ਨਿਸ਼ੇਧ ਹੈ।**

[੮੯] ਮਹਲਾ ੨, ਵਾਰ ਸਿਰੀਰਾਗ (੧੫)

**ਜੋ ਸਿਰੁ ਸਾਂਈ ਨਾ ਨਿਵੈ ਸੋ ਸਿਰੁ ਦੀਜੈ ਡਾਰਿ ॥**

[੧੩] ਗਉੜੀ ਮਹਲਾ ੪ (ਸੋਹਿਲਾ ੪)

**ਕਰਿ ਸਾਧੂ ਅੰਜੁਲੀ[1] ਪੁਨੁ[2] ਵਡਾ ਹੇ ॥**
**ਕਰਿ ਡੰਡਉਤ[3] ਪੁਨੁ ਵਡਾ ਹੇ ॥**

[੪੭੦] ਮਹਲਾ ੧, ਵਾਰ ਆਸਾ (੧੪)

**ਅਪਰਾਧੀ ਦੂਣਾ ਨਿਵੈ ਜੋ ਹੰਤਾ ਮਿਰਗਾਹਿ[4] ॥**
**ਸੀਸਿ ਨਿਵਾਇਐ ਕਿਆ ਥੀਐ, ਜਾ ਰਿਦੈ ਕੁਸੁਧੇ[5] ਜਾਹਿ? ॥੧॥**

[੮੨੦] ਬਿਲਾਵਲੁ ਮਹਲਾ ੫ (੮੨)

**ਪ੍ਰਭ ਜੀ, ਤੂ ਮੇਰੇ ਪ੍ਰਾਨ ਅਧਾਰੈ ॥**
**ਨਮਸਕਾਰ ਡੰਡਉਤਿ ਬੰਦਨਾ ਅਨਿਕ ਬਾਰ ਜਾਉ ਬਾਰੈ ॥**

[੮੭੮] ਰਾਮਕਲੀ ਮਹਲਾ ੧ (੮)

**ਤੁਧਨੋ ਨਿਵਣੁ, ਮੰਨਣੁ ਤੇਰਾ ਨਾਉ[6] ॥**
**ਸਾਚੁ ਭੇਟ ਬੈਸਣ ਕਉ ਥਾਉ ॥**
**ਸਤੁ ਸੰਤੋਖੁ ਹੋਵੈ ਅਰਦਾਸਿ ॥**
**ਤਾ ਸੁਣਿ ਸਦਿ ਬਹਾਲੇ ਪਾਸਿ ॥੧॥**

[੧੩੮੧] ਸਲੋਕ-ਫਰੀਦ

**ਉਠੁ ਫਰੀਦਾ, ਉਜੂ[7] ਸਾਜਿ ਸੁਬਹ ਨਿਵਾਜ ਗੁਜਾਰਿ ॥**
**ਜੋ ਸਿਰੁ ਸਾਂਈ ਨਾ ਨਿਵੈ ਸੋ ਸਿਰੁ ਕਪਿ[8] ਉਤਾਰਿ ॥੭੧॥**
**ਜੋ ਸਿਰੁ ਸਾਈ ਨਾ ਨਿਵੈ ਸੋ ਸਿਰੁ ਕੀਜੈ ਕਾਂਇ ? ॥**
**ਕੁੰਨੇ[9] ਹੇਠਿ ਜਲਾਈਐ ਬਾਲਣ ਸੰਦੈ ਥਾਇ ॥੭੨॥**

---

੧ ਦੋਵੇਂ ਹੱਥ ਜੋੜ ਕੇ ਨਮਸਕਾਰ। ੨ ਪੁੰਨ, ਫਲ।
੩ ਡੰਡਵਤ ਪ੍ਰਣਾਮ, ਜ਼ਮੀਨ ਉੱਤੇ ਮੱਥਾ ਰੱਖ ਕੇ ਡੰਡੇ ਦੀ ਤਰ੍ਹਾਂ ਸਿੱਧੇ ਪੈਣਾ।
੪ ਕਪਟ ਨਾਲ ਦਿਖਾਵੇ ਮਾਤ੍ਰ ਨਮਸਕਾਰ ਨਿਸਫਲ ਹੈ, ਜੈਸੇ ਗੁਨਹਗਾਰ ਆਦਮੀ ਹਾਕਮ ਅੱਗੇ ਸਭ ਤੋਂ ਜ਼ਿਆਦਾ ਝੁਕਦਾ ਹੈ, ਅਰ ਸ਼ਿਕਾਰੀ ਬਹੁਤ ਨੰਮ੍ਰ ਹੋਇਆ ਦੂਰ ਤਾਈਂ ਚਲਿਆ ਜਾਂਦਾ ਹੈ, ਜਿਸ ਤੋਂ ਮ੍ਰਿਗ ਆਦਿਕ ਜੀਵ ਉਸ ਨੂੰ ਨਾ ਦੇਖ ਸਕਣ।
੫ ਟੇਢੇ, ਮਲੀਨ। ੬ ਅਸਲ ਪ੍ਰਣਾਮ ਹੁਕਮ ਦੀ ਤਾਮੀਲ ਹੈ।
੭ ਵੁਜ਼ੂ, ਪੰਜ ਇਸ਼ਨਾਨਾ। ੮ ਕੱਟ ਕੇ। ੯ ਚੁੱਲ੍ਹਾ, ਦੇਗ।

ਜ਼ਿੰਦਗੀ ਨਾਮਹ

[1]ਹਰ ਸਰੇ ਕੋ ਸਜ਼ਦਹਏ ਸੁਬਹ਼ਾ ਨ ਕਰਦ ।
ਹੱਕ਼ ਮਰੂਰਾ ਸਾਹਿਬੇ ਈਮਾਂ ਨ ਕਰਦ ॥੩੩॥
[2]ਸਰ ਬਰਾਏ ਸਜਦਹ ਪੈਦਾ ਕਰਦਹਅੰਦ ।
ਦਰਦ ਹਰ ਸਰ ਰਾ ਮਦਾਵਾ ਕਰਦਹਅੰਦ ॥੩੪॥
[3]ਪਸ ਤੁਰਾ ਬਾਯਦ ਕੁਨੀ ਹਰ ਦਮ ਸਜੂਦ ।
ਗ਼ਾਫ਼ਿਲ ਅਜ਼ ਵੈ ਯਕ ਜ਼ਮਾਂ ਆਰਿਫ਼ ਨ ਬੂਦ ॥੩੫॥
[4]ਆਂ ਜ਼ਿਹੇ ਸਰ ਕੋ ਬਾ-ਰਾਹਸ਼ ਦਰ ਸਜੂਦ ।
ਹਮ ਚੋ ਗੋ ਚੌਗਾਨੇ ਸ਼ੌਕ਼ਸ਼ ਦਰ ਰਬੂਦ ॥੩੬੦॥

# ਨਾਸਤਿਕ

ਜੋ ਸਰਵ ਵਯਾਪੀ ਕਰਤਾਰ ਦੀ ਹੋਂਦ ਅਤੇ ਕਰਮ ਫਲ ਦਾ ਵਿਸ਼ਵਾਸੀ ਨਹੀਂ, ਉਹ ਨਾਸਤਿਕ ਹੈ, ਪਰ ਸਭ ਨਾਸਤਿਕਾਂ ਦਾ ਸਰਦਾਰ ਉਹ ਹੈ, ਜੋ ਆਪਣੇ ਤਾਈਂ ਆਸਤਿਕ ਪ੍ਰਗਟ ਕਰਦਾ ਹੋਇਆ ਪੂਰਾ ਨਾਸਤਿਕ ਹੈ, ਜਿਵੇਂ-

'ਗੁਰੂ ਗ੍ਰੰਥ ਜੂ ਮਾਨਿਓ ਪ੍ਰਗਟ ਗੁਰਾਂ ਕੀ ਦੇਹ ।'

ਵਾਕ ਨਿੱਤ ਪੜ੍ਹ ਕੇ, ਗੁਰੂ ਗ੍ਰੰਥ ਸਾਹਿਬ ਦੀ ਮੌਜੂਦਗੀ ਵਿੱਚ ਚੋਰੀ, ਜਾਰੀ, ਨਿੰਦਾ, ਗਾਲੀ ਆਦਿ ਪਾਪ ਕਰਮਾਂ ਨੂੰ ਨਹੀਂ ਤਯਾਗਦਾ :

"ਏਕੁ ਪਿਤਾ ਏਕਸ ਕੇ ਹਮ ਬਾਰਿਕ"

ਤੁਕ ਦਾ ਪਾਠ ਕਰ ਕੇ ਨੀਚ-ਨੀਚ ਆਖ ਕੇ ਲੋਕਾਂ ਨੂੰ ਧੱਕੇ ਮਾਰਦਾ ਹੈ ।

"ਸਭੁ ਕੋ ਮੀਤੁ ਹਮ ਆਪਨ ਕੀਨਾ"

ਪਾਠ ਪੜ੍ਹਦਾ ਹੋਯਾ ਧੜੇ-ਬੰਦੀਆਂ ਰਚ ਕੇ ਫੁੱਟ ਦਾ ਬੀਜ ਬੀਜਦਾ ਹੈ, ਭਾਵ ਇਹ ਹੈ ਕਿ ਜਿਸ ਦੀ ਆਪਣੇ ਧਰਮ ਦੇ ਉਪਦੇਸ਼ਾਂ 'ਤੇ ਸ਼ਰਧਾ ਨਹੀਂ, ਜੋ ਮੁੱਖੋਂ ਪੜ੍ਹਦਾ ਹੈ ਉਸ ਦੇ ਉਲਟ ਅਮਲ ਕਰਦਾ ਹੈ, ਉਹ ਨਾਸਤਿਕ ਹੈ ।

---

੧ ਜੇਹੜਾ ਸਿਰ ਵਾਹਗੁਰੂ ਨੂੰ ਨਮਸਕਾਰ ਨਹੀਂ ਕਰਦਾ, ਉਸ ਨੂੰ ਵਿਧਾਤਾ ਨੇ ਧਰਮਵਾਨ ਨਹੀਂ ਬਣਾਇਆ।

੨ ਸਿਰ ਨਮਸਕਾਰ ਕਰਨ ਲਈ ਬਣਾਇਆ ਗਿਆ ਹੈ, ਹਰੇਕ ਸਿਰ ਦੀ ਪੀੜ ਲਈ, (ਅਰਥਾਤ ਹੰਕਾਰ ਰੋਗ ਮਿਟਾਉਣ ਵਾਸਤੇ) ਨਿਉਣਾ ਔਖਧ ਹੈ ।

੩ ਤਾਂ ਤੇ, ਤੈਨੂੰ ਹਰ ਵੇਲੇ ਨਮਸਕਾਰ ਕਰਨਾ ਚਾਹੀਏ, ਜੋ ਇਕ ਪਲ ਭੀ ਇਸ ਤੋਂ ਅਵੇਸਲਾ ਹੈ, ਉਹ ਗਯਾਨਵਾਨ ਨਹੀਂ ।

੪ ਉਹ ਸਿਰ ਧੰਨ ਹੈ, ਜੋ ਉਸ ਦੇ ਰਾਹ ਵੱਲ ਨਿਉਂਦਾ ਹੈ ਅਤੇ ਜਿਸ ਨੂੰ ਉਸ ਦੇ ਪ੍ਰੇਮ ਦੀ ਖੂੰਡੀ ਖਿਦੋ ਦੀ ਤਰ੍ਹਾਂ ਲੈ ਗਈ ਹੈ ।

# ਨਾਮ

ਕਰਤਾਰ ਨਾਮ ਅਰ ਰੂਪ ਤੋਂ ਰਹਿਤ ਹੈ, ਪਰ ਮਹਾਨ ਭਾਵ ਵਿਦ੍ਵਾਨਾਂ ਨੇ ਅਸਤਿ ਭਾਤ ਪ੍ਰਿਯ ਸੱਤਾ ਅਨੁਸਾਰ ਉਸ ਨੂੰ ਸਤ ਚੇਤਨ ਅਤੇ ਆਨੰਦ ਰੂਪ[੧] ਵਰਣਨ ਕੀਤਾ ਹੈ ਅਤੇ ਗੁਣ ਕਰਮਾਂ ਨੂੰ ਪ੍ਰਗਟ ਕਰਨ ਵਾਲੇ ਅਨੰਤ ਨਾਮ ਕਲਪਨਾ ਕਰੇ ਹਨ[੨], ਜਿਨ੍ਹਾਂ ਦਾ ਸੰਖੇਪ ਕਰ ਕੇ 'ਮੂਲ ਮੰਤ੍ਰ' ਵਿੱਚ ਜਗਤ ਗੁਰੂ ਨੇ ਗ੍ਯਾਨ ਕਰਾਇਆ ਹੈ, ਪਰ ਸੂਖਮ ਵਿਚਾਰ ਬਿਨਾਂ ਨਾਮ ਦੇ ਭਾਵ ਨੂੰ ਜਾਣਨਾ ਅਤਿ ਕਠਿਨ ਹੈ, ਅਰ ਇਸ ਦੇ ਜਾਣੇ ਬਿਨਾਂ ਦਸਮੇਸ਼ ਪਿਤਾ ਦੇ ਕਥਨ ਅਨੁਸਾਰ ਗੂੜ੍ਹ ਭੇਦ ਦੀ ਪ੍ਰਾਪਤੀ ਦੁਰਲੱਭ ਹੈ[੩]।

ਗੁਰਮਤ ਵਿੱਚ 'ਸਤਿ ਨਾਮੁ' ਆਦਿਕ ਵਿਸ਼ੇਸ਼ਣ ਧਾਰੀ 'ਵਾਹਗੁਰੂ' ਸਰਵੋਤਮ ਨਾਮ ਹੈ, ਜਿਸ ਦਾ ਚਿੱਤਵ੍ਰਿੱਤੀ ਦੀ ਏਕਾਗ੍ਰਤਾ ਨਾਲ ਅਰਥ ਚਿੰਤਨ ਰੂਪ ਨਾਮ ਸਿਮਰਣ ਅਥਵਾ ਨਾਮ ਅਭ੍ਯਾਸ ਸਤਿਗੁਰਾਂ ਨੇ ਦੱਸਿਆ ਹੈ, ਜਦ ਤੀਕ ਨਾਮ ਦੇ ਲਖ੍ਯ (ਲਕਸ਼) ਨੂੰ ਨਾ ਜਾਣਿਆ ਜਾਵੇ, ਤਦ ਤੀਕ ਨਾਮ ਦਾ ਰਟਣਾ ਪ੍ਰਯੋਜਨ ਰਹਿਤ ਹੈ।

ਜਿਸ ਪੁਰਸ਼ ਨੇ ਜੋ ਨਾਮ ਕਲਪਿਆ ਹੈ, ਉਸ ਦਾ ਉਹੀ ਅਰਥ ਰਹੇ ਕਿ ਜੋ ਕਲਪਨਾ ਕਰਨ ਵਾਲੇ ਨੇ ਮੰਨਿਆ ਹੈ; ਇਹ ਨਿਯਮ ਨਹੀਂ, ਕਿੰਤੂ ਪੰਡਿਤਾਂ[੪] ਅਰ ਉਪਾਸਕਾਂ ਦੇ ਮਤ ਅਤੇ ਨਿਸ਼ਚੇ ਅਨੁਸਾਰ ਅਰਥਾਂ ਵਿੱਚ ਭੇਦ ਹੋਇਆ ਕਰਦਾ ਹੈ, ਜਿਵੇਂ ਮਨੂ ਨੇ ਨਾਰਾਯਣ ਦਾ ਅਰਥ ਕੀਤਾ ਹੈ ਕਿ (ਨਾਰ) ਜਲਾਂ ਵਿੱਚ ਜਿਸ ਦਾ ਨਿਵਾਸ ਹੋਵੇ, ਉਹ ਨਾਰਾਯਣ ਹੈ[੫], ਪਰ ਗੁਰੂ ਸਾਹਿਬ ਨੇ ਲਿਖਿਆ ਹੈ-'ਨਾਰਾਇਣ ਸਭ ਮਾਹਿ ਨਿਵਾਸ[੬] ॥' ਅਰਬੀ ਵਿੱਚ 'ਮੌਲਾ' ਦਾ ਅਰਥ ਹੈ 'ਸਹਾਯਕ' ਅਰ ਆਜ਼ਾਦ ਕਰਨ ਵਾਲਾ ਹੈ, ਪਰ ਗੁਰੂ ਸਾਹਿਬ ਨੇ ਮੌਲਣਾ ਧਾਤੂ ਤੋਂ ਬਣਿਆ ਹੋਇਆ ਪੰਜਾਬੀ ਸ਼ਬਦ ਕਥਨ ਕੀਤਾ ਹੈ। ਯਥਾ :-

"ਸੋਈ ਮਉਲਾ ਜਿਨਿ ਜਗੁ ਮਉਲਿਆ ਹਰਿਆ ਕੀਆ ਸੰਸਾਰੋ[੭] ॥"

ਐਸੇ ਹੀ ਹਰਾ (ਪ੍ਰਫੁੱਲਿਤ) ਕਰਨ ਵਾਲਾ ਹਰੀ ਵਰਣਨ ਕਰਿਆ ਹੈ,

---

੧ "ਸਦਾ ਸਚਿਦਾਨੰਦ ॥" (ਜਾਪੁ)
੨ "ਕਰਮ ਨਾਮ ਬਰਣਤ ਸੁਮਤਿ ॥" (ਜਾਪੁ)
੩ "ਮੂੜ੍ਹ ਰੂੜ੍ਹ ਪੀਟਤ ਨ ਗੂੜ੍ਹਤਾ ਕੋ ਭੇਦ ਪਾਵੈ......॥" (ਅਕਾਲ ਉਸਤਤਿ-੧੭)
੪ ਸੰਸਕ੍ਰਿਤ ਵਿੱਚ ਸੂਖਮ ਬੁੱਧੀ ਵਾਲੇ ਦਾ ਨਾਉਂ ਪੰਡਿਤ ਹੈ। ਪਰ ਗੁਰੂ ਸਾਹਿਬ ਲਿਖਦੇ ਹਨ :- 'ਸੋ ਪੰਡਿਤੁ, ਜੋ ਤਿਹਾਂ ਗੁਣਾ ਕੀ ਪੰਡ ਉਤਾਰੈ ॥' (ਮਲਾਰ ਮ: ੩ ਪੰਨਾ, ੧੨੬੧)
੫ ਅ: ੧. ਸਲੋਕ ੧੦।
੬ ਗੋਂਡ ਮਹਲਾ ੫ ਪੰਨਾ, ੮੬੮।
੭ ਸਿਰੀਰਾਗੁ ਮਹਲਾ ੧-੨੪।

ਗੁਰੁਬਾਣੀ ਵਿੱਚ ਬਹੁਤ ਨਾਮ ਐਸੇ ਆਉਂਦੇ ਹਨ, ਜੋ ਅਨੇਕ ਅਰਥ ਰੱਖਦੇ ਹਨ[੧], ਜੈਸੇ ਗੋਰਖ ਪਦ ਦਾ ਅਰਥ ਇੱਕ ਜੋਗੀ ਵਿਸ਼ੇਸ਼[੨], ਵਿਸ਼ਨੂ[੩] ਅਤੇ ਪਰਮੇਸੂਰ ਹੈ[੪], ਇਸ ਤਰ੍ਹਾਂ ਰਾਮ ਦਾ ਅਰਥ-ਦਾਸ਼ਰਥੀ[੫] ਅਰ ਸਰਬ ਵਯਾਪੀ ਵਾਹਗੁਰੂ ਹੈ[੬], ਇਸ ਮਰਮ ਨੂੰ ਜਾਣੇ ਬਿਨਾਂ ਬਹੁਤ ਲੋਕ ਭਰਮ ਵਿੱਚ ਪੈ ਕੇ ਯਥਾਰਥ ਅਰਥ ਦੇ ਗਯਾਨ ਤੋਂ ਖਾਲੀ ਰਹਿੰਦੇ ਹਨ, ਅਨੇਕ ਸਥਾਨਾਂ ਵਿੱਚ ਬੋਲੀ ਦਾ ਗਯਾਨ ਨਾ ਹੋਣ ਕਰ ਕੇ ਅਰਥ ਤੋਂ ਅਨਰਥ ਹੋ ਜਾਂਦਾ ਹੈ। ਜੈਸੇ

'ਹੋਇਗਾ ਖਸਮ ਤ ਲੇਇਗਾ ਰਾਖ ॥'

ਕਬੀਰ ਜੀ ਦੀ ਇਸ ਤੁਕ ਵਿੱਚ ਖਸਮ ਦਾ ਅਰਥ ਵੈਰੀ ਜਾਣੇ ਬਿਨਾ ਗਯਾਨੀਆਂ ਨੇ ਸ੍ਵਾਮੀ ਅਰਥ ਕਰ ਕੇ ਕਬੀਰ ਨੂੰ ਨਾਸਤਿਕ ਸਿੱਧ ਕਰ ਦਿੱਤਾ ਹੈ।

ਕਦੇ-ਕਦੇ ਪਦ ਦਾ ਅਰਥ ਛੱਡ ਕੇ, ਸਾਧਾਰਣ ਰੀਤਿ ਨਾਲ ਆਮ ਲੋਕਾਂ ਦੇ ਮੁਖ ਚੜ੍ਹੇ ਹੋਏ ਨਾਮ ਆਪਣੇ ਇਸ਼ਟ ਅਰ ਦੇਵਤਾ ਲਈ ਲਿਖੇ ਜਾਂਦੇ ਹਨ[੭], ਜੈਸੇ ਗੁਰੂ ਅਰਜਨ ਸਾਹਿਬ 'ਮਾਝ ਰਾਗੁ' ਵਿੱਚ ਗੁਰੂ ਰਾਮਦਾਸ ਜੀ ਨੂੰ ਸੰਬੋਧਨ ਕਰ ਕੇ ਲਿਖਦੇ ਹਨ :-

ਤੇਰਾ ਮੁਖੁ ਸੁਹਾਵਾ ਜੀਉ, ਸਹਜ ਧੁਨਿ ਬਾਣੀ ॥
ਚਿਰੁ ਹੋਆ ਦੇਖੇ ਸਾਰਿੰਗਪਾਣੀ ॥
ਧੰਨੁ ਸੁ ਦੇਸੁ ਜਹਾ ਤੂੰ ਵਸਿਆ, ਮੇਰੇ ਸਜਣ ਮੀਤ ਮੁਰਾਰੇ ਜੀਉ ॥

---

੧ ਗੁਰੁਬਾਣੀ ਵਿੱਚ ਹੀ ਐਸਾ ਨਹੀਂ, ਕਿੰਤੂ ਸੰਸਕ੍ਰਿਤ ਗ੍ਰੰਥਾਂ ਵਿੱਚ ਭੀ ਅਸੀਂ ਐਸਾ ਦੇਖਦੇ ਹਾਂ, ਯਥਾ- ਅਸੁਰ ਦਾ ਅਰਥ ਹੈ ਸੂਰਯ ਔਰ ਰਾਖਸ, ਅੱਜ ਦਾ ਅਰਥ ਹੈ ਬ੍ਰਹਮਾ, ਬਿਸ਼ਨੁ, ਸ਼ਿਵ, ਬੱਕਰਾ, ਬੱਦਲ, ਅਜਾ ਦਾ ਅਰਥ ਹੈ ਮਾਯਾ ਅਰ ਬੱਕਰੀ, ਪੁਰੁਸ਼ ਦਾ ਅਰਥ ਹੈ ਮਨੁੱਖ ਅਤੇ ਪਰਮੇਸ਼੍ਵਰ, ਮੁਨਿ ਦਾ ਅਰਥ ਹੈ ਰਿਸ਼ੀ, ਅਕ, ਪਲਾਸ ਦਾ ਦਰਖ਼ਤ, ਵਰਚਸ਼ ਦਾ ਅਰਥ ਹੈ ਸੁੰਦਰਤਾ ਅਰ ਵਿਸ਼ਟਾ, ਮਹਿਖੀ ਦਾ ਅਰਥ ਹੈ ਪਟਰਾਣੀ ਔਰ ਮਹਿਂ (ਭੈਂਸ), ਸ਼ਿਵਾ ਦਾ ਅਰਥ ਹੈ ਦੇਵੀ, ਪਰਮ ਸ਼ਕਤਿ, ਅਰ ਗਿਦੜੀ, ਇਸੀ ਤਰ੍ਹਾਂ ਸੰਸਾਰ ਦੀਆਂ ਅਨੰਤ ਭਾਸ਼ਾ ਇਕ ਸ਼ਬਦ ਦੇ ਭਿੰਨ ਭਿੰਨ ਅਨੇਕ ਅਰਥ ਰੱਖਦੀਆਂ ਹਨ, ਜਿਨ੍ਹਾਂ ਨੂੰ ਵਿਦਵਾਨ ਪੁਰੁਸ਼ ਪ੍ਰਕਰਣ ਅਨੁਸਾਰ, ਯਥਾਰਥ ਅਰਥ ਵਿੱਚ ਵਰਤਦੇ ਹਨ।

੨ "ਗੋਰਖ ਪੂਤੁ ਲੋਹਾਰੀਪਾ ਬੋਲੈ...॥" (ਸਿਧ ਗੋਸਟਿ ਪੰਨਾ ੯੩੯)

੩ "ਗੁਰੁ ਈਸਰੁ, ਗੁਰੁ ਗੋਰਖੁ, ਬਰਮਾ...॥" (ਜਪੁ ਪੰਨਾ ੨)

੪ "ਗੋਰਖੁ ਸੋ ਜਿਨਿ ਗੋਇ ਉਠਾਲੀ...॥" (ਰਾਮਕਲੀ ਮਹਲਾ ੧ ਪੰਨਾ ੮੭੭) ਔਰ
ਊਪਰਿ ਗਗਨੁ, ਗਗਨ ਪਰਿ ਗੋਰਖੁ, ਤਾ ਕਾ ਅਗਮੁ ਗੁਰੂ ਪੁਨਿ ਵਾਸੀ ॥
(ਮਾਰੂ ਮ: ੧ ਪੰਨਾ ੯੯੨)

੫ "ਨਾਨਕ ਨਿਰਭਉ ਨਿਰੰਕਾਰੁ, ਹੋਰਿ ਕੇਤੇ ਰਾਮ ਰਵਾਲ ॥" (ਵਾਰ ਆਸਾ-੪੬੪)
"ਰਾਮੁ ਗਇਓ ਰਾਵਨੁ ਗਇਓ ਜਾ ਕਉ ਬਹੁ ਪਰਵਾਰੁ ॥" (ਸਲੋਕ ਮ: ੯ ਪੰਨਾ ੧੪੨੯)

੬ "ਰਮਤ ਰਾਮੁ ਸਭ ਰਹਿਓ ਸਮਾਇ ॥" (ਗੋਂਡ ਮਹਲਾ ੫ ਪੰਨਾ ੮੬੫) ਗੁਰੂ ਸਾਹਿਬ ਨੇ ਵਾਸੁਦੇਵ ਪਦ ਦਾ ਭੀ ਇਹੀ ਅਰਥ ਕੀਤਾ ਹੈ।
ਯਥਾ-"ਬਾਸੁਦੇਵ ਬਸਤ ਸਭ ਠਾਇ ॥" (ਰਾਮਕਲੀ ਮਹਲਾ ੫ ਪੰਨਾ ੮੯੭)

੭ ਸਿੱਖ ਮਤ ਵਿੱਚ ਹੀ ਐਸਾ ਨਹੀਂ, ਕਿੰਤੂ ਸੰਸਾਰ ਦੇ ਸਭ ਧਰਮ ਪੁਸਤਕਾਂ ਵਿੱਚ ਐਸੇ ਨਾਮ ਦੇਖੇ ਜਾਂਦੇ ਹਨ, ਯਥਾ-ਗਾਡ [God] ਅਰ ਅੱਲਾ।

ਐਸੇ ਹੀ 'ਰਘੁਨਾਥ' ਅਰ 'ਗੋਪਾਲ' ਸ਼ਬਦ ਅਕਾਲ ਬੋਧਨ ਆਏ ਹਨ।

ਯਥਾ—'ਪ੍ਰਹਲਾਦ ਕਾ ਰਾਖਾ ਹੋਇ ਰਘੁਰਾਇਆ[1] ॥

ਭੈਰਉ ਮਹਲਾ ੩ (੨੦) (ਪੰਨਾ ੧੧੩੩)

ਮੇਰੀ ਪਟੀਆ ਲਿਖਿ ਦੇਹੁ ਸ੍ਰੀ ਗੋਪਾਲ ॥'

ਬਸੰਤੁ, ਕਬੀਰ (੪) (ਪੰਨਾ ੧੧੯੪)

ਜੇ ਦਾਸ਼ਰਥੀ ਰਾਮ ਅਤੇ ਯਸੁਧਾ ਸੁਤ ਕ੍ਰਿਸ਼ਨ ਦੇ ਇਹ ਨਾਮ ਮੰਨੇ ਜਾਣ, ਤਾਂ ਇਤਿਹਾਸ ਦੂਸ਼ਿਤ ਹੋ ਜਾਂਦਾ ਹੈ, ਕਯੋਂਕਿ ਪ੍ਰਹਿਲਾਦ ਦੀ ਰੱਖਿਆ ਵੇਲੇ ਰਾਮ ਅਤੇ ਕ੍ਰਿਸ਼ਨ ਜਨਮੇ ਨਹੀਂ ਸੇ, ਗੁਰੁਬਾਣੀ ਵਿੱਚ ਨਾਮ ਦਾ ਭਾਵ ਉਹ ਹੋਂਦੀ (ਅਸਤਿਤ੍ਵ) ਤੋਂ ਭੀ ਹੈ ਜੋ ਸਰਵ ਵਿਸ਼ਵ ਦਾ ਕਾਰਣ ਅਤੇ ਅਧਾਰ ਹੈ :-

ਯਥਾ— 'ਨਾਮ ਕੇ ਧਾਰੇ ਸਗਲੇ ਜੰਤ ॥
ਨਾਮ ਕੇ ਧਾਰੇ ਖੰਡ ਬ੍ਰਹਮੰਡ ॥' (ਸੁਖਮਨੀ ਪੰਨਾ ੨੮੪)

ਜੇ ਵਯਾਕਰਣ ਅਨੁਸਾਰ ਸ਼ਬਦ ਸਿੱਧੀ ਕਰੀਏ ਤਾਂ ਬਹੁਤ ਸ਼ਬਦ, ਜੋ ਸਾਨੂੰ ਕਿਸੇ ਖ਼ਾਸ ਦੇਵਤਾ ਅਥਵਾ ਅਵਤਾਰ ਦੇ ਬੋਧਕ ਭਾਸਦੇ ਹਨ, ਉਹ ਵਾਸਤਵ ਵਿੱਚ ਪਰਮ ਪਿਤਾ ਕਰਤਾਰ ਦੇ ਹਨ, ਜੈਸੇ ਬ੍ਰਹਮਾਂਡ (ਸਾਰੰਗ) ਦਾ ਪ੍ਰਬੰਧ ਕਰਤਾ 'ਸਾਰੰਗ ਪਾਣੀ', ਅਵਿਦਯਾ ਵਿਨਾਸ਼ਕ 'ਮੁਰਾਰੀ', ਜੜ੍ਹ ਚੈਤੰਨ ਵਿੱਚ ਵਯਾਪਕ 'ਵਿਸ਼ਨੂੰ', ਕਲਯਾਣ ਕਰਤਾ 'ਸ਼ਿਵ, ਵ੍ਰਿਧੀ ਕਰਣ ਵਾਲਾ 'ਬ੍ਰਹਮਾ', ਸਭਨਾਂ ਤੋਂ ਸੈਵਯ 'ਸ੍ਰੀ', ਧਰਮ ਪ੍ਰਕਾਸ਼ਕ 'ਧਰਮਰਾਜ' ਇਤਯਾਦਿਕ।

ਸਿੱਧਾਂਤ ਇਹ ਹੈ ਕਿ ਸਭ ਵਾਚਯ ਨਾਮਾ ਦਾ ਲੱਖ (ਲਕਸ਼) ਵਾਹਗੁਰੂ ਨੂੰ ਜਾਣਨਾ ਯੋਗਯ ਹੈ ਅਰ ਮਨ ਬਾਣੀ ਸਰੀਰ ਨੂੰ ਸਫਲ ਕਰਨ ਵਾਸਤੇ ਅਰਥ ਵਿਚਾਰ ਸਹਿਤ ਉਸ ਦੇ ਨਾਮ ਦਾ ਸਿਮਰਣ ਕਰਨਾ[2] ਸਾਡਾ ਪਰਮ ਧਰਮ ਹੈ।

---

੧ ਨੌਵੇਂ ਪਾਤਸ਼ਾਹ ਦੇ ਸਲੋਕਾਂ ਵਿੱਚ 'ਟੇਕ ਏਕ ਰਘੁਨਾਥ' ਦਾ ਅਰਥ ਭੀ ਵਾਹਗੁਰੂ ਹੈ, ਦਸਰਥ ਪੁੱਤ੍ਰ ਰਾਮ ਨਹੀਂ, ਕਯੋਂਕਿ 'ਰਾਮੁ ਗਇਓ ਰਾਵਨੁ ਗਇਓ' ਇਸ ਬਚਨ ਅਨੁਸਾਰ ਸ਼ਰੀਰ ਧਾਰੀ ਰਾਮ ਬਿਨਸਨ ਹਾਰ ਹੈ ਜੋ ਸਤਿਗੁਰਾਂ ਦਾ ਉਪਾਸਯ ਨਹੀਂ ਹੋ ਸਕਦਾ, ਗੁਰੂ ਸਾਹਿਬ ਨੇ ਅਵਿਨਾਸ਼ੀ ਦਾ ਨਾਉਂ ਰਾਮ ਲਿਖਿਆ ਹੈ। ਯਥਾ-'ਸਾਧੋ ! ਇਹੁ ਤਨੁ ਮਿਥਿਆ ਜਾਨਉ ॥ ਯਾ ਭੀਤਰਿ ਜੋ 'ਰਾਮੁ' ਬਸਤੁ ਹੈ ਸਾਚੋ ਤਾਹਿ ਪਛਾਨੋ ॥" (ਪੰਨਾ ੧੧੮੬)

੨ ਜੋ ਅੰਤਰਯਾਮੀ ਦੇ ਅਰਥ ਨੂੰ ਵਿਚਾਰਦਾ ਹੈ ਉਹ ਮਨ ਵਿੱਚ ਬੁਰਾ ਸੰਕਲਪ ਨਹੀਂ ਉਠਾਉਂਦਾ, ਜੋ ਸਰਬ ਵਯਾਪੀ ਜਾਣਦਾ ਹੈ ਉਹ ਪ੍ਰਮਾਤਮਾ ਨੂੰ ਹਾਜ਼ਿਰ ਨਾਜ਼ਰ ਜਾਣ ਕੇ ਕੁਕਰਮਾਂ ਦੇ ਕਰਣ ਤੋਂ ਸੰਕੋਚ ਕਰਦਾ ਹੈ, ਜਿਸ ਨੇ ਵਾਹਗੁਰੂ ਨੂੰ ਕਰਤਾਰ ਮੰਨਿਆ ਹੈ, ਉਹ ਕਰੀ ਹੋਈ ਵਸਤੁ ਦਾ ਸੇਵਕ ਨਹੀਂ ਬਣਦਾ, ਇਤਯਾਦਿਕ।

[੪] ਜਪੁ (੨੦)

ਭਰੀਐ ਮਤਿ ਪਾਪਾ ਕੈ ਸੰਗਿ ॥
ਓਹੁ ਧੋਪੈ ਨਾਵੈ ਕੈ ਰੰਗਿ ॥

[੬੨] ਸਿਰੀਰਾਗੁ ਮਹਲਾ ੧, ਅਸਟਪਦੀਆ (੧੪)

ਤਨੁ ਬੈਸੰਤਰਿ ਹੋਮੀਐ ਇਕ ਰਤੀ ਤੋਲਿ ਕਟਾਇ ॥
ਤਨੁ ਮਨੁ ਸਮਧਾ ਜੇ ਕਰੀ ਅਨਦਿਨੁ ਅਗਨਿ ਜਲਾਇ ॥
ਹਰਿ ਨਾਮੈ ਤੁਲਿ ਨ ਪੁਜਈ ਜੇ ਲਖ ਕੋਟੀ ਕਰਮ ਕਮਾਇ ॥੨॥
ਅਰਧ ਸਰੀਰੁ ਕਟਾਈਐ ਸਿਰਿ ਕਰਵਤੁ[1] ਧਰਾਇ ॥
ਤਨੁ ਹੈਮੰਚਲਿ ਗਾਲੀਐ ਭੀ ਮਨ ਤੇ ਰੋਗੁ[2] ਨ ਜਾਇ ॥...
ਕੰਚਨ ਕੇ ਕੋਟ[3] ਦਤੁ ਕਰੀ, ਬਹੁ ਹੈਵਰ ਗੈਵਰ ਦਾਨੁ ॥
ਭੂਮਿ ਦਾਨੁ ਗਊਆ ਘਣੀ, ਭੀ ਅੰਤਰਿ ਗਰਬੁ ਗੁਮਾਨੁ ॥...
ਨਾਨਕ ਨਾਮੁ ਨ ਵੀਸਰੈ, ਛੂਟੈ ਸਬਦੁ ਕਮਾਇ ॥੮॥

[੧੦੫] ਮਾਝ ਮਹਲਾ ੫ (੩੭)

ਜਿਥੈ ਨਾਮੁ ਜਪੀਐ ਪ੍ਰਭ ਪਿਆਰੇ ॥
ਸੇ ਅਸਥਲ ਸੋਇਨ ਚਉਬਾਰੇ ॥
ਜਿਥੈ ਨਾਮੁ ਨ ਜਪੀਐ ਮੇਰੇ ਗੋਇਦਾ[4],
ਸੇਈ ਨਗਰ ਉਜਾੜੀ ਜੀਉ ॥੧॥

[੨੧੧] ਗਉੜੀ ਮਹਲਾ ੫ (੧੪੨)

ਜੀਅਰੇ ਓਲ੍ਹਾ[5] ਨਾਮ ਕਾ ॥
ਅਵਰੁ ਜਿ ਕਰਨ ਕਰਾਵਨੋ,
ਤਿਨ ਮਹਿ ਭਉ ਹੈ ਜਾਮ[6] ਕਾ ॥੧॥ਰਹਾਉ॥
ਅਵਰ ਜਤਨਿ ਨਹੀ ਪਾਈਐ ॥
ਵਡੈ ਭਾਗਿ ਹਰਿ ਧਿਆਈਐ ॥੧॥
ਲਾਖ ਹਿਕਮਤੀ ਜਾਨੀਐ ॥
ਆਗੈ ਤਿਲੁ ਨਹੀ ਮਾਨੀਐ ॥੨॥
ਅਹੰਬੁਧਿ ਕਰਮ ਕਮਾਵਨੇ ॥
ਗ੍ਰਿਹ ਬਾਲੂ ਨੀਰਿ ਬਹਾਵਨੇ[7] ॥੩॥

---

੧ ਕਰਪਤ੍ਰ, ਆਰਾ। ੨ ਅਵਿਦਯਾ ਦਾ।
ਭਾਰ] ੩ ਕ੍ਰੋੜਾਂ ਭਾਰ, ਪੁਰਾਣਾਂ ਵਿੱਚ ਸੁਰਣ ਭਾਰ ਦੇ ਦਾਨ ਦਾ ਬਹੁਤ ਜ਼ਿਕਰ ਹੈ, ਅੱਠ ਹਜ਼ਾਰ ਤੋਲੇ ਦਾ ਇਕ ਭਾਰ ਹੁੰਦਾ ਹੈ।
੪ ਮੇਰੇ ਗੋਵਿੰਦ ਕਾ। ੫ ਆਸਰਾ, ਆਧਾਰ।
੬ ਯਮ। ੭ ਜਿਵੇਂ ਰੇਤੇ ਦੇ ਘਰ ਪਾਣੀ ਵਿੱਚ ਬਹਿ ਜਾਂਦੇ ਹਨ।

ਪ੍ਰਭੁ ਕ੍ਰਿਪਾਲੁ ਕਿਰਪਾ ਕਰੈ ॥
ਨਾਮੁ ਨਾਨਕ ਸਾਧੂ ਸੰਗਿ ਮਿਲੈ ॥੪॥

[੧੯੦] ਗਉੜੀ ਮਹਲਾ ੫ (੧੨੪)

ਸਗਲ ਸਰੀਰ[1] ਆਵਤ ਸਭ ਕਾਮ ॥
ਨਿਹਫਲ ਮਾਨੁਖੁ ਜਪੈ ਨਹੀ ਨਾਮ ॥੩॥

[੧੯੨] ਗਉੜੀ ਮਹਲਾ ੫ (੧੩੪)

ਕਣ ਬਿਨਾ ਜੈਸੇ ਥੋਥਰ ਤੁਖਾ[2] ॥
ਨਾਮ ਬਿਹੂਨ ਸੂਨੇ ਸੇ ਮੁਖਾ ॥

[੨੬੫] ਗਉੜੀ ਸੁਖਮਨੀ ਮਹਲਾ ੫ (੨)

ਪਾਰਜਾਤੁ ਇਹੁ ਹਰਿ ਕੋ ਨਾਮ ॥
ਕਾਮਧੇਨ ਹਰਿ ਹਰਿ ਗੁਣ ਗਾਮ ॥

(੩)

ਜਾਪ ਤਾਪ ਗਿਆਨ ਸਭਿ ਧਿਆਨ ॥
ਖਟ ਸਾਸਤ੍ਰ ਸਿਮ੍ਰਿਤਿ ਵਖਿਆਨ ॥
ਜੋਗ ਅਭਿਆਸ ਕ੍ਰਮ ਧ੍ਰਮ ਕਿਰਿਆ ॥
ਸਗਲ ਤਿਆਗਿ ਬਨ ਮਧੇ ਫਿਰਿਆ ॥...
ਸਰੀਰੁ ਕਟਾਇ ਹੋਮੈ ਕਰਿ ਰਾਤੀ ॥
ਵਰਤ ਨੇਮ ਕਰੈ ਬਹੁ ਭਾਤੀ ॥...
ਨਉ ਖੰਡ ਪ੍ਰਿਥਮੀ ਫਿਰੈ ਚਿਰੁ ਜੀਵੈ ॥
ਮਹਾ ਉਦਾਸੁ ਤਪੀਸਰੁ ਥੀਵੈ ॥...
ਨਿਉਲੀ ਕਰਮ ਕਰੈ ਬਹੁ ਆਸਨ ॥
ਜੈਨ ਮਾਰਗ ਸੰਜਮ ਅਤਿ ਸਾਧਨ[3] ॥...
ਹਰਿ ਕੇ ਨਾਮ ਸਮਸਰਿ ਕਛੁ ਨਾਹਿ ॥
ਨਾਨਕ ਗੁਰਮੁਖਿ ਨਾਮੁ ਜਪਤ ਗਤਿ ਪਾਹਿ ॥੨॥
ਸਰਬ ਧਰਮ ਮਹਿ ਸ੍ਰੇਸਟ ਧਰਮੁ ॥
ਹਰਿ ਕੋ ਨਾਮੁ ਜਪਿ ਨਿਰਮਲ ਕਰਮੁ[4] ॥
ਸਗਲ ਕ੍ਰਿਆ ਮਹਿ ਊਤਮ ਕਿਰਿਆ ॥
ਸਾਧਸੰਗਿ ਦੁਰਮਤਿ ਮਲੁ ਹਿਰਿਆ ॥

---

੧ ਪਸ਼ੂ ਪੰਛੀਆਂ ਦੇ ਸਰੀਰ। ੨ ਦਾਣੇ ਬਿਨਾਂ ਜੈਸੇ ਧਾਨ ਆਦਿਕ ਛਿਲਕਾ ਥੋਥਾ ਹੈ।
੩ ਜੈਨੀਆਂ ਦੀ ਸਾਂਪ੍ਰਦਾਯ ਦੇ ਕਸ਼ਟਦਾਯਕ ਸੰਜਮ ਅਰ ਸਾਧਨ।
੪ ਕਲੰਕ ਰਹਿਤ ਕਰਮ, ਜਿਨ੍ਹਾਂ ਕਰਮਾਂ ਦੇ ਕਰਣ ਤੋਂ ਲੋਕ ਪਰਲੋਕ ਵਿੱਚ ਮੁਖ ਉੱਜਲਾ ਰਹੇ।

ਸਗਲ ਉਦਮ ਮਹਿ ਉਦਮੁ ਭਲਾ ॥
ਹਰਿ ਕਾ ਨਾਮੁ ਜਪਹੁ ਜੀਅ ਸਦਾ ॥
ਸਗਲ ਬਾਨੀ ਮਹਿ ਅੰਮ੍ਰਿਤ ਬਾਨੀ ॥
ਹਰਿ ਕੋ ਜਸੁ ਸੁਨਿ ਰਸਨ ਬਖਾਨੀ ॥
ਸਗਲ ਥਾਨ ਤੇ ਓਹੁ ਊਤਮ ਥਾਨੁ ॥
ਨਾਨਕ ਜਿਹ ਘਟਿ ਵਸੈ ਹਰਿ ਨਾਮੁ ॥੮॥

[੫੭੩] ਵਡਹੰਸੁ ਮਹਲਾ ੪, ਛੰਤ (੩)

ਹਰਿ ਹਰਿ ਨਾਮੁ ਮੇਰਾ ਅੰਤਿ ਸਖਾਈ,
ਗੁਰਿ ਸਤਿਗੁਰਿ ਨਾਮੁ ਦ੍ਰਿੜਾਇਆ ॥
ਜਿਥੈ ਪੁਤੁ ਕਲਤ੍ਰੁ ਕੋਈ ਬੇਲੀ[1] ਨਾਹੀ,
ਤਿਥੈ ਹਰਿ ਹਰਿ ਨਾਮਿ ਛਡਾਇਆ ॥

[੬੩੭] ਸੋਰਠਿ ਮਹਲਾ ੧, ਅਸਟਪਦੀ (੪)

ਈਧਨੁ ਅਧਿਕ ਸਕੇਲੀਐ[2] ਭਾਈ! ਪਾਵਕੁ ਰੰਚਕ ਪਾਇ ॥
ਖਿਨੁ ਪਲੁ ਨਾਮੁ ਰਿਦੈ ਵਸੈ ਭਾਈ, ਨਾਨਕ ਮਿਲਣੁ ਸੁਭਾਇ ॥੧੦॥

[੬੪੮] ਮਹਲਾ ੪, ਵਾਰ ਸੋਰਠਿ (੧੬)

ਤਿਨ ਕਾ ਖਾਧਾ ਪੈਧਾ ਮਾਇਆ ਸਭੁ ਪਵਿਤੁ ਹੈ,
ਜੋ ਨਾਮਿ ਹਰਿ ਰਾਤੇ ॥

[੭੦੭] ਵਾਰ ਜੈਤਸਰੀ, ਮ: ੫

ਬਸਤਾ ਤੂਟੀ ਝੁੰਪੜੀ ਚੀਰ ਸਭਿ ਛਿੰਨਾ[3] ॥
ਜਾਤਿ ਨ ਪਤਿ ਨ ਆਦਰੋ ਉਦਿਆਨ ਭ੍ਰਮਿੰਨਾ ॥
ਮਿਤ੍ਰ ਨ ਇਠ[4] ਧਨ ਰੂਪਹੀਣ ਕਿਛੁ ਸਾਕੁ ਨ ਸਿੰਨਾ[5] ॥
ਰਾਜਾ ਸਗਲੀ ਸ੍ਰਿਸਟਿ ਕਾ ਹਰਿ ਨਾਮਿ ਮਨੁ ਭਿੰਨਾ ॥
ਤਿਸ ਕੀ ਧੂੜਿ ਮਨੁ ਉਧਰੈ ਪ੍ਰਭੁ ਹੋਇ ਸੁਪ੍ਰਸੰਨਾ ॥੭॥

[੭੦੯] (੧੭)

ਚੰਦਨ ਚੰਦੁ ਨ ਸਰਦ ਰੁਤਿ ਮੂਲਿ ਨ ਮਿਟਈ ਘਾਂਮ[6] ॥
ਸੀਤਲੁ ਥੀਵੈ ਨਾਨਕਾ ਜਪੰਦੜੋ ਹਰਿ ਨਾਮੁ ॥੨॥

---

੧ ਸਹਾਯਕ । ੨ ਜਮ੍ਹਾਂ ਕਰੀਏ ।
੩ ਪਾਟੇ ਹੋਏ । ੪ ਇਸ਼ਟ, ਹਿਤੂ ।
੫ ਸੈਨਾ । ੬ ਤਪਤ ।

[੮੩੧] ਬਿਲਾਵਲੁ ਮਹਲਾ ੯ (੩)

ਜਾ ਮੈ ਭਜਨੁ ਰਾਮ ਕੋ ਨਾਹੀ ॥
ਤਿਹ ਨਰ ਜਨਮੁ ਅਕਾਰਥੁ ਖੋਇਆ,
ਯਹ ਰਾਖਹੁ ਮਨ ਮਾਹੀ ॥੧॥ਰਹਾਉ॥
ਤੀਰਥ ਕਰੈ ਬ੍ਰਤ ਫੁਨਿ ਰਾਖੈ ਨਹ ਮਨੂਆ ਬਸਿ ਜਾ ਕੋ ॥
ਨਿਹਫਲ ਧਰਮੁ ਤਾਹਿ ਤੁਮ ਮਾਨਹੁ ਸਾਚੁ ਕਹਤ ਮੈ ਯਾ ਕਉ ॥੧॥
ਜੈਸੇ ਪਾਹਨੁ ਜਲ ਮਹਿ ਰਾਖਿਓ ਭੇਦੈ ਨਾਹਿ ਤਿਹ ਪਾਨੀ ॥
ਤੈਸੇ ਹੀ ਤੁਮ ਤਾਹਿ ਪਛਾਨਹੁ ਭਗਤਿ ਹੀਨ ਜੋ ਪ੍ਰਾਨੀ ॥੨॥
ਕਲ ਮੈ ਮੁਕਤਿ ਨਾਮ ਤੇ ਪਾਵਤ ਗੁਰੁ ਯਹ ਭੇਦੁ ਬਤਾਵੈ ॥
ਕਹੁ ਨਾਨਕ ਸੋਈ ਨਰੁ ਗਰੂਆ[੧] ਜੋ ਪ੍ਰਭ ਕੇ ਗੁਨ ਗਾਵੈ ॥੩॥

[੮੯੦] ਰਾਮਕਲੀ ਮਹਲਾ ੫ (੨੬)

ਸੂਰਬੀਰ ਧੀਰਜ ਮਤਿ ਪੂਰਾ ॥
ਸਹਜ ਸਮਾਧਿ ਧੁਨਿ ਗਹਿਰ ਗੰਭੀਰਾ ॥
ਸਦਾ ਮੁਕਤੁ ਤਾ ਕੇ ਪੂਰੇ ਕਾਮ ॥
ਜਾ ਕੈ ਰਿਦੈ ਵਸੈ ਹਰਿ ਨਾਮ ॥੨॥
ਸਗਲ ਸੂਖ ਆਨੰਦ ਅਰੋਗ ॥
ਸਮਦਰਸੀ ਪੂਰਨ ਨਿਰਜੋਗ[੨] ॥
ਆਇ ਨ ਜਾਇ ਡੋਲੈ ਕਤ ਨਾਹੀ ॥
ਜਾ ਕੈ ਨਾਮੁ ਬਸੈ ਮਨ ਮਾਹੀ ॥੩॥

[੧੦੨੫] ਮਾਰੂ ਮਹਲਾ ੧, ਸੋਲਹਾ (੫)

ਇਕਿ ਤੀਰਥਿ ਨਾਵਹਿ ਅੰਨੁ ਨ ਖਾਵਹਿ ॥
ਇਕਿ ਅਗਨਿ ਜਲਾਵਹਿ ਦੇਹ ਖਪਾਵਹਿ ॥
ਰਾਮ ਨਾਮ ਬਿਨੁ ਮੁਕਤਿ ਨ ਹੋਈ,
ਕਿਤੁ ਬਿਧਿ ਪਾਰਿ ਲੰਘਾਈ ਹੇ ? ॥੧੪॥

[੧੧੨੭] ਭੈਰਉ ਮਹਲਾ ੧ (੮)

ਜਗਨ[੩] ਹੋਮ ਪੁੰਨ ਤਪ ਪੂਜਾ,
ਦੇਹ ਦੁਖੀ ਨਿਤ ਦੂਖ ਸਹੈ ॥
ਰਾਮ ਨਾਮ ਬਿਨੁ ਮੁਕਤਿ ਨ ਪਾਵਸਿ,
ਮੁਕਤਿ ਨਾਮਿ ਗੁਰਮੁਖਿ ਲਹੈ ॥੧॥

---

੧ ਗੌਰਵ, ਉੱਤਮ । ੨ ਨਿਰਲੇਪ । ੩ ਯਜਨ, ਯਗ ਕਰਨਾ ।

ਰਾਮ ਨਾਮ ਬਿਨੁ ਬਿਰਥੇ ਜਗਿ ਜਨਮਾ ॥
ਬਿਖੁ ਖਾਵੈ ਬਿਖੁ ਬੋਲੀ ਬੋਲੈ,
ਬਿਨੁ ਨਾਵੈ ਨਿਹਫਲੁ ਮਰਿ ਭ੍ਰਮਨਾ ॥੧॥ਰਹਾਉ॥
ਪੁਸਤਕ ਪਾਠ ਬਿਆਕਰਣ ਵਖਾਣੈ,
ਸੰਧਿਆ ਕਰਮ ਤਿਕਾਲ[1] ਕਰੈ ॥
ਬਿਨੁ ਗੁਰ ਸਬਦ ਮੁਕਤਿ ਕਹਾ ਪ੍ਰਾਣੀ,
ਰਾਮ ਨਾਮ ਬਿਨੁ ਉਰਝਿ ਮਰੈ ॥੨॥
ਡੰਡ ਕਮੰਡਲ ਸਿਖਾ ਸੂਤੁ ਧੋਤੀ,
ਤੀਰਥਿ ਗਵਨੁ ਅਤਿ ਭ੍ਰਮਨੁ ਕਰੈ ॥
ਰਾਮ ਨਾਮ ਬਿਨੁ ਸਾਂਤਿ ਨ ਆਵੈ,
ਜਪਿ ਹਰਿ ਹਰਿ ਨਾਮੁ ਸੁ ਪਾਰਿ ਪਰੈ ॥੩॥
ਜਟਾ ਮੁਕਟੁ ਤਨਿ ਭਸਮ ਲਗਾਈ,
ਬਸਤ੍ਰ ਛੋਡਿ ਤਨਿ ਨਗਨੁ ਭਇਆ ॥
ਰਾਮ ਨਾਮ ਬਿਨੁ ਤ੍ਰਿਪਤਿ ਨ ਆਵੈ,
ਕਿਰਤ ਕੈ ਬਾਂਧੈ ਭੇਖੁ ਭਇਆ ॥੪॥
ਜੇਤੇ ਜੀਅ ਜੰਤ ਜਲਿ ਥਲਿ ਮਹੀਅਲਿ,
ਜਤ੍ਰ ਕਤ੍ਰ ਤੂ ਸਰਬ ਜੀਆ ॥
ਗੁਰ ਪਰਸਾਦਿ ਰਾਖਿ ਲੇ ਜਨ ਕਉ,
ਹਰਿ ਰਸੁ ਨਾਨਕ ਝੋਲਿ ਪੀਆ[2] ॥੫॥

[੧੨੯੧] ਵਾਰ ਮਲਾਰ, ਮਹਲਾ ੧ (੨੭)

ਆਤਸ ਦੁਨੀਆ, ਖੁਨਕ ਨਾਮੁ ਖੁਦਾਇਆ[3] ॥੨॥

[ਦਸਮ ਗ੍ਰੰਥ-੧੬] ਅਕਾਲ ਉਸਤਤਿ, ਪਾਤਸ਼ਾਹੀ ੧੦

ਸਭ ਕਰਮ ਫੋਕਟ[4] ਜਾਨ ॥
ਸਭ ਧਰਮ ਨਿਹਫਲ ਮਾਨ ॥
ਬਿਨ ਏਕ ਨਾਮ ਅਧਾਰ ॥
ਸਭ ਕਰਮ ਭਰਮ ਬਿਚਾਰ ॥੨੦॥੫੦॥

---

੧ ਤ੍ਰਿਕਾਲ, ਸੰਧਯਾ।
੨ ਪਾਖੰਡ ਰੂਪ ਕਰਮ ਕਾਈ (ਬੂਰ) ਹਟਾ ਕੇ।
੩ ਦੁਨੀਆਂ ਦੀ ਤਪਤ ਲਈ ਵਾਹਗੁਰੂ ਨਾਮ ਸੀਤਲ (ਸ਼ਾਂਤਿਦਾਯਕ) ਹੈ।
੪ ਸਾਰ ਰਹਿਤ, ਫੋਕਟ।

[੬੬੮] ਦੱਤ ਅਵਤਾਰ

ਦੇਸ ਬਿਦੇਸ ਨਰੇਸਨ ਜੀਤ ਅਨੇਸ[1] ਬਡੇ ਅਵਨੇਸ[2] ਸੰਘਾਰੇ ॥
ਆਠੋ ਈ ਸਿੱਧ ਸਬੈ ਨਵ ਨਿੱਧਿ ਸਮ੍ਰਿੱਧਨ[3] ਸਰਬ ਭਰੇ ਗ੍ਰਿਹ ਸਾਰੇ ॥
ਚੰਦ੍ਰ ਮੁਖੀ ਬਨਿਤਾ ਬਹੁਤੈ, ਘਰਿ, ਮਾਲ ਭਰੇ ਨਹੀ ਜਾਤ ਸੰਭਾਰੇ ॥
ਨਾਮ ਬਿਹੀਨ ਅਧੀਨ ਭਏ ਜਮ, ਅੰਤਿ ਕੋ ਨਾਂਗੇ ਹੀ ਪਾਇ ਸਿਧਾਰੇ ॥੪੯੧॥

[੭੧੩] ੩੩ ਸਵੱਯੇ, ਪਾਤਸ਼ਾਹੀ ੧੦

ਬੇਦ ਕਤੇਬ ਨ ਭੇਦ ਲਹਯੋ ਤਿਹਿ,
ਸਿੱਧ ਸਮਾਧਿ ਸਬੈ ਕਰਿ ਹਾਰੇ ॥
ਸਿੰਮ੍ਰਿਤ ਸਾਸਤ੍ਰ ਬੇਦ ਸਬੈ,
ਬਹੁ ਭਾਂਤਿ ਪੁਰਾਨ ਬੀਚਾਰ ਬੀਚਾਰੇ ॥
ਆਦਿ ਅਨਾਦਿ ਅਗਾਧਿ ਕਥਾ,
ਅਜਾਮਲ] ਧ੍ਰੂਅ ਸੇ ਪ੍ਰਹਿਲਾਦ ਅਜਾਮਲ[4] ਤਾਰੇ ॥
ਨਾਮੁ ਉਚਾਰ ਤਰੀ ਗਨਿਕਾ,
ਸੋਈ ਨਾਮੁ ਅਧਾਰ ਬੀਚਾਰ ਹਮਾਰੇ ॥੧੦॥

ਨਾਮ ਸਿਮਰਣ

ਨਾਮ ਧਿਆਉਣਾ]

ਗੁਰਮਤ ਵਿੱਚ ਨਾਮ ਜਪ ਨਾਲੋਂ ਸਿਮਰਣ ਦੀ ਵੱਡੀ ਮਹਿਮਾ ਹੈ, ਕਯੋਂਕਿ ਮਨ ਦੀ ਏਕਾਗ੍ਰਤਾ ਅਤੇ ਸ਼ੁੱਧ ਪ੍ਰੇਮ ਬਿਨਾਂ ਸਿਮਰਣ ਹੋ ਨਹੀਂ ਸਕਦਾ, ਸਿਮਰਣ ਤੋਂ ਚਿੱਤ ਦੀ ਵ੍ਰਿਤਿ ਨਾਮ ਦੇ ਭਾਵ ਵਿੱਚ ਜੁੜ ਜਾਂਦੀ ਹੈ, ਇਸੇ ਨੂੰ ਸਤਿਗੁਰੁ ਨੇ ਜਪੁ ਦੇ ਅੰਤਿਮ ਸਲੋਕ ਵਿੱਚ ਨਾਮ ਧਿਆਉਣਾ ਲਿਖਿਆ ਹੈ, ਅਰ ਨਾਮ ਧਿਆਉਣ ਦੀ ਜੁਗਤਿ ਦੱਸੀ ਹੈ :-

ਗੁਨ ਕਹੁ, ਹਰਿ ਲਹੁ ਕਰਿ ਸੇਵਾ ਸਤਿਗੁਰ,
ਇਵ ਹਰਿ ਹਰਿ ਨਾਮੁ ਧਿਆਈ[5] ॥

ਸਿੱਧਾਂਤ ਇਹ ਹੈ ਕਿ ਜੋ ਨਿਰਭਉ ਸਿਮਰ ਕੇ ਭਯ ਰਹਿਤ ਨਹੀਂ

---

੧ ਅਣੀ-ਈਸ਼, ਸਿਪਹ ਸਾਲਾਰ ।
੨ ਅਵਨਿ-ਈਸ਼, ਪ੍ਰਿਥਿਵੀ ਦੇ ਸ੍ਵਾਮੀ, ਰਾਜੇ ਮਹਾਰਾਜੇ ।
੩ ਵਿਭੂਤੀਆਂ, ਸੰਪਦਾ ।
੪ ਕਨੌਜ ਦਾ ਇੱਕ ਦੁਰਾਚਾਰੀ ਬ੍ਰਾਹਮਣ, ਜਿਸ ਨੇ ਦਾਸੀ ਨੂੰ ਭਾਰਯਾ ਬਣਾ ਕੇ ਘਰ ਰੱਖਿਆ ਸੀ, ਮਹਾਤਮਾ ਸੰਤਾਂ ਦੀ ਸੰਗਤਿ ਨਾਲ ਸਦਾਚਾਰੀ ਹੋ ਕੇ ਨਾਮ ਸਿਮਰਦਾ ਹੋਇਆ ਸਦਗਤਿ ਨੂੰ ਪਰਾਪਤ ਹੋਇਆ ।
੫ ਧਨਾਸਰੀ ਮਹਲਾ ੪ ਪੰਨਾ ੬੬੯ ।

ਹੋਇਆ, ਨਿਰਵੈਰੁ ਨੂੰ ਧਿਆ ਕੇ ਕਿਸੇ ਨਾਲ ਦਿਲੀ ਵੈਰ ਰੱਖਦਾ ਹੈ, ਪਤਿਤ ਪਾਵਨ ਆਖਦਾ ਹੋਇਆ ਛੂਤ-ਛਾਤ ਦੇ ਬੰਧਨਾਂ ਵਿੱਚ ਬੱਧਾ ਹੈ, 'ਅਕਾਲ ਅਕਾਲ' ਉੱਚਾਰਣ ਕਰਦਾ ਮੌਤੋਂ ਡਰਦਾ ਹੈ, 'ਜਾਤਿ ਅਰੁ ਪਾਤਿ ਨਹਿਨ ਜਿਹ' ਨਿੱਤ ਜਪ ਕੇ ਜਾਤਿ ਗੋਤ ਦੇ ਭ੍ਰਮ ਚੱਕ੍ਰ ਵਿੱਚ ਗੇੜੇ ਖਾਂਦਾ ਹੈ, ਉਸ ਦਾ ਨਾਮ ਅਥਵਾ ਕਥਨ ਮਾਤ੍ਰ ਸਿਮਰਣ ਕੇਵਲ ਪਾਖੰਡ ਹੈ, ਵਾਸਤਵ ਵਿੱਚ ਉਸ ਨੇ ਨਾਮ ਨੂੰ ਮੰਨਿਆ ਹੀ ਨਹੀਂ ।[1]

ਨਾਮ ਮੰਨਣਾ] ਨਾਮ ਦੇ ਭਾਵ ਅਨੁਸਾਰ ਆਮਿਲ ਹੋਣਾ ਨਾਮ ਸਿਮਰਣ ਦਾ ਰਹਸਜ ਹੈ, ਭਾਈ ਗੁਰੁਦਾਸ ਜੀ ਨੇ ੪੦੮ਵੇਂ ਕਬਿੱਤ ਵਿੱਚ ਇਸ ਭਾਵ ਨੂੰ ਉੱਤਮ ਰੀਤਿ ਨਾਲ ਪ੍ਰਗਟ ਕੀਤਾ ਹੈ। ਯਥਾ:-

ਚਿੰਤਾਮਨਿ ਚਿਤਵਤ ਚਿੰਤਾ ਚਿਤ ਤੇ ਚੁਰਾਈ,
ਅਜੋਨੀ ਆਰਾਧੇ ਜੋਨਿ ਸੰਕਟ ਕਟਾਏ ਹੈ ।
ਜਪਤ ਅਕਾਲ ਕਾਲ ਕੰਟਕ ਕਲੇਸ ਨਾਸੇ,
ਨਿਰਭੈ ਭਜਨ ਭ੍ਰਮ ਭਯ ਦਲ ਭਜਾਏ ਹੈ ।
ਸਿਮਰਤ ਨਾਥ ਨਿਰਵੈਰ ਬੈਰ ਭਾਉ ਤਿਆਗਿਓ,
ਭਾਗਿਓ ਭੇਦੁ ਖੇਦੁ ਨਿਰਭੇਦ ਗੁਣ ਗਾਏ ਹੈ ।
ਅਕੁਲ ਅੰਚਲ ਗਹਿ ਕੁਲ ਨ ਬਿਚਾਰੈ ਕੋਊ,
ਅਟਲ ਸਰਨਿ ਆਵਾ ਗਵਨ ਮਿਟਾਏ ਹੈ ।

ਇਸੇ ਸੰਬੰਧ ਵਿੱਚ ਸੂਖਮ ਬੁਧਿ ਨਾਲ ਵਿਚਾਰੋ ਅੱਗੇ ਲਿਖੇ ਵਾਕ :-

[੮] ਜਪੁ

[ਮੁਸ਼ੱਕਤ] ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ[2] ॥
ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ ॥

[੩੯] ਸਿਰੀਰਾਗੁ ਮਹਲਾ ੩ (੬੪)

ਮਨਮੁਖ ਹਰਿ ਹਰਿ ਕਰਿ ਥਕੇ ਮੈਲੁ ਨ ਸਕੀ ਧੋਇ ॥੧॥ਰਹਾਉ॥
ਮਨਿ ਮੈਲੈ ਭਗਤਿ ਨ ਹੋਵਈ, ਨਾਮੁ ਨ ਪਾਇਆ ਜਾਇ ॥

---

੧ ਗੁਰੂ ਰਾਮਦਾਸ ਸਾਹਿਬ ਨਾਮ ਮੰਨਣ ਬਾਬਤ 'ਸਾਰੰਗ ਦੀ ਵਾਰ' ਵਿੱਚ ਫਰਮਾਉਂਦੇ ਹਨ :-
'ਨਾਇ ਮੰਨਿਐ ਸੁਖੁ ਊਪਜੈ...ਨਾਇ ਮੰਨਿਐ ਦੁਰਮਤਿ ਗਈ... (ਪੰਨਾ ੧੨੪੨)
ਨਾਇ ਮੰਨਿਐ ਸਾਂਤਿ ਊਪਜੈ...ਨਾਇ ਮੰਨਿਐ ਭ੍ਰਮੁ ਕਟੀਐ... ॥"

੨ ਜਿਨ੍ਹਾਂ ਕਠਿਨ ਘਾਲ ਘਾਲੀ ਹੈ, ਅਰਥਾਤ ਦੇਸ਼ ਕੌਮ ਦੀ ਸੇਵਾ ਅਰ ਉਪਕਾਰ ਵਿੱਚ ਜੀਵਨ ਬਿਤਾਇਆ ਹੈ ਅਤੇ ਆਰਾਮ-ਤਲਬੀ ਦਾ ਪੂਰਣ ਤਯਾਗ ਕੀਤਾ ਹੈ। 'ਸੂਹੀ ਦੀ ਵਾਰ' ਵਿੱਚ ਗੁਰੂ ਨਾਨਕ ਦੇਵ ਜੀ ਫ਼ਰਮਾਉਂਦੇ ਹਨ ਕਿ ਖਸਮ ਦੇ ਦਰ ਤੋਂ ਮੁਸ਼ੱਕਤ ਕਰ ਕੇ ਮਜ਼ਦੂਰੀ ਮੰਗੋ, ਮੁਫਤ ਖਾਣਾ ਹਰਾਮ ਸਮਝੋ ।
'ਮਸਕਤਿ ਲਹਹੁ ਮਜੂਰੀਆ ਮਗਿ ਮੰਗਿ ਖਸਮ ਦਰਾਹੁ ॥'...੧੦॥ (ਪੰਨਾ ੭੮੮)

[੧੯੯] ਗਉੜੀ ਮਹਲਾ ੫ (੧੧੭)

ਮਨਹਿ ਕਮਾਵੈ, ਮੁਖਿ ਹਰਿ ਹਰਿ ਬੋਲੈ ॥
ਸੋ ਜਨੁ ਇਤ ਉਤ ਕਤਹਿ ਨ ਡੋਲੈ ॥

[੪੯੧] ਗੂਜਰੀ ਮਹਲਾ ੩ (੬)

ਰਾਮ ਰਾਮ ਸਭੁ ਕੋ ਕਹੈ, ਕਹਿਐ ਰਾਮੁ[1] ਨ ਹੋਇ ॥
ਗੁਰ ਪਰਸਾਦੀ ਰਾਮੁ ਮਨਿ ਵਸੈ, ਤਾ ਫਲੁ ਪਾਵੈ ਕੋਇ ॥

[੫੬੫] ਵਡਹੰਸੁ ਮਹਲਾ ੩, ਅਸਟਪਦੀ (੨)

ਮੁਖਹੁ ਹਰਿ ਹਰਿ ਸਭੁ ਕੋ ਕਰੈ, ਵਿਰਲੈ ਹਿਰਦੈ ਵਸਾਇਆ ॥
ਨਾਨਕ, ਜਿਨ ਕੈ ਹਿਰਦੈ ਵਸਿਆ, ਮੋਖ ਮੁਕਤਿ ਤਿਨ੍ ਪਾਇਆ ॥

[੭੩੨] ਸੂਹੀ ਮਹਲਾ ੪ (੪)

ਹਰਿ ਹਰਿ ਕਰਹਿ ਨਿਤ ਕਪਟੁ ਕਮਾਵਹਿ, ਹਿਰਦਾ ਸੁਧੁ ਨ ਹੋਈ ॥
ਅਨਦਿਨੁ ਕਰਮ ਕਰਹਿ ਬਹੁਤੇਰੇ, ਸੁਪਨੈ ਸੁਖੁ ਨ ਹੋਈ ॥

[੧੩੭੪] ਸਲੋਕ-ਕਬੀਰ

ਕਬੀਰ, ਮੁਲਾਂ ਮੁਨਾਰੇ ਕਿਆ ਚਢਹਿ ? ਸਾਂਈ ਨ ਬਹਰਾ ਹੋਇ ॥
ਜਾ ਕਾਰਨਿ ਤੂੰ ਬਾਂਗ ਦੇਹਿ, ਦਿਲ ਹੀ ਭੀਤਰਿ ਜੋਇ[2] ॥੧੮੪॥

[ਦਸਮ ਗ੍ਰੰਥ-੧੧-੧੩] ਅਕਾਲ ਉਸਤਤਿ, ਪਾਤਸ਼ਾਹੀ ੧੦

ਏਕ ਚਿੱਤ ਜਿਹ ਇਕ ਛਿਨ ਧਿਆਇਓ ॥
ਕਾਲ ਫਾਸ ਕੇ ਬੀਚ ਨ ਆਇਓ ॥੧੦॥
ਜੀਤ ਫਿਰੈ ਸਬ ਦੇਸ ਦਿਸਾਨ ਕੋ,
ਬਾਜਤ ਢੋਲ ਮ੍ਰਿਦੰਗ ਨਗਾਰੇ ॥
ਗੁੰਜਤ[3] ਗੂੜ ਗਜਾਨ ਕੇ ਸੁੰਦਰ,
ਹਿੰਸਤ ਹੀ[4] ਹਯਰਾਜ[5] ਹਜਾਰੇ ॥
ਭੂਤ ਭਵਿੱਖ ਭਵਾਨ[6] ਕੇ ਭੂਪਤ,
ਕਉਨੁ ਗਨੈ ? ਨਹੀਂ ਜਾਤ ਬਿਚਾਰੇ ॥
ਸ੍ਰੀ ਪਤਿ[7] ਸ੍ਰੀ ਭਗਵਾਨ ਭਜੇ ਬਿਨੁ[8],
ਅੰਤ ਕਉ ਅੰਤਕੇ ਧਾਮ[9] ਸਿਧਾਰੇ ॥੩॥੨੩॥

---

੧ ਸ਼ਾਂਤੀ, ਆਨੰਦ । ੨ ਦੇਖੋ, ਵਿਚਾਰ ।
੩ ਗਰਜਦੇ ਹਨ, ਚਿੰਘਾੜਦੇ ਹਨ । ੪ ਹਿਣਕਦੇ ਹਨ ।
੫ ਵਧੀਆ ਘੋੜੇ । ੬ ਹੋ ਗੁਜ਼ਰੇ, ਹੋਣ ਵਾਲੇ ਅਤੇ ਵਰਤਮਾਨ ਸਮੇਂ ਦੇ।
੭ ਮਾਯਾ ਦਾ ਸ੍ਵਾਮੀ ਕਰਤਾਰ । ੮ ਸਿਮਰਣ ਕੀਤੇ ਬਿਨਾਂ । ੯ ਕਾਲ ਦੇ ਘਰ ।

## [੭੧੬] ੩੩ ਸਵੱਯੇ, ਪਾਤਸ਼ਾਹੀ ੧੦

ਆਂਖਨ ਮੀਚ ਰਹੈ ਬਕ ਕੀ ਜਿਮ,
ਲੋਗਨ ਏਕ ਪ੍ਰਪੰਚ ਦਿਖਾਯੋ ।
ਨਿਆਤ ਫਿਰਯੋ ਸਿਰੁ ਬੱਧਕ ਜਯੋਂ,
ਅਸ ਧਯਾਨ ਬਿਲੋਕ ਬਿੜਾਲ[੧] ਲਜਾਯੋ ॥
ਲਾਗਿ ਫਿਰਯੋ ਧਨ ਆਸ ਜਿਤੈ ਤਿਤ,
ਲੋਕ ਗਯੋ ਪਰਲੋਗ ਗਵਾਯੋ ॥
ਸ੍ਰੀ ਭਗਵੰਤ ਭਜਯੋ ਨ, ਅਰੇ ਜੜ!
ਧਾਮ ਕੇ ਕਾਮ ਕਹਾ ਉਰਝਾਯੋ[੨]? ॥੩੧॥

ਜ਼ਿੰਦਗੀ ਨਾਮਾ

[੩]ਗਰ ਤੁਰਾ ਯਾਦੇ ਖ਼ੁਦਾ ਬਾਸ਼ਦ ਮੁਦਾਮ ।
ਤਾ ਸ਼ਵੀ, ਐ ਜਾਨਿ ਮਨ! ਮਰਦੇ ਤਮਾਮ ॥੪॥
[੪]ਹਰ ਕਿਹ ਦਰ ਯਾਦੇ ਖ਼ੁਦਾ ਦਾਇਮ ਬਵੱਦ ।
ਬਾ-ਖ਼ੁਦਾ ਕਾਇਮ ਬਵੱਦ, ਕ਼ਾਇਮ ਬਵੱਦ ॥੨੮॥
[੫]ਯਾਦੇ ਊ ਸਰਮਾਯਾ ਏ ਈਮਾਂ ਬਵੱਦ ।
ਹਰ ਗਦਾ ਅਜ਼ ਯਾਦੇ ਊ ਸੁਲਤਾਂ ਬਵੱਦ ॥੪੪॥
[੬]ਗਰ ਤੁਰਾ ਯਾਦੇ ਖ਼ੁਦਾ ਹਾਸਿਲ ਸ਼ਵੱਦ ।
ਹਲਿ ਹਰ ਮੁਸ਼ਕਿਲ ਤੁਰਾ, ਐ ਦਿਲ! ਸ਼ਵੱਦ ॥੬੧॥
[੭]ਗਰ ਤੂ ਮੇ ਖ਼੍ਵਾਨੀ ਜਿ ਇਸ਼ਕੇ ਹੱਕ਼ ਸਬਕ਼ ।
ਯਾਦਿ ਹੱਕ਼ ਕੁਨ, ਯਾਦਿ ਹੱਕ਼ ਕੁਨ, ਯਾਦਿ ਹੱਕ਼ ॥੭੯॥

---

੧ ਬਿੱਲਾ ।
੨ ਛਲ ਪਾਪ ਨਾਲ ਧਨ ਕਮਾ ਕੇ ਘਰ ਦਾ ਨਿਰਵਾਹ ਕਰਨਾ, ਇਸ ਅਯੋਗ ਕੰਮ ਵਿੱਚ ਕਹਾਂ ਉਰਝਾਯੋ ?
੩ ਹੇ ਮੇਰੇ ਪ੍ਰੀਤਮ! ਜੇ ਤੈਨੂੰ ਹਰ ਵੇਲੇ ਨਿਰੰਕਾਰ ਚੇਤੇ ਰਹੇ, ਤਦ ਤੂੰ ਪੁਰਖ ਬਣ ਜਾਵੇਂ ।
੪ ਜੋ ਪੁਰਖ ਚੱਤੇ ਪਹਿਰ ਵਾਹਗੁਰੂ ਦੇ ਸਿਮਰਣ ਵਿੱਚ ਰਹਿੰਦਾ ਹੈ, ਉਹ ਅਕਾਲ ਪੁਰਖ ਨਾਲ ਨਿੱਤ ਥਿਰਤਾ ਪਾਉਂਦਾ ਹੈ ।
੫ ਉਸ (ਵਾਹਗੁਰੂ) ਦਾ ਚੇਤਣਾ ਧਰਮ ਦੀ ਪੂੰਜੀ ਹੈ, ਉਸ ਦੇ ਸਿਮਰਣ ਨਾਲ ਹਰ ਕੰਗਾਲ ਬਾਦਸ਼ਾਹ ਹੁੰਦਾ ਹੈ ।
੬ ਹੇ ਮਨ! ਜੇ ਤੈਨੂੰ ਅਕਾਲ ਦੀ ਯਾਦ ਪਰਾਪਤ ਹੋ ਜਾਵੇ, ਤਦ ਤੇਰੀਆਂ ਸਭ ਕਠਿਨਾਈਆਂ ਮਿਟ ਜਾਣ ।
੭ ਜੇ ਤੂੰ ਸੱਤਯ ਸ੍ਵਰੂਪ (ਵਾਹਗੁਰੂ) ਦੇ ਪਰੇਮ ਦੀ ਸੰਥਿਆ ਪੜ੍ਹਨੀ ਚਾਹੁੰਨਾ ਹੈਂ, ਤਦ ਉਸ ਦਾ ਅਖੰਡ ਸਿਮਰਣ ਕਰ ।

[੧]ਐ ਬਰਾਦਰ ! ਯਾਦਿ ਹਕ਼ ਦਾਨੀ ਕਿ ਚੀਸ੍ਤ? ।
ਅੰਦਰੂਨੇ ਜੁਮਲਹ, ਦਿਲਹਾ ਜਾਇ ਕੀਸ੍ਤ? ॥੮੦॥
[੨]ਯਾਦਿ ਹੱਕ਼ ਈਂਨਸ੍ਤ, ਦੀਗਰ ਯਾਦ ਨੇਸ੍ਤ ।
ਹਰ ਕਿਰਾ ਈਂ ਗ਼ਮ ਨ ਬਾਸ਼ਦ, ਸ਼ਾਦ ਨੇਸ੍ਤ ॥੮੩॥
[੩]ਜ਼ਿੰਦਗੀਏ ਆ਼ਰਫ਼ਾਂ ਯਾਦੇ ਖ਼ੁਦਾਸ੍ਤ ।
ਅਜ਼ ਖ਼ੁਦਾ ਦੂਰਸਤ ਹਰ ਕਸ ਖ਼ੁਦਨੁਮਾਸ੍ਤ ॥੮੪॥
[੪]ਦਾਰੂਏ ਹਰ ਦਰਦ ਰਾ ਯਾਦਿ ਖ਼ੁਦਾਸ੍ਤ ॥
ਜ਼ਾਂ ਕਿ ਦਰ ਹਰ ਹਾਲ ਹੱਕ਼ ਦਾਰਦ ਰਵਾਸ੍ਤ ॥੧੧੨॥
[੫]ਹਾਸਿਲੇ ਈਂ ਜ਼ਿੰਦਗੀ ਯਾਦੇ ਖ਼ੁਦਾਸ੍ਤ ।
ਐ ਜ਼ਿਹੇ ਚਸ਼ਮੇ ਕਿਹ ਬਰ ਹੱਕ਼ ਮੁਬਤਲਾਸ੍ਤ ॥੩੫੮॥
[੬]ਹਰ ਚਿਹ ਹਸਤ ਅਜ਼ ਦੌਲਤੇ ਯਾਦੇ ਖ਼ੁਦਾਸ੍ਤ ।
ਆਰਿਫ਼ਾਂ ਰਾ ਦੌਲਤੇ ਖ਼ੁਸ਼-ਰੂ ਨੁਮਾਸ੍ਤ ॥੪੦੦॥

## ਨਾਮ ਸਿਮਰਣ ਦੀ ਮਹਿਮਾ

[੭੦] ਸਿਰੀਰਾਗੁ ਮਹਲਾ ੫, ਅਸਟਪਦੀ (੨੬)

ਜਾ ਕਉ ਮੁਸਕਲੁ ਅਤਿ ਬਣੈ, ਢੋਈ[੭] ਕੋਇ ਨ ਦੇਇ ॥
ਲਾਗੂ ਹੋਏ ਦੁਸਮਨਾ, ਸਾਕ ਭਿ ਭਜਿ ਖਲੇ ॥
ਸਭੋ ਭਜੈ ਆਸਰਾ ਚੁਕੈ ਸਭੁ ਅਸਰਾਉ ॥
ਚਿਤਿ ਆਵੈ ਓਸੁ ਪਾਰਬ੍ਰਹਮੁ ਲਗੈ ਨ ਤਤੀ ਵਾਉ ॥੧॥

---

੧ ਹੇ ਭਾਈ! ਤੂੰ ਜਾਣਦਾ ਹੈਂ ਕਿ ਵਾਹਗੁਰੂ ਦਾ ਸਿਮਰਣ ਕੀ ਹੈ ? ਅਤੇ ਸਾਰੇ ਦਿਲਾਂ ਅੰਦਰ ਕਿਸ ਦੀ ਥਾਂ ਹੈ ?

੨ ਸੱਚੇ ਦਾ ਸਿਮਰਣ ਇਹ ਹੈ ਕਿ ਦੂਜਾ ਚਿੱਤ ਨਾ ਆਵੇ, ਜਿਸ ਕਿਸੇ ਨੂੰ ਇਹ ਵਿਚਾਰ ਨਹੀਂ ਉਹ ਆਨੰਦ ਨਹੀਂ ਹੈ ।

੩ ਵਾਹਗੁਰੂ ਦਾ ਸਿਮਰਣ ਗਯਾਨੀਆਂ ਦਾ ਜੀਵਨ ਹੈ, ਜੋ ਕੋਈ ਹੰਕਾਰੀ ਹੈ (ਆਪਣੇ ਆਪ ਨੂੰ ਉੱਤਮ ਅਤੇ ਵੱਡਾ ਸਮਝਦਾ ਹੈ) ਉਹ ਵਾਹਗੁਰੂ ਤੋਂ ਦੂਰ ਹੈ ।

੪ ਸਾਰੇ ਰੋਗਾਂ ਦਾ ਦਾਰੂ ਵਾਹਗੁਰੂ ਦਾ ਚੇਤਨਾ ਹੈ, (ਸਰਬ ਰੋਗ ਕਾ ਅਉਖਦ ਨਾਮ) ਕਯੋਂਕਿ ਜਿਸ ਹਾਲਤ ਵਿੱਚ ਉਹ ਰੱਖੇ ਉਹੋ ਭਲੀ ਹੈ, ਭਾਵ ਇਹ ਹੈ-ਜੋ ਭਾਣੇ ਦੇ ਮੰਨਣ ਵਾਲੇ ਹਨ, ਉਨ੍ਹਾਂ ਨੂੰ ਦੁੱਖ ਭੀ ਸੁਖ ਭਾਸਦਾ ਹੈ ।

੫ ਇਸ ਜੀਵਨ ਦਾ ਲਾਭ ਵਾਹਗੁਰੂ ਨੂੰ ਚੇਤਣਾ ਹੈ, ਵਾਹ ! ਧਨਯ ਹੈ ਉਹ ਨੇਤਰ, ਜੋ ਵਾਹਗੁਰੂ ਦੇ ਦਿਦਾਰ ਪੁਰ ਮੋਹਿਤ ਹੈ ।

੬ ਜੋ ਕੁਛ ਹੈ (ਉਹ ਸਭ) ਕਰਤਾਰ ਦੇ ਸਿਮਰਣ ਦੀ ਬਦੌਲਤ ਹੈ, ਮਾਯਾ ਗਯਾਨੀਆਂ ਨੂੰ ਸੁੰਦਰ ਮੁਖੜਾ ਦਿਖਾਉਂਦੀ ਹੈ, ਭਾਵ ਇਹ ਹੈ, ਸਾਰੇ ਬਿਹਾਰਾਂ ਵਿੱਚ ਸੁਖ ਦਿੰਦੀ ਹੈ ਅਤੇ ਦਾਸੀ ਹੋ ਕੇ ਪਿੱਛੇ ਲੱਗੀ ਫਿਰਦੀ ਹੈ ਅਤੇ ਮਾਯਾ ਦੇ ਦੁਖਦਾਈ ਅਸਰ ਉਨ੍ਹਾਂ ਦੇ ਚਿਤ ਉੱਤੇ ਨਹੀਂ ਹੁੰਦੇ ।

੭ ਪਨਾਹ ।

ਸਾਹਿਬੁ ਨਿਤਾਣਿਆ ਕਾ ਤਾਣੁ ॥
ਆਇ ਨ ਜਾਈ ਥਿਰੁ ਸਦਾ, ਗੁਰ ਸਬਦੀ ਸਚੁ ਜਾਣੁ ॥੧॥ਰਹਾਉ॥
ਜੇ ਕੋ ਹੋਵੈ ਦੁਬਲਾ ਨੰਗ ਭੁਖ ਕੀ ਪੀਰ ॥
ਦਮੜਾ[੧] ਪਲੈ ਨਾ ਪਵੈ, ਨਾ ਕੋ ਦੇਵੈ ਧੀਰ ॥
ਸੁਆਰਥੁ ਸੁਆਉ ਨ ਕੋ ਕਰੇ, ਨਾ ਕਿਛੁ ਹੋਵੈ ਕਾਜੁ ॥
ਚਿਤਿ ਆਵੈ ਓਸੁ ਪਾਰਬ੍ਰਹਮੁ, ਤਾ ਨਿਹਚਲੁ ਹੋਵੈ ਰਾਜੁ ॥੨॥
ਜਾ ਕਉ ਚਿੰਤਾ ਬਹੁਤੁ ਬਹੁਤੁ ਦੇਹੀ ਵਿਆਪੈ ਰੋਗੁ ॥
ਗ੍ਰਿਸਤਿ ਕੁਟੰਬਿ ਪਲੇਟਿਆ, ਕਦੇ ਹਰਖੁ ਕਦੇ ਸੋਗੁ ॥
ਗਉਣੁ ਕਰੇ ਚਹੁ ਕੁੰਟ ਕਾ, ਘੜੀ ਨ ਬੈਸਣੁ ਸੋਇ ॥
ਚਿਤਿ ਆਵੈ ਓਸੁ ਪਾਰਬ੍ਰਹਮੁ, ਤਨੁ ਮਨੁ ਸੀਤਲੁ ਹੋਇ ॥੩॥
ਕਾਮਿ ਕਰੋਧਿ ਮੋਹਿ ਵਸਿ ਕੀਆ, ਕਿਰਪਨ ਲੋਭਿ ਪਿਆਰੁ ॥
ਚਾਰੇ ਕਿਲਵਿਖ ਉਨਿ ਅਘ ਕੀਏ[੨], ਹੋਆ ਅਸੁਰ ਸੰਘਾਰੁ[੩] ॥
ਪੋਥੀ ਗੀਤ ਕਵਿਤ ਕਿਛੁ ਕਦੇ ਨ ਕਰਨਿ ਧਰਿਆ ॥
ਚਿਤਿ ਆਵੈ ਓਸੁ ਪਾਰਬ੍ਰਹਮੁ ਤਾ ਨਿਮਖ ਸਿਮਰਤ ਤਰਿਆ ॥੪॥
ਸਾਸਤ ਸਿੰਮ੍ਰਿਤਿ ਬੇਦ ਚਾਰਿ ਮੁਖਾਗਰ[੪] ਬਿਚਰੇ ॥
ਤਪੇ ਤਪੀਸਰ ਜੋਗੀਆ ਤੀਰਥਿ ਗਵਨੁ ਕਰੇ ॥
ਖਟੁ ਕਰਮ] ਖਟੁ ਕਰਮਾ ਤੇ ਦੁਗੁਣੇ ਪੂਜਾ ਕਰਤਾ ਨਾਇ[੫] ॥
ਰੰਗੁ ਨ ਲਗੀ ਪਾਰਬ੍ਰਹਮ ਤਾ ਸਰਪਰ ਨਰਕੇ ਜਾਇ ॥੫॥
ਰਾਜ ਮਿਲਕ ਸਿਕਦਾਰੀਆ ਰਸ ਭੋਗਣ ਬਿਸਥਾਰ ॥
ਬਾਗ ਸੁਹਾਵੇ ਸੋਹਣੇ ਚਲੈ ਹੁਕਮੁ ਅਫਾਰ[੬] ॥
ਰੰਗ ਤਮਾਸੇ ਬਹੁ ਬਿਧੀ ਚਾਇ[੭] ਲਗਿ ਰਹਿਆ ॥
ਚਿਤਿ ਨ ਆਇਓ ਪਾਰਬ੍ਰਹਮੁ, ਤਾ ਸਰਪ ਕੀ ਜੂਨਿ ਗਇਆ ॥੬॥
ਬਹੁਤੁ ਧਨਾਢਿ ਅਚਾਰਵੰਤੁ ਸੋਭਾ ਨਿਰਮਲ ਰੀਤਿ ॥
ਮਾਤ ਪਿਤਾ ਸੁਤ ਭਾਈਆ ਸਾਜਨ ਸੰਗਿ ਪਰੀਤਿ ॥

---

੧ ਰੁਪਯਾ, ਪੈਸਾ।

ਚਾਰ ਪਾਪ] ੨ ਹਿੰਦੂ ਮਤ ਅਨੁਸਾਰ-ਚੋਰੀ, ਸ਼ਰਾਬ ਪੀਣੀ, ਪਰਾਈ ਇਸਤਰੀ ਦਾ ਭੋਗ ਅਰ ਬ੍ਰਹਮਵੇੱਤਾ ਦਾ ਮਾਰਣਾ। ਅਥਵਾ ਸਿੱਖ ਧਰਮ ਅਨੁਸਾਰ ਚਾਰ ਪਾਪ-ਕੇਸ਼ ਕੱਟਣੇ, ਕੁੱਠਾ ਖਾਣਾ, ਤਮਾਖੂ ਵਰਤਣਾ ਅਤੇ ਵੇਸ਼ਯਾ ਆਦਿਕ ਪਰ-ਇਸਤਰੀਆਂ ਭੋਗਣੀਆਂ।

੩ ਲੋਕਾਂ ਦੀ ਤਬਾਹੀ ਵਾਸਤੇ ਰਾਖਸ਼ ਰੂਪ ਹੋ ਗਿਆ ਹੈ। ੪ ਕੰਠ, ਹਿਫ਼ਜ਼।

੫ ਦੇਖੋ, ਖਟ ਕਰਮ।

੬ ਅਫਿਰ, ਅਮੇਟ। ੭ ਖੁਸ਼ੀਆਂ, ਆਨੰਦ।

ਲਸਕਰ ਤਰਕਸਬੰਦ[1], ਬੰਦ[2], 'ਜੀਉ ਜੀਉ' ਸਗਲੀ ਕੀਤ ॥
ਚਿਤਿ ਨ ਆਇਓ ਪਾਰਬ੍ਰਹਮੁ ਤਾ ਖੜਿ[3] ਰਸਾਤਲਿ[4] ਦੀਤ ॥੭॥
ਕਾਇਆ ਰੋਗੁ ਨ ਛਿਦ੍ਰੁ ਕਿਛੁ, ਨਾ ਕਿਛੁ ਕਾੜਾ[5] ਸੋਗੁ ॥
ਮਿਰਤੁ ਨ ਆਵੀ ਚਿਤਿ ਤਿਸੁ, ਅਹਿਨਿਸਿ ਭੋਗੈ ਭੋਗੁ ॥
ਸਭ ਕਿਛੁ ਕੀਤੋਨੁ ਆਪਣਾ ਜੀਇ ਨ ਸੰਕ ਧਰਿਆ ॥
ਚਿਤਿ ਨ ਆਇਓ ਪਾਰਬ੍ਰਹਮੁ, ਜਮਕੰਕਰ ਵਸਿ ਪਰਿਆ ॥੮॥

[੩੦੦] ਗਉੜੀ ਥਿਤੀ ਮਹਲਾ ੫

ਖਤ੍ਰੀ ਬ੍ਰਾਹਮਣੁ ਸੂਦੁ ਬੈਸੁ ਉਧਰੈ ਸਿਮਰਿ ਚੰਡਾਲ ॥
ਜਿਨਿ ਜਾਨਿਓ ਪ੍ਰਭੁ ਆਪਨਾ ਨਾਨਕ ਤਿਸਹਿ ਰਵਾਲ[6] ॥੧੭॥

[੯੧੨] ਰਾਮਕਲੀ ਮਹਲਾ ੫, ਅਸਟਪਦੀ (੧)

ਕਿਨਹੀ ਕੀਆ ਪਰਵਿਰਤਿ ਪਸਾਰਾ ॥
ਕਿਨਹੀ ਕੀਆ ਪੂਜਾ ਬਿਸਥਾਰਾ ॥
ਕਿਨਹੀ ਨਿਵਲ ਭੁਇਅੰਗਮ ਸਾਧੇ ॥
ਮੋਹਿ ਦੀਨ ਹਰਿ ਹਰਿ ਆਰਾਧੇ ॥੧॥...
ਕਿਨਹੀ ਗ੍ਰਿਹੁ ਤਜਿ ਵਣ ਖੰਡਿ ਪਾਇਆ ॥
ਕਿਨਹੀ ਮੋਨਿ ਅਉਧੂਤੁ ਸਦਾਇਆ ॥
ਕੋਈ ਕਹਤਉ, ਅਨੰਨਿ ਭਗਉਤੀ[7] ॥
ਮੋਹਿ ਦੀਨ ਹਰਿ ਹਰਿ ਓਟ ਲੀਤੀ ॥੨॥
ਕਿਨਹੀ ਕਹਿਆ, ਹਉ ਤੀਰਥ ਵਾਸੀ ॥
ਕੋਈ ਅੰਨੁ ਤਜਿ ਭਇਆ ਉਦਾਸੀ ॥
ਕਿਨਹੀ ਭਵਨੁ ਸਭ ਧਰਤੀ ਕਰਿਆ ॥
ਮੋਹਿ ਦੀਨ ਹਰਿ ਹਰਿ ਦਰਿ ਪਰਿਆ ॥੩॥
ਕਿਨਹੀ ਕਹਿਆ, ਮੈ ਕੁਲਹਿ ਵਡਿਆਈ ॥
ਕਿਨਹੀ ਕਹਿਆ, ਬਾਹ ਬਹੁ ਭਾਈ[8] ॥

---

੧ ਤੀਰਕਸ਼, ਤੁਣੀਰ, ਤਰਕਸ਼ ਬੰਦ ਸਿਪਾਹੀ ਦਾ ਨਾਮ ਹੈ, ਜੋ ਕਮਰ ਨਾਲ ਤੀਰਾਂ ਦਾ ਭੱਥਾ ਬੰਨ੍ਹਦਾ ਹੈ।
੨ ਹੱਥ ਜੋੜ ਕੇ।
੩ ਫੜ ਕੇ।
੪ ਪ੍ਰਿਥਿਵੀ ਹੇਠ ਭਾਵ ਨਰਕ ਤੋਂ ਹੈ।
੫ ਫਿਕਰ, ਚਿੰਤਾ।
੬ ਚਰਣਰਜ।
੭ ਅਨਨਯ ਭਗਤ।
੮ ਬਹੁਤ ਭਾਈਆਂ ਦੀ ਸਹਾਯਤਾ ਹੈ, ਭਾਈਆਂ ਦਾ ਬਾਹੂ-ਬਲ ਹੈ।

ਕੋਈ ਕਹੈ ਮੈ ਧਨਹਿ ਪਸਾਰਾ ॥
ਮੋਹਿ ਦੀਨ ਹਰਿ ਹਰਿ ਆਧਾਰਾ ॥੪॥
ਕਿਨਹੀ ਘੂਘਰ ਨਿਰਤਿ[੧] ਕਰਾਈ ॥
ਕਿਨਹੂ ਵਰਤ ਨੇਮ ਮਾਲਾ ਪਾਈ ॥
ਕਿਨਹੀ ਤਿਲਕੁ ਗੋਪੀ ਚੰਦਨ ਲਾਇਆ[੨] ॥
ਮੋਹਿ ਦੀਨ ਹਰਿ ਹਰਿ ਹਰਿ ਧਿਆਇਆ ॥੫॥
ਕਿਨਹੀ ਸਿਧ ਬਹੁ ਚੇਟਕ[੩] ਲਾਏ ॥
ਕਿਨਹੀ ਭੇਖ ਬਹੁ ਥਾਟ[੪] ਬਨਾਏ ॥
ਕਿਨਹੀ ਤੰਤ ਮੰਤ ਬਹੁ ਖੇਵਾ[੫] ॥
ਮੋਹਿ ਦੀਨ ਹਰਿ ਹਰਿ ਹਰਿ ਸੇਵਾ ॥੬॥
ਕੋਈ ਚਤੁਰੁ ਕਹਾਵੈ ਪੰਡਿਤ ॥
ਕੋ ਖਟੁ ਕਰਮ ਸਹਿਤ[੬] ਸਿਉ ਮੰਡਿਤ[੭] ॥
ਕੋਈ ਕਰੈ ਆਚਾਰ ਸੁਕਰਣੀ ॥
ਮੋਹਿ ਦੀਨ ਹਰਿ ਹਰਿ ਹਰਿ ਸਰਣੀ ॥੭॥
ਸਗਲੇ ਕਰਮ ਧਰਮ ਜੁਗ ਸੋਧੇ ॥
ਬਿਨੁ ਨਾਵੈ ਇਹੁ ਮਨੁ ਨ ਪ੍ਰਬੋਧੇ[੮] ॥

[੧੧੫੦] ਭੈਰਉ ਮਹਲਾ ੫ (੪੮)

ਸੋ ਵਡਭਾਗੀ ਜਿਸੁ ਨਾਮਿ ਪਿਆਰੁ ॥
ਤਿਸ ਕੈ ਸੰਗਿ ਤਰੈ ਸੰਸਾਰੁ ॥੧॥ਰਹਾਉ॥
ਸੋਈ ਗਿਆਨੀ ਜਿ ਸਿਮਰੈ ਏਕ ॥
ਸੋ ਧਨਵੰਤਾ ਜਿਸੁ ਬੁਧਿ ਬਿਬੇਕ ॥
ਸੋ ਕੁਲਵੰਤਾ ਜਿ ਸਿਮਰੈ ਸੁਆਮੀ ॥
ਸੋ ਪਤਿਵੰਤਾ ਜਿ ਆਪੁ ਪਛਾਨੀ ॥੨॥

---

੧ ਘੁੰਗਰੂ ਬੰਨ੍ਹ ਕੇ ਨਿਰਤਕਾਰੀ।
੨ (ਗੋਪੀ ਚੰਦਨ) ਦ੍ਵਾਰਕਾ ਪਾਸ ਗੋਪੀ ਤਾਲ ਹੈ, ਉਸ ਦੀ ਸਫੇਦ ਮਿੱਟੀ ਗੋਪੀ ਚੰਦਨ ਹੈ, ਵੈਰਾਗੀ ਵੈਸ਼ਨਵ ਇਸ ਦਾ ਤਿਲਕ ਲਾਉਂਦੇ ਹਨ।
੩ ਪਾਖੰਡ ਦੇ ਚਮਤਕਾਰ ਜੋ ਲੋਕਾਂ ਨੂੰ ਹੈਰਾਨ ਕਰ ਦੇਣ।
੪ ਆਡੰਬਰ, ਠਾਟ।
੫ ਕਸ਼ਟ ਨਾਲ ਸਿੱਧ ਕਰਨ ਦਾ ਯਤਨ ਕੀਤਾ।
੬ ਹਿਤ ਸਾਥ, ਪ੍ਰੇਮ ਸਹਿਤ।
੭ ਭੂਸ਼ਿਤ।
੮ ਮਨ ਗਜਾਨ ਨਹੀਂ ਲੱਭਦਾ, ਸੁੱਤਾ ਹੋਯਾ ਪ੍ਰਬੁਧ ਹੋਂਦਾ (ਜਾਗਦਾ) ਨਹੀਂ।

# ਨਾਮ ਕਰਣ ਸੰਸਕਾਰ

ਸਿੱਖ-ਧਰਮ ਵਿੱਚ ਜਨਮ ਤੋਂ ੪੦ ਦਿਨ ਅੰਦਰ ਨਾਉਂ ਰੱਖਣ ਦੀ ਮਰਯਾਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕਰ ਕੇ 'ਜਪੁ' ਦੀਆਂ ਪੰਜ ਪੌੜੀਆਂ ਦਾ ਪਾਠ ਨਿਰਮਲ ਜਲ ਵਿੱਚ ਖੰਡਾ ਫੇਰਦੇ ਹੋਏ ਕਰ ਕੇ ਬੱਚੇ ਨੂੰ ਪੰਜ ਬੂੰਦਾਂ ਪਿਆ ਕੇ ਹੁਕਮ ਦੇ ਸ਼ਬਦ ਦਾ ਆਦਿ ਅੱਖਰ ਲੈ ਕੇ ਨਾਮ ਰੱਖਿਆ ਜਾਂਦਾ ਹੈ, ਕੰਨਯਾ ਦੇ ਨਾਮ ਪਿੱਛੇ 'ਕੌਰਿ', ਸਹਜਧਾਰੀ ਦੇ ਨਾਮ ਦੇ ਅੰਤ ਦਾਸ, ਰਾਮ, ਪ੍ਰਕਾਸ਼, ਦੇਵ ਆਦਿ ਸ਼ਬਦ ਅਤੇ ਕੇਸ਼ਧਾਰੀ ਦੇ ਨਾਮ ਨਾਲ 'ਸਿੰਘ' ਹੋਣਾ ਜ਼ਰੂਰੀ ਹੈ[੧]।

ਜੇ ਕਿਸੇ ਥਾਂ ਗੁਰੂ ਗ੍ਰੰਥ ਸਾਹਿਬ ਨਾ ਹੋਵੇ, ਤਦ ਪਾਠ ਦੇ ਗੁਟਕੇ ਤੋਂ ਨਾਮ ਦਾ ਅੱਖਰ ਲਿਆ ਜਾਂਦਾ ਹੈ।

# ਨਾਮ ਦਾਨ ਇਸ਼ਨਾਨ

ਇਹ ਸਿੱਖੀ ਦੇ ਬੁਨਿਆਦੀ ਨਿਯਮ ਹਨ :-

ਨਾਮ ਤੋਂ ਭਾਵ ਹੈ ਕਿ ਕਰਤਾਰ ਨੂੰ ਹਰ ਵੇਲੇ ਚੇਤੇ ਰੱਖਣਾ ਅਤੇ ਨਾਮ ਦੇ ਭਾਵ ਅਰਥ ਨੂੰ ਸਿਮਰਣ ਕਰ ਕੇ ਅਮਲ ਕਰਨਾ।

ਦਾਨ ਤੋਂ ਭਾਵ ਹੈ ਕਿ ਆਪਣੇ ਤਾਈਂ ਵਿਦਯਾ, ਬਲ, ਹੁੱਨਰ ਆਦਿ ਵਿੱਚ ਯੋਗਯ ਬਣਾ ਕੇ ਆਪਣਾ ਨਿਰਵਾਹ ਸ੍ਵਤੰਤ੍ਰ ਕਰਨਾ ਅਤੇ ਹੋਰਨਾਂ ਦਾ ਪਾਲਨ ਕਰਨਾ ਅਰੁ ਕਿਸੇ ਅੱਗੇ ਹੱਥ ਨਾ ਪਸਾਰਨਾ।

ਇਸ਼ਨਾਨ ਤੋਂ ਭਾਵ ਹੈ ਕਿ ਮਨ, ਤਨ, ਲਿਬਾਸ, ਮਕਾਨ ਅਤੇ ਆਚਰਣ ਨਿਰਮਲ ਰੱਖਣੇ ਜਿਸ ਤੋਂ ਆਤਮਾ ਅਤੇ ਸ਼ਰੀਰ ਸਦਾ ਅਰੋਗ ਰਹਿਣ।

[੭੪] ਸਿਰੀਰਾਗੁ ਮਹਲਾ ੫ (ਪੈ ਪਾਇ ਮਨਾਈ)

**ਸੁਣਿ ਗਲਾ ਗੁਰ ਪਹਿ ਆਇਆ ॥**
**ਨਾਮੁ ਦਾਨੁ ਇਸਨਾਨੁ ਦਿੜਾਇਆ ॥**

[੭੪੦] ਸੂਹੀ ਮਹਲਾ ੫ (੧੯)

**ਦ੍ਰਿੜੁ ਨਾਮ ਦਾਨੁ ਇਸਨਾਨੁ ਸੁਚਾਰੀ ॥੩॥**

ਭਾਈ ਗੁਰੁਦਾਸ, ਵਾਰ ੫

**ਭਾਉ ਭਗਤਿ ਭਉ ਮੰਤ੍ਰੁ ਦੇ ਨਾਮੁ ਦਾਨੁ ਇਸਨਾਨੁ ਦ੍ਰਿੜਾਇਆ[੨]।... (੧੩)**

---

੧ ਖੰਡੇ ਦਾ ਅੰਮ੍ਰਿਤ ਛਕਾਉਣ ਵੇਲੇ ਇਹ ਨਾਮ ਬਦਲਿਆ ਨਹੀਂ ਜਾਂਦਾ।

੨ ਭਾਉ (ਪਰੇਮ) ਦੇ ਕੇ ਨਾਮ, ਭਗਤਿ ਦ੍ਵਾਰਾ ਦਾਨ ਅਤੇ ਮਲੀਨਤਾ ਤੋਂ ਉਪਜਣ ਵਾਲੇ ਰੋਗਾਂ ਦਾ ਭਯ ਦੱਸ ਕੇ ਇਸ਼ਨਾਨ ਦ੍ਰਿੜ੍ਹ ਕਰਵਾਇਆ।

ਵਾਰ ੧੧

ਸਤੁ ਸੰਤੋਖੁ ਦਇਆ ਧਰਮੁ ਨਾਮੁ ਦਾਨੁ ਇਸਨਾਨੁ ਦ੍ਰਿੜਾਇਆ ।
ਗੁਰ ਸਿਖ[1] ਲੈ ਗੁਰਸਿਖੁ ਸਦਾਇਆ ॥੩॥

ਵਾਰ ੨੯

ਪਰ ਤਨ ਪਰ ਧਨ ਪਰ ਨਿੰਦ ਮੇਟਿ ਨਾਮੁਦਾਨੁ ਇਸਨਾਨੁ ਦਿੜਾਇਆ ।...
ਸਾਧਸੰਗਤਿ ਵਿਚਿ ਅਲਖੁ ਲਖਾਇਆ ॥੨॥

ਤਨਖਾਹ ਨਾਮਾ-ਭਾਈ ਨੰਦ ਲਾਲ ਜੀ

ਨੰਦ ਲਾਲ! ਤੁਮ ਬਚ ਸੁਨ, ਸਿੱਖ ਕਰਮ ਹੈ ਏਹੁ—
ਨਾਮ ਦਾਨ ਇਸਨਾਨ ਬਿਨ ਕਰਹਿ ਨ ਅਨ ਸਿਉ ਨੇਹ ॥੨॥

# ਨਾਮ ਲਿਖ ਕੇ ਵੇਚਣਾ

ਅਗ੍ਯਾਨੀ ਲੋਕ ਰਾਮ ਆਦਿਕ ਪਰਮੇਸ਼੍ਵਰ ਦੇ ਨਾਮ ਲਿਖ ਕੇ ਵੇਚਦੇ ਹਨ ਅਤੇ ਭਰਮੀ ਲੋਕ ਲਿਖੇ ਹੋਏ ਨਾਮ ਜਲ ਪ੍ਰਵਾਹ ਕਰਣੇ ਅਥਵਾ ਆਟੇ ਵਿੱਚ ਲਪੇਟ ਕੇ ਜਲ ਜੀਵਾਂ ਨੂੰ ਖਵਾਉਣੇ ਮਹਾਂ ਫਲਦਾਯਕ ਮੰਨਦੇ ਹਨ ।

[੧੨੪੫] ਮਹਲਾ ੧, ਵਾਰ ਸਾਰੰਗ (੨੦)

ਧ੍ਰਿਗੁ ਤਿਨਾ ਕਾ ਜੀਵਿਆ ਜਿ ਲਿਖਿ ਲਿਖਿ ਵੇਚਹਿ ਨਾਉ ॥
ਖੇਤੀ ਜਿਨ ਕੀ ਉਜੜੈ, ਖਲਵਾੜੇ ਕਿਆ ਥਾਉ[2]? ॥

ਗੁਰੁ ਪ੍ਰਤਾਪ ਸੂਰਜ, ਰਾਸ਼ਿ ੧, ਅੰਸੂ ੪੦

[3]ਪੋਥੀ ਲਿਖਹੁ ਸੁਫਲ ਗੁਰੁ ਬਾਨੀ ।
ਗੁਰ ਨਮਿੱਤ ਦੀਜਹਿ ਸਿਖ ਜਾਨੀ ॥੪੩॥
ਜੇ ਕੋ ਆਪ ਦਰਬ ਦੇ ਜਾਇ ।
ਧਰਿ ਸੰਤੋਖ ਬਰਤਿਯਹਿ ਪਾਇ ।
ਨਹੀਂ ਆਪ ਜਾਚਹੁ ਕਿਸ ਪਾਸੀ ।
ਇਹ ਸੇਵਾ ਬਡ ਫਲਹਿ ਪ੍ਰਕਾਸ਼ੀ ॥੪੪॥

---

੧ ਗੁਰੁ ਸ਼ਿਕਸ਼ਾ ।

੨ ਭਾਵ ਇਹ ਹੈ ਕਿ ਮੁਕਤਿ ਫਲਦਾਈ ਨਾਮ ਹੀ ਜਿਨ੍ਹਾਂ ਨੇ ਵੇਚ ਦਿੱਤਾ, ਉਨ੍ਹਾਂ ਨੂੰ ਪਰਮ ਪਦ ਦੀ ਪਰਾਪਤੀ ਕਿਸ ਤਰ੍ਹਾਂ ਹੋ ਸਕਦੀ ਹੈ ?

੩ ਭੂਲੇ ਸਿੱਖ ਨੂੰ ਗੁਰੂ ਅਮਰਦਾਸ ਸਾਹਿਬ ਦਾ ਉਪਦੇਸ਼ ।

# ਨਿਹਕਰਮੀ (ਨਿਸ਼ਕਾਮ ਕਰਮ ਕਰਤਾ)

[੧੨੮] ਮਾਝ ਮਹਲਾ ੩, ਅਸਟਪਦੀ (੩੨)

ਸੋ ਨਿਹਕਰਮੀ ਜੋ ਸਬਦੁ ਬੀਚਾਰੇ ॥
ਅੰਤਰਿ ਤਤੁ ਗਿਆਨਿ ਹਉਮੈ ਮਾਰੇ[੧] ॥...
ਹਉਮੈ ਕਰੈ ਨਿਹਕਰਮੀ ਨ ਹੋਵੈ ॥
ਗੁਰ ਪਰਸਾਦੀ ਹਉਮੈ ਖੋਵੈ ॥
ਅੰਤਰਿ ਬਿਬੇਕੁ ਸਦਾ ਆਪੁ ਵੀਚਾਰੇ,
ਗੁਰ ਸਬਦੀ ਗੁਣ ਗਾਵਣਿਆ ॥੩॥

[੨੭੪] ਗਉੜੀ ਸੁਖਮਨੀ ਮਹਲਾ ੫ (੯)

ਕਰਮ ਕਰਤ ਹੋਵੈ ਨਿਹਕਰਮ ॥
ਤਿਸੁ ਬੈਸਨੋ ਕਾ ਨਿਰਮਲ ਧਰਮ ॥
ਕਾਹੂ ਫਲ ਕੀ ਇਛਾ ਨਹੀ ਬਾਛੈ ॥
ਕੇਵਲ ਭਗਤਿ ਕੀਰਤਨ ਸੰਗਿ ਰਾਚੈ ॥

ਕਬਿੱਤ-ਭਾਈ ਗੁਰੁਦਾਸ

ਜਉ ਲਉ ਕਰਿ ਕਾਮਨਾ ਕਾਮਾਰਥੀ ਕਰਮ ਕੀਨੇ,
ਪੂਰਨ ਮਨੋਰਥ ਭਇਓ ਨ ਕਾਹੂ ਕਾਮ ਕੋ ।
ਜਉ ਲਉ ਕਰਿ ਆਸਾ ਆਸਵੰਤ ਹੁਇ ਆਸਰੋ ਗਹਿਓ,
ਬਹਿਓ ਫਿਰਿਓ ਠੌਰ ਠੌਰ ਪਾਇਓ ਨ ਬਿਸ੍ਰਾਮ ਕੋ ।
ਜਉ ਲਉ ਕਰਿ ਮਮਤਾ ਮਮਤ ਮੂੰਡ ਬੋਝ ਲੀਨੋ,
ਦੀਨੋ ਡੰਡ ਖੰਡ ਖੰਡ ਖੇਦ ਠਾਮ ਠਾਮ ਕੋ ।
ਗੁਰ ਉਪਦੇਸ ਨਿਹਕਾਮ ਅਉ ਨਿਰਾਸ ਭਏ,
ਨਿਮ੍ਰਤਾ ਸਹਜ ਸੁਖ ਨਿਜ ਪਦ ਨਾਮ ਕੋ ॥੪੨੮॥

# ਨਿਹੰਗ

ਪੂਰਨ ਰਹਤਵਾਨ, ਪਰੋਪਕਾਰੀ, ਨਿਃ ਸੰਗ, ਉਦਾਰਾਤਮਾ, ਸੂਰਵੀਰ, ਪਰਿਸ਼੍ਰਮੀ ਸਿੰਘਾਂ ਦੀ, ਜੋ ਉੱਚਾ ਦੁਮਾਲਾ ਰੱਖਦੇ ਤੇ ਨੀਲੇ ਵਸਤ੍ਰ ਪਹਿਰਦੇ ਤਥਾ ਸ਼ਸਤ੍ਰਾਂ ਨਾਲ ਭੂਸ਼ਿਤ ਰਹਿੰਦੇ ਹਨ, 'ਨਿਹੰਗ' ਸੰਗਯਾ ਹੈ । ਇਸ ਸੰਬੰਧ ਵਿੱਚ ਦੇਖੋ, ਉੱਚਾ ਦੁਮਾਲਾ !

---

੧ ਮੈਂ ਕਰਮ ਕਰਤਾ ਹਾਂ, ਇਹ ਹਉਮੈ ਮਾਰੇ ।

ਮਹਾਂ ਕਵੀ ਸੰਤ ਨਿਹਾਲ ਸਿੰਘ ਜੀ ਦਸਮੇਸ਼ ਵਲੋਂ ਵਰਣਨ ਕਰਦੇ ਹਨ :-

ਧਰਮ ਕੇ ਧੁਰੰਤਰ ਉਦਾਰਤਾ ਕੇ ਧਾਰਾਧਰ,
ਭੋਲੇ ਭਾਲੇ ਭ੍ਰਾਜਤੇ ਝਕੋਲ ਪ੍ਰੇਮ ਰੰਗ ਮੈ ।
ਸਰਬ-ਲੋਹ ਪਜਾਰੇ ਅਰਬ ਖਰਬ ਲੌ ਨ ਦਰਬ ਬੰਧ,
ਨੈਕ ਹੂੰ ਨ ਗਰਬ ਪੁੰਨ ਪਰਬ ਯਾ ਕੇ ਸੰਗ ਮੈ ।
ਸਾਜ ਕੈ ਸੁ ਬਾਨੋ ਸੂਰ ਗਾਜ ਕੈ ਮ੍ਰਿਗੇਂਦ੍ਰ ਭੂਰਿ,
ਭਾਜ ਕੈ ਗਨੀਮ ਕੋ ਬਿਦਾਰੈਂ ਜੋਰ ਜੰਗ ਮੈ ।
ਮੋਦ ਕੇ ਤਰੰਗ ਮੈ ਉਮੰਗ ਕੈ ਉਤੰਗ ਪੰਥ,
ਲੋਕ ਦੰਗ ਕੈਬੇ ਕੋ ਸੁ ਕੀਨੇ ਏ ਨਿਹੰਗ ਮੈ ।

## ਨਿਗੁਰਾ

'ਅਪਰੰਪਰ ਪਾਰਬ੍ਰਹਮੁ ਪਰਮੇਸਰੁ ਨਾਨਕ ਗੁਰੁ ਮਿਲਿਆ ਸੋਈ ਜੀਉ ॥' ਇਸ ਵਾਕ ਅਨੁਸਾਰ ਪਰਮ ਗੁਰੂ ਤੇ ਵਿਸ਼੍ਵਾਸ ਨਾ ਕਰਨ ਵਾਲਾ ਅਤੇ ਜਗਤ ਗੁਰੁ ਸਰਬ ਪ੍ਰਿਯ ਗੁਰੁ ਨਾਨਕ ਦੇਵ ਤੇ ਆਸਤਿਕਤਾ ਨਾ ਰੱਖਣ ਵਾਲਾ ਨਿਗੁਰਾ ਹੈ ।

[੧੧੭] ਮਾਝ ਮਹਲਾ ੩, ਅਸਟਪਦੀ (੧੪)

ਸੋ ਨਿਗੁਰਾ ਜੋ ਮਰਿ ਮਰਿ ਜੰਮੈ[੧],
ਨਿਗੁਰੇ ਆਵਣ ਜਾਵਣਿਆ ॥੨॥

[੧੨੫] ਮਾਝ ਮਹਲਾ ੩, ਅਸਟਪਦੀ (੨੬)

ਬਾਝੁ ਗੁਰੂ ਹੈ ਅੰਧ ਅੰਧਾਰਾ ॥
ਜਮਕਾਲਿ ਗਰਠੇ ਕਰਹਿ ਪੁਕਾਰਾ ॥
ਅਨਦਿਨੁ ਰੋਗੀ ਬਿਸਟਾ ਕੇ ਕੀੜੇ,
ਬਿਸਟਾ ਮਹਿ ਦੁਖੁ ਪਾਵਣਿਆ ॥੭॥

[੩੬੧] ਆਸਾ ਮਹਲਾ ੩ (੧)

ਨਿਗੁਰੇ ਕਉ ਗਤਿ ਕਾਈ ਨਾਹੀ ॥
ਅਵਗਣਿ ਮੁਠੇ ਚੋਟਾ ਖਾਹੀ ॥੩॥

[੪੩੫] ਆਸਾ ਪਟੀ, ਮਹਲਾ ੩

ਸਤਿਗੁਰ ਬਾਝਹੁ ਗੁਰੁ ਨਹੀ ਕੋਈ[੨],
ਨਿਗੁਰੇ ਕਾ ਹੈ ਨਾਉ ਬੁਰਾ ॥੧੩॥

---

੧ ਜੋ ਨਿਗੁਰਾ, ਸੋ ਮਰਿ ਮਰਿ ਜੰਮੈ ।
੨ ਗੁਰੁ ਨਾਨਕ ਬਿਨਾਂ ਹੋਰ ਕੋਈ ਗੁਰੁ-ਪਦਵੀ ਦਾ ਅਧਿਕਾਰੀ ਨਹੀਂ ।

[੫੨੮] ਦੇਵਗੰਧਾਰੀ ਮਹਲਾ ੪ (੬)

**ਜਿਉ ਨਿਗੁਰਾ ਬਹੁ ਬਾਤਾ ਜਾਣੈ, ਓਹੁ ਹਰਿ ਦਰਗਹ ਹੈ ਭ੍ਰਸਟੀ ॥**

[੯੧੨] ਰਾਮਕਲੀ ਮਹਲਾ ੩, ਅਸਟਪਦੀ (੧੪)

**ਵਡਾ ਦਾਤਾ ਗੁਰਮੁਖਿ ਜਾਤਾ, ਨਿਗੁਰੀ ਅੰਧ ਫਿਰੈ ਲੋਕਾਈ ॥**

ਜ਼ਿੰਦਗੀ ਨਾਮਹ

**ਨਾਮਿ ਬੇ-ਮੁਰਸ਼ਿਦ ਮ-ਯਾਵਰ ਬਰ ਜ਼ੁਬਾਂ[੧] । (੪੨੦)**

# ਨਿੱਤਨੇਮ (ਨਿੱਤਯ ਨਿਯਮ)

ਧਰਮ ਅਨੁਸਾਰ ਜੋ ਨਿੱਤ ਕਰਨ ਯੋਗਯ ਕਰਮ ਦਾ ਨੇਮ ਹੈ, ਉਸ ਨੂੰ 'ਨਿੱਤਨੇਮ' ਆਖਿਆ ਜਾਂਦਾ ਹੈ, ਸਿੱਖਾਂ ਦਾ ਨਿੱਤਯ ਨਿਯਮ ਹੈ-ਦਾਤਨ, ਸਨਾਨ ਆਦਿ ਦ੍ਵਾਰਾ ਸ਼ਰੀਰ ਦੀ ਸ਼ੁੱਧੀ ਕਰ ਕੇ ਵਾਹਗੁਰੂ ਦਾ ਸਿਮਰਣ ਕਰਨਾ। ਜਪੁ, ਜਾਪੁ, ਅਨੰਦੁ[੨], ਸਵੈਯੇ[੩], ਚੌਪਈ ਦਾ ਪਾਠ ਕਰਨਾ, ਵਿਦਯਾ ਦਾ ਅਭਯਾਸ ਅਤੇ ਨਿਰਵਾਹ ਲਈ ਕਿਰਤ ਕਮਾਈ ਕਰਨੀ, ਸੰਝ ਵੇਲੇ 'ਰਹਰਾਸਿ' ਅਤੇ ਸੌਣ ਵੇਲੇ 'ਸੋਹਿਲਾ' ਪੜ੍ਹਨਾ।

ਗੁਰੁਦ੍ਵਾਰੇ ਜਾਣਾ, ਕੀਰਤਨ ਕਰਨਾ ਜਾਂ ਸੁਣਨਾ ਆਦਿਕ ਸ਼ੁਭ ਕਰਮ ਭੀ ਗੁਰਮੁਖਾਂ ਨੇ ਆਪਣੇ ਨਿੱਤ ਨਿਯਮ ਅੰਦਰ ਰੱਖੇ ਹੋਏ ਹਨ।

ਅਸੀਂ ਖੇਦ ਨਾਲ ਲਿਖਦੇ ਹਾਂ ਕਿ ਅੱਜ ਕੱਲ੍ਹ ਬਹੁਤ ਘੱਟ ਸਿੱਖ ਹਨ, ਜੋ ਇਸ ਪਰ ਅਮਲ ਕਰਦੇ ਹਨ, ਗੁਰਬਾਣੀ ਦਾ ਨਿੱਤਨੇਮ ਇਤਨਾ ਭੀ ਨਹੀਂ ਜਿਤਨਾ ਹਿੰਦੂਆਂ ਵਿੱਚ ਸੰਧਯਾ ਅਤੇ ਮੁਸਲਮਾਨਾਂ ਵਿੱਚ ਨਮਾਜ਼ ਦਾ ਹੈ ਅਤੇ ਜੋ ਸਿੱਖ ਪਾਠ ਕਰਦੇ ਭੀ ਹਨ, ਉਨ੍ਹਾਂ ਦੀ ਇਕ ਰੀਤਿ ਨਹੀਂ ਹੈ, ਸਾਨੂੰ ਚਾਹੀਯੇ ਕਿ ਪੁਰਾਣੇ ਗੁਰੁਮੁਖ ਸਿੱਖਾਂ ਦੀ ਤਰ੍ਹਾਂ ਗੁਰੁਬਾਣੀ ਦੇ ਪ੍ਰੇਮੀ ਹੋਈਏ ਅਤੇ ਨਿੱਤਨੇਮ ਨੂੰ ਆਪਣਾ ਮੁਖ ਕਰਮ ਸਮਝੀਏ; ਪਰੰਤੂ, ਨਿੱਤਨੇਮ ਆਨੰਦ ਦੇ ਵਾਕ ਅਨੁਸਾਰ- "ਬੋਲਨਿ ਪਏ ਰਵਾਣੀ' ਨਾ ਹੋਵੇ, ਕਿੰਤੂ ਗੁਰੁਬਾਣੀ ਦਾ ਸਿੱਧਾਂਤ ਜਾਣ ਕੇ ਅਮਲ ਕਰੀਏ।

---

੧ ਨਿਗੁਰੇ ਦਾ ਨਾਉਂ ਜੀਭ 'ਤੇ ਨਾ ਲਿਆ।
੨ ਪੰਜ ਪੌੜੀਆਂ, ਕੋਈ ਸਾਰਾ ਪੜ੍ਹੇ ਤਾਂ ਉਸ ਦੀ ਇੱਛਾ ਹੈ।
੩ ਅਕਾਲ ਉਸਤਤਿ ਦੇ "ਸ੍ਰਾਵਗ ਸੁੱਧ ਸਮੂਹ ਸਿਧਾਨ ਕੇ" ੧੦ ਸਵੈਯੇ।

ਭਾਈ ਗੁਰਦਾਸ, ਵਾਰ ੧

**ਸੋ ਦਰੁ ਆਰਤੀ[1] ਗਾਵੀਐ ਅੰਮ੍ਰਿਤ ਵੇਲੇ ਜਾਪੁ ਉਚਾਰਾ ।... (੩੮)**

ਵਾਰ ੩

**ਨ੍ਹਾਵਣੁ ਅੰਮ੍ਰਿਤ ਵੇਲ ਵਸਣ ਸੁਦੇਸਿਆ[3] ।...(੯)**

ਵਾਰ ੨੬

**ਅੰਮ੍ਰਿਤ ਵੇਲੈ ਨਾਵਣਾ ਗੁਰਮੁਖਿ ਜਪੁ ਗੁਰ ਮੰਤੁ ਜਪਾਇਆ ।**
**ਰਾਤਿ ਆਰਤੀ ਸੋਹਿਲਾ ਮਾਇਆ ਵਿਚਿ ਉਦਾਸੁ ਰਹਾਇਆ ।...(੪)**

ਗਯਾਨ ਰਤਨਾਵਲੀ, ਟੀਕਾ ੪੫ਵੀਂ ਪੌੜੀ ਦਾ

**[4]ਕਰਤਾਰਪੁਰ ਵਿੱਚ ਅੰਮ੍ਰਿਤ ਵੇਲੇ ਸਵਾ ਪਹਿਰ ਦਿਨ ਚੜ੍ਹਦਿਆਂ ਤੀਕਰ ਬਾਣੀ ਦੀ ਚਰਚਾ[5] ਹੋਵੇ, ਉਪਰੰਤ ਕੀਰਤਨ[6] ਹੋਵੇ, ਫੇਰ ਆਰਤੀ[7] ਪੜ੍ਹੀਏ, ਤੀਸਰੇ ਪਹਿਰ ਕੀਰਤਨ ਕਰੀਏ, ਸੰਧਿਆ ਨੂੰ ਰਹਿਰਾਸ ਪੜ੍ਹੀਏ, ਫੇਰ ਕੀਰਤਨ[8] ਗਾਵੀਏ ਅਤੇ ਪਹਿਰ ਰਾਤ ਗਈ ਸੋਹਿਲਾ ਪੜ੍ਹੀਏ ਅਰ ਫੇਰ ਪਿਛਲੀ ਰਾਤ ਜਪੁ ਪੜ੍ਹੀਏ ਅਰ ਆਸਾ ਦੀ ਵਾਰ ਪੜ੍ਹੀਏ ।**

ਤਨਖਾਹ ਨਾਮਾ-ਭਾਈ ਨੰਦ ਲਾਲ ਜੀ

**ਠੰਢੇ ਪਾਣੀ ਜੋ ਨਹੀਂ ਨ੍ਹਾਵੈ ।**
**ਬਿਨ ਜਪੁ ਪੜ੍ਹੇ ਪ੍ਰਸਾਦ ਜੁ ਖਾਵੈ ।...**
**ਕੀਰਤਨ ਪੜ੍ਹੇ ਬਿਨ ਰੈਣ ਜੁ ਸੋਵੈ ॥੧੫॥**
**ਚੁਗਲੀ ਕਰਿ ਜੋ ਕਾਜ ਬਿਗਾਰਹਿ ।**
**ਧ੍ਰਿਗ ਤਿਸ ਜਨਮ ਜੁ ਧਰਮ ਬਿਸਾਰਹਿ ।**

ਰਹਤਨਾਮਾ-ਭਾਈ ਨੰਦ ਲਾਲ ਜੀ

**ਗੁਰਸਿਖ ਰਹਿਤ ਸੁਨਹੁ ਮੇਰੇ ਮੀਤ ।**
**ਉਠਿ ਪ੍ਰਭਾਤ ਕਰ ਹਿਤ ਚੀਤ ।**

---

੧ ਸੋਹਲੇ ਵਿੱਚ ਕੁਦਰਤੀ ਆਰਤੀ ਦਾ ਵਰਣਨ ਹੈ, ਇਸ ਲਈ "ਆਰਤੀ ਸੋਹਲੇ" ਦਾ ਇਹ ਨਾਮ ਹੈ ।

੨. ਜਪੁ ।

੩ ਸੁਦੇਸੀ ਸੌਂਦੇ ਹਨ, ਸੁਦੇਹਾਂ ਸੌਣਾ, ਸੁਦੇਹਾਂ ਜਾਗਣਾ ਗੁਰਸਿੱਖਾਂ ਲਈ ਜ਼ਰੂਰੀ ਹੈ ।

੪ ਰਾਵੀ ਨਦੀ ਦੇ ਕਿਨਾਰੇ ਸੰਮਤ ੧੫੬੧ ਵਿੱਚ ਗੁਰੂ ਨਾਨਕ ਦੇਵ ਦਾ ਵਸਾਇਆ ਪਿੰਡ, ਜਿਸ ਥਾਂ ਦੇਸ਼ ਦੇਸ਼ਾਂਤਰਾਂ ਵਿੱਚ ਸੱਤਯ ਧਰਮ ਦਾ ਪ੍ਰਚਾਰ ਕਰ ਕੇ ਸੰਮਤ ੧੫੭੯ ਵਿੱਚ ਰਿਹਾਇਸ਼ ਕਰ ਕੇ ਕੀਰਤਨ ਦਾ ਪ੍ਰਵਾਹ ਚਲਾਯਾ ।

੫ ਸ਼ਬਦ ਦੇ ਪਰਮਾਰਥ ਖੋਜ ਲਈ ਗੁਣ ਚਰਚਾ । ੬ ਰਾਗ ਲਯ ਤਾਲ ਮਿਲਿਆ ਸ਼ਬਦ ਗਾਯਨ । ੭ ਚਰਨ ਕਮਲ ਦੀ ਚੌਕੀ ਦੇ ਅੰਤ "ਗਗਨ ਮੈ ਥਾਲੁ ਰਵਿ ਚੰਦੁ ਦੀਪਕ ਬਨੇ" ਸੱਚੀ ਆਰਤੀ ਦਾ ਪ੍ਰਤਿਪਾਦਕ ਸ਼ਬਦ ਗਾਵੀਦਾ ਹੈ ।

੮ ਕਲਯਾਨ ਦੀ ਚੌਕੀ ।

ਵਾਹਿਗੁਰੂ ਪੁਨ ਮੰਤ੍ਰ ਸੁ ਜਾਪ ।
ਕਰ ਇਸਨਾਨ ਪੜ੍ਹੇ ਜਪੁ ਜਾਪੁ ॥੧॥...
ਸੰਧਿਆ ਸਮੇਂ ਸੁਨੇ ਰਹਿਰਾਸ ।
ਕੀਰਤਨ ਕਥਾ ਸੁਨੈ ਹਰਿ ਜਾਸ ।
ਇਨ ਪੈ ਨੇਮ ਜੁ ਏਕ ਕਰਾਇ ।
ਸੋ ਸਿਖ ਅਮਰ ਪੁਰੀ ਮਹਿ ਜਾਇ ॥੩॥

## ਨਿੰਦਕ ਨਿੰਦਾ

[੪] ਜਪੁ (੧੮)

ਅਸੰਖ ਨਿੰਦਕ ਸਿਰਿ ਕਰਹਿ ਭਾਰੁ[1] ॥

[੨੯] ਸਿਰੀਰਾਗੁ ਮਹਲਾ ੩ (੪੨)

ਮੇਰੇ ਮਨ, ਤਜਿ ਨਿੰਦਾ ਹਉਮੈ ਅਹੰਕਾਰੁ ॥

[੧੧੮] ਮਾਝ ਮਹਲਾ ੩, ਅਸਟਪਦੀ (੧੫)

ਮਨਮੁਖਿ ਅੰਧੇ[2] ਸੁਧਿ ਨ ਕਾਈ ॥
ਆਤਮ ਘਾਤੀ ਹੈ ਜਗਤ ਕਸਾਈ[3] ॥
ਨਿੰਦਾ ਕਰਿ ਕਰਿ ਬਹੁ ਭਾਰੁ ਉਠਾਵੈ
ਬਿਨੁ ਮਜੂਰੀ ਭਾਰੁ ਪਹੁਚਾਵਣਿਆ ॥੪॥

[੩੩੯] ਗਉੜੀ ਕਬੀਰ ਜੀ (੭੧)

ਹਮਰੇ ਕਪਰੇ ਨਿੰਦਕੁ ਧੋਇ ॥

[੩੭੩] ਆਸਾ ਮਹਲਾ ੫ (੧੦)

ਅਰੜਾਵੈ ਬਿਲਲਾਵੈ ਨਿੰਦਕੁ ॥
ਪਾਰਬ੍ਰਹਮੁ ਪਰਮੇਸਰੁ ਬਿਸਰਿਆ, ਅਪਣਾ ਕੀਤਾ ਪਾਵੈ ਨਿੰਦਕੁ ॥੧॥
ਰਹਾਉ॥ ਜੇ ਕੋਈ ਉਸ ਕਾ ਸੰਗੀ ਹੋਵੈ ਨਾਲੇ ਲਏ ਸਿਧਾਵੈ ॥
ਅਣਹੋਦਾ ਅਜਗਰੁ[4] ਭਾਰੁ ਉਠਾਏ, ਨਿੰਦਕੁ ਅਗਨੀ ਮਾਹਿ ਜਲਾਵੈ[5] ॥੧॥

---

੧ ਦੂਜਿਆਂ ਦੇ ਪਾਪਾਂ ਦਾ ਬੋਝ ਆਪਣੇ ਸਿਰ ਚੁੱਕਦੇ ਹਨ ।
੨ ਵਿਚਾਰ ਰੂਪ ਨੇਤਰਾਂ ਤੋਂ ਬਿਨਾਂ ।
੩ ਮਨਮੁਖ ਦੂਜਿਆਂ ਨੂੰ ਹੀ ਦੁੱਖ ਦੇਣ ਵਾਲੇ ਨਹੀਂ, ਸਗੋਂ ਖੋਟੇ ਸੰਕਲਪ ਹਰ ਵੇਲੇ ਮਨ ਵਿੱਚ ਉਠਾ ਕੇ ਆਤਮਘਾਤ ਕਰਦੇ ਹਨ, ਅਰਥਾਤ ਚਿੰਤਾ ਨਾਲ ਕੁੜ੍ਹਦੇ ਅਤੇ ਪਚਦੇ ਹਨ ।
**ਅਜਗਰ]** ੪ ਐਸਾ ਭਾਰ ਜਿਸ ਨੂੰ ਚੱਕ ਕੇ ਚਲ ਨਾ ਸਕੇ, ਅਜਗਰ ਉਸ ਸਰਪ ਦਾ ਨਾਉਂ ਹੈ ਜੋ ਜੰਗਲੀ ਬੱਕਰੇ ਨੂੰ ਸਾਬਤ ਨਿਗਲ ਲੈਂਦਾ ਹੈ ।
੫ ਈਰਖਾ ਦੀ ਅੱਗ ਵਿੱਚ ਸਾੜਦਾ ਹੈ ।

[੩੮੦] ਆਸਾ ਮਹਲਾ ੫ (੪੧)

**ਜਨਮ ਜਨਮ ਕੀ ਮਲੁ ਧੋਵੈ ਪਰਾਈ, ਆਪਣਾ ਕੀਤਾ ਪਾਵੈ ॥**
**ਈਹਾ ਸੁਖੁ ਨਹੀ ਦਰਗਹ ਢੋਈ ਜਮ ਪੁਰਿ ਜਾਇ ਪਚਾਵੈ[੧] ॥੧॥**
**ਨਿੰਦਕਿ ਅਹਿਲਾ[੨] ਜਨਮੁ ਗਵਾਇਆ ॥**
**ਪਹੁਚਿ ਨ ਸਾਕੈ ਕਾਹੂ ਬਾਤੈ, ਆਗੈ ਠਉਰ ਨ ਪਾਇਆ ॥**

[੫੦੭] ਗੂਜਰੀ ਮਹਲਾ ੪ (੭)

**ਨਿੰਦਕੁ ਨਿੰਦਾ ਕਰਿ ਮਲੁ ਧੋਵੈ, ਓਹੁ ਮਲਭਖੁ[੩] ਮਾਇਆਧਾਰੀ[੪] ॥**

[੭੫੫] ਸੂਹੀ ਮਹਲਾ ੩, ਅਸਟਪਦੀ (੩)

**ਦੁਸਟਾ ਨਾਲਿ ਦੋਸਤੀ, ਨਾਲਿ ਸੰਤਾ ਵੈਰੁ ਕਰੰਨਿ ॥**
**ਆਪਿ ਡੁਬੇ ਕੁਟੰਬ ਸਿਉ, ਸਗਲੇ ਕੁਲ ਡੋਬੰਨਿ[੫] ॥੫॥**
**ਨਿੰਦਾ ਭਲੀ ਕਿਸੈ ਕੀ ਨਾਹੀ, ਮਨਮੁਖ ਮੁਗਧ[੬] ਕਰੰਨਿ ॥**
**ਮੁਹ ਕਾਲੇ ਤਿਨ ਨਿੰਦਕਾ ਨਰਕੇ ਘੋਰਿ[੭] ਪਵੰਨਿ ॥**

[੮੨੩] ਬਿਲਾਵਲੁ ਮਹਲਾ ੫ (੯੫)

**ਜਉ ਦੇਖੈ ਛਿਦ੍ਰੁ[੮] ਤਉ ਨਿੰਦਕੁ ਉਮਾਹੈ, ਭਲੋ ਦੇਖਿ, ਦੁਖ ਭਰੀਐ ॥**
**ਆਠ ਪਹਰ ਚਿਤਵੈ, ਨਹੀ ਪਹੁਚੈ[੯], ਬੁਰਾ ਚਿਤਵਤ ਚਿਤਵਤ ਮਰੀਐ ॥**

ਭਾਈ ਗੁਰਦਾਸ, ਵਾਰ ੧੨

**ਹਉ ਤਿਸੁ ਘੋਲਿ ਘੁਮਾਇਆ ਪਰ ਨਿੰਦਾ ਸੁਣਿ ਆਪੁ ਹਟਾਵੈ ।...(੪)**

ਵਾਰ ੩੫

**ਨਿੰਦਾ ਭਲੀ ਨ ਕਿਸੈ ਦੀ, ਗੁਰ ਨਿੰਦ ਕੁਢੰਗੈ ॥੪॥**

ਤਨਖਾਹ ਨਾਮਾ-ਭਾਈ ਨੰਦ ਲਾਲ ਜੀ

**ਖਾਲਸਾ ਸੋਇ ਜੋ ਨਿੰਦਾ ਤਿਆਗੈ ।...੨੭॥**

ਰਹਿਤਨਾਮਾ-ਭਾਈ ਚੌਪਾ ਸਿੰਘ

**ਚੁਗਲੀ ਅਰ ਨਿੰਦਾ ਪਹਿਰਨੋ ।**
**ਜਗਤ ਮਾਹਿਂ ਹੈਂ ਪੰਥ ਸੁ ਜੇਤੇ ।**
**ਕਰੇ ਨਿੰਦ ਨਹਿ ਕਬਹੂ ਤੇਤੇ ।**

---

੧ ਰਿਝਦਾ ਹੈ, ਦੁੱਖ ਭੋਗਦਾ ਹੈ ।
੨ ਦੁਰਲਭ । ੩ ਮੈਲ ਖਾਣ ਵਾਲਾ ।
੪ ਕਪਟੀ, ਛਲੀਆ ।
੫ ਜੋ ਉਨ੍ਹਾਂ ਪਾਮਰਾਂ ਦੀ ਕੁਸੰਗਤਿ ਬੈਠਣ ਵਾਲੇ ਕੁਲ ਹੈਨ ।
੬ ਅਗਜਾਨੀ । ੭ ਭਜਾਨਕ ।
੮ ਪਰਾਏ ਔਗੁਣ ਦੇਖ ਕੇ ਨਿੰਦਕ ਪ੍ਰਸੰਨ ਹੋਂਦਾ ਹੈ।
੯ ਆਪਣੇ ਮਨੋਰਥ ਨੂੰ ਸਫਲ ਨਹੀਂ ਕਰ ਸਕਦਾ ।

# ਨਿੰਮ੍ਰਤਾ (ਨੰਮ੍ਰਤਾ-ਹਲੀਮੀ)

[੨੬੬] ਗਉੜੀ ਸੁਖਮਨੀ ਮਹਲਾ ੫ (੩)

**ਆਪਸ ਕਉ ਜੋ ਜਾਣੈ ਨੀਚਾ ॥**
**ਸੋਊ ਗਨੀਐ ਸਭ ਤੇ ਊਚਾ ॥**
**ਜਾ ਕਾ ਮਨੁ ਹੋਇ ਸਗਲ ਕੀ ਰੀਨਾ ॥**
**ਹਰਿ ਹਰਿ ਨਾਮੁ ਤਿਨਿ ਘਟਿ ਘਟਿ ਚੀਨਾ ॥**

[੨੭੮] ਅਸਟਪਦੀ ੧੨

**ਸੁਖੀ ਬਸੈ ਮਸਕੀਨੀਆ[1], ਆਪੁ ਨਿਵਾਰਿ ਤਲੇ[2] ॥**
**ਬਡੇ ਬਡੇ ਅਹੰਕਾਰੀਆ ਨਾਨਕ ਗਰਬਿ ਗਲੇ ॥...**
**ਕਰਿ ਕਿਰਪਾ ਜਿਸ ਕੈ ਹਿਰਦੈ ਗਰੀਬੀ ਬਸਾਵੈ ॥**
**ਨਾਨਕ ਈਹਾ ਮੁਕਤੁ, ਆਗੈ ਸੁਖੁ ਪਾਵੈ ॥੧॥**

[੩੭੯] ਆਸਾ ਮਹਲਾ ੫ (੩੬)

**ਸਭ ਕੀ ਰੇਨੁ ਹੋਇ ਰਹੈ ਮਨੂਆ, ਸਗਲੇ ਦੀਸਹਿ ਮੀਤ ਪਿਆਰੇ ॥**
**ਸਭ ਮਧੇ ਰਵਿਆ ਮੇਰਾ ਠਾਕੁਰੁ, ਦਾਨੁ ਦੇਤ ਸਭਿ ਜੀਅ ਸਮ੍ਾਰੇ ॥**

[੪੪੧] ਆਸਾ ਮਹਲਾ ੩, ਛੰਤ (੭)

**ਮਨ, ਤੂੰ ਮਤ ਮਾਣੁ ਕਰਹਿ ਜਿ ਹਉ ਕਿਛੁ ਜਾਣਦਾ[3],**
**ਗੁਰਮੁਖਿ ਨਿਮਾਣਾ ਹੋਹੁ ॥**

[੪੬੫] ਮਹਲਾ ੧, ਵਾਰ ਆਸਾ (੫)

**ਜੇ ਲੋੜਹਿ ਚੰਗਾ ਆਪਣਾ, ਕਰਿ ਪੁੰਨਹੁ ਨੀਚੁ ਸਦਾਈਐ ॥**

[੪੭੦] ਮਹਲਾ ੧, ਵਾਰ ਆਸਾ (੧੪)

**ਧਰਿ ਤਾਰਾਜੂ ਤੋਲੀਐ, ਨਿਵੈ ਸੁ ਗਉਰਾ ਹੋਇ[4] ॥**

[੬੦੦] ਸੋਰਠਿ ਮਹਲਾ ੩ (੩)

**ਦਾਸਨਿ ਦਾਸੁ ਹੋਵੈ ਤਾ ਹਰਿ ਪਾਏ, ਵਿਚਹੁ ਆਪੁ ਗਵਾਈ ॥**

[੬੧੪] ਸੋਰਠਿ ਮਹਲਾ ੫ (੨੦)

**ਹੋਹੁ ਰੇਨ ਤੂ ਸਗਲ ਕੀ, ਮੇਰੇ ਮਨ,**
**ਤਉ ਅਨਦ ਮੰਗਲ ਸੁਖੁ ਪਾਈਐ ॥**

---

੧ ਮਿਸਕੀਨ, ਨਿਰ ਅਭਿਮਾਨ। ੨ ਜੋ ਖ਼ੁਦੀ ਮਿਟਾ ਕੇ ਸਭ ਤੋਂ ਛੋਟਾ ਬਨਦਾ ਹੈ, ਉਹ ਸੁਖ ਪੂਰਵਕ ਜੀਵਨ ਵਿਤਾਉਂਦਾ ਹੈ। ੩ ਵਿਦਯਾ ਗ੍ਯਾਨ ਹੋਣ ਪਰ ਭੀ ਆਪਣੇ ਤਾਈਂ ਅਣਜਾਣ ਜਾਣਨਾ, ਸਾਰੀ ਅਵਸਥਾ ਵਿਦ੍ਯਾਰਥੀ ਬਣੇ ਰਹਿਣਾ, ਗੁਰਸਿੱਖਾਂ ਦਾ ਨਿਯਮ ਹੈ।
੪ ਤਰਾਜੂ ਦਾ ਪੱਲੜਾ ਜੋ ਝੁਕਦਾ ਹੈ, ਉਹ ਭਾਰੀ ਹੋਂਦਾ ਹੈ।

[੬੧੬] ਸੋਰਠਿ ਮਹਲਾ ੫ (੨੮)

**ਸੰਤਹੁ ਇਹਾ ਬਤਾਵਹੁ ਕਾਰੀ ॥**
**ਜਿਤੁ ਹਉਮੈ ਗਰਬੁ ਨਿਵਾਰੀ ॥੧॥ ਰਹਾਉ ॥**
**ਸਰਬ ਭੂਤ ਪਾਰਬ੍ਰਹਮੁ ਕਰਿ ਮਾਨਿਆ ਹੋਵਾਂ ਸਗਲ ਰੇਨਾਰੀ ॥੨॥**
**ਪੇਖਿਓ ਪ੍ਰਭ ਜੀਉ ਅਪੁਨੈ ਸੰਗੇ ਚੂਕੈ ਭੀਤਿ ਭ੍ਰਮਾਰੀ ॥੩॥**

[੬੨੮] ਸੋਰਠਿ ਮਹਲਾ ੫ (੮੦)

**ਗਰੀਬੀ]** **ਗਰੀਬੀ ਗਦਾ ਹਮਾਰੀ ॥ ਖੰਨਾ[1] ਸਗਲ ਰੇਨੁ ਛਾਰੀ ॥**
**ਇਸੁ ਆਗੈ ਕੋ ਨ ਟਿਕੈ ਵੇਕਾਰੀ ॥ ਗੁਰ ਪੂਰੇ ਏਹ ਗਲ ਸਾਰੀ[2] ॥੧॥**

[੯੭੨] ਰਾਮਕਲੀ, ਕਬੀਰ (੧੨)

**ਹਰਿ ਭਇਓ ਖਾਂਡੁ ਰੇਤੁ ਮਹਿ ਬਿਖਰਿਓ, ਹਸਤੰੀ ਚੁਨਿਓ ਨ ਜਾਈ ॥**
**ਕਹਿ ਕਮੀਰ ਕੁਲ ਜਾਤਿ ਪਾਂਤਿ ਤਜਿ, ਚੀਟੀ ਹੋਇ ਚੁਨਿ ਖਾਈ[3] ॥੨॥**

[੧੩੬੪] ਸਲੋਕ-ਕਬੀਰ

**ਕਬੀਰ ਸਭ ਤੇ ਹਮ ਬੁਰੇ, ਹਮ ਤਜਿ ਭਲੋ ਸਭੁ ਕੋਇ ॥**
**ਜਿਨਿ ਐਸਾ ਕਰਿ ਬੂਝਿਆ, ਮੀਤੁ ਹਮਾਰਾ ਸੋਇ ॥੭॥**

ਭਾਈ ਗੁਰਦਾਸ, ਵਾਰ ੪

**ਮਾਣਸ ਦੇਹ ਸੁ ਖੇਹ ਹੈ, ਤਿਸੁ ਵਿਚਿ ਜੀਭੈ ਲਈ ਨਕੀਬੀ[4] ।**
**ਅਖੀ ਦੇਖਨਿ ਰੂਪ ਰੰਗ ਰਾਗ ਨਾਦ ਕੰਨ ਕਰਨਿ ਰਕੀਬੀ[5] ।**
**ਨਕਿ ਸੁਵਾਸੁ ਨਿਵਾਸੁ ਹੈ ਪੰਜੇ ਦੂਤ[6] ਬੁਰੀ ਤਰਤੀਬੀ[7] ।**
**ਸਭ ਦੂੰ ਨੀਵੇ ਚਰਣ ਹੋਇ ਆਪੁ ਗਵਾਇ ਨਸੀਬੁ ਨਸੀਬੀ ।**
**ਹਉਮੈ ਰੋਗੁ ਮਿਟਾਇਦਾ ਸਤਿਗੁਰ ਪੂਰਾ ਕਰੈ ਤਬੀਬੀ[8] ।**
**ਪੈਰੀ ਪੈ ਰਹਰਾਸਿ ਕਰਿ ਗੁਰ ਸਿਖ ਸੁਣਿ ਗੁਰ ਸਿਖ ਮਨੀਬੀ ।**
**ਮੁਰਦਾ ਹੋਇ ਮੁਰੀਦੁ ਗਰੀਬੀ ॥੩॥**
**ਨਿਵ ਚਲੈ ਸੋ ਗੁਰੂ ਪਿਆਰਾ ॥੫॥**
**ਨੀਵਾ ਜਿਣੈ[9] ਉਚੇਰਾ[10] ਹਾਰੇ ॥੬॥**

---

੧ ਖੰਡਾ, ਖੜਗ ।

**ਸ਼ਾਂਤਿਮਈ]** ੨ ਗੁਰੂ ਨਾਨਕ ਦੇਵ ਜੀ ਨੇ ਇਹ ਗੱਲ ਦੱਸੀ ਹੈ ਕਿ ਇਸ ਸ਼ਾਂਤਿਮਈ (Non Violence) ਸ਼ਸਤ੍ਰ ਅੱਗੇ ਕੋਈ ਵਿਕਾਰੀ ਅਰਥਾਤ ਸਖ਼ਤੀ (Violence) ਵਰਤਣ ਵਾਲਾ ਟਿਕ ਨਹੀਂ ਸਕਦਾ।

੩ ਜਿਵੇਂ ਕੀੜੀ ਰੇਤ ਵਿੱਚੋਂ ਖੰਡ ਚੁਣ ਸਕਦੀ ਹੈ, ਪਰ ਹਾਥੀ ਨਹੀਂ, ਤਿਵੇਂ ਜਾਤਿ ਵਰਣ ਕੁਲ ਆਦਿ ਦੇ ਅਭਿਮਾਨੀ ਸੰਸਾਰ ਰਚਨਾ ਤੋਂ ਗੁਣ ਲਾਭ ਨਹੀਂ ਕਰ ਸਕਦੇ, ਨੰਮ੍ਰ ਪੁਰਸ਼ ਹੀ ਸਾਰ ਗ੍ਰਹਿਣ ਕਰ ਸਕਦੇ ਹਨ ।

੪ ਸਰਦਾਰੀ, ਭਾਵ-ਡਿਉਢੀ ਬਰਦਾਰੀ । ੫ ਨਿਗਹਵਾਨੀ ।

੬ ਸ਼ਬਦ, ਸਪਰਸ਼, ਰੂਪ, ਰਸ, ਗੰਧ । ੭ ਉਲਟ-ਪੁਲਟ ।

੮ ਵੈਦਗੀ, ਇਲਾਜ । ੯ ਜਿੱਤਦਾ ਹੈ । ੧੦ ਅਭਿਮਾਨੀ ।

ਦਾਣਾ ਹੋਇ ਅਨਾਰ ਦਾ[1] ਹੋਇ ਧੂੜਿ ਧੂੜੀ ਵਿਚਿ ਧੱਸੈ ।
ਹੋਇ ਬਿਰਖੁ ਹਰੀਆਵਲਾ ਲਾਲ ਗੁਲਾਲਾ ਫੁਲ ਵਿਗੱਸੈ ।
ਇਕਤੁ ਬਿਰਖ ਸਹਸ ਫਲ, ਫਲ ਫਲ ਇਕ ਦੂ ਇਕ ਸਰੱਸੈ ।
ਇਕ ਦੂ ਦਾਣੇ ਲਖ ਹੋਇ ਫਲ ਫਲ ਦੇ ਮਨ ਅੰਦਰਿ ਵੱਸੈ ।
ਤਿਸੁ ਫਲ ਤੋਟਿ ਨ ਆਵਈ ਗੁਰਮੁਖਿ ਸੁਖੁ ਫਲੁ ਅੰਮ੍ਰਿਤੁ ਰੱਸੈ ।
ਜਿਉ ਜਿਉ ਲੱਯਨਿ ਤੋੜਿ ਫਲਿ ਤਿਉ ਤਿਉ ਫਿਰਿ ਫਿਰ ਫਲੀਐ ਹੱਸੈ ।
ਨਿਵ ਚਲਣੁ ਗੁਰ ਮਾਰਗੁ ਦੱਸੈ ॥੧੧॥

ਵਾਰ ੮

ਉਤਮ ਮਧਮ ਨੀਚ ਲਖ ਗੁਰਮੁਖਿ ਨੀਚਹੁ ਨੀਚ ਸਦਾਏ ।
ਪੈਰੀ ਪੈ ਪਾ ਖਾਕੁ ਹੋਇ ਗੁਰਮੁਖਿ ਗੁਰਸਿਖੁ ਆਪੁ ਗਵਾਏ । (੨੪)

ਵਾਰ ੧੨

ਹਉ ਤਿਸੁ ਘੋਲਿ ਘੁਮਾਇਆ ਗੁਰਮਤਿ ਰਿਦੈ ਗਰੀਬੀ ਆਵੈ ।...(੪)

ਵਾਰ ੨੩

ਹਸਤਿ ਅਖਾਜੁ[2] ਗੁਮਾਨ ਕਰਿ ਸੀਹੁ ਸਤਾਣਾ ਕੋਇ ਨ ਖਾਈ ।
ਹੋਇ ਨਿਮਾਣੀ ਬਕਰੀ ਦੀਨ ਦੁਨੀ ਵਡਿਆਈ ਪਾਈ ।
ਮਰਣੈ ਪਰਣੈ ਮੰਨੀਐ ਜਗਿ ਭੋਗਿ ਪਰਵਾਣੁ ਕਰਾਈ ।
ਮਾਸੁ ਪਵਿਤੁ ਗ੍ਰਿਹਸਤ ਨੋ ਆਂਦਹੁ ਤਾਰ ਵੀਚਾਰਿ ਵਜਾਈ ।
ਚਮੜੇ ਦੀਆਂ ਕਰਿ ਜੁਤੀਆ ਸਾਧੂ ਚਰਣ ਸਰਣਿ ਲਿਵ ਲਾਈ ।
ਤੂਰ[3] ਪਖਾਵਜ[4] ਮੜੀਦੇ ਕੀਰਤਨੁ ਸਾਧਸੰਗਤਿ ਸੁਖਦਾਈ ।
ਸਾਧਸੰਗਤਿ ਸਤਿਗੁਰ ਸਰਣਾਈ ॥੧੩॥

ਕਬਿੱਤ-ਭਾਈ ਗੁਰੁਦਾਸ

ਨਿੰਮ੍ਰਤਾ ਨਿਵਾਸ ਦਾਸ ਦਾਸਨ ਦਾਸਾਨ ਮਤਿ,
ਮਧੁਰ ਬਚਨ ਮੁਖਿ ਬੇਨਤੀ ਬਖਾਨੀਐ ।...॥੧੩੭॥

ਸਾਖੀ ਭਾਈ ਬਾਲੇ ਵਾਲੀ-ਸਾਖੀ ੧੧੫

[5]ਨਿਵਣਾ ਸਭ ਅੱਗੇ, ਖਿਮਾ ਕਰਨੀ, ਮਿੱਠਾ ਬੋਲਣਾ, ਏਹ ਵਚਨ ਤ੍ਰੈ ਦ੍ਰਿੜ੍ਹ ਰੱਖਣੇ ।

---

੧ ਅਨਾਰ ਦੇ ਬੀਜ ਦਾ ਦ੍ਰਿਸ਼ਟਾਂਤ ਦੇ ਕੇ ਭਾਈ ਸਾਹਿਬ ਨਿੰਮ੍ਰਤਾ ਦੀ ਮਹਿਮਾ ਪ੍ਰਗਟ ਕਰਦੇ ਹਨ।
੨ ਨਾ ਖਾਣ ਯੋਗ, ਅਖਾਦਜ । ੩ ਮ੍ਰਿਦੰਗ, ਢੋਲਕ । ੪ ਜੋੜੀ, ਤਬਲਾ ।
੫ ਇਕ ਰਾਣੀ ਨੂੰ ਗੁਰੂ ਨਾਨਕ ਸਾਹਿਬ ਦਾ ਉਪਦੇਸ਼ ।

ਗ੍ਯਾਨ ਰਤਨਾਵਲੀ, ਟੀਕਾ ੪੪ਵੀਂ ਪੌੜੀ ਦਾ

[1]ਬਾਬੇ ਕਹਿਆ, "ਫ਼ਵਾਰੇ ਦਾ ਜਲ ਜਿਤਨਾ ਨੀਵਾਂ ਜਾਂਵਦਾ ਹੈ ਤਿਤਨਾ ਹੀ ਉੱਚਾ ਚੜ੍ਹਦਾ ਹੈ, ਤੈਸੇ ਜੋ ਮਨ ਨੀਵਾਂ ਕਰਦੇ ਹਨ, ਸੋ ਉੱਚੀ ਪਦਵੀ ਕਰਤਾਰ ਦੀ ਨੂੰ ਹੀ ਪਰਾਪਤ ਹੋਂਦੇ ਹਨ।"

ਜ਼ਿੰਦਗੀ ਨਾਮਾ

[ਗਰੀਬੀ] [2]ਮਅ਼ਨੀਏ ਨਰਮੀ ਗ਼ਰੀਬੀ ਆਮਦਹ ।
ਦਰਦੇ ਹਰ ਕਸ ਰਾ ਤਬੀਬੀ ਆਮਦਹ ॥੫੧॥

ਰਹਤਨਾਮਾ ਭਾਈ ਦੇਸਾ ਸਿੰਘ ਜੀ

ਨਮਤ ਸੁਭਾਵ ਨ ਕਬਹੂ ਤਗ੍ਯਾਗੇ ।...੫੩॥

# ਨਿਰਬਾਣ

ਨਿਰਵਾਣ ਸੰਸਕ੍ਰਿਤ ਸ਼ਬਦ ਹੈ, ਜਿਸ ਦਾ ਅਰਥ ਹੈ ਮੁਕਤਿ, ਮੁਕਤ ਅਤੇ ਸ਼ਾਂਤਾਤਮਾ, ਮਹਾਤਮਾ ਬੁੱਧ ਨੇ ਇਹ ਸ਼ਬਦ ਆਪਣੇ ਉਪਦੇਸ਼ਾਂ ਵਿੱਚ ਬਹੁਤ ਵਰਤਿਆ ਹੈ, ਗੁਰੁਬਾਣੀ ਵਿੱਚ ਨਿਰਵਾਣ ਦਾ ਅਰਥ ਪਰਮ ਪਦ (ਤੁਰੀਯ) ਅਤੇ ਕਰਤਾਰ ਭੀ ਹੈ ।

[੫੮] ਸਿਰੀਰਾਗੁ ਮਹਲਾ ੧, ਅਸਟਪਦੀ (੮)

ਤਬ ਲਗੁ ਮਹਲੁ ਨ ਪਾਈਐ ਜਬ ਲਗੁ ਸਾਚੁ ਨ ਚੀਤਿ ॥
ਸਬਦਿ ਰਪੈ ਘਰੁ ਪਾਈਐ ਨਿਰਬਾਣੀ ਪਦੁ ਨੀਤਿ ॥੪॥

[੨੦੦] ਗਉੜੀ ਮਹਲਾ ੫ (੧੭੩)

ਤਿਨ ਊਪਰਿ ਜਾਈਐ ਕੁਰਬਾਣੁ ॥
ਨਾਨਕ ਜਿਨਿ ਜਪਿਆ ਨਿਰਬਾਣੁ ॥੨॥

# ਨਿਰਭਉ (ਨਿਰਭਯ)

[੨੨੦] ਗਉੜੀ ਮਹਲਾ ੯ (੮)

ਕਹੁ ਨਾਨਕ ਸੋਈ ਨਰੁ ਸੁਖੀਆ ਰਾਮ ਨਾਮ ਗੁਨ ਗਾਵੈ ॥
ਅਉਰ ਸਗਲ ਜਗੁ ਮਾਇਆ ਮੋਹਿਆ ਨਿਰਭੈ ਪਦੁ ਨਹੀ ਪਾਵੈ ॥੩॥

[੧੧] ਆਸਾ ਮਹਲਾ ੪ (ਸੋ ਪੁਰਖੁ)

ਜਿਨ ਨਿਰਭਉ ਜਿਨ ਹਰਿ ਨਿਰਭਉ ਧਿਆਇਆ ਜੀ,
ਤਿਨ ਕਾ ਭਉ ਸਭੁ ਗਵਾਸੀ ॥

---

੧ ਸ਼ੇਖ ਬ੍ਰਹਮ (ਸ਼ੇਖ ਇਬਰਾਹੀਮ-ਫ਼ਰੀਦ ਸਾਨੀ) ਨੂੰ ਗੁਰੂ ਨਾਨਕ ਸਾਹਿਬ ਨੇ ਆਖਿਆ ।
੨ ਨਰਮੀ (ਨੰਮ੍ਰਤਾ) ਦਾ ਭਾਵ ਅਰਥ ਗਰੀਬੀ (ਨਿਰ-ਅਭਿਮਾਨਤਾ) ਹੈ, ਏਹ ਨਰਮੀ ਹਰੇਕ ਦੇ (ਅਭਿਮਾਨ) ਰੋਗ ਵਾਸਤੇ (ਉੱਤਮ) ਇਲਾਜ ਹੈ ।

[੫੮੮] ਮਹਲਾ ੩, ਵਾਰ ਵਡਹੰਸ (੬)

**ਨਾਨਕ ਵਿਣੁ ਨਾਵੈ ਨਿਰਭਉ ਕੋ ਨਹੀ,**
**ਜਿਚਰੁ ਸਬਦਿ ਨ ਕਰੇ ਵੀਚਾਰੁ ॥**

[੧੧੮੦] ਬਸੰਤੁ ਮਹਲਾ ੫ (੩)

**ਸੇ ਨਿਰਭਉ ਜਿਨ੍ ਭਉ ਪਇਆ[੧] ॥**

[੧੪੨੭] ਸਲੋਕ ਮਹਲਾ ੯

**ਭੈ ਕਾਹੂ ਕਉ ਦੇਤ ਨਹਿ, ਨਹਿ ਭੈ ਮਾਨਤ ਆਨ ॥**
**ਕਹੁ ਨਾਨਕ ਸੁਨਿ ਰੇ ਮਨਾ, ਗਿਆਨੀ ਤਾਹਿ ਬਖਾਨਿ ॥੧੬॥**

# ਨਿਰਮਲ

[੫੭] ਸਿਰੀਰਾਗੁ ਅਸਟਪਦੀ ਮਹਲਾ ੧ (੭)

**ਗੁਰ ਤੇ ਨਿਰਮਲੁ ਜਾਣੀਐ, ਨਿਰਮਲ ਦੇਹ ਸਰੀਰੁ[੨] ॥**

[੧੨੧] ਮਾਝ ਅਸਟਪਦੀ ਮਹਲਾ ੩ (੨੦)

**ਨਿਰਮਲ ਬਾਣੀ ਹਰਿ ਸਾਲਾਹੀ,**
**ਜਪਿ ਹਰਿ ਨਿਰਮਲੁ ਮੈਲੁ ਗਵਾਵਣਿਆ ॥੧॥...**
**ਜੋ ਨਿਰਮਲੁ ਸੇਵੇ ਸੁ ਨਿਰਮਲੁ ਹੋਵੈ ॥**
**ਹਉਮੈ ਮੈਲੁ ਗੁਰ ਸਬਦੇ ਧੋਵੈ ॥**

[੪੯੧] ਗੂਜਰੀ ਮਹਲਾ ੩ (੫)

**ਸੋ ਜਨੁ ਨਿਰਮਲੁ ਜਿ ਗੁਰਮੁਖਿ ਬੂਝੈ ਹਰਿ ਚਰਣੀ ਚਿਤੁ ਲਾਏ ॥**

[੯੪੬] ਰਾਮਕਲੀ ਸਿਧ ਗੋਸਟਿ (੬੮)

**ਤਨੁ ਮਨੁ ਨਿਰਮਲੁ ਨਿਰਮਲ ਬਾਣੀ ਸਾਚੈ ਰਹੈ ਸਮਾਏ ॥**

[੧੦੪੬] ਮਾਰੂ ਸੋਲਹੇ ਮਹਲਾ ੩ (੩)

**ਸੋ ਜਨੁ ਨਿਰਮਲੁ ਜਿਨਿ ਆਪੁ ਪਛਾਤਾ ॥**

ਗੁਰੁ ਪ੍ਰਤਾਪ ਸੂਰਯ, ਰੁੱਤ ੫, ਅੰਸੂ ੪੬

**ਊਪਰ ਬਸਤ੍ਰ ਨ ਰਖੈ ਮਲੀਨ ।**
**ਤਿਮ ਕਾਯਾ ਕੋ ਨਿਤ ਮਲ ਹੀਨ[੩] ॥੨੧॥**

# ਨਿਰਮਲ ਪੰਥ

**ਇਹ ਸਿੱਖ ਪੰਥ ਖ਼ਾਲਸਾ ਪੰਥ ਦਾ ਹੀ ਨਾਮਾਂਤਰ ਹੈ, ਕਯੋਂਕਿ ਉਸ ਦੀ ਸ਼ਾਰੀਰਕ ਅਤੇ ਆਤਮਿਕ ਰਹਿਣੀ ਨਿਰਮਲ ਹੈ[੪] ।**

---

੧ ਜਿਨ੍ਹਾਂ ਦੇ ਮਨ ਕਰਤਾਰ ਦਾ ਭਯ ਵਸਿਆ ਹੈ। ੨ ਅੰਤਹਕਰਣ।
੩ ਮੈਲੇ ਲਿਬਾਸ ਅਤੇ ਮੈਲੇ ਸ਼ਰੀਰ ਵਾਲਾ ਸਿੱਖ ਤਨਖਾਹੀਆ ਹੈ। ੪ ਜਿਸ ਦਾ ਸ਼ਰੀਰ, ਵਸਤਰ, ਮਕਾਨ, ਅੰਤਹਕਰਣ ਨਿਰਮਲ ਨਹੀਂ, ਉਹ ਨਿਰਮਲ ਪੰਥ ਦਾ ਮੈਂਬਰ ਨਹੀਂ ਹੋ ਸਕਦਾ।

ਭਾਈ ਗੁਰਦਾਸ, ਵਾਰ ੧

**ਮਾਰਿਆ ਸਿਕਾ ਜਗਤਿ ਵਿਚਿ ਨਾਨਕ ਨਿਰਮਲ ਪੰਥੁ ਚਲਾਇਆ । (੪੫)**

[੧੪੦੯] ਸਵੈਯੇ ਮਹਲੇ ੫ ਕੇ (੧੯)

**ਨਿਰਮਲ ਭੇਖ ਅਪਾਰ ਤਾਸੁ ਬਿਨੁ ਅਵਰੁ ਨ ਕੋਈ ॥**
**ਮਨ ਬਚ ਜਿਨਿ ਜਾਣਿਅਉ ਭਯਉ ਤਿਹ ਸਮਸਰਿ ਸੋਈ ॥**

ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਪੰਜ ਸਿੰਘਾਂ (ਰਾਮ ਸਿੰਘ, ਕਰਮ ਸਿੰਘ, *[ਨਿਰਮਲੇ ਸਾਧੂ]* ਗੰਡਾ ਸਿੰਘ, ਵੀਰ ਸਿੰਘ, ਸੋਭਾ ਸਿੰਘ) ਨੂੰ ਬ੍ਰਹਮਚਾਰੀ ਲਿਬਾਸ ਵਿੱਚ ਵਿਦਯਾ ਅਭਯਾਸ ਲਈ ਕਾਂਸ਼ੀ ਭੇਜਿਆ ਜਿਨ੍ਹਾਂ ਨੇ ਦੇਸ਼ ਆ ਕੇ ਵਿਦਯਾ ਅਤੇ ਨਿਰਮਲ ਧਰਮ ਦਾ ਦੇਸ਼ ਦੇਸ਼ਾਂਤ੍ਰਾਂ ਵਿੱਚ ਪ੍ਰਚਾਰ ਕੀਤਾ । ਇਨ੍ਹਾਂ ਪੰਜਾਂ ਦੇ ਚਾਟੜੇ ਜੋ ਨਿਰਮਲ ਵਸਤ੍ਰ ਪਹਿਰ ਸ਼ਾਂਤ ਚਿੱਤ ਰਹਿ ਕੇ ਨਾਮ ਦਾ ਅਭਯਾਸ ਅਤੇ ਧਰਮ ਦਾ ਉਪਦੇਸ਼ ਕਰਦੇ ਰਹੇ, ਉਹ ਸਭ ਨਿਰਮਲੇ ਨਾਮ ਤੋਂ ਪ੍ਰਸਿੱਧ ਹੋਏ[1], *[ਧਰਮ ਧੁਜਾ ਅਖਾੜਾ]* ਨਿਰਮਲੇ ਸਾਧੁ ਸਿੱਖ ਕੌਮ ਵਿੱਚ ਵਿਦਯਾ ਦੇ ਪ੍ਰੇਮੀ ਅਰ ਵਿਚਾਰਵਾਨ ਸੱਜਣ ਹਨ, ਇਨ੍ਹਾਂ ਦਾ ਧਰਮ ਧੁਜਾ ਅਖਾੜਾ ਸਾਰੇ ਹਿੰਦੁਸਤਾਨ ਅੰਦਰ ਸਿੱਖ ਧਰਮ ਪ੍ਰਚਾਰ ਵਿੱਚ ਵੱਡਾ ਹਿੱਸਾ ਲੈਂਦਾ ਹੈ ।

## ਨਿਰਮਲਾ

[੬੪] ਸਿਰੀਰਾਗੁ ਮਹਲਾ ੧, ਅਸਟਪਦੀ (੧੬)

**ਸਭੁ ਜਗੁ ਕਾਜਲ ਕੋਠੜੀ ਤਨੁ ਮਨੁ ਦੇਹ ਸੁਆਹਿ ॥**
**ਗੁਰਿ ਰਾਖੇ ਸੇ ਨਿਰਮਲੇ ਸਬਦਿ ਨਿਵਾਰੀ ਭਾਹਿ ॥**

[੨੭] ਸਿਰੀਰਾਗੁ ਮਹਲਾ ੩ (੩੭)

**ਸਬਦਿ ਰਤੇ ਸੇ ਨਿਰਮਲੇ ਹਉ ਸਦ ਬਲਿਹਾਰੈ ਜਾਸੁ ॥**
**ਹਿਰਦੈ ਜਿਨ ਕੈ ਹਰਿ ਵਸੈ ਤਿਤੁ ਘਟਿ ਹੈ ਪਰਗਾਸੁ ॥**

[ਪੰਨਾ ੨੮] ਸਿਰੀਰਾਗੁ ਮਹਲਾ ੩ (੩੮)

**ਜਿਨੀ ਗੁਰਮੁਖਿ ਨਾਮੁ ਧਿਆਇਆ ਵਿਚਹੁ ਆਪੁ ਗਵਾਇ ॥**
**ਓਇ ਅੰਦਰਹੁ ਬਾਹਰਹੁ ਨਿਰਮਲੇ ਸਚੇ ਸਚਿ ਸਮਾਇ ॥**

---

੧ ਮਨ ਕਰਤਾਰ ਮੇਂ ਔ ਕਰ ਹੈਂ ਕਿਰਤ ਮਾਹਿ,
ਵਿਦਯਾ ਕੋ ਅਭਯਾਸੀ ਸਦਾ ਦੇਖੀਐ ਨਿਰਾਲਸਾ ।
ਦੀਨਤਾ ਕੋ ਤਯਾਗੀ ਅਨੁਰਾਗੀ ਗੁਰੁ ਵਾਕਨ ਕੋ,
ਮਾਯਾ ਬੀਚ ਰਹੈ ਪਰ ਲਾਗੈ ਨਾਹਿ ਕਾਲਸਾ ।
ਦੇਸ਼ ਕੋ ਪਿਆਰੋ ਹਿਤ ਸਭ ਕੋ ਕਰਨਹਾਰੋ,
ਮਹਾਂ ਬਲੀ ਸ਼ਤ੍ਰੁਨ ਕੋ ਮਾਨਤ ਸ਼੍ਰਿਗਾਲਸਾ ।
ਨਿਰਮਲਾ ਗੁਰਦੇਵ ਨਾਨਕ ਕੋ ਜਾਨੋ ਤਾਹਿ,
ਸੋ ਹੀ ਹੈ ਸੁਪੂਤ ਦਸਮੇਸ਼ ਜੀ ਕੋ ਖਾਲਸਾ ।

[੫੮] ਸਿਰੀਰਾਗੁ ਮਹਲਾ ੧, ਅਸਟਪਦੀ (੮)

**ਸਬਦਿ ਰਤੇ ਸੇ ਨਿਰਮਲੇ ਤਜਿ ਕਾਮ ਕ੍ਰੋਧੁ ਅਹੰਕਾਰੁ ॥**
**ਨਾਮੁ ਸਲਾਹਨਿ ਸਦ ਸਦਾ, ਹਰਿ ਰਾਖਹਿ ਉਰ ਧਾਰਿ ॥**

[੬੫] ਸਿਰੀਰਾਗੁ ਮਹਲਾ ੩, ਅਸਟਪਦੀ (੨)

**ਸੇ ਜਨ ਸਚੇ ਨਿਰਮਲੇ ਜਿਨ ਸਤਿਗੁਰ ਨਾਲਿ ਪਿਆਰੁ ॥**
**ਸਤਿਗੁਰ ਕਾ ਭਾਣਾ ਕਮਾਵਦੇ, ਬਿਖੁ ਹਉਮੈ ਤਜਿ ਵਿਕਾਰੁ ॥੫॥**

[੨੯੭] ਥਿਤੀ, ਗਉੜੀ ਮਹਲਾ ੫

**ਸਾਧਸੰਗਿ ਹੋਇ ਨਿਰਮਲਾ ਨਾਨਕ ਪ੍ਰਭ ਕੈ ਰੰਗਿ ॥੫॥**

## ਨਿਰਲੇਪ ਰਹਿਣਾ

ਸੰਸਾਰ ਦੇ ਸਭ ਵਿਹਾਰ ਵਿਚਾਰ ਸਹਿਤ ਕਰਨੇ, ਮਨ ਨੂੰ ਕਰਤਾਰ ਦੀ ਭਗਤੀ ਅਤੇ ਪ੍ਰੇਮ ਵਿੱਚ ਲੀਨ ਰੱਖਣਾ, ਅਰ ਮਾਯਾ ਦੇ ਅਸਰ ਤੋਂ ਨਿਰਲੇਪ ਰਹਿਣਾ, ਸਿੱਖ ਧਰਮ ਦੀ ਸ਼ਿਰੋਮਣੀ ਰਹਿਤ ਹੈ।

[੨੯੭] ਥਿਤੀ, ਗਉੜੀ ਮਹਲਾ ੫

**ਭਾਉ ਭਗਤਿ ਭਗਵਾਨ ਸੰਗਿ, ਮਾਇਆ ਲਿਪਤ ਨ ਰੰਚ ॥**
**ਨਾਨਕ ਬਿਰਲੇ ਪਾਈਅਹਿ ਜੋ ਨ ਰਚਹਿ ਪਰਪੰਚ ॥੫॥**

[੩੮੪] ਆਸਾ ਮਹਲਾ ੪ (੫੪)

**ਸਾਚਿ ਨਾਮਿ ਮੇਰਾ ਮਨੁ ਲਾਗਾ ॥**
**ਲੋਗਨ ਸਿਉ ਮੇਰਾ ਠਾਠਾ ਬਾਗਾ[੧] ॥੧॥**
**ਬਾਹਰਿ ਸੂਤੁ ਸਗਲ ਸਿਉ ਮਉਲਾ[੨] ॥**
**ਅਲਿਪਤੁ ਰਹਉ ਜੈਸੇ ਜਲ ਮਹਿ ਕਉਲਾ[੩] ॥੧॥ਰਹਾਉ॥**
**ਮੁਖ ਕੀ ਬਾਤ ਸਗਲ ਸਿਉ ਕਰਤਾ ॥**
**ਜੀਅ ਸੰਗਿ ਪ੍ਰਭੁ ਅਪੁਨਾ ਧਰਤਾ ॥੨॥**
**ਦੀਸਿ ਆਵਤ ਹੈ ਬਹੁਤੁ ਭੀਹਾਲਾ[੪] ॥**
**ਸਗਲ ਚਰਨ ਕੀ ਇਹੁ ਮਨੁ ਰਾਲਾ ॥੩॥**
**ਨਾਨਕ ਜਨਿ ਗੁਰੁ ਪੂਰਾ ਪਾਇਆ ॥**
**ਅੰਤਰਿ ਬਾਹਰਿ ਏਕੁ ਦਿਖਾਇਆ ॥੪॥**

---

੧ ਵਿਹਾਰ ਸਿੱਧੀ ਵਾਸਤੇ ਸਾਧਾਰਣ ਬਾਤ ਅਤੇ ਮੇਲ।
੨ ਖ਼ੁਸ਼ ਇਖ਼ਲਾਕੀ।
੩ ਵਾਸਤਵ ਵਿੱਚ ਨਿਰਲੇਪ ਕਮਲਵਤ।
੪ ਬੇ-ਰੁਖ।

[੯੩੮] ਰਾਮਕਲੀ, ਸਿਧ ਗੋਸਟਿ

**ਜੈਸੇ ਜਲ ਮਹਿ ਕਮਲੁ ਨਿਰਾਲਮੁ, ਮੁਰਗਾਈ ਨੈ ਸਾਣੇ[1] ॥**
**ਸੁਰਤਿ ਸਬਦਿ ਭਵ ਸਾਗਰੁ ਤਰੀਐ ਨਾਨਕ ਨਾਮੁ ਵਖਾਣੇ ॥**
**ਰਹਹਿ ਇਕਾਂਤਿ ਏਕੋ ਮਨਿ ਵਸਿਆ, ਆਸਾ ਮਾਹਿ ਨਿਰਾਸੋ ॥**
**ਅਗਮੁ ਅਗੋਚਰੁ ਦੇਖਿ ਦਿਖਾਏ, ਨਾਨਕੁ ਤਾ ਕਾ ਦਾਸੋ ॥੫॥**

[੯੪੯] ਮਹਲਾ ੩, ਵਾਰ ਰਾਮਕਲੀ ੧ (੭)

**ਜਿਉ ਜਲ ਮਹਿ ਕਮਲੁ ਅਲਿਪਤੋ ਵਰਤੈ,**
**ਤਿਉ ਵਿਚੇ ਗਿਰਹ ਉਦਾਸੁ ॥**

# ਨਿਰਵੈਰ

[੧੦੮] ਮਾਝ ਮਹਲਾ ੫ (੪੨)

**ਤੂੰ ਨਿਰਵੈਰੁ, ਸੰਤ ਤੇਰੇ ਨਿਰਮਲ[2] ॥**
**ਜਿਨ ਦੇਖੇ ਸਭ ਉਤਰਹਿ ਕਲਮਲ ॥**

[੧੧੪੧] ਭੈਰਉ ਮਹਲਾ ੫ (੨੩)

**ਨਿਰਵੈਰ ਪੁਰਖ ਸਤਿਗੁਰ ਪ੍ਰਭ ਦਾਤੇ ॥**

[੧੧੪੫] ਭੈਰਉ ਮਹਲਾ ੫ (੩੪)

**ਪਾਰਬ੍ਰਹਮ ਕੇ ਭਗਤ ਨਿਰਵੈਰ ॥**

[੯੬੦] ਮਹਲਾ ੫, ਵਾਰ ਰਾਮਕਲੀ ੨ (੭)

**ਸਤਿਗੁਰੁ ਨਿਰਵੈਰੁ ਪੁਤ੍ਰ ਸਤ੍ਰ ਸਮਾਨੇ,**
**ਅਉਗਣ ਕਟੇ ਕਰੇ ਸੁਧੁ ਦੇਹਾ ॥**

ਬਚਿੱਤ੍ਰ ਨਾਟਕ, ਅਧਯਾਯ ੬

**ਜਿਮ ਤਿਨ ਕਹੀ, ਇਨੈ ਤਿਮ ਕਹਿਹੌਂ ॥**
**ਅਉਰ ਕਿਸੂ ਤੇ ਬੈਰ ਨ ਗਹਿਹੌਂ[3] ॥੩੧॥**

# ਨਿਰਵੈਰ ਨਾਲ ਵੈਰ

[੩੦੨] ਮਹਲਾ ੪, ਵਾਰ ਗਉੜੀ ੧ (੫)

**ਨਿਰਵੈਰਾ ਨਾਲਿ ਜਿ ਵੈਰੁ ਚਲਾਇਦੇ,**
**ਤਿਨ ਵਿਚਹੁ ਤਿਸਟਿਆ[4] ਨ ਕੋਇ ॥**

---

੧ ਨਦੀ ਵਿੱਚ ਮੁਰਗਾਬੀ ਸਮਾਨ। ੨ ਵੈਰ ਤੋਂ ਪਾਕ ਵੈਰ ਦੀ ਅਪਵਿੱਤ੍ਰਤਾ ਮਨ ਵਿੱਚ ਨਹੀਂ। ੩ ਜੋ ਦਸਮੇਸ਼ ਨੂੰ ਕਿਸੇ ਜਾਤਿ ਅਥਵਾ ਧਰਮ ਦਾ ਵਿਰੋਧੀ ਆਖਦੇ ਹਨ, ਉਹ ਸਿੱਖ ਧਰਮ ਤੋਂ ਅਗਯਾਤ ਹਨ। ੪ ਠਹਿਰਿਆ, ਕਾਯਮ ਰਿਹਾ।

[੩੦੬] ਮਹਲਾ ੪, ਵਾਰ ਗਉੜੀ ੧ (੧੨)

**ਵੈਰੁ ਕਰਹਿ ਨਿਰਵੈਰ ਨਾਲਿ, ਧਰਮ ਨਿਆਇ ਪਚੰਦੇ[1] ॥**

[੩੦੭] ਮਹਲਾ ੪, ਵਾਰ ਗਉੜੀ ੧ (੧੩)

**ਨਿਰਵੈਰੈ ਨਾਲਿ ਜਿ ਵੈਰੁ ਰਚਾਏ,**
**ਸਭੁ ਪਾਪੁ ਜਗਤੈ ਕਾ ਤਿਨਿ ਸਿਰਿ ਲਇਆ ॥**

[੧੨੧੭] ਸਾਰੰਗ ਮਹਲਾ ੫ (੬੮)

**ਨਿਰਵੈਰੈ ਸੰਗਿ ਵੈਰੁ ਰਚਾਵੈ, ਹਰਿ ਦਰਗਹ ਓਹੁ ਹਾਰੈ ॥**

[੧੪੧੫] ਮਹਲਾ ੩, ਸਲੋਕ ਵਾਰਾਂ ਤੇ ਵਧੀਕ (੨੩)

**ਨਿਰਵੈਰੈ ਨਾਲਿ ਵੈਰੁ ਰਚਾਇਦਾ, ਅਪਣੈ ਘਰਿ ਲੂਕੀ[2] ਲਾਇ ॥**

## ਨਿਰੰਕਾਰ-ਨਿਰੰਕਾਰੀ

**ਨਾਨਕ ਨਿਰੰਕਾਰੀ]** ਗੁਰੂ ਨਾਨਕ ਦੇਵ ਨੇ ਜਗਤ ਦੇ ਜੀਵਾਂ ਨੂੰ ਚਤੁਰਭੁਜ, ਪੰਚਮੁਖ, ਸ਼ਯਾਮ, ਗੌਰ ਆਦਿਕ ਰੂਪਧਾਰੀ ਦੇਵਤਾ ਦੀ ਉਪਾਸਨਾ ਕਰਦੇ ਦੇਖ ਕੇ ਇਕ ਨਿਰਾਕਾਰ ਦੀ ਉਪਾਸਨਾ ਦ੍ਰਿੜਾਈ, ਜਿਸ ਤੋਂ ਗੁਰੂ ਸਾਹਿਬ ਦਾ ਨਾਮ 'ਨਾਨਕ ਨਿਰੰਕਾਰੀ' ਹੋ ਗਿਆ। ਨਿਰੰਕਾਰ ਦੇ ਅਨਨਯ ਉਪਾਸਕ ਸਿੱਖਾਂ ਵਾਸਤੇ ਭੀ ਇਹ ਸ਼ਬਦ ਵਰਤਿਆ ਗਿਆ ਹੈ।

[੩] ਜਪੁ ੧੭

**ਤੂ ਸਦਾ ਸਲਾਮਤਿ ਨਿਰੰਕਾਰ ॥**

[੬੪੪] ਸੋਰਠਿ ਵਾਰ, ਮਹਲਾ ੪ (੪)

**ਨਿਰੰਕਾਰੁ ਨਿਰੰਜਨੁ ਹਰਿ ਅਗਮੁ,**
**ਕਿਆ ਕਹਿ ਗੁਣ ਗਾਈਐ ? ॥**

[੧੦੮੩] ਮਾਰੂ ਸੋਲਹਾ ਮਹਲਾ ੫ (੧੪)

**ਨਿਰੰਕਾਰੁ ਅਛਲ ਅਡੋਲੋ ॥**
**ਜੋਤਿ ਸਰੂਪੀ ਸਭੁ ਜਗੁ ਮਉਲੋ ॥**

[੪੧੫] ਆਸਾ ਮਹਲਾ ੧, ਅਸਟਪਦੀ (੮)

**ਅਨਹਦ ਸੁਣਿ ਮਾਨਿਆ ਸਬਦੁ ਵੀਚਾਰੀ ॥**
**ਆਤਮੁ ਚੀਨਿ੍ ਭਏ ਨਿਰੰਕਾਰੀ ॥੭॥**

---

੧ ਕਰਤਾਰ ਦੇ ਧਰਮ ਇਨਸਾਫ਼ ਨਾਲ ਸਜ਼ਾ ਭੋਗਦੇ ਹਨ।
੨ ਚੁਆਤੀ।

[੬੮੫] ਧਨਾਸਰੀ ਮਹਲਾ ੧, ਅਸਟਪਦੀ (੧)

**ਰਖਿ ਰਖਿ ਚਰਨ ਧਰੇ ਵੀਚਾਰੀ ॥**
**ਦੁਬਿਧਾ ਛੋਡਿ ਭਏ ਨਿਰੰਕਾਰੀ ॥**
**ਮੁਕਤਿ ਪਦਾਰਥੁ ਹਰਿ ਰਸ ਚਾਖੇ ॥**
**ਆਵਣ ਜਾਣ ਰਹੇ ਗੁਰਿ ਰਾਖੇ ॥੨॥**
**ਸਰਵਰ ਹੰਸਾ ਛੋਡਿ ਨ ਜਾਇ ॥**
**ਪ੍ਰੇਮ ਭਗਤਿ ਕਰਿ ਸਹਜਿ ਸਮਾਇ ॥**

[੯੦੪] ਰਾਮਕਲੀ ਮਹਲਾ ੧, ਅਸਟਪਦੀ (੩)

**ਸਬਦੁ ਬੀਚਾਰਿ, ਭਏ ਨਿਰੰਕਾਰੀ ॥**
**ਗੁਰਮਤਿ ਜਾਗੇ ਦੁਰਮਤਿ ਪਰਹਾਰੀ ॥**

## ਨੀਤੀ

**ਜਿਸ ਵਿਦ੍ਯਾ ਤੋਂ ਹਿਤ ਅਹਿਤ, ਯੋਗ੍ਯ ਅਯੋਗ੍ਯ ਅਤੇ ਹਾਨਿ-ਲਾਭ ਦਾ ਗ੍ਯਾਨ ਹੋਵੈ ਅਰ ਸਭਸ ਨਾਲ ਨ੍ਯਾਯ ਅਨੁਸਾਰ ਵਰਤਾਉ ਕੀਤਾ ਜਾਵੇ ਅਤੇ ਮਨ ਬਾਂਛਿਤ ਫਲ ਪਰਾਪਤ ਕਰ ਸਕੀਏ । ਉਸ ਦਾ ਨਾਉਂ ਨੀਤੀ ਹੈ ।**

[੬] ਜਪੁ (੨੮)

**ਮਨਿ ਜੀਤੈ ਜਗੁ ਜੀਤੁ[1] ॥**

[੩੫੪] ਆਸਾ ਮਹਲਾ ੧ (੧੯)

**ਕਿਆ ਸੁਲਤਾਨੁ ਸਲਾਮ ਵਿਹੂਣਾ[2] ? ॥**

[੩੦੨] ਮਹਲਾ ੪, ਵਾਰ ਗਉੜੀ ੧ (੫)

**ਜਿਸ ਨੋ ਸਾਹਿਬੁ ਵਡਾ ਕਰੇ ਸੋਈ ਵਡ ਜਾਣੀ[3] ॥**

---

੧ ਜੋ ਲੋਕਾਂ ਦਾ ਮਨ ਜਿੱਤਦਾ ਹੈ, ਉਹ ਸੰਸਾਰ ਵਿੱਚ ਪੂਰੀ ਫਤੇ ਪਾਉਂਦਾ ਹੈ, ਤਲਵਾਰ ਨਾਲ ਜਿੱਤਣ ਨਾਲੋਂ ਪਰਜਾ ਦਾ ਮਨ ਜਿੱਤ ਕੇ ਵਸ਼ਿ ਕਰਨਾ ਰਾਜਾ ਦਾ ਮੁਖ ਨੀਤੀ ਕਰਮ ਹੈ, ਅਰ ਉਹ ਰਾਜਾ ਜਗਤ ਜਿੱਤਣ ਵਾਲਾ ਹੁੰਦਾ ਹੈ ਜੋ ਆਪਣੇ ਮਨ ਨੂੰ ਕਾਬੂ ਰੱਖਦਾ ਹੈ ਅਰ ਵਿਸ਼ਯ ਵਾਸਨਾਂ ਦੇ ਅਧੀਨ ਹੋ ਕੇ ਮਨ ਇੱਛਿਤ ਕਰਮਾਂ ਵਿੱਚ ਨਹੀਂ ਪ੍ਰਵ੍ਰਿਤਦਾ ਜੋ ਇਸ ਤੋਂ ਵਿਰੁੱਧ ਚੱਲਦਾ ਹੈ ਉਹ ਬਲ ਅਤੇ ਸੈਨਾ ਨਾਲ ਜਗਤ ਨੂੰ ਜਿੱਤ ਕੇ ਭੀ ਅੰਤ ਹਾਰਦਾ ਹੈ, ਜਿਸ ਨੇ ਆਪਣੇ ਆਪ ਨੂੰ ਹੀ ਨਹੀਂ ਜਿੱਤਿਆ, ਉਹ ਦੂਜਿਆਂ ਨੂੰ ਕਦ ਜਿੱਤ ਸਕਦਾ ਹੈ ?

੨ ਭਾਵ ਇਹ ਹੈ, ਜਿਸ ਬਾਦਸ਼ਾਹ ਦਾ ਪਰਜਾ ਵਿੱਚ ਅਦਬ ਅਰ ਦਬਦਬਾ ਨਹੀਂ, ਉਸ ਦਾ ਨਾਮ ਮਾਤ੍ਰ ਸੁਲਤਾਨ ਹੋਣਾ ਕਿਸ ਅਰਥ ਹੈ ?

੩ ਛੋਟੇ ਪਦ ਤੋਂ ਜੇ ਕੋਈ ਉੱਚ ਪਦਵੀ ਪਰ ਪਹੁੰਚੇ, ਤਦ ਉਸ ਨੂੰ ਕਦੇ ਭੀ ਪਹਿਲੀ ਨਜ਼ਰ ਨਾਲ ਨਹੀਂ ਦੇਖਣਾ ਚਾਹੀਏ, ਕਿੰਤੂ ਵਰਤਮਾਨ ਕਾਲ ਵਿੱਚ ਜੋ ਅਧਿਕਾਰ ਹੈ, ਉਸ ਅਨੁਸਾਰ ਸਨਮਾਨ ਕਰਨਾ ਚਾਹੀਯੇ ।

[੯੯੨] ਮਾਰੂ ਮਹਲਾ ੧ (੧੦)

**[ਰਾਜਾ] ਰਾਜਾ ਤਖਤਿ ਟਿਕੈ ਗੁਣੀ, ਭੈ ਪੰਚਾਇਣ ਰਤੁ[1] ॥**

[੧੦੩੯] ਮਾਰੂ ਮਹਲਾ ੧, ਸੋਲਹਾ (੧੮)

**ਤਖਤਿ ਬਹੈ ਤਖਤੈ ਕੀ ਲਾਇਕ[2] ॥**

[੧੦੫੭] ਮਾਰੂ ਮਹਲਾ ੩, ਸੋਲਹਾ (੧੪)

**ਰਈਅਤਿ ਰਾਜੇ ਦੁਰਮਤਿ ਦੋਈ ॥**
**ਬਿਨੁ ਸਤਿਗੁਰ ਸੇਵੇ ਏਕੁ ਨ ਹੋਈ ॥**
**ਏਕੁ ਧਿਆਇਨਿ ਸਦਾ ਸੁਖੁ ਪਾਇਨਿ,**
**ਨਿਹਚਲੁ ਰਾਜੁ ਤਿਨਾਹਾ ਹੇ[3] ॥੩॥**

[੧੦੮੭] ਮਹਲਾ ੩, ਵਾਰ ਮਾਰੂ ੧

**ਨਿਹਕੰਟਕ ਰਾਜੁ ਭੁੰਚਿ ਤੂ ਗੁਰਮੁਖਿ ਸਚੁ ਕਮਾਈ ॥**
**ਸਚੈ ਤਖਤਿ ਬੈਠਾ ਨਿਆਉ ਕਰਿ, ਸਤਸੰਗਤਿ ਮੇਲਿ ਮਿਲਾਈ[4] ॥**

[੧੧੪੦] ਭੈਰਉ ਮਹਲਾ ੫ (੧੯)

**ਬਿਨੁ ਅਮਰੈ ਕੈਸੇ ਰਾਜ ਮੰਡਿਤ[5] ? ॥**

[੧੨੪੦] ਮਹਲਾ ੧, ਵਾਰ ਸਾਰੰਗ (੭)

**[ਇਨਸਾਫ਼] ਰਾਜੇ ਚੁਲੀ ਨਿਆਵ ਕੀ[6] ......॥**

[੬੦] ਬਚਿੱਤ੍ਰ ਨਾਟਕ, ਅਧਯਾਯ ੮

**ਰਾਜ ਸਾਜ ਹਮ ਪਰ ਜਬ ਆਯੋ ॥**
**ਜਥਾ ਸਕਤ ਤਬ ਧਰਮ ਚਲਾਯੋ[7] ॥੧॥**

---

੧ ਉਹ ਰਾਜਾ ਅਖੰਡ ਰਾਜ ਭੋਗ ਸਕਦਾ ਹੈ, ਜੋ ਵਿਦਯਾ ਅਰ ਗੁਣਾਂ ਵਿੱਚ ਪੂਰਣ ਹੈ ਅਤੇ ਪੰਚਾਯਤ ਦੇ ਭੈ ਵਿੱਚ ਰਹਿੰਦਾ ਹੈ। ਭਾਵ ਇਹ ਹੈ ਜੋ ਖੁਦਰਵੀ ਨਹੀਂ ਕਰਦਾ ਹੈ ਅਰ ਚੁਣੇ ਹੋਏ ਨੀਤੀਵੇਤਾ ਲੋਕਾਂ ਦੀ ਸੰਮਤੀ ਨਾਲ ਕੰਮ ਕਰਦਾ ਹੈ, ਜੋ ਮਨ ਭਾਉਂਦੇ ਅਯੋਗਯ ਹੁਕਮ ਚਲਾਉਂਦਾ ਹੈ, ਉਸ ਪ੍ਰਥਾਇ ਸਤਿਗੁਰੂ ਇਹ ਵਾਕ ਕਥਨ ਕਰਦੇ ਹਨ :-
"ਹੁਕਮ ਕੀਏ ਮਨਿ ਭਾਵਦੇ ਰਾਹਿ ਭੀੜੈ ਅਗੈ ਜਾਵਣਾ ॥" (ਵਾਰ ਆਸਾ ਪੰਨਾ ੪੭੦)

੨ "ਤਖਤਿ ਰਾਜਾ ਸੋ ਬਹੈ ਜਿ ਤਖਤੈ ਲਾਇਕ ਹੋਈ ॥" (ਵਾਰ ਮਾਰੂ ੧ ਪੰਨਾ ੧੦੮੮)

੩ ਜਿਨ੍ਹਾਂ ਦਾ ਉਪਾਸ੍ਯ ਇੱਕ ਹੈ ਉਹ ਰਾਜਾ ਪਰਜਾ ਸੁਖ ਪਾਉਂਦੇ ਹਨ, ਭਿੰਨ ਭਿੰਨ ਧਰਮਧਾਰੀ ਲੋਕ ਏਕਤਾ ਬਿਨਾਂ ਸੁਖ ਨਹੀਂ ਪਾ ਸਕਦੇ।

੪ ਸੱਚ ਦਾ ਅਭ੍ਯਾਸ, ਸੱਚਾ ਇਨਸਾਫ਼, ਕੁਸੰਗਤਿ ਦਾ ਤ੍ਯਾਗ, ਨਿਸ਼ਕੰਟਕ ਰਾਜ ਹੋਣ ਦੇ ਕਾਰਣ ਹਨ।

੫ ਜਿਸ ਦੇ ਹੱਥ ਹਕੂਮਤ ਨਹੀਂ ਅਰ ਜਿਸ ਦੇ ਹੁਕਮ ਨੂੰ ਸ਼ਰਧਾ ਨਾਲ ਪਰਜਾ ਨਹੀਂ ਮੰਨਦੀ, ਅਜੇਹਾ ਰਾਜਾ, ਰਾਜ ਸਿੰਘਾਸਨ ਨੂੰ ਕਿਸ ਤਰ੍ਹਾਂ ਭੂਸ਼ਿਤ ਕਰ ਸਕਦਾ ਹੈ ?

੬ ਰਾਜੇ ਨੂੰ ਇਨਸਾਫ਼ (ਨ੍ਯਾਯ) ਕਰਨ ਦੀ ਪ੍ਰਤਿਗ੍ਯਾ ਕਰਨੀ ਚਾਹੀਏ।

੭ ਰਾਜ ਸਾਜ ਨੂੰ ਪਾ ਕੇ ਜੋ ਧਰਮ ਪ੍ਰਚਾਰ ਨਹੀਂ ਕਰਦਾ, ਉਹ ਆਪਣੇ ਫ਼ਰਜ਼ ਤੋਂ ਘੁੱਸਦਾ ਹੈ।

ਭਾਈ ਗੁਰੁਦਾਸ, ਵਾਰ ੨੬

[ਬਗ਼ਾਵਤ] ਜੇ ਕੋ ਆਪੁ ਗਣਾਇ ਕੈ ਪਾਤਿਸਾਹਾਂ ਤੇ ਆਕੀ ਹੋਵੈ ।
ਹੁਇ ਕਤਲਾਮੁ ਹਰਾਮਖੋਰੁ ਕਾਠ ਨ ਖਫਣੁ ਚਿਤਾ ਨ ਟੋਵੈ ।(੩੨)

ਵਾਰ ੩੪

ਸਾਹਿਬੁ ਸਉਹੈਂ ਆਪਣੇ ਹਥਿਆਰੁ ਨ ਫੜੀਐ । (੨੧)

ਕਬਿੱਤ-ਭਾਈ ਗੁਰੁਦਾਸ

ਜੈਸੇ ਰਾਜਨੀਤਿ[1] ਰੀਤਿ ਚਕ੍ਰਵੈ[2] ਚੈਤੰਨ ਰੂਪ[3],
ਤਾ ਤੇ ਨਿਹਚਿੰਤ ਨਿਰਭੈ ਬਸਤ ਲੋਗ ਜੀ । (੩੫੪)
ਜੈਸੇ ਰਾਜਾ ਧਰਮ ਸਰੂਪ ਰਾਜਨੀਤਿ ਬਿਖੈ,
ਤਾ ਕੇ ਦੇਸ ਪਰਜਾ ਬਸਤ ਸੁਖ ਪਾਇ ਕੈ । (੪੧੮)

ਗਯਾਨ ਰਤਨਾਵਲੀ, ਟੀਕਾ ੨੭ਵੀਂ ਪੌੜੀ ਦਾ

[ਪਰਜਾ ਨੂੰ ਸੁਖੀ ਰੱਖਣਾ] ਬਾਬਰ ਨੇ ਬੇਨਤੀ ਕੀਤੀ-"ਮੁਝੇ ਉਪਦੇਸ਼ ਕਰੋ" ਤਾਂ ਬਚਨ ਹੋਇਆ—"ਧਰਮ ਦਾ ਨਿਆਉਂ ਕਰਨਾ, ਬਜ਼ੁਰਗਾਂ ਦੀ ਖਿਦਮਤ ਕਰਨੀ, ਗਰੀਬਾਂ ਨਾਲ ਵੰਡ ਖਾਣਾ, ਅਰ ਖ਼ੁਦਾਇ ਦੀ ਬੰਦਗੀ ਕਰਨੀ, ਤਾਂ ਥੁਆਡਾ ਰਾਜ ਥਿਰ ਰਹੈਗਾ[4] ।"

ਤਨਖਾਹ ਨਾਮਾ

ਖਲਕ[5] ਖਾਲਕ[6] ਕੀ ਜਾਨ ਕੈ ਖਲਕ ਦੁਖਾਵਹਿ ਨਾਹਿ ।
ਖਲਕ ਦੁਖਹਿ ਨੰਦ ਲਾਲ ਜੀ ਖਾਲਕ ਕੋਪਹਿੰ ਤਾਹਿ[7] ॥੨੬॥

ਪ੍ਰੇਮ ਸੁਮਾਰਗ

[ਗੁਰਮੁਖੀ ਵਿਦਯਾ] ਰਾਜੇ ਕੋ ਚਾਹੀਐ ਜੋ ਨਿਆਉਂ ਸਮਝ ਕਰ ਭੈ ਸਾਥ ਕਰੈ[8], ਕੋਈ ਇਸ ਕੈ ਰਾਜ ਮੈ ਦੁਖਿਤ ਨ ਹੋਇ, ਰਾਜੇ ਕੋ ਚਾਹੀਐ ਜੋ ਅਪਨੇ ਉੱਪਰ ਭੀ

---

੧ ਭਾਵ ਇਹ ਹੈ ਕਿ ਨੀਤੀ ਦੀ ਮਰਯਾਦਾ ਕਦੇ ਭੰਗ ਨਹੀਂ ਕਰਨੀ ਚਾਹੀਏ, ਜਿਸ ਤਰ੍ਹਾਂ ਰਾਜਾ ਦਾ ਧਰਮ ਹੈ ਕਿ ਆਪਣੀ ਪਰਜਾ ਨੂੰ ਪੁੱਤਰ ਰੂਪ ਜਾਣ ਕੇ ਉਸ ਦਾ ਸਦਾ ਹਿਤ ਚਾਹੇ ਅਤੇ ਉਸ ਦੇ ਸਭ ਹੱਕ ਬਿਨਾਂ ਸ੍ਵਾਰਥ ਦੇ ਦੇਵੇ, ਉਸੇ ਤਰ੍ਹਾਂ ਪਰਜਾ ਦਾ ਧਰਮ ਹੈ ਕਿ ਰਾਜਾ ਨੂੰ ਪਿਤਾ ਰੂਪ ਜਾਣ ਕੇ ਸਦਾ ਉਸ ਦੀ ਆਗਯਾ ਪਾਲਨ ਕਰੇ ਜੋ ਦੋਹਾਂ ਵਿਚੋਂ ਆਪਣਾ ਧਰਮ ਤਯਾਗਦਾ ਹੈ, ਉਹ ਵਿਪਤਾ ਦਾ ਅਧਿਕਾਰੀ ਹੁੰਦਾ ਹੈ ।

੨ ਚੱਕ੍ਰਵਰਤੀ ।

੩ ਜੋ ਪਰਜਾ ਦੇ ਸਾਰੇ ਅੰਦਰੂਨੀ ਹਾਲ ਜਾਣਦਾ ਹੈ ਅਤੇ ਮੰਤ੍ਰੀਆਂ ਦੇ ਹੱਥ ਦੀ ਕਠਪੁਤਲੀ ਨਹੀਂ।

੪ ਇਹ ਉਪਦੇਸ਼ ਕੇਵਲ ਬਾਬਰ ਨੂੰ ਹੀ ਨਹੀਂ, ਸਗੋਂ ਸਭ ਰਾਜੇ ਮਹਾਰਾਜਿਆਂ ਪ੍ਰਤਿ ਹੈ, ਜੋ ਇਨ੍ਹਾਂ ਨਿਯਮਾਂ ਦੀ ਪਾਲਨਾ ਕਰਦਾ ਹੈ ਉਸ ਦੇ ਰਾਜ ਵਿੱਚ ਕਦੇ ਵਿਘਨ ਨਹੀਂ ਹੁੰਦਾ ।

੫ ਪਰਜਾ । ੬ ਕਰਤਾਰ ।

੭ ਇਹ ਦੋਹਾਂ, ਰਾਜ ਕਰਨ ਦੀ ਇੱਛਾਵਾਨਾਂ ਨੂੰ ਮਨ ਵਿੱਚ ਵਸਾ ਕੇ ਵਾਹਗੁਰੂ ਦੇ ਕੋਪ ਤੋਂ ਬਚਣਾ ਚਾਹੀਏ ।

੮ ਕਰਤਾਰ ਦਾ ਡਰ ਮਨ ਵਿੱਚ ਵਸਾ ਕੇ।

ਨਿਆਉਂ ਕਰੇ[੧], ਗੁਰੁਮੁਖੀ ਵਿਦਯਾ ਦਾ ਪ੍ਰਕਾਸ਼[੨] ਅਰੁ ਹੋਰ ਵਿਦਯਾ[੩] ਕੀ ਤਾਕੀਦ ਕਰੈ, ਜੋ ਖ਼ਾਲਸੇ ਸ੍ਰੀ ਅਕਾਲ ਪੁਰੁਖ ਕੇ ਸਿੱਖ ਲੜਕੇ ਲੜਕੀਆਂ ਪੜ੍ਹਨ[੪]।

ਰਾਜੇ ਕੋ ਚਾਹੀਐ ਜੋ ਹਰ ਮੁਲਕ ਕੀ ਬੋਲੀ ਕਾ ਆਦਮੀ ਵਿਦਯਾਵੰਤ, ਅਕਲਵੰਤ, ਲਾਇਕ ਹਜ਼ੂਰ ਦੀ ਹੋਵੈ, ਸੋ ਅਪਨੇ ਪਾਸ ਰੱਖੈ।

ਰਾਜੇ ਕੋ ਚਾਹੀਐ ਜੋ ਬਿਨਾਂ ਕਿਰਤ ਰੋਜ਼ਗਾਰ ਕੋਈ ਪ੍ਰਾਣੀ ਨਾ ਰਹੇ[੫], ਖ਼ਬਰ ਪਰਜਾ ਕੀ ਲੇਤਾ ਰਹੇ ਜੀਉ ਜੀਉ ਕੀ। ਰਾਜਾ ਇਸ ਬਾਤ ਕੇ ਸਿਰਜਿਆ ਹੈ ਜੋ ਬੰਦੋਬਸਤ ਪਰਜਾ ਕੀ ਭਲੀ-ਭਾਂਤ ਰਹੇ, ਪਰਜਾ ਸੁਖੀ ਰਹੈ[੬]।

---

੧ ਜਿਨ੍ਹਾਂ ਕਰਮਾਂ ਦੇ ਕਰਨ ਤੋਂ ਰਾਜਾ ਪਰਜਾ ਨੂੰ ਦੰਡ ਦੇਂਦਾ ਹੈ, ਉਨ੍ਹਾਂ ਕੁਕਰਮਾਂ ਤੋਂ ਆਪ ਭੀ ਬਚੇ ਜੋ ਐਸਾ ਨਹੀਂ ਕਰਦਾ ਉਹ ਨਯਾਯ ਕਰਨ ਦਾ ਅਧਿਕਾਰੀ ਨਹੀਂ।

੨ ਸਤਿਗੁਰੂ ਨਾਨਕ ਦੇਵ ਦੀ ਈਜਾਦ ਅਤੇ ਗੁਰੂ ਅੰਗਦ ਸ੍ਵਾਮੀ ਦੀ ਪ੍ਰਚਾਰੀ ਵਰਣ ਮਾਲਾ, ਗੁਰਮੁਖੀ ਨਾਉਂ ਤੋਂ ਪ੍ਰਸਿੱਧ ਹੈ, ਜਿਸ ਵਿੱਚ ਪੰਜਾਬੀ ਬੋਲੀ ਉੱਤਮ ਰੀਤਿ ਨਾਲ ਲਿਖੀ ਪੜ੍ਹੀ ਜਾਂਦੀ ਹੈ, ਗੁਰੁਮੁਖੀ ਵਿਦਯਾ ਤੋਂ ਭਾਵ ਗੁਰਮਤ ਅਤੇ ਪੰਜਾਬੀ ਵਿਦਯਾ ਹੈ।

**ਗੁਰੁਮੁਖੀ ਦੇ ਪ੍ਰਚਾਰ ਵਿੱਚ ਰੁਕਾਵਟ**

ਗੁਰੁਮੁਖੀ ਵਿਦਯਾ ਦੇ ਪ੍ਰਚਾਰ ਵਿੱਚ ਰੁਕਾਵਟ ਦਾ ਮੁਖ ਕਾਰਣ ਇਹ ਹੈ ਕਿ ਸਿੱਖਾਂ ਨੇ ਮੁੱਢ ਤੋਂ ਹੀ ਗੁਰਮੁਖੀ ਅੱਖਰਾਂ ਨੂੰ ਨੀਤੀ ਵਿਰੁੱਧ ਅਦਬ ਦਿੱਤਾ, ਜੇ ਕਿਤੇ ਪਾਟਿਆ ਹੋਇਆ ਕਾਗਜ਼ ਗੁਰਮੁਖੀ ਅੱਖਰਾਂ ਵਾਲਾ ਡਿੱਗਾ ਨਜ਼ਰ ਆਇਆ, ਤਾਂ ਝੱਟ ਉਠਾ ਲਿਆ। ਕਿਸੇ ਬੋਲੀ ਦੇ ਅੱਖਰਾਂ ਦਾ ਮਾਨ ਕਰਨਾ, ਉਸ ਦੇ ਪ੍ਰਚਾਰ ਨੂੰ ਬੰਦ ਕਰਨਾ ਹੈ, ਕੀ ਗੁਰਮੁਖੀ ਅੱਖਰਾਂ ਵਿੱਚ ਸਤਿਗੁਰਾਂ ਕੀ ਨਿੰਦਾ ਅਤੇ ਸਿੱਖ-ਧਰਮ ਦੇ ਵਿਰੁੱਧ ਜੋ ਲੇਖ ਹਨ, ਅਸੀਂ ਉਨ੍ਹਾਂ ਦੀ ਭੀ ਇੱਜ਼ਤ ਕਰਾਂਗੇ ? ਮਾਨ ਅਤੇ ਅਦਬ ਗੁਰਬਾਣੀ ਦਾ ਕਰਨਾ ਚਾਹੀਏ, ਨਾ ਕਿ ਅੱਖਰ ਮਾਤ੍ਰ ਦਾ।

ਜਿਨ੍ਹਾਂ ਅਗਯਾਨੀਆਂ ਨੇ ਗੁਰੁਮੁਖੀ ਅੱਖਰਾਂ ਨੂੰ ਅਦਬ ਦੇਣ ਦੇ ਖ਼ਯਾਲ ਨਾਲ, ਵਿਹਾਰ ਕਾਰ ਅਤੇ ਸਰਕਾਰੀ ਦਫ਼ਤਰਾਂ ਵਿੱਚ ਥਾਂ ਨਹੀਂ ਦਿੱਤਾ, ਉਹ ਪੰਜਾਬੀ ਅਤੇ ਗੁਰਮੁਖੀ ਦੀ ਪੂਰੀ ਬੇ-ਅਦਬੀ ਕਰਨ ਵਾਲੇ ਸਨ, ਉਨ੍ਹਾਂ ਦੀ ਬੇਸਮਝੀ ਉਤੇ ਪੰਜਾਬੀ ਕੀਰਣੇ ਪਾ ਰਹੀ ਹੈ।

੩ ਹੋਰ ਅਨੇਕ ਵਿਹਾਰਾਂ ਦੀ ਵਿਦਯਾ ਅਤੇ ਦੇਸ਼ਾਂ ਦੀ ਬੋਲੀ, ਦਸਮ ਗ੍ਰੰਥ ਵਿੱਚ ਦਿਲੀਪ ਰਾਜੇ ਦੇ ੧੨੬ਵੇਂ ਅੰਗ ਦਾ ਪਾਠ ਹੈ-
"ਮੂਰਖ ਕੋਈ ਰਹੈ ਨਹੀ ਪਾਵਾ ॥ ਬਾਰ ਬੂਢ ਸਭ ਸੋਧ ਪਢਾਵਾ ॥" (੬੨੩)
ਐਸੇ ਹੀ ਭੌਡ ਪ੍ਰਬੰਧ ਵਿੱਚ ਪਰਜਾ ਨੂੰ ਵਿਦਯਾ ਵਿੱਚ ਸਮਾਨ ਅਧਿਕਾਰ ਹੈ।

੪ ਲੜਕੇ ਲੜਕੀਆਂ ਦਾ ਵਿਦਯਾ ਵਿੱਚ ਸਮਾਨ ਅਧਿਕਾਰ ਹੈ।

੫ ਐਸਾ ਕਰਨ ਤੋਂ ਮੰਗਤੇ ਘਟ ਸਕਦੇ ਹਨ, ਜਿਨ੍ਹਾਂ ਨੇ ਮੁਲਕ ਤਬਾਹ ਕਰ ਰੱਖਿਆ ਹੈ ਅਤੇ ਚੋਰੀ ਡਾਕੇ ਹਟ ਸਕਦੇ ਹਨ।

੬ ਦਸਮ ਗ੍ਰੰਥ ਵਿੱਚ ਦੱਤ ਦੀ ਨੀਤੀ ਵਰਨਨ ਕਰਦੇ ਹੋਏ ਲਿਖਿਆ ਹੈ-
ਜਿਹ ਗਰਬਵੰਤ ਏਕੈ ਨ ਰਾਖ ॥ ਫਿਰ ਕਹੋ ਬੈਣ ਨਹੀ ਬੈਣ ਭਾਖ ॥
ਇਕ ਬਾਰ ਮਾਰ ਮਾਰਯੋ ਨ ਸਤ੍ਰ ॥ ਇਕ ਬਾਰ ਡਾਰ ਡਾਰਿਓ ਨ ਅਤ੍ਰ ॥੯੧॥
ਸੇਵਕ ਥਾਪਿ ਨਹੀ ਦੂਰ ਕੀਨ ॥ ਲਖਿ ਭਈ ਭੂਲ ਮੁਖਿ ਬਿਹਸ ਦੀਨ ॥
ਜਿਹ ਗਹੀ ਬਾਹਿ ਕਿੰਨੋ ਨਿਬਾਹ ॥ ਤ੍ਰਿਯਾ ਏਕ ਬਯਾਹ ਨਹੀ ਕੀਨ ਬਯਾਹ ॥੯੨॥
ਰੀਝੰਤ ਕੋਟ ਨਹੀ ਕਸਟ ਕੀਨ ॥ ਸੀਝੰਤ ਏਕ ਹੀ ਨਾਮ ਲੀਨ ॥
ਅਨ ਕਪਟ ਰੂਪ ਅਨਭੌ ਪ੍ਰਕਾਸ਼ ॥ ਖੜਗਨ ਸਪੰਨਿ ਨਿਸ ਦਿਨ ਨਿਰਾਸ ॥੯੩॥ (੬੪੧)

ਰਾਜ ਪ੍ਰਬੰਧ] ਜੋ ਕੋਈ ਕਿਸੀ ਕੇ ਅੰਸ਼ ਕਾ ਅੰਗੀਕਾਰ ਨਾ ਕਰੇਗਾ ਅਰੁ ਨਿਆਉਂ ਪਰ ਖੜਾ ਰਹੈਗਾ, ਇਸ ਬਰਾਬਰ ਬੰਦਗੀ ਭਗਤਿ ਅਉਰ ਨਾਹੀਂ ।

ਇਨਸਾ.ਫ] ਜਬ ਇਹ ਪ੍ਰਾਣੀ ਨਿਆਉਂ ਕਿਸੀ ਕਾ ਕਰਨ ਬੈਠੇ, ਤਬ ਆਪਣਾ ਧਰਮ ਆਪਣੇ ਸਿਰ ਪਰ ਰੱਖ ਕੈ ਚੁਕਾਵੈ, ਅਰ ਜੋ ਕਦਾਂਚ ਅਪਨੇ ਲੋਭ ਕੇ ਵਾਸਤੇ, ਦੇਖਾ-ਦੇਖੀ ਅਥਵਾ ਆਪਣੇ ਪੰਥ ਦੀ ਰਿਆਇਤ ਕੇ ਵਾਸਤੇ ਕਿਸੀ ਕਾ ਅੰਸ਼ ਖੋਵੈਗਾ, ਓਹ ਅੰਤ ਕਾਲ ਭਾਰੀ ਸਜਾਇ ਪਾਵੈਗਾ ।

## ਪਸ਼ੂ

ਜੋ ਬਿਬੇਕ ਬੁੱਧੀ ਤੋਂ ਰਹਿਤ, ਸ੍ਵ ਸਤਕਾਰ ਹੀਨ, ਉਪਕਾਰ ਦੇ ਤਯਾਗੀ, ਕਰਤਾਰ ਤੋਂ ਵਿਮੁੱਖ ਲੋਕ ਹਨ, ਉਨ੍ਹਾਂ ਦੀ ਪਸ਼ੂ ਸੰਗਯਾ ਹੈ, ਸਗੋਂ ਇਸ ਗੁਰੁ ਵਾਕ ਅਨੁਸਾਰ :-

'ਪਸੂ ਮਿਲਹਿ ਚੰਗਿਆਈਆ ਖੜੁ[1] ਖਾਵਹਿ ਅੰਮ੍ਰਿਤੁ[2] ਦੇਹਿ ॥
ਨਾਮ ਵਿਹੂਣੇ ਆਦਮੀ ਧ੍ਰਿਗੁ ਜੀਵਣ ਕਰਮ ਕਰੇਹਿ[3] ॥੩॥'
ਪਸ਼ੂਆਂ ਤੋਂ ਭੀ ਮੰਦੇ ਹੈਨ ।

[੨੫੧] ਗਉੜੀ ਬਾਵਨ ਅਖਰੀ, ਮਹਲਾ ੫ (੬)

ਆਵਨ ਆਏ ਸ੍ਰਿਸਟਿ ਮਹਿ ਬਿਨੁ ਬੂਝੇ ਪਸੁ ਢੋਰ ॥

[੨੬੭] ਗਉੜੀ ਸੁਖਮਨੀ ਮਹਲਾ ੫ (੪)

ਕਰਤੂਤਿ ਪਸੂ ਕੀ ਮਾਨਸ ਜਾਤਿ ॥
ਲੋਕ ਪਚਾਰਾ ਕਰੈ ਦਿਨੁ ਰਾਤਿ ॥
ਬਾਹਰਿ ਭੇਖ ਅੰਤਰਿ ਮਲੁ ਮਾਇਆ ॥
ਛਪਸਿ ਨਾਹਿ ਕਛੁ ਕਰੈ ਛਪਾਇਆ ॥
ਬਾਹਰਿ ਗਿਆਨ ਧਿਆਨ ਇਸਨਾਨ ॥
ਅੰਤਰਿ ਬਿਆਪੈ ਲੋਭੁ ਸੁਆਨੁ ॥
ਅੰਤਰਿ ਅਗਨਿ ਬਾਹਰਿ ਤਨੁ ਸੁਆਹ ॥
ਗਲਿ ਪਾਥਰ ਕੈਸੇ ਤਰੈ ਅਥਾਹ? ॥

[੪੨੭] ਆਸਾ ਮਹਲਾ ੩, ਅਸਟਪਦੀ (੩੧)

ਬਿਨੁ ਸੰਗਤੀ ਸਭਿ ਐਸੇ ਰਹਹਿ ਜੈਸੇ ਪਸੁ ਢੋਰ ॥
ਜਿਨ੍ਹਿ ਕੀਤੇ ਤਿਸੈ ਨ ਜਾਣਨ੍ਹੀ ਬਿਨੁ ਨਾਵੈ ਸਭਿ ਚੋਰ ॥੬॥

---

੧ ਕੱਖ ਪੱਠੇ ਅਤੇ ਖਲੀ ਆਦਿਕ । ੨ ਦੁੱਧ ।
੩ ਗੂਜਰੀ ਮਹਲਾ ੧, ਪੰਨਾ ੪੮੯ ।

[੭੫੧] ਸੂਹੀ ਮਹਲਾ ੧, ਅਸਟਪਦੀ (੧)

**ਮੂਲੁ ਨ ਬੂਝਹਿ ਆਪਣਾ, ਸੇ ਪਸੂਆ ਸੇ ਢੋਰ ਜੀਉ ॥੩॥**

[੧੨੮੪] ਮਹਲਾ ੧, ਵਾਰ ਮਲਾਰ (੧੪)

**ਮਨਮੁਖ ਵਿਣੁ ਨਾਵੈ ਕੂੜਿਆਰ ਫਿਰਹਿ ਬੇਤਾਲਿਆ ॥**
**ਪਸੂ ਮਾਣਸ ਚੰਮਿ ਪਲੇਟੇ, ਅੰਦਰਹੁ ਕਾਲਿਆ ॥**

[੧੪੧੮] ਮਹਲਾ ੩, ਸਲੋਕ ਵਾਰਾਂ ਤੇ ਵਧੀਕ (੪੭)

**ਜਿਨਾ ਸਤਿਗੁਰੁ ਪੁਰਖੁ ਨ ਸੇਵਿਓ, ਸਬਦਿ ਨ ਕੀਤੋ ਵੀਚਾਰੁ ॥**
**ਓਇ ਮਾਣਸ ਜੂਨਿ ਨ ਆਖੀਅਨਿ, ਪਸੂ ਢੋਰ ਗਾਵਾਰ ॥**

ਕਬਿੱਤ-ਭਾਈ ਗੁਰਦਾਸ

**ਪਸੂਆ ਮਨੁਖ ਦੇਹ ਅੰਤਰਿ ਅੰਤਰੁ ਇਹੈ,**
**ਸਬਦ ਸੁਰਤਿ ਕੋ ਬਿਬੇਕ ਅਬਿਬੇਕ ਹੈ ।**
**ਪਸੁ ਹਰਿਆਉ ਕਹਿਓ ਸੁਨਿਓ ਅਨਸੁਨਿਓ ਕਰੈ,**
**ਮਾਨਸ ਜਨਮ ਉਪਦੇਸ ਰਿਦੈ ਟੇਕ ਹੈ ।**
**ਪਸੂਆ ਸਬਦ-ਹੀਨ ਜਿਹਬਾ ਨ ਬੋਲਿ ਸਕੈ,**
**ਮਾਨਸ ਜਨਮ ਬੋਲੈ ਬਚਨ ਅਨੇਕ ਹੈ ।**
**ਸਬਦ ਸੁਰਤਿ ਸੁਨਿ ਸਮਝਿ ਬੋਲੈ ਬਿਬੇਕੀ,**
**ਨਾਤਰੁ ਅਚੇਤ ਪਸੁ ਪ੍ਰੇਤ ਹੂੰ ਮੈ ਏਕ[1] ਹੈ ॥੨੦੦॥**

## ਪਛਤਾਵਾ (ਪਸ਼ਚਾਤਾਪ)

**ਕੁਕਰਮ ਕਰਨ ਤੋਂ ਪਿੱਛੋਂ ਮਨ ਅੰਦਰ ਸੰਤਾਪ ਹੋਣਾ ਅਤੇ ਅੱਗੇ ਨੂੰ ਤੋਬਾ ਕਰ ਕੇ ਕਰਤਾਰ ਦੀ ਸ਼ਰਨ ਲੈਣੀ ਅਰ ਵਿਕਾਰਾਂ ਦਾ ਤਜਾਗ ਕਰਨਾ ਗੁਰਮੁਖਤਾ ਦਾ ਸਾਧਨ ਹੈ ।**

[੫੯੮] ਸੋਰਠਿ ਮਹਲਾ ੧ (੯)

**ਅਵਗੁਣ ਛੋਡਿ ਗੁਣਾ ਕਉ ਧਾਵਹੁ,**
**ਕਰਿ ਅਵਗੁਣ ਪਛੁਤਾਹੀ ਜੀਉ ॥**

[੬੮੫] ਧਨਾਸਰੀ ਮਹਲਾ ੯ (੪)

**ਅਬ ਮੈ ਕਉਨੁ ਉਪਾਉ ਕਰਉ ? ॥**
**ਜਿਹ ਬਿਧਿ ਮਨ ਕੋ ਸੰਸਾ ਚੂਕੈ ਭਉ ਨਿਧਿ ਪਾਰਿ ਪਰਉ ॥੧॥ ਰਹਾਉ ॥**
**ਜਨਮੁ ਪਾਇ ਕਛੁ ਭਲੋ ਨ ਕੀਨੋ ਤਾ ਤੇ ਅਧਿਕ ਡਰਉ ॥**
**ਮਨ ਬਚ ਕ੍ਰਮ ਹਰਿ ਗੁਨ ਨਹੀ ਗਾਏ, ਯਹ ਜੀਅ ਸੋਚ ਧਰਉ ॥੧॥**

੧ ਅਦ੍ਵਿਤੀਯ, ਲਾਸਾਨੀ ।

ਗੁਰਮਤਿ ਸੁਨਿ ਕਛੁ ਗਿਆਨੁ ਨ ਉਪਜਿਓ, ਪਸੁ ਜਿਉ ਉਦਰੁ ਭਰਉ ॥
ਕਹੁ ਨਾਨਕ ਪ੍ਰਭ ਬਿਰਦੁ ਪਛਾਨਉ, ਤਬ ਹਉ ਪਤਿਤ ਤਰਉ ॥੨॥

[੧੨੩੧] ਸਾਰੰਗ ਮਹਲਾ ੯ (੪)

ਮਨ ਕਰਿ ਕਬਹੂ ਨ ਹਰਿ ਗੁਨ ਗਾਇਓ ॥
ਬਿਖਿਆਸਕਤ[੧] ਰਹਿਓ ਨਿਸਿ ਬਾਸੁਰ, ਕੀਨੋ ਅਪਨੋ ਭਾਇਓ ॥੧॥ਰਹਾਉ॥
ਗੁਰ ਉਪਦੇਸੁ ਸੁਨਿਓ ਨਹਿ ਕਾਨਨਿ, ਪਰ ਦਾਰਾ ਲਪਟਾਇਓ ॥
ਪਰ ਨਿੰਦਾ ਕਾਰਨਿ ਬਹੁ ਧਾਵਤ ਸਮਝਿਓ ਨਹ ਸਮਝਾਇਓ ॥੧॥
ਕਹਾ ਕਹਉ ਮੈ ਅਪੁਨੀ ਕਰਨੀ, ਜਿਹ ਬਿਧਿ ਜਨਮੁ ਗਵਾਇਓ? ॥
ਕਹਿ ਨਾਨਕ ਸਭ ਅਉਗਨ ਮੋ ਮਹਿ, ਰਾਖਿ ਲੇਹੁ ਸਰਨਾਇਓ ॥੨॥

# ਪੱਤ

[੨੫੮] ਗਉੜੀ ਬਾਵਨ ਅਖਰੀ, ਮਹਲਾ ੫ (੩੭)

ਪਤਿ ਰਾਖੀ ਗੁਰਿ ਪਾਰਬ੍ਰਹਮ ਤਜਿ ਪਰਪੰਚ ਮੋਹ ਬਿਕਾਰ[੨] ॥

[੩੨੪] ਗਉੜੀ ਕਬੀਰ (੩)

ਹਮ ਅਪਤਹ ਅਪੁਨੀ ਪਤਿ ਖੋਈ[੩] ॥
ਹਮਰੈ ਖੋਜਿ ਪਰਹੁ ਮਤਿ ਕੋਈ ॥੧॥ਰਹਾਉ॥...
ਪਤਿ ਅਪਤਿ ਤਾ ਕੀ ਨਹੀ ਲਾਜ ॥
ਤਬ ਜਾਨਹੁਗੇ ਜਬ ਉਘਰੈਗੋ ਪਾਜ ॥੩॥
ਕਹੁ ਕਬੀਰ ਪਤਿ ਹਰਿ ਪਰਵਾਨੁ ॥
ਸਰਬ ਤਿਆਗਿ ਭਜੁ ਕੇਵਲ ਰਾਮੁ ॥੪॥

[੫੨੦] ਮਹਲਾ ੫, ਵਾਰ ਗੂਜਰੀ ੨ (੮)

ਪ੍ਰੇਮ ਪਟੋਲਾ[੪] ਤੈ ਸਹਿ ਦਿਤਾ ਢਕਣ ਕੂ ਪਤਿ ਮੇਰੀ ॥

[੧੧੫੦] ਭੈਰਉ ਮਹਲਾ ੫ (੪੮)

ਸੋ ਪਤਿਵੰਤਾ ਜਿ ਆਪੁ ਪਛਾਨੀ[੫] ॥

---

੧ ਵਿਸ਼ਯ-ਆਸਕਤ।
੨ ਭਾਵ ਇਹ ਹੈ, ਪਰਪੰਚੀ ਅਰ ਵਿਕਾਰੀ ਪੁਰੁਸ਼, ਲੋਕਾਂ ਵਿੱਚ ਪਤਵੰਤੇ ਪ੍ਰਸਿੱਧ ਹੋਣ ਪਰ ਭੀ ਪਤ-ਹੀਨ ਹਨ।
੩ ਸਿੱਧਾਂਤ ਇਹ ਹੈ, ਮਾਯਾ ਦੇ ਸੇਵਕਾਂ ਵਿੱਚ ਪਤ ਨਾ ਹੋਣ ਪਰ ਭੀ ਗੁਰਮੁਖ ਪਤਵੰਤੇ ਹੈਨ।
੪ ਖਿਲਤ, ਸਰੋਪਾ।
੫ ਸ੍ਵ-ਸਤਕਾਰ ਜਾਣਨ ਵਾਲਾ ਹੀ ਪਰਵਾਨ ਹੈ, ਸ੍ਵ-ਸਤਕਾਰ ਅਤੇ ਸ੍ਵ-ਬਲ ਜਿਸ ਅੰਦਰ ਨਹੀਂ, ਉਹ ਸਦਾ ਗੁਲਾਮ ਬਣਿਆ ਰਹਿੰਦਾ ਹੈ।

## ਪਤਿਤ

ਜੋ ਆਪਣੀ ਪਦਵੀ ਤੋਂ ਪਤਨ ਹੋ ਗਿਆ, ਅਰਥਾਤ ਡਿੱਗ ਪਿਆ ਹੈ, ਉਸ ਨੂੰ ਪਤਿਤ ਸੱਦੀਦਾ ਹੈ, ਪਰ ਖ਼ਾਲਸੇ ਦੇ ਸੰਕੇਤ ਅਨੁਸਾਰ ਚਾਰ ਤਨਖਾਹਾਂ ਵਿਚੋਂ ਕਿਸੇ ਦੇ ਕਰਨ ਵਾਲਾ। ਪਤਿਤ ਨੂੰ ਨਵੇਂ ਸਿਰੇ ਅੰਮ੍ਰਿਤ ਛਕਾ ਕੇ ਸ਼ੁੱਧ ਕੀਤਾ ਜਾਂਦਾ ਹੈ, ਦੇਖੋ, ਚਾਰ ਤਨਖਾਹਾਂ।

## ਪਰਉਪਕਾਰ

[੨੧੮] ਗਉੜੀ ਮਹਲਾ ੫ (੧੭੨)

ਸਾਜਨੁ ਬੰਧੁ ਸੁਮਿਤ੍ਰੁ ਸੋ ਹਰਿ ਨਾਮੁ ਹਿਰਦੈ ਦੇਇ ॥
ਅਉਗਣ ਸਭਿ ਮਿਟਾਇ ਕੈ ਪਰਉਪਕਾਰੁ ਕਰੇਇ ॥

[੨੬੯] ਗਉੜੀ ਸੁਖਮਨੀ, ਮਹਲਾ ੫ (੫)

ਮਿਥਿਆ[1] ਤਨ ਨਹੀ ਪਰਉਪਕਾਰਾ ॥

[੨੭੩] (੮)

ਬ੍ਰਹਮ ਗਿਆਨੀ ਪਰਉਪਕਾਰ ਉਮਾਹਾ[2] ॥

[੪੯੩] ਗੂਜਰੀ ਮਹਲਾ ੪ (੩)

ਹਰਿ ਜਨ ਊਤਮ, ਊਤਮ ਬਾਣੀ, ਮੁਖਿ ਬੋਲਹਿ ਪਰਉਪਕਾਰੇ ॥

[੭੧੨] ਟੋਡੀ ਮਹਲਾ ੫ (੩)

ਨਾਨਾ ਝੂਠਿ ਲਾਇ ਮਨੁ ਤੋਖਿਓ[3], ਨਹ ਬੂਝਿਓ ਅਪਨਾਇਓ ॥੩॥
ਪਰਉਪਕਾਰ ਨ ਕਬਹੂ ਕੀਏ, ਨਹੀ ਸਤਿਗੁਰੁ ਸੇਵਿ ਧਿਆਇਓ ॥

[੭੪੯] ਸੂਹੀ ਮਹਲਾ ੫ (੫੪)

ਜਨਮ ਮਰਣ ਦੁਹਹੂ ਮਹਿ ਨਾਹੀ, ਜਨ ਪਰਉਪਕਾਰੀ ਆਏ ॥
ਜੀਅ ਦਾਨੁ ਦੇ ਭਗਤੀ ਲਾਇਨਿ, ਹਰਿ ਸਿਉ ਲੈਨਿ ਮਿਲਾਏ ॥੨॥

[੭੯੫] ਬਿਲਾਵਲੁ ਮਹਲਾ ੧ (੨)

ਕਉਣੁ ਜਾਣੈ ਪੀਰ ਪਰਾਈ ॥ ਹਮ ਨਾਹੀ ਚਿੰਤ ਪਰਾਈ[4] ॥

[੮੨੪] ਬਿਲਾਵਲੁ ਮਹਲਾ ੫ (੧੦੦)

ਹਰਿ ਗੁਨ ਗਾਵਤ ਪਰਉਪਕਾਰ ਨਿਤ,
ਤਿਸੁ ਰਸਨਾ ਕਾ ਮੋਲੁ ਕਿਛੁ ਨਾਹੀ ॥

---

੧ ਨਿਸਫਲ। ੨ ਪਰਉਪਕਾਰ ਕਰਨ ਦੀ ਉਮੰਗ ਰੱਖਦਾ ਹੈ। ੩ ਖੁਸ਼ ਕੀਤਾ।
੪ ਜਿਨ੍ਹਾਂ ਨੂੰ ਪਰਾਏ ਦੁੱਖ ਨਾਲ ਦੁੱਖ ਪਹੁੰਚਦਾ ਹੈ, ਅਰ ਜਿਨ੍ਹਾਂ ਨੂੰ ਹਰ ਵੇਲੇ ਪਰਾਏ ਹਿਤ ਦਾ ਫਿਕਰ ਹੈ, ਉਹੀ ਸਤਿਗੁਰੁ ਦੇ ਸਿੱਖ ਹਨ; ਜੋ ਦੂਜੇ ਦੀ ਦੁੱਖ ਦਸ਼ਾ ਨੂੰ ਅਨੁਭਵ ਨਹੀਂ ਕਰਦੇ, ਉਹ ਧਰਮ ਤੋਂ ਵਿਮੁਖ ਹਨ।

[੧੩੭੬ ] ਸਲੋਕ—ਕਬੀਰ

**ਕਬੀਰ ਦਾਤਾ ਤਰਵਰੁ ਦਯਾ ਫਲੁ, ਉਪਕਾਰੀ ਜੀਵੰਤ ॥**
**ਪੰਖੀ ਚਲੇ ਦਿਸਾਵਰੀ, ਬਿਰਖਾ ਸੁਫਲ ਫਲੰਤ[੧] ॥੨੩੦॥**

ਭਾਈ ਗੁਰਦਾਸ, ਵਾਰ ੬

**ਗੁਰਮੁਖਿ ਪੈਰ ਸਕਾਰਥੇ ਗੁਰਮੁਖਿ ਮਾਰਗਿ ਚਾਲ ਚਲੰਦੇ ।...**
**ਧਾਵਨ ਪਰਉਪਕਾਰ ਨੋ, ਗੁਰ ਸਿਖਾ ਨੋ ਖੋਜਿ ਲਹੰਦੇ । (੧੩)**

ਵਾਰ ੧੧

**ਗੁਰ ਉਪਦੇਸੁ ਅਵੇਸੁ ਕਰਿ[੨] ਪਰਉਪਕਾਰਿ ਅਚਾਰਿ ਲੁਭਾਇਆ । (੪)**

ਵਾਰ ੧੨

**ਹਉ ਤਿਸ ਦੈ ਚਉ ਖੰਨੀਐ ਪਰਉਪਕਾਰ ਕਰੈ ਰੰਗ ਮਾਣੈ । (੫)**

ਵਾਰ ੧੪

**ਪਰਉਪਕਾਰ ਸਰਚਿ[੩] ਭਗਤਿ ਨੀਸਾਣੀਐ ॥੭॥**

ਵਾਰ ੨੮

**ਗੁਣ ਕੀਤੇ ਗੁਣ ਕਰੇ ਜਗ ਅਵਗੁਣ ਕੀਤੇ ਗੁਣ ਗੁਰ ਭਾਏ ।**
**ਪਰਉਪਕਾਰ ਜਗ ਵਿਚਿ ਆਏ ॥੧੧॥**

ਕਬਿੱਤ—ਭਾਈ ਗੁਰਦਾਸ

**ਕੋਟਨਿ ਕੋਟਾਨਿ ਮਿਸਟਾਨ ਪਾਨ ਸੁਧਾ ਰਸ,**
**ਪੁਜਸਿ ਨ ਸਾਧ ਮੁਖ ਮਧੁਰ ਬਚਨ ਕਉ ।**
**ਸੀਤਲ ਸੁਗੰਧ ਚੰਦ ਚੰਦਨ ਕੋਟਾਨਿ ਕੋਟਿ,**
**ਪੁਜਸਿ ਨ ਸਾਧ ਮਤਿ ਨਿੰਮ੍ਰਤਾ ਸਚਨ ਕਉ ।**
**ਕੋਟਨਿ ਕੋਟਾਨਿ ਕਾਮਧੇਨ ਅਉ ਕਲਪਤਰ,**
**ਪੁਜਸਿ ਨ ਕਿੰਚਤ ਕਟਾਛ[੪] ਕੇ ਰਚਨ ਕਉ ।**
**ਸਰਬ ਨਿਧਾਨ ਫਲ ਸਕਲ ਕੋਟਾਨਿ ਕੋਟਿ,**
**ਪੁਜਸਿ ਨ ਪਰਉਪਕਾਰ ਕੇ ਖਚਨ ਕਉ ॥੧੩੦॥**

ਗੁਰੁ ਪ੍ਰਤਾਪ ਸੂਰਜ, ਰਾਸਿ਼ ੩, ਅੰਸੂ ੪੫

**[੫]ਸਾਰ ਮਹਾਂ ਸਿਮਰਨਿ ਸਤਿ ਨਾਮੂ ਕਾਰ ਮਹਾਂ ਕਰਿਬੇ ਉਪਕਾਰ ।**
**ਇਨ ਦੋਨਹੁ ਬਿਨ ਮਾਨੁਖ ਤਨ ਧਿਕ ਸਮੋ ਬਿਤਾਵਹਿ ਲਖਹਿ ਨ ਸਾਰ ।**

---

੧ ਇਹ ਆਸ਼ੀਰਵਾਦ ਦੇ ਕੇ ਕਿ ਹੇ ਬ੍ਰਿਛ ! ਸਫਲ ਫਲਦੇ ਰਹੋ ।
੨ ਮਨ ਅੰਦਰ ਵਸਾ ਕੇ । ੩ ਤੱਤਪਰ ਹੋਣਾ । ੪ ਗੁਰ ਕ੍ਰਿਪਾ ਦ੍ਰਿਸ਼ਟਿ ।
੫ ਭਾਈ ਲੱਧੇ ਪਰਉਪਕਾਰੀ ਦੀ ਮਹਿਮਾ ਕਥਨ ਕਰਦੇ ਹੋਏ, ਗੁਰੂ ਅਰਜਨ ਸਾਹਿਬ ਪਰੋਪਕਾਰ ਦੀ ਉੱਤਮਤਾ ਦੱਸਦੇ ਹਨ ।

ਪੂਛ ਸੀਂਗ ਬਿਨ ਪਸ਼ੂ ਜਨਮ ਤਿਨ, ਆਏ ਬਾਦ ਬੀਚ ਸੰਸਾਰ ।
ਅੰਤ ਸਮੇਂ ਜਮਦੂਤ ਗਹੈ, ਦਿਢ, ਝੂਰਤਿ ਗਮਨਹਿਂ ਦ੍ਵੈ ਕਰ ਝਾਰਿ ॥੨੨॥
ਪੁੰਨ, ਦਾਨ, ਤਪ, ਮਖ[1] ਕੋ ਕਰਿਬੋ ਹੋਤਿ ਨ ਪਰਉਪਕਾਰ ਸਮਾਨ ।
ਕ੍ਰਿਤਘਨ] ਕਲਮਲ ਕਰਨਿ ਅਨੇਕਨਿ ਰੀਤੀ ਕ੍ਰਿਤਘਨ ਕੇ ਸਮ ਕੋਇ ਨ ਜਾਨਿ[2] ।

ਸਾਖੀ—ਭਾਈ ਬਾਲੇ ਵਾਲੀ

ਮੀਰ ਬਾਬਰ ਨੇ ਕਹਿਆ—'ਹੇ ਫ਼ਕੀਰ ਜੀ ! ਮੁਝ ਕੌ ਤੁਸੀਂ ਕੁਛ ਉਪਦੇਸ਼ੋ !' ਤਾਂ ਸ੍ਰੀ ਗੁਰੂ ਜੀ ਨੇ ਕਹਿਆ—"ਹੇ ਪਾਤਸ਼ਾਹ ! ਤੁਸਾਂ ਧਰਮ ਦਾ ਨਿਆਉਂ ਕਰਣਾ ਤੇ ਪਰਉਪਕਾਰ ਕਰਣਾ ।'

[੨੬੨] ਸਰਬ ਲੋਹ ਗ੍ਰੰਥ

ਆਇਆ ਤਾ ਕਾ ਸਫਲ ਹੈ ਪਰਉਪਕਾਰੀ ਹੋਇ ।
ਦੂਖ ਸਹੈ ਸਿਰ ਆਪੁਨੇ ਸੁਖਦਾਈ ਸਭਿ ਕੋਇ ॥੧॥

## ਪਰ-ਇਸਤ੍ਰੀ-ਪਰ-ਧਨ

[੧੩੯] ਮਹਲਾ ੧, ਵਾਰ ਮਾਝ (੪)

ਵਸਤੁ ਪਰਾਈ ਅਪੁਨੀ ਕਰਿ ਜਾਨੈ, ਹਉਮੈ ਵਿਚਿ ਦੁਖੁ ਘਾਲੇ[3] ।

[੧੪੧] ਮਹਲਾ ੧, ਵਾਰ ਮਾਝ (੭)

ਹਕੁ ਪਰਾਇਆ ਨਾਨਕਾ, ਉਸੁ ਸੂਅਰ, ਉਸੁ ਗਾਇ[4] ॥
ਗੁਰੁ ਪੀਰੁ ਹਾਮਾ ਤਾ ਭਰੇ, ਜਾ ਮੁਰਦਾਰੁ ਨ ਖਾਇ[5] ॥
ਗਲੀ ਭਿਸਤਿ ਨ ਜਾਈਐ, ਛੁਟੈ ਸਚੁ ਕਮਾਇ ॥

[੨੯੮] ਮਹਲਾ ੫, ਗਉੜੀ ਥਿਤੀ (੯)

ਪਰ ਤ੍ਰਿਅ ਰਮਹਿ, ਬਕਹਿ ਸਾਧ ਨਿੰਦ ॥
ਕਰਨ ਨ ਸੁਨਹੀ ਹਰਿ ਜਸੁ ਬਿੰਦ[6] ॥
ਹਿਰਹਿ ਪਰ ਦਰਬੁ ਉਦਰ ਕੈ ਤਾਈ ॥
ਅਗਨਿ ਨ ਨਿਵਰੈ ਤ੍ਰਿਸਨਾ ਨ ਬੁਝਾਈ ॥

[੩੧੫] ਮਹਲਾ ੪, ਵਾਰ ਗਉੜੀ ੧

ਤਕਹਿ ਨਾਰਿ ਪਰਾਈਆ ਲੁਕਿ ਅੰਦਰਿ ਠਾਣੀ ॥...
ਅਜਰਾਈਲੁ ਫਰੇਸਤਾ ਤਿਲ ਪੀੜੇ ਘਾਣੀ ॥੨੭॥

੧ ਯੱਗਜ । ੨ ਅਨੇਕ ਪਾਪ ਕ੍ਰਿਤਘਨਤਾ ਬਰਾਬਰ ਨਹੀਂ ।
੩ ਦੁੱਖ ਪਾਉਂਦਾ ਹੈ । ੪ ਮੁਸਲਮਾਨ ਨੂੰ ਸੂਰ ਅਤੇ ਹਿੰਦੂ ਲਈ ਗੋਮਾਂਸ ਜੇਹਾ ਹੈ ।
੫ ਗੁਰੂ ਅਤੇ ਪੀਰ ਉਧਾਰ ਦੀ ਜ਼ਿੰਮੇਵਾਰੀ ਤਦ ਲੈਣਗੇ, ਜਾਂ ਮੁਰਦਾਰ (ਹਰਾਮ) ਨ ਖਾਇ ।
੬ ਥੋੜ੍ਹਾ ਜਿਹਾ ਭੀ ਨਹੀਂ ।

[੪੦੩] ਆਸਾ ਮਹਲਾ ੫ (੧੨੭)

**ਜੈਸਾ ਸੰਗੁ ਬਿਸੀਅਰ[1] ਸਿਉ ਹੈ ਰੇ! ਤੈਸੋ ਹੀ ਇਹੁ ਪਰ ਗ੍ਰਿਹੁ[2] ॥**

[੪੦੨] ਆਸਾ ਮਹਲਾ ੫ (੧੨੫)

ਅਭੱਖ, ਪਰ ਤਨ ]

**ਪਰ ਧਨ ਪਰ ਤਨ[3] ਪਰ ਤੀ ਨਿੰਦਾ, ਅਖਾਧਿ ਖਾਹਿ[4] ਹਰਕਾਇਆ ॥**
**ਸਾਚ ਧਰਮ ਸਿਉ ਰੁਚਿ ਨਹੀ ਆਵੈ, ਸਤਿ ਸੁਨਤ ਛੋਹਾਇਆ ॥**

[੩੭੯] ਆਸਾ ਮਹਲਾ ੫ (੩੭)

**ਪਰ ਧਨ ਪਰ ਦਾਰਾ ਪਰ ਨਿੰਦਾ, ਇਨ ਸਿਉ ਪ੍ਰੀਤਿ ਨਿਵਾਰਿ ॥**
**ਚਰਨ ਕਮਲ ਸੇਵੀ ਰਿਦ ਅੰਤਰਿ ਗੁਰ ਪੂਰੇ ਕੈ ਆਧਾਰਿ ॥੩॥**
**ਗ੍ਰਿਹੁ ਮੰਦਰ ਮਹਲਾ[5] ਜੋ ਦੀਸਹਿ ਨਾ ਕੋਈ ਸੰਗਾਰਿ ॥**
**ਜਬ ਲਗੁ ਜੀਵਹਿ ਕਲੀ ਕਾਲ ਮਹਿ, ਜਨ ਨਾਨਕ ਨਾਮੁ ਸਮ੍ਾਰਿ ॥੪॥**

[੯੭੧] ਰਾਮਕਲੀ, ਕਬੀਰ (੮)

**ਪਰ ਧਨ ਪਰ ਤਨ[6] ਪਰ ਤੀ ਨਿੰਦਾ ਪਰ ਅਪਬਾਦੁ ਨ ਛੂਟੈ ॥**
**ਆਵਾ ਗਵਨੁ ਹੋਤੁ ਹੈ ਫੁਨਿ ਫੁਨਿ, ਇਹੁ ਪਰਸੰਗੁ[7] ਨ ਤੂਟੈ ॥**

[੧੧੬੩] ਭੈਰਉ ਨਾਮਦੇਵ (੨)

**ਪਰ ਧਨ ਪਰ ਦਾਰਾ ਪਰਹਰੀ[8] ॥ ਤਾ ਕੈ ਨਿਕਟਿ ਬਸੈ ਨਰਹਰੀ ॥੧॥**

[੧੨੫੪] ਮਲਾਰ ਮਹਲਾ ੧ (੩)

**ਸਾਚੀ ਸੁਰਤਿ ਨਾਮਿ ਨਹੀ ਤ੍ਰਿਪਤੇ, ਹਉਮੈ ਕਰਤ ਗਵਾਇਆ ॥**
**ਪਰ ਧਨ ਪਰ ਨਾਰੀ ਰਤੁ ਨਿੰਦਾ, ਬਿਖੁ ਖਾਈ ਦੁਖੁ ਪਾਇਆ ॥**
**ਸਬਦੁ ਚੀਨਿ ਭੈ ਕਪਟ ਨ ਛੂਟੇ, ਮਨਮੁਖਿ, 'ਮਾਇਆ ਮਾਇਆ' ॥**
**ਅਜਗਰਿ ਭਾਰਿ ਲਦੇ ਅਤਿ ਭਾਰੀ, ਮਰਿ ਜਨਮੇ ਜਨਮੁ ਗਵਾਇਆ ॥੧॥**

[੧੩੬੨] ਫੁਨਹੇ ਮਹਲਾ ੫ (੮)

**ਪਰ ਤ੍ਰਿਅ ਰਾਵਣਿ ਜਾਹਿ ਸੇਈ ਤਾ ਲਾਜੀਅਹਿ ॥**
**ਨਿਤਪ੍ਰਤਿ ਹਿਰਹਿ ਪਰ ਦਰਬੁ ਛਿਦ੍ਰ ਕਤ ਢਾਕੀਅਹਿ ॥**

---

੧ ਵਿਸ਼ਧਰ ਸਰਪ ।

੨ ਪਰ-ਇਸਤਰੀ ।

੩ ਪਰ ਤਨਜ, ਪਰਾਯਾ ਪੁੱਤਰ, ਕਈ ਪਾਮਰ, ਮੁੰਡਿਆਂ ਨੂੰ ਭ੍ਰਮਾ ਕੇ ਘਰ ਬਾਰੋਂ ਖੋ ਦਿੰਦੇ ਹਨ, ਅਰ ਅਨੇਕ ਕੁਕਰਮ ਕਰਦੇ ਹਨ, ਪਰ ਤਨ ਦਾ ਅਰਥ ਪਰ ਪੁਰੁਸ਼ (ਪਰਪਤਿ) ਭੀ ਹੈ ।

੪ ਅਭੱਖ ਖਾਂਦੇ ਹਨ ਅਰਥਾਤ ਆਪਣੀ ਧਰਮ-ਕ੍ਰਿਤ ਦੀ ਕਮਾਈ ਛੱਡ ਕੇ ਹਰਾਮਖੋਰੀ ਕਰਦੇ ਹਨ।

੫ ਇਸਤਰੀ ।

੬ ਆਪਣੇ ਪਤੀ ਤੋਂ ਛੁੱਟ ਪਰ ਪੁਰੁਸ਼ ਦਾ ਸਪਰਸ਼, ਜਿਵੇਂ ਪੁਰਖ ਨੂੰ ਪਰ ਇਸਤਰੀ ਦਾ ਸੰਗ ਨਿੰਦਿਤ ਹੈ, ਤਿਵੇਂ ਇਸਤਰੀ ਨੂੰ ਪਰ ਪੁਰਖ ਦਾ ਸੰਗ ਤਜਾਗਣ ਯੋਗਜ ਹੈ ।

੭ ਸਿਲਸਿਲਾ ।

੮ ਤਜਾਗੀ ਹੈ ।

ਭਾਈ ਗੁਰਦਾਸ, ਵਾਰ ੬

ਏਕ ਨਾਰੀ ਵ੍ਰਤ ] ਏਕਾ ਨਾਰੀ ਜਤੀ ਹੋਇ[1] ਪਰ ਨਾਰੀ ਧੀ ਭੈਣ ਵਖਾਣੈ।
ਪਰ ਧਨੁ ਸੂਅਰ ਗਾਇ ਜਿਉ ਮਕਰੂਹ ਹਿੰਦੂ ਮੁਸਲਮਾਣੈ ।...(੮)

ਵਾਰ ੧੨

ਹਉ ਤਿਸੁ ਘੋਲਿ ਘੁਮਾਇਆ ਪਰ ਨਾਰੀ ਦੇ ਨੇੜਿ ਨ ਜਾਵੈ ।
ਹਉ ਤਿਸੁ ਘੋਲਿ ਘੁਮਾਇਆ ਪਰ ਦਰਬੈ ਨੋ ਹਥੁ ਨ ਲਾਵੈ ।...(੪)

ਵਾਰ ੨੭

ਧ੍ਰਿਗੁ ਲੋਇਣਿ ਗੁਰ ਦਰਸ ਵਿਣੁ ਵੇਖੈ ਪਰ ਤਰਣੀ ।...(੧੦)

ਵਾਰ ੨੯

ਦੇਖਿ ਪਰਾਈਆਂ ਚੰਗੀਆਂ ਮਾਵਾਂ ਭੈਣਾਂ ਧੀਆਂ ਜਾਣੈ ।
ਉਸੁ ਸੂਅਰੁ ਉਸੁ ਗਾਇ ਹੈ ਪਰ ਧਨ ਹਿੰਦੂ ਮੁਸਲਮਾਣੈ ।...(੧੧)

ਕਬਿੱਤ-ਭਾਈ ਗੁਰਦਾਸ

ਜੈਸੇ ਬਿਖੁ ਤਨਕ ਹੀ ਖਾਤ ਮਰਿ ਜਾਤਿ ਤਾਤ[2],
ਗਾਤਿ ਮੁਰਝਾਤ ਪ੍ਰਤਿਪਾਲੀ ਬਰਖਨ ਕੀ ।
ਮਹਿਖੀ[3] ਦੁਹਾਇ ਦੂਧ ਰਾਖੀਐ ਭਾਂਜਨ ਭਰਿ,
ਪਰਤਿ ਕਾਂਜੀ ਕੀ ਬੂੰਦ ਬਾਦਿ ਨ ਰਖਨ ਕੀ[4] ।
ਜੈਸੇ ਕੋਟਿ ਭਾਰਿ ਤੂਲਿ[5] ਰੰਚਕ ਚਿਨਗ ਪਰੇ,
ਹੋਤ ਭਸਮਾਤ ਛਿਨ ਮੈ ਅਕਰਖਨ[6] ਕੀ ।
ਤੈਸੇ ਪਰ-ਤਨ[7] ਪਰ-ਧਨ ਦੂਖਨਾ ਬਿਕਾਰ ਕੀਏ,
ਹਰੈ ਨਿਧਿ ਸੁਕ੍ਰਿਤ ਸਹਜ ਹਰਖਨ ਕੀ ॥੫੦੬॥

---

੧ ਧਰਮ ਨਾਲ ਵਿਆਹੀ ਹੋਈ ਇਸਤਰੀ ਵਿੱਚ ਇਸਤਰੀ ਵ੍ਰਤ ਧਾਰਨ ਕਰੇ। 'ਇਕ' ਪਦ ਦਾ ਇਹ ਭਾਵ ਭੀ ਹੈ ਕਿ ਸਿੱਖ ਨੂੰ ਇਕ ਸਮੇਂ ਵਿੱਚ ਇਕ ਹੀ ਭਾਰਯਾ ਯੋਗ ਹੈ, ਇਸ ਦੀ ਪੁਸ਼ਟੀ ਲਈ ਦੇਖੋ, ਭਾਈ ਸਾਹਿਬ ਦੀ ੩੩ਵੀਂ ਵਾਰ ਦੀ ੮ਵੀਂ ਪਉੜੀ ਵਿਚ ਕਥਨ :-

'ਦੁਹ ਨਾਰੀ ਦਾ ਵਲਹਾ, ਦੁਹੁ ਮੁਨਸਾ ਦੀ ਨਾਰਿ ਵਿਣਸੈ'

ਅਰਥਾਤ ਦੋ ਇਸਤਰੀਆਂ ਦਾ ਪਤੀ, ਅਰ ਦੋ ਪਤੀਆਂ ਦੀ ਇਸਤਰੀ ਦੋਵੇਂ ਤਬਾਹ ਹੋ ਜਾਂਦੇ ਹਨ। ਦਸਮ ਗ੍ਰੰਥ ਵਿੱਚ ਦੱਤ ਦੀ ਮਹਿਮਾ ਕਥਨ ਕਰਦੇ ਹੋਏ ਲਿਖਿਆ ਹੈ :-
'ਸੇਵਕ ਥਾਪਿ ਨਹੀ ਦੂਰ ਕੀਨ ॥ ਲਖਿ ਭਈ ਭੂਲ ਮੁਖਿ ਬਿਹਸ ਦੀਨ ॥
ਜਿਹ ਗਹੀ ਬਾਹਿ ਕਿੰਨੋ ਨਿਬਾਹ ॥ ਤ੍ਰਿਯਾ ਏਕ ਬਜਾਹ, ਨਹੀ ਕੀਨ ਬਜਾਹ' ॥੬੩॥ (੬੪੧)

੨ ਤਤਕਾਲ, ਫ਼ੌਰਨ ।

੩ ਮੱਝ, ਭੈਂਸ ।

੪ ਕਾਂਜੀ ਪੈਣ ਪਿੱਛੋਂ ਦੁੱਧ ਦੀ ਸ਼ਕਲ ਨਹੀਂ ਰੱਖੀ ਜਾ ਸਕਦੀ ।

੫ ਰੂੰ, ਰੂਈ ।

੬ ਜਮ੍ਹਾਂ ਕੀਤੀ ਹੋਈ ।

੭ ਪਰ ਪੁਰਖ ਦਾ ਤਨ, ਪੁਰਖ ਲਈ ਪਰ-ਇਸਤਰੀ ਦਾ ਤਨ ।

ਜੈਸੇ ਪਰ ਦਾਰਾ ਕੋ ਦਰਸੁ ਦ੍ਰਿਗ ਦੇਖਿਓ ਚਾਹੈ,
ਤੈਸੇ ਗੁਰ ਦਰਸਨ ਦੇਖਤ ਹੈ ਨ ਚਾਹ ਕੈ ।
ਜੈਸੇ ਪਰ ਨਿੰਦਾ ਸੁਨੈ ਸਾਵਧਾਨ ਸੁਰਤਿ ਕੈ,
ਤੈਸੋ ਗੁਰ ਸਬਦ ਸੁਨੈ ਨ ਉਤਸਾਹ ਕਉ ।
ਜੈਸੇ ਪਰ ਦਰਬ ਹਰਨ ਕਉ ਚਰਨ ਧਾਵੈ,
ਤੈਸੇ ਕੀਰਤਨ ਸਾਧ ਸੰਗਿਤ ਨ ਉਮਾਹ ਕੈ ।
ਉਲੂ[1] ਕਾਗ[2] ਨਾਗਿ[3] ਧਿਆਨ ਖਾਨ ਪਾਨ ਕਉ ਨ ਜਾਨੈ,
ਊਚ ਪਦੁ ਪਾਵੈ ਨਹੀ ਨੀਚ ਪਦੁ ਗਾਹਕੈ ॥੫੦੮॥
ਪਰਤ੍ਰਿਆ ਦੀਰਘ ਸਮਾਨਿ ਲਘੁ ਜਾਵਦੇਕ,
ਜਨਨੀ ਭਗਨੀ ਸੁਤਾ ਰੂਪ ਕੈ ਨਿਹਾਰੀਐ[4] ।
ਪਰ ਦਰਬਾਸਹਿ[5] ਗਊ ਮਾਸ ਤੁਲਿ ਜਾਨਿ ਰਿਦੈ,
ਕੀਜੈ ਨ ਸਪਰਸ ਅਪਰਸ ਸਿਧਾਰੀਐ ।...(੫੪੭)

ਤਨਖਾਹ ਨਾਮਾ-ਭਾਈ ਨੰਦ ਲਾਲ

ਪਰ ਇਸਤ੍ਰੀ ਸਿਉ ਨੇਹੁ ਲਗਾਵਹਿ ।
ਗੋਬਿੰਦ ਸਿੰਘ ਵਹੁ ਸਿਖ ਨ ਭਾਵਹਿ ॥੨੨॥

ਰਹਿਤਨਾਮਾ-ਭਾਈ ਦੇਸਾ ਸਿੰਘ

ਪਰ ਬੇਟੀ ਕੋ ਬੇਟੀ ਜਾਨੈ ।
ਪਰ ਇਸਤ੍ਰੀ ਕੋ ਮਾਤ ਬਖਾਨੈ ॥੧੩॥
ਅਪਨਿ ਇਸਤ੍ਰੀ ਸੋਂ ਰਤਿ ਹੋਈ ।
ਰਹਿਤਵੰਤ ਸਿੰਘ ਹੈ ਸੋਈ ।

ਪ੍ਰੇਮ ਸੁਮਾਰਗ

ਸਭ ਤੇ ਵੱਡੀ ਰਹਤ ਇਹ ਹੈ—ਮਰਦ ਪਰ-ਨਾਰੀ ਦਾ ਸੰਗ ਨਾ ਕਰੇ, ਇਸਤਰੀ ਬਿਗਾਨੇ ਮਰਦ ਨੂੰ ਨਾ ਦੇਖੇ ।

ਗੁਰੁ ਪ੍ਰਤਾਪ ਸੂਰਜ, ਰਾਸ਼ਿ ੧, ਅੰਸੂ ੬੪

[6]ਧਰਮ ਕਿਰਤ ਕਰਿ ਸੰਤਨ ਸੇਵੈ ।
ਪਰ ਤ੍ਰਿਯ, ਪਰ ਧਨ ਕਬਹੁੰ ਨ ਲੇਵੈ ॥੪੭॥

---

੧ ਵਿਦਯਾ ਅਤੇ ਗਯਾਨ ਦੇ ਪ੍ਰਕਾਸ਼ ਦਾ ਵਿਰੋਧੀ ।
੨ ਮਲ ਭੱਖੀ, ਵਿਸ਼ਈ, ਪਾਮਰ ।
੩ ਉਪਕਾਰੀਆਂ ਨਾਲ ਅਪਕਾਰ ਕਰਨ ਵਾਲਾ, ਅਕਾਰਣ ਡੰਗ ਮਾਰਨ ਵਾਲਾ ।
੪ ਇਸਤ੍ਰੀ ਮਾਤ੍ਰ ਦੀਰਘ ਨੂੰ ਜਨਨਿ, ਸਮਾਨ ਨੂੰ ਭਗਨਿ, ਲਘੁ ਨੂੰ ਸੁਤਾ ਰੂਪ ਕੈ ਨਿਹਾਰੀਐ ।
੫ ਪਰਾਏ ਦ੍ਰਵਯ ਦੀ ਆਸ਼ਾ । ੬ ਗੁਰੂ ਅਮਰਦਾਸ ਸਾਹਿਬ ਦਾ ਸਿੱਖਾਂ ਨੂੰ ਉਪਦੇਸ਼ ।

ਰਾਸ਼ਿ ੬, ਅੰਸੂ ੨੬

[1]ਹੋਹੁ ਨ ਪਰ ਤ੍ਰਿਯ ਸੋਂ ਬਿਭਚਾਰੀ ।
ਰਿਦੇ ਪ੍ਰੀਤ ਧਾਰਹੁ ਨਿਜ ਨਾਰੀ ॥...੩੭॥

ਰੁੱਤ ੫, ਅੰਸੂ ੪੬

ਪਰ ਤ੍ਰਿਯ ਪਰ ਧਨ ਪਰ ਕੀ ਅੰਸ਼ ।
ਨਹਿ ਲਿਹੁ, ਲੇਹਿ ਜੁ ਕਰਹਿ ਬਿਧ੍ਵੰਸ[2] ॥੧੬॥

# ਪਰ ਦ੍ਰੋਹ

[੧੨੨੯] ਸਾਰੰਗ ਮਹਲਾ ੫ (੧੨੯)

ਪਰ ਦ੍ਰੋਹ ਕਰਤ ਬਿਕਾਰ ਨਿੰਦਾ, ਪਾਪ ਰਤ ਕਰ ਝਾਰ[3] ॥
ਬਿਨਾ ਸਤਿਗੁਰ ਬੂਝ ਨਾਹੀ, ਤਮ ਮੋਹ ਮਹਾਂ ਅੰਧਾਰ ॥੨॥
ਬਿਖੁ ਠਗਉਰੀ ਖਾਇ ਮੂਠੋ[4], ਚਿਤਿ ਨ ਸਿਰਜਨਹਾਰ ॥
ਗੋਬਿੰਦ ਗੁਪਤ ਹੋਇ ਰਹਿਓ ਨਿਆਰੋ, ਮਾਤੰਗ ਮਤਿ ਅਹੰਕਾਰ[5] ॥੩॥

# ਪਰਾਛਤ (ਪ੍ਰਾਯਸ਼ਚਿਤ)

ਪਾਪ ਦੂਰ ਕਰਨ ਲਈ ਪ੍ਰਾਯਃ (ਤਪ) ਚਿੱਤ (ਨਿਸ਼ਚਿਤ) ਨਾਲ ਕੀਤਾ ਕਰਮ। ਗੁਰੁਬਾਣੀ ਵਿੱਚ ਪਾਪ ਕਰਮ ਲਈ ਭੀ ਪਰਾਛਤ ਸ਼ਬਦ ਵਰਤਿਆ ਹੈ ।

[੬੨੧] ਸੋਰਠਿ ਮਹਲਾ ੫ (੫੨)

ਸਗਲ ਪਰਾਛਤ ਲਾਥੇ ॥ ਮਿਲਿ ਸਾਧਸੰਗਤਿ ਕੈ ਸਾਥੇ ॥

[੯੧੪] ਰਾਮਕਲੀ ਅਸਟਪਦੀ ਮਹਲਾ ੫ (੪)

ਜਿਉ ਪਾਵਕ ਸੰਗਿ ਸੀਤ ਕੋ ਨਾਸ ॥
ਐਸੇ ਪ੍ਰਾਛਤ ਸੰਤਸੰਗਿ ਬਿਨਾਸ ॥
ਜਿਉ ਸਾਬੁਨਿ ਕਾਪਰ ਊਜਲ ਹੋਤ ॥
ਨਾਮ ਜਪਤ ਸਭੁ ਭ੍ਰਮੁ ਭਉ ਖੋਤ ॥੫॥

---

੧ ਪੈਂਦੇ ਖਾਨ ਨੂੰ ਗੁਰੂ ਹਰਿਗੋਬਿੰਦ ਸਾਹਿਬ ਦਾ ਉਪਦੇਸ਼ ।

੨ ਵਿਨਾਸ਼, ਤਬਾਹ ।

੩ ਅੰਤ ਨੂੰ ਹੱਥ ਮਲਦਾ ਅਰ ਲਾਭ ਉਠਾਏ ਬਿਨਾਂ ਖਾਲੀ ਚਲਾ ਜਾਂਦਾ ਹੈ; ਹੱਥ ਝਾੜ ਕੇ ਕਿਸੇ ਕੰਮ ਲੱਗਣ ਦਾ ਇਹ ਭਾਵ ਭੀ ਹੁੰਦਾ ਹੈ ਕਿ ਹੋਰ ਕੰਮਾਂ ਤੋਂ ਵੇਹਲੇ ਹੋ ਕੇ ਖਾਸ ਕੰਮ ਕਰਨ ਲਈ ਤੱਤਪਰ ਹੋਣਾ ।

੪ ਮਾਯਾ ਮਦ ਦੀ ਠੱਗ ਬੂਟੀ ਖਾ ਕੇ ਠਗਾਈ ਖਾਧੀ ਹੈ ।

੫ ਅਹੰਕਾਰ ਮਦ ਕਰਕੇ ਹਾਥੀ ਦੀ ਤਰ੍ਹਾਂ ਮਦ-ਮਸਤ ਹੈ ।

# ਪਰੀਛਾ (ਪਰੀਕਸ਼ਾ)

ਗੁਰੂ ਸਾਹਿਬ ਦਾ ਨਾਮ ਲੈ ਕੇ ਕਿਸੇ ਤਾਂਤ੍ਰਿਕ ਸਿੱਖ ਦੀ ਬਣਾਈ ਹੋਈ ਪੋਥੀ ਜਿਸ ਵਿੱਚ ਡਾਲਣਾ ਸਿੱਟ ਕੇ ਅੱਖਰਾਂ ਦੇ ਜੋੜ ਅਨੁਸਾਰ ਸ਼ੁਭ ਅਸ਼ੁਭ ਫਲ ਵਾਲੀ ਤੁਕ ਕੱਢ ਕੇ ਆਪਣੀ ਕਿਸਮਤ ਦੀ ਪਰੀਖਯਾ ਕਰਨ ਦੀ ਜੁਗਤਿ ਦੱਸੀ ਹੈ।

ਛੀ ਪਹਿਲੂ ਦੇ ਡਾਲਣੇ ਉੱਪਰ ਛੀ ਅੱਖਰ-ਸ ਰ ਭ ਗ ਵ ਨ (ਸ੍ਰੀ ਭਗਵਾਨ) ਲਿਖੇ ਹੋਂਦੇ ਹਨ ।

'ਆਦਿ ਸਚੁ ਜੁਗਾਦਿ ਸਚੁ ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥"

ਪੰਜ ਵਾਰ ਪੜ੍ਹ ਕੇ ਡਾਲਣਾ ਦੋ ਵਾਰ ਸਿੱਟੀਦਾ ਹੈ, ਜਿਸ ਤੋਂ ਸਸ, ਸਰ, ਸਭ, ਸਗ, ਸਵ, ਸਨ, ਰਸ, ਰਰ, ਰਭ, ਰਗ, ਰਵ, ਰਨ ਆਦਿ ਸ਼ਬਦ ਬਣ ਜਾਂਦੇ ਹਨ। ਸ੍ਰੀ ਗੁਰੂ ਅਰਜਨ ਸਾਹਿਬ ਦੀ ਰਚਨਾ ਗਉੜੀ ਰਾਗ ਦੀ ਦੂਜੀ ਵਾਰ ਦੇ ਸਲੋਕ ਚੁਣ ਕੇ, ਹਰੇਕ ਦੋ ਅੱਖਰੇ ਸ਼ਬਦ ਅੱਗੇ ਲਿਖ ਰੱਖੇ ਹਨ । ਡਾਲਣਾ ਸਿੱਟਣ ਤੋਂ ਬਣਿਆ ਸ਼ਬਦ ਵੇਖ ਕੇ ਸਲੋਕ ਪੜ੍ਹਿਆ ਜਾਂਦਾ ਹੈ ਅਤੇ ਉਸ ਦੇ ਮਨ ਕਲਪਿਤ ਭਾਵ ਘੜ ਕੇ ਪੁੱਛਣ ਵਾਲੇ ਅੰਧ ਵਿਸ਼ਵਾਸੀ ਅਗਯਾਨੀ ਸ਼ਰਧਾਲੂ ਨੂੰ ਸ਼ੁਭ ਅਸ਼ੁਭ ਫਲ ਦੱਸੀਦਾ ਹੈ । ਜਿਵੇਂ ਡਾਲਣਾ ਸਿੱਟਣ ਤੋਂ ਸ਼ਬਦ ਬਣਿਆ 'ਰਰ, ਇਸ ਅੱਗੇ ਸਲੋਕ ਲਿਖਿਆ ਹੈ—'ਪਤਿ ਰਾਖੀ ਗੁਰੁ ਪਾਰਬ੍ਰਹਮ...' ਇਸ ਦਾ ਫਲ ਸੁਣਾਇਆ ਜਾਂਦਾ ਹੈ—'ਜੋ ਤੂੰ ਕਾਰਜ ਚਿਤਵਿਆ ਹੈ, ਇਸ ਮੇ ਤੇਰੀ ਪਤ ਰਹਿ ਆਵੇਗੀ, ਲਾਭ ਬਹੁਤ ਹੋਵਗਾ।' ਜੇ ਡਾਲਣੇ ਤੋਂ ਸ਼ਬਦ ਬਣਿਆ 'ਰਗ', ਤਾਂ ਇਸ ਅੱਗੇ ਸਲੋਕ ਹੈ—'ਹਉ ਹਉ ਕਰਤ ਬਿਹਾਨੀਆ ਸਾਕਤ ਮੁਗਧ ਅਜਾਨ...।' ਇਸ ਦਾ ਫਲ ਦੱਸੀਦਾ ਹੈ—ਤੂੰ ਅਹੰਕਾਰ ਕਰਤਾ ਹੈਂ, ਤੂੰ ਪਚ ਪਚ ਮਰਤਾ ਹੈਂ, ਇਸ ਕਾਰਜ ਮੇਂ ਤੁਝ ਕੋ ਘਾਟਾ ਹੈ' ਇਤਯਾਦਿ।

*[ਚਿੱਠੀਆਂ ਪਾਉਣੀਆਂ]* ਇਸ ਅਗਯਾਨ ਕਲਪਿਤ ਰਸਮ ਦੇ ਤੁਲ ਹੀ ਚਿੱਠੀਆਂ ਪਾਉਣ ਦੀ ਰੀਤਿ ਹੈ ਅਰਥਾਤ ਕਰਣ ਅਤੇ ਨਾ ਕਰਣ ਯੋਗਯ ਕਰਮ, ਅਥਵਾ ਸੱਚ ਝੂਠ ਦੇ ਨਿਤਾਰੇ ਲਈ ਜਾਂ ਦੋ ਸੰਕਲਪਾਂ ਵਿੱਚੋਂ ਇਕ ਦੀ ਪ੍ਰਵਾਨਗੀ ਲੈਣ ਵਾਸਤੇ ਦੋਵੇਂ ਪੱਖ ਲਿਖ ਕੇ ਚਿੱਠੀਆਂ ਬੰਦ ਕੀਤੀਆਂ ਜਾਂਦੀਆਂ ਹਨ, ਬੰਦ ਪਰਚੀਆਂ ਗੁਰੂ ਗ੍ਰੰਥ ਸਾਹਿਬ ਜਾਂ ਕਿਸੇ ਗੁਰਦੁਆਰੇ ਅੱਗੇ ਰੱਖ ਕੇ ਅਰਦਾਸ ਕਰ ਕੇ ਕਿਸੇ ਬਾਲਕ ਜਾਂ ਅਨਜਾਣ ਆਦਮੀ ਨੂੰ ਇੱਕ ਚਿੱਠੀ ਉਠਾ ਲੈਣ ਵਾਸਤੇ ਆਖਿਆ ਜਾਂਦਾ ਹੈ । ਇਸ ਚਿੱਠੀ ਵਿੱਚ ਜੋ ਲਿਖਿਆ ਹੋਂਦਾ ਹੈ, ਉਹ ਗੁਰੂ ਦਾ ਹੁਕਮ ਸਮਝੀਦਾ ਹੈ ।

ਕਰਤਾਰ ਦੀ ਬਖ਼ਸ਼ੀ ਹੋਈ ਵਿਦਯਾ ਬੁਧਿ ਆਦਿਕ ਦੀ ਸਹਾਯਤਾ ਛੱਡ ਕੇ, ਅਜੇਹੇ ਅਵਿਦਯਾ ਕਰਮ ਕਰਨੇ ਗੁਰਮਤ ਵਿੱਚ ਨਿੰਦਿਤ ਹਨ ।

# ਪੜਦਾ ਢਕਣਾ

*[ਦੇਖ ਕੇ ਅਣ-ਡਿੱਠ ਕਰਨਾ]* ਰੋਜੀ ਹੀ ਰਾਜ ਬਿਲੋਕਤ ਰਾਜਕ ਰੋਖ ਰੂਹਾਨ ਕੀ ਰੋਜੀ ਨ ਟਾਰੈ ॥'* ਔਰ—ਜਿਨ੍ਹਾਂ ਦੇਖ ਕੇ ਅਣਡਿੱਠ ਕੀਤਾ, ਤਿਨ੍ਹਾਂ ਦੀ ਕਮਾਈ ਦਾ ਸਦਕਾ ਖ਼ਾਲਸਾ ਜੀ, ਬੋਲੋ ਵਾਹਗੁਰੂ[੧] !'

[੨੯੫] ਗਉੜੀ ਸੁਖਮਨੀ, ਮਹਲਾ ੫ (੧੭)

ਅਪੁਨੇ ਜਨ ਕਾ ਪਰਦਾ ਢਾਕੈ ॥
ਅਪਨੇ ਸੇਵਕ ਕੀ ਸਰਪਰ[੨] ਰਾਖੈ ॥...
ਅਪਨੇ ਸੇਵਕ ਕੀ ਆਪਿ ਪਤਿ ਰਾਖੈ ॥
ਤਾ ਕੀ ਗਤਿ ਮਿਤਿ ਕੋਇ ਨ ਲਾਖੈ ॥

[੧੦੦੪] ਮਾਰੂ ਮਹਲਾ ੫ (੧੯)

ਸੋਈ ਬਿਧਾਤਾ ਖਿਨੁ ਖਿਨੁ ਜਪੀਐ ॥
ਜਿਸੁ ਸਿਮਰਤ ਅਵਗੁਣ ਸਭਿ ਢਕੀਐ ॥

[੧੧੧੭] ਤੁਖਾਰੀ ਮਹਲਾ ੫, ਛੰਤ (੧)

ਨਿਰਗੁਣੁ ਰਾਖਿ ਲੀਆ ਸੰਤਨ ਕਾ ਸਦਕਾ ॥
ਸਤਿਗੁਰਿ ਢਾਕਿ ਲੀਆ ਮੋਹਿ ਪਾਪੀ ਪੜਦਾ ॥
ਢਾਕਨਹਾਰੇ ਪ੍ਰਭੂ ਹਮਾਰੇ ਜੀਅ ਪ੍ਰਾਨ ਸੁਖਦਾਤੇ ॥
ਅਬਿਨਾਸੀ ਅਬਿਗਤ ਸੁਆਮੀ ਪੂਰਨ ਪੁਰਖ ਬਿਧਾਤੇ ॥

# ਪਾਖੰਡ

ਮਾਨ ਅਤੇ ਪਦਾਰਥਾਂ ਦੇ ਲਾਲਚ ਵਿੱਚ ਫਸ ਕੇ ਆਪਣੀ ਰਹਿਣੀ ਵਿਰੁੱਧ ਦਿਖਾਵੇ ਮਾਤ੍ਰ ਕਰਮ ਕਰਨੇ ਅਤੇ ਲਿਬਾਸ ਤਥਾ ਚਿੰਨ੍ਹ ਭਲੇ ਲੋਕਾਂ ਦੇ ਬਣਾਉਣੇ, ਪਾਖੰਡ ਅਰ ਭੇਖ ਹੈ ।

[੨੬] ਸਿਰੀਰਾਗੁ ਮਹਲਾ ੩ (੩੫)

ਬਹੁ ਭੇਖ ਕਰਿ ਭਰਮਾਈਐ ਮਨਿ ਹਿਰਦੈ ਕਪਟੁ ਕਮਾਇ ॥
ਹਰਿ ਕਾ ਮਹਲੁ ਨ ਪਾਵਈ ਮਰਿ ਵਿਸਟਾ ਮਾਹਿ ਸਮਾਇ ॥

[੧੪੦] ਮਹਲਾ ੧, ਵਾਰ ਮਾਝ (੫)

ਭਗਵਾਂ ਵੇਸੁ] ਇਕਿ ਕੰਦ ਮੂਲੁ ਚੁਣਿ ਖਾਹਿ ਵਣ ਖੰਡਿ ਵਾਸਾ ॥
ਇਕਿ ਭਗਵਾ ਵੇਸੁ[੩] ਕਰਿ ਫਿਰਹਿ ਜੋਗੀ ਸੰਨਿਆਸਾ ॥

---

੧ ਭਾਵ ਇਹ ਹੈ ਕਿ ਸਿੱਖਾਂ ਨੂੰ ਛਿਦ੍ਰ ਦਰਸ਼ੀ (ਐਬ ਜੋਹ) ਨਹੀਂ ਹੋਣਾ ਚਾਹੀਏ, ਵਿਭਚਾਰ, ਚੋਰੀ, ਕੌਮ ਘਾਤ ਆਦਿ ਕੁਕਰਮਾਂ ਦੇ ਲੁਕੋਣ ਦਾ ਉਪਦੇਸ਼ ਨਹੀਂ । ੨ ਜ਼ਰੂਰ, ਅਵਸ਼ਜ, ਬਿਨਾਂ ਸੰਸੇ ।

੩ ਗੇਰੂ ਅਥਵਾ ਸ਼ਿੰਗਰਫ (ਸ਼ਿੰਜਰਫ਼) ਆਦਿਕ ਨਾਲ ਰੰਗੇ ਹੋਏ ਵਸਤ੍ਰ ਪਹਿਨ ਕੇ । ਲੋਕ ਆਖਦੇ ਹਨ, ਕਿ ਬਾਵਨ ਭਗਵਾਨ ਨੇ ਵਲਿ ਨੂੰ ਛਲਣ ਵਾਸਤੇ ਗੇਰੂ ਵਸਤ੍ਰ ਪਹਿਰੇ ਸਨ, ਇਸ ਲਈ 'ਭਗਵਾ ਭੇਸ' (ਭਗਵਾਨ ਦਾ ਭੇਸ) ਨਾਮ ਹੋ ਗਿਆ ਹੈ । *ਦਸਮ ਗ੍ਰੰਥ ਪੰਨਾ ੩੪ ।

ਅੰਦਰਿ ਤ੍ਰਿਸਨਾ ਬਹੁਤੁ ਛਾਦਨ ਭੋਜਨ ਕੀ ਆਸਾ ॥
ਬਿਰਥਾ ਜਨਮੁ ਗਵਾਇ, ਨ ਗਿਰਹੀ ਨ ਉਦਾਸਾ ॥...
ਗੁਰਮਤੀ ਕਾਲੁ ਨ ਆਵੈ ਨੇੜੈ ਜਾ ਹੋਵੈ ਦਾਸਨਿ ਦਾਸਾ ॥

[੩੨੪] ਗਉੜੀ, ਕਬੀਰ (੪)

ਨਗਨ ਫਿਰਤ ਜੌ ਪਾਈਐ ਜੋਗੁ ॥
ਬਨ ਕਾ ਮਿਰਗੁ ਮੁਕਤਿ ਸਭੁ ਹੋਗੁ ॥੧॥
ਨਾਂਗੇ] ਕਿਆ ਨਾਗੇ ਕਿਆ ਬਾਧੇ ਚਾਮ ? ॥
ਜਬ ਨਹੀ ਚੀਨਸਿ ਆਤਮ ਰਾਮ ॥੧॥ਰਹਾਉ॥
ਮੂਡ ਮੁੰਡਾਏ ਜੌ ਸਿਧਿ ਪਾਈ ॥
ਮੁਕਤੀ ਭੇਡ ਨ ਗਈਆ ਕਾਈ ॥੨॥
ਬਿੰਦੁ ਰਾਖਿ ਜੌ ਤਰੀਐ, ਭਾਈ[੧] ॥
ਖੁਸਰੈ ਕਿਉ ਨ ਪਰਮ ਗਤਿ ਪਾਈ ॥੩॥

[੪੬੫] ਮਹਲਾ ੧, ਵਾਰ ਆਸਾ (੫)

ਵਾਇਨਿ[੨] ਚੇਲੇ ਨਚਨਿ ਗੁਰ ॥
ਪੈਰ ਹਲਾਇਨਿ ਫੇਰਨਿ੍ ਸਿਰ ॥
ਉਡਿ ਉਡਿ ਰਾਵਾ[੩] ਝਾਟੈ ਪਾਇ ॥
ਵੇਖੈ ਲੋਕੁ ਹਸੈ ਘਰਿ ਜਾਇ ॥
ਰੋਟੀਆ ਕਾਰਣਿ ਪੂਰਹਿ ਤਾਲ ॥
ਆਪੁ ਪਛਾੜਹਿ ਧਰਤੀ ਨਾਲਿ ॥

[੪੬੭] (੯)

ਬਹੁ ਭੇਖ ਕੀਆ, ਦੇਹੀ ਦੁਖੁ ਦੀਆ ॥
ਸਹੁ ਵੇ ਜੀਆ, ਅਪਣਾ ਕੀਆ ॥
ਅੰਨ ਤਜਾਗ] ਅੰਨੁ ਨ ਖਾਇਆ, ਸਾਦੁ ਗਵਾਇਆ ॥
ਬਹੁ ਦੁਖੁ ਪਾਇਆ, ਦੂਜਾ ਭਾਇਆ ॥
ਬਸਤ੍ਰ ਨ ਪਹਿਰੈ ॥ ਅਹਿਨਿਸਿ ਕਹਰੈ[੪] ॥
ਮੋਨਿ ਵਿਗੂਤਾ[੫] ॥ ਕਿਉ ਜਾਗੈ ਗੁਰ ਬਿਨੁ ਸੂਤਾ? ॥
ਪਗ ਉਪੇਤਾਣਾ[੬] ॥ ਅਪਣਾ ਕੀਆ ਕਮਾਣਾ ॥

---

੧ ਇਥੇ ਬ੍ਰਹਮਚਰਯ ਦਾ ਨਿਸ਼ੇਧ ਨਹੀਂ ਭਾਵ ਇਹ ਹੈ ਕਿ ਜੇ ਹਠ ਨਾਲ ਕੁਦਰਤ ਦੇ ਨਿਯਮਾਂ ਵਿਰੁੱਧ ਵੀਰਯ ਨੂੰ ਰੋਕ ਰੱਖਣ ਨਾਲ ਗਤਿ ਹੋਵੇ। ੨ ਵਾਜਾ ਵਜਾਉਂਦੇ ਹਨ।
੩ ਰਵਾਲ, ਧੂੜੀ। ੪ ਕੁੜ੍ਹਦਾ ਹੈ, ਤਮੋਗੁਣ ਦੇ ਕਾਰਣ ਕ੍ਰੋਧਾਤੁਰ ਰਹਿੰਦਾ ਹੈ।
੫ ਮੋਨ ਧਾਰ ਕੇ ਬਿਵਹਾਰਾਂ ਤੋਂ ਵਿਗੁਚਿਆ ਹੋਇਆ। ੬ ਜੁੱਤੀ ਛੱਡ ਕੇ ਪੈਰਾਂ ਤੋਂ ਨੰਗਾ।

ਅਲੁ ਮਲੁ ਖਾਈ[1], ਸਿਰਿ ਛਾਈ ਪਾਈ ॥
ਮੂਰਖਿ ਅੰਧੈ ਪਤਿ ਗਵਾਈ ॥...
ਰਹੈ ਬੇਬਾਣੀ ਮੜੀ ਮਸਾਣੀ ॥
ਅੰਧੁ ਨ ਜਾਣੈ ਫਿਰਿ ਪਛੁਤਾਣੀ ॥
ਸਤਿਗੁਰੁ ਭੇਟੇ ਸੋ ਸੁਖੁ ਪਾਏ ॥
ਹਰਿ ਕਾ ਨਾਮੁ ਮੰਨਿ ਵਸਾਏ ॥

[੪੭੬] ਆਸਾ, ਕਬੀਰ (੨)

ਤਿਹਰਾ, ਤਗ, ਜਨੇਊ

ਗਜ ਸਾਢੇ ਤੈ ਤੈ ਧੋਤੀਆ, ਤਿਹਰੇ ਪਾਇਨਿ ਤਗ[2] ॥
ਗਲੀ ਜਿਨ੍ਾ ਜਪਮਾਲੀਆ, ਲੋਟੇ ਹਥਿ ਨਿਬਗ[3] ॥
ਓਇ ਹਰਿ ਕੇ ਸੰਤ ਨ ਆਖੀਅਹਿ, ਬਾਨਾਰਸਿ ਕੇ ਠਗ ॥੧॥
ਐਸੇ ਸੰਤ ਨ ਮੋ ਕਉ ਭਾਵਹਿ ॥ ਡਾਲਾ ਸਿਉ ਪੇਡਾ ਗਟਕਾਵਹਿ ॥੧॥ਰਹਾਉ॥
ਬਾਸਨ ਮਾਂਜਿ ਚਰਾਵਹਿ ਊਪਰਿ ਕਾਠੀ ਧੋਇ ਜਲਾਵਹਿ ॥
ਬਸੁਧਾ ਖੋਦਿ ਕਰਹਿ ਦੁਇ ਚੂਲ੍ੇ[4], ਸਾਰੇ ਮਾਣਸ ਖਾਵਹਿ ॥੨॥
ਓਇ ਪਾਪੀ ਸਦਾ ਫਿਰਹਿ ਅਪਰਾਧੀ ਮੁਖਹੁ ਅਪਰਸ ਕਹਾਵਹਿ ॥

[੫੦੪] ਗੂਜਰੀ ਮਹਲਾ ੧, ਅਸਟਪਦੀ (੩)

ਐ ਜੀ ! ਬਹੁਤੇ ਭੇਖ ਕਰਹਿ ਭਿਖਿਆ ਕਉ,
ਕੇਤੇ ਉਦਰੁ ਭਰਨ ਕੈ ਤਾਈ ॥
ਬਿਨੁ ਹਰਿ ਭਗਤਿ ਨਾਹੀ ਸੁਖੁ ਪ੍ਰਾਨੀ, ਬਿਨੁ ਗੁਰ ਗਰਬੁ ਨ ਜਾਈ ॥੨॥

[੫੮੬] ਮਹਲਾ ੩, ਵਾਰ ਵਡਹੰਸ (੪)

ਸਤਿਗੁਰਿ ਮਿਲਿਐ ਭੁਖ ਗਈ, ਭੇਖੀ ਭੁਖ ਨ ਜਾਇ ॥
ਦੁਖਿ ਲਗੈ ਘਰਿ ਘਰਿ ਫਿਰੈ, ਅਗੈ ਦੂਣੀ ਮਿਲੈ ਸਜਾਇ ॥...

---

੧ ਮਲ ਭੱਖੀ, ਘੋਰੀ ।

੨ ਤਿੰਨ ਤਾਰਾਂ ਦਾ ਬਣਿਆ ਹੋਇਆ ਜਨੇਊ, ਜਿਸ ਦੀ ਵਿਧੀ ਇਉਂ ਹੈ-ਵੇਦ ਮੰਤ੍ਰ ਪੜ੍ਹ ਕੇ ਖੇਤ ਵਿੱਚੋਂ ਕਪਾਹ ਲੈਣੀ, ਉਸ ਦੀ ਰੂੰ ਹੱਥਾਂ ਨਾਲ ਕੱਢ ਕੇ ਖੂਹ ਦੀ ਮਣ ਉੱਤੇ ਬੈਠ ਕੇ ਲਾਟੂ ਫੇਰ ਕੇ ਸੂਤ ਵਿੱਚ ਲਟਕਾਇਆ ਹੋਇਆ ਲਾਟੂ ਆਪਣੇ ਚੱਕ੍ਰ ਨਾਲ ਤਾਗੇ ਨੂੰ ਵੱਟ ਦਿੰਦਾ ਹੋਇਆ ਜਦ ਇਤਨਾ ਲੰਮਾ ਸੂਤ ਬਣਾ ਦੇਵੇ ਕਿ ਜਿਸ ਨਾਲ ਜਨੇਊ ਦਾ ਪ੍ਰਮਾਣ ਪੂਰਾ ਹੋ ਜਾਵੇ, ਤਦ ਉਸ ਤਾਗੇ ਨੂੰ ਤਿਹਰਾ ਕਰ ਕੇ ਇਕ ਡੋਰ ਵੱਟਣੀ, ਇਨ੍ਹਾਂ ਤਿਹਰੀ ਤਿੰਨ ਡੋਰਾਂ ਦਾ ਬਣਾਇਆ ਹੋਇਆ ਜਨੇਊ ਦ੍ਵਿਜਾਂ ਦੇ ਪਹਿਰਣ ਯੋਗ੍ਯ ਹੁੰਦਾ ਹੈ ।

੩ ਮਾਂਜ ਕੂਚ ਕੇ ਚਮਕਾਏ ਹੋਏ ।

੪ ਇੱਕ ਦਾਲ ਤਰਕਾਰੀ ਵਾਸਤੇ, ਦੂਜਾ ਰੋਟੀ ਪਕਾਉਣ ਨੂੰ । ਕਰਮ ਕਾਂਡੀ ਮੰਨਦੇ ਹਨ ਕਿ ਇਕ ਬਾਰ ਅੱਗ ਮਚਾ ਕੇ ਇਕੋ ਵਸਤੁ ਪਕਾਉਣੀ ਚਾਹੀਏ, ਜੇ ਦੂਜੀ ਪਕਾਉਣੀ ਹੋਵੇ, ਤਦ ਨਵੇਂ ਸਿਰੇ ਲੇਪਨ ਕਰ ਕੇ ਦੁਬਾਰਾ ਅੱਗ ਮਚਾਉਣੀ ਯੋਗ੍ਯ ਹੈ ।

ਇਸੁ ਭੇਖੈ ਥਾਵਹੁ ਗਿਰਹੋ[1] ਭਲਾ, ਜਿਥਹੁ ਕੋ ਵਰਸਾਇ ॥
ਸਬਦਿ ਰਤੇ ਤਿਨਾ ਸੋਝੀ ਪਈ, ਦੂਜੈ ਭਰਮਿ ਭੁਲਾਇ ॥

[੫੮੮] ਮਹਲਾ ੩, ਵਾਰ ਵਡਹੰਸ (੬)

ਭੇਖੀ ਅਗਨਿ ਨ ਬੁਝਈ, ਚਿੰਤਾ ਹੈ ਮਨ ਮਾਹਿ ॥
ਵਰਮੀ ਮਾਰੀ ਸਾਪੁ ਨਾ ਮਰੈ[2], ਤਿਉ ਨਿਗੁਰੇ ਕਰਮ ਕਮਾਹਿ ॥

[੬੩੩] ਸੋਰਠਿ ਮਹਲਾ ੯ (੧੦)

ਮਨ ਰੇ ! ਗਹਿਓ ਨ ਗੁਰ ਉਪਦੇਸੁ ॥
ਕਹਾ ਭਇਓ ਜਉ ਮੂਡੁ ਮੁਡਾਇਓ ਭਗਵਉ ਕੀਨੋ ਭੇਸੁ ॥੧॥ਰਹਾਉ ॥
ਸਾਚ ਛਾਡਿ ਕੈ ਝੂਠਹ ਲਾਗਿਓ ਜਨਮੁ ਅਕਾਰਥੁ ਖੋਇਓ ॥
ਕਰਿ ਪਰਪੰਚ ਉਦਰ ਨਿਜ ਪੋਖਿਓ ਪਸੁ ਕੀ ਨਿਆਈ ਸੋਇਓ ॥੧॥

[੮੪੯] ਮਹਲਾ ੩, ਵਾਰ ਬਿਲਾਵਲ (੨)

ਪਾਖੰਡਿ ਭਗਤਿ ਨ ਹੋਵਈ, ਪਾਰਬ੍ਰਹਮੁ ਨ ਪਾਇਆ ਜਾਇ ॥

[੧੦੧੨] ਮਾਰੂ ਮਹਲਾ ੨, ਅਸਟਪਦੀ (੭)

ਘੋਲੀ ਗੇਰੂ ਰੰਗੁ ਚੜਾਇਆ, ਵਸਤ੍ਰ ਭੇਖ ਭੇਖਾਰੀ ॥
ਕਾਪੜ ਫਾਰਿ ਬਨਾਈ ਖਿੰਥਾ ਝੋਲੀ ਮਾਇਆਧਾਰੀ ॥
ਅਗਨਿ ਤਪ ] ਘਰਿ ਘਰਿ ਮਾਗੈ ਜਗੁ ਪਰਬੋਧੈ ਮਨਿ ਅੰਧੈ ਪਤਿ ਹਾਰੀ ॥
ਭਰਮਿ ਭੁਲਾਣਾ ਸਬਦੁ ਨ ਚੀਨੈ ਜੂਐ ਬਾਜੀ ਹਾਰੀ ॥੨॥
ਅੰਤਰਿ ਅਗਨਿ ਨ ਗੁਰ ਬਿਨੁ ਬੂਝੈ ਬਾਹਰਿ ਪੂਅਰ ਤਾਪੈ[3] ॥
ਗੁਰ ਸੇਵਾ ਬਿਨੁ ਭਗਤਿ ਨ ਹੋਵੀ, ਕਿਉ ਕਰਿ ਚੀਨਸਿ ਆਪੈ? ॥
ਨਿੰਦਾ ਕਰਿ ਕਰਿ ਨਰਕ ਨਿਵਾਸੀ, ਅੰਤਰਿ ਆਤਮ ਜਾਪੈ ॥
ਅਠਸਠਿ ਤੀਰਥ ਭਰਮਿ ਵਿਗੂਚਹਿ, ਕਿਉ ਮਲੁ ਧੋਪੈ ਪਾਪੈ ? ॥੩॥
ਭਸਮ] ਛਾਣੀ ਖਾਕੁ ਬਿਭੂਤ ਚੜਾਈ ਮਾਇਆ ਕਾ ਮਗੁ ਜੋਹੈ ॥
ਅੰਤਰਿ ਬਾਹਰਿ ਏਕੁ ਨ ਜਾਣੈ ਸਾਚੁ ਕਹੇ ਤੇ ਛੋਹੈ[4] ॥
ਪਾਠੁ ਪੜੈ ਮੁਖਿ ਝੂਠੋ ਬੋਲੈ ਨਿਗੁਰੇ ਕੀ ਮਤਿ ਓਹੈ ॥
ਨਾਮੁ ਨ ਜਪਈ, ਕਿਉ ਸੁਖੁ ਪਾਵੈ, ਬਿਨੁ ਨਾਵੈ ਕਿਉ ਸੋਹੈ ? ॥੪॥
ਮੂੰਡੁ ਮੁਡਾਇ ਜਟਾ ਸਿਖ ਬਾਧੀ ਮੋਨਿ ਰਹੈ ਅਭਿਮਾਨਾ ॥
ਮਨੂਆ ਡੋਲੈ ਦਹ ਦਿਸ ਧਾਵੈ ਬਿਨੁ ਰਤ ਆਤਮ ਗਿਆਨਾ ॥
ਅੰਮ੍ਰਿਤੁ ਛੋਡਿ ਮਹਾ ਬਿਖੁ ਪੀਵੈ ਮਾਇਆ ਕਾ ਦੇਵਾਨਾ ॥...

---

੧ ਗ੍ਰਿਹਸਥੀ । ੨ ਵਰਮੀ ਕੁੱਟਣ ਤੋਂ ਸੱਪ ਨਹੀਂ ਮਰਦਾ, ਸ਼ਰੀਰ ਤਾੜਨ ਨਾਲ ਮਨ ਸ਼ਾਂਤ ਨਹੀਂ ਹੋਂਦਾ । ੩ ਅਗਨੀ ਤਪ ਕਰਦਾ ਹੈ । ੪ ਖ਼ਫਾ ਹੋਂਦਾ ਹੈ ।

ਹਾਥ ਕਮੰਡਲੁ ਕਾਪੜੀਆ, ਮਨਿ ਤ੍ਰਿਸਨਾ ਉਪਜੀ ਭਾਰੀ ॥
ਇਸਤ੍ਰੀ[1] ਤਜਿ ਕਰਿ ਕਾਮਿ ਵਿਆਪਿਆ, ਚਿਤੁ ਲਾਇਆ ਪਰ ਨਾਰੀ ॥
ਸਿਖ ਕਰੇ ਕਰਿ ਸਬਦੁ ਨ ਚੀਨੈ, ਲੰਪਟੁ ਹੈ ਬਾਜਾਰੀ ॥
ਅੰਤਰਿ ਬਿਖੁ ਬਾਹਰਿ ਨਿਭਰਾਤੀ[2], ਤਾ ਜਮੁ ਕਰੇ ਖੁਆਰੀ ॥੬॥...
ਸਭਿ ਸੁਖ ਮੁਕਤਿ ਨਾਮ ਧੁਨਿ ਬਾਣੀ ਸਚੁ ਨਾਮੁ ਉਰ ਧਾਰੀ ॥
ਨਾਮ ਬਿਨਾ ਨਹੀ ਛੂਟਸਿ ਨਾਨਕ, ਸਾਚੀ ਤਰੁ ਤੂ ਤਾਰੀ ॥੯॥

[੧੦੦੩] ਮਾਰੂ ਮਹਲਾ ੫ (੧੫)

ਬੇਦੁ ਪੁਕਾਰੈ ਮੁਖ ਤੇ ਪੰਡਤ, ਕਾਮਾਮਨ ਕਾ ਮਾਠਾ[3] ॥
ਮੋਨੀ ਹੋਇ ਬੈਠਾ ਇਕਾਂਤੀ, ਹਿਰਦੈ ਕਲਪਨ ਗਾਠਾ ॥
ਹੋਇ ਉਦਾਸੀ ਗ੍ਰਿਹੁ ਤਜਿ ਚਲਿਓ, ਛੁਟਕੈ ਨਾਹੀ ਨਾਠਾ ॥੧॥
ਜੀਅ ਕੀ ਕੈ ਪਹਿ ਬਾਤ ਕਹਾ ॥
ਆਪਿ ਮੁਕਤੁ ਮੋ ਕਉ ਪ੍ਰਭੁ ਮੇਲੇ, ਐਸੋ ਕਹਾ ਲਹਾ ॥੧॥ਰਹਾਉ॥
ਤਪਸੀ ਕਰਿ ਕੈ ਦੇਹੀ ਸਾਧੀ, ਮਨੂਆ ਦਹ ਦਿਸ ਧਾਨਾ ॥
ਬ੍ਰਹਮਚਾਰਿ ਬ੍ਰਹਮਚਜੁ[4] ਕੀਨਾ ਹਿਰਦੈ ਭਇਆ ਗੁਮਾਨਾ ॥
ਸੰਨਿਆਸੀ ਹੋਇ ਕੈ ਤੀਰਥਿ ਭ੍ਰਮਿਓ, ਉਸੁ ਮਹਿ ਕ੍ਰੋਧੁ ਬਿਗਾਨਾ[5] ॥੨॥
ਘੂੰਘਰ ਬਾਧਿ ਭਏ ਰਾਮਦਾਸਾ[6] ਰੋਟੀਅਨ ਕੇ ਓਪਾਵਾ ॥
ਬਰਤ ਨੇਮ ਕਰਮ ਖਟ ਕੀਨੇ, ਬਾਹਰਿ ਭੇਖ ਦਿਖਾਵਾ ॥
ਗੀਤ ਨਾਦ ਮੁਖਿ ਰਾਗ ਅਲਾਪੇ ਮਨਿ ਨਹੀ ਹਰਿ ਹਰਿ ਗਾਵਾ ॥੩॥
ਹਰਖ ਸੋਗ ਲੋਭ ਮੋਹ ਰਹਤ ਹਹਿ ਨਿਰਮਲ ਹਰਿ ਕੇ ਸੰਤਾ ॥
ਤਿਨ ਕੀ ਧੂੜਿ ਪਾਏ ਮਨੁ ਮੇਰਾ ਜਾ ਦਇਆ ਕਰੇ ਭਗਵੰਤਾ ॥
ਕਹੁ ਨਾਨਕ ਗੁਰੁ ਪੂਰਾ ਮਿਲਿਆ, ਤਾਂ ਉਤਰੀ ਮਨ ਕੀ ਚਿੰਤਾ ॥੪॥

[੧੦੯੮] ਮਹਲਾ ੫, ਵਾਰ ਮਾਰੂ ੨ (੧੩)

ਅਕਲ ਕਲਾ ਨਹ ਪਾਈਐ ਪ੍ਰਭੁ ਅਲਖ ਅਲੇਖੰ ॥
ਖਟੁ ਦਰਸਨ ਭ੍ਰਮਤੇ ਫਿਰਹਿ ਨਹ ਮਿਲੀਐ ਭੇਖੰ ॥
ਵਰਤ ਕਰਹਿ ਚੰਦ੍ਰਾਇਣਾ[7] ਸੇ ਕਿਤੈ ਨ ਲੇਖੰ ॥

---

੧ ਧਰਮ ਪਤਨੀ । ੨ ਨਿਰ ਭ੍ਰਾਂਤਿ, ਆਤਮ ਗਗ਼ਾਨ ਦੀ ਚਰਚਾ ।
੩ ਕਮਾਉਣ ਲਈ ਮੱਠਾ ਹੈ, ਕਰਣੀ ਵਿੱਚ ਸੁਸਤ ਅਰ ਬੋਲ ਵਿੱਚ ਚਾਲਾਕ ਹੈ ।
੪ ਬ੍ਰਹਮਚਰਯ । ੫ ਨਿੰਦਾ ।
੬ ਮੰਦਿਰਾਂ ਵਿੱਚ ਭਜਨ ਗਾ ਕੇ ਉਪਜੀਵਿਕਾ ਕਰਨ ਵਾਲੇ ਲੋਕ ਪ੍ਰਸਿੱਧ ਭਗਤੀਏ ।
**ਚੰਦ੍ਰਾਯਣ ਵ੍ਰਤ]** ੭ ਚਾਨਣ ਪੱਖ ਵਿੱਚ ਚੰਦ੍ਰਮਾ ਦੀ ਕਲਾ ਨਾਲ ਗ੍ਰਾਸ ਵਧਾਉਣੇ, ਯਥਾ-ਏਕਮ ਨੂੰ ਇੱਕ ਅਰ ਪੂਰਨਮਾਸ਼ੀ ਨੂੰ ਪੰਦਰਾਂ, ਔਰ ਅਨ੍ਹੇਰੇ ਪੱਖ ਵਿੱਚ ਚੰਦ੍ਰਮਾ ਦੀ ਕਲਾ ਦੇ ਘੱਟਣ ਨਾਲ ਗ੍ਰਾਸ ਘਟਾਉਣੇ, ਯਥਾ-ਏਕਮ ਨੂੰ ਚੌਦਾਂ ਅਰ ਅਮਾਵਸ ਨੂੰ ਇੱਕ ਭੀ ਨਾ ।

ਬੇਦ ਪੜਹਿ ਸੰਪੂਰਨਾ ਤਤੁ ਸਾਰ ਨ ਪੇਖੰ ॥
ਤਿਲਕੁ ਕਢਹਿ ਇਸਨਾਨੁ ਕਰਿ ਅੰਤਰਿ ਕਾਲੇਖੰ ॥
ਭੇਖੀ ਪ੍ਰਭੂ ਨ ਲਭਈ ਵਿਣੁ ਸਚੀ ਸਿਖੰ ॥

[੧੧੬੮] ਬਸੰਤੁ ਮਹਲਾ ੧ (੩)

ਸੁਇਨੇ ਕਾ ਚਉਕਾ ਕੰਚਨ ਕੁਆਰ[੧] ॥
ਰੁਪੇ ਕੀਆ ਕਾਰਾ ਬਹੁਤੁ ਬਿਸਥਾਰੁ ॥
ਗੰਗਾ ਕਾ ਉਦਕੁ ਕਰੰਤੇ ਕੀ ਆਗਿ[੨] ॥
ਗਰੁੜਾ ਖਾਣਾ ਦੁਧ ਸਿਉ ਗਾਡਿ[੩] ॥੧॥
ਰੇ ਮਨ ਲੇਖੈ ਕਬਹੂ ਨ ਪਾਇ ॥
ਜਾਮਿ[੪] ਨ ਭੀਜੈ ਸਾਚ ਨਾਇ ॥੧॥ਰਹਾਉ॥
ਦਸ ਅਠ[੫] ਲੀਖੇ ਹੋਵਹਿ ਪਾਸਿ ॥
ਚਾਰੇ ਬੇਦ[੬] ਮੁਖਾਗਰ ਪਾਠਿ ॥
ਪੁਰਬੀ ਨਾਵੈ ਵਰਨਾਂ ਕੀ ਦਾਤਿ[੭] ॥
ਵਰਤ ਨੇਮ ਕਰੇ ਦਿਨ ਰਾਤਿ ॥੨॥
ਕਾਜੀ ਮੁਲਾਂ ਹੋਵਹਿ ਸੇਖ ॥
ਜੋਗੀ ਜੰਗਮ ਭਗਵੇ ਭੇਖ ॥
ਕੋ ਗਿਰਹੀ ਕਰਮਾ ਕੀ ਸੰਧਿ[੮] ॥
ਬਿਨੁ ਬੂਝੇ ਸਭ ਖੜੀਅਸਿ ਬੰਧਿ ॥੩॥

[੧੨੮੪] ਮਹਲਾ ੧, ਵਾਰ ਮਲਾਰ (੧੫)

ਇਕਿ ਵਣ ਖੰਡਿ ਬੈਸਹਿ ਜਾਇ ਸਦੁ ਨ ਦੇਵਹੀ[੯] ॥
ਜਲਧਾਰਾ] ਇਕਿ ਪਾਲਾ ਕਕਰੁ ਭੰਨਿ ਸੀਤਲੁ ਜਲੁ ਹੇਂਵਹੀ ॥
ਭਸਮ] ਇਕਿ ਭਸਮ ਚੜ੍ਹਾਵਹਿ ਅੰਗਿ, ਮੈਲੁ ਨ ਧੋਵਹੀ ॥
ਜਟਾ] ਇਕਿ ਜਟਾ ਬਿਕਟ ਬਿਕਰਾਲ ਕੁਲੁ ਘਰੁ ਖੋਵਹੀ ॥

---

੧ ਕੁੰਦਨ ਦੇ ਪਾਤ੍ਰ, ਕਰੂਆ। ਅਰਣੀ ਨੂੰ ਮੱਥ ਕੇ ਕੱਢੀ ਹੋਈ ਮਹਾ ਪਵਿੱਤ੍ਰ ਅਗਨੀ।
੩ ਦੁੱਧ ਨਾਲ ਮਿਲਾ ਕੇ ਚਾਉਲਾਂ ਦਾ ਭੋਜਨ ਕਰਨਾ।
੪ ਅਗਰ, ਯਦਿ।
੫ ਅਠਾਰਾਂ ਪੁਰਾਣ।
੬ ਦੇਖੋ, ਵੇਦ ਸ਼ਾਸਤ੍ਰ।
੭ ਪਰਬ ਦੇ ਸਮੇਂ ਇਸ਼ਨਾਨ ਕਰਦਾ ਹੈ ਅਤੇ ਵਰਣਾਂ ਦੀ ਰੀਤਿ ਅਨੁਸਾਰ ਦਾਨ ਕਰਦਾ ਹੈ।
੮ ਕਰਮਕਾਂਡ ਵਿੱਚ ਹਰ ਵੇਲੇ ਜੁੜਿਆ ਹੋਇਆ।
੯ ਉਪਦੇਸ਼ ਨਹੀਂ ਦਿੰਦੇ, ਮੁੱਖੋਂ ਬੋਲਦੇ ਨਹੀਂ, ਮੌਨ ਧਾਰ ਬੈਠੇ ਹਨ।

ਨਾਂਗਾ ਅਗਨਿ ਤਪ ]

ਇਕਿ ਨਗਨ ਫਿਰਹਿ ਦਿਨੁ ਰਾਤਿ ਨੀਂਦ ਨ ਸੋਵਹੀ ॥
ਇਕਿ ਅਗਨਿ ਜਲਾਵਹਿ ਅੰਗੁ ਆਪੁ ਵਿਗੋਵਹੀ ॥
ਵਿਣੁ ਨਾਵੈ ਤਨੁ ਛਾਰੁ ਕਿਆ ਕਹਿ ਰੋਵਹੀ ? ॥
ਸੋਹਨਿ ਖਸਮ ਦੁਆਰਿ ਜਿ ਸਤਿਗੁਰੁ ਸੇਵਹੀ ॥

[੧੩੦੫] ਕਾਨੜਾ ਮਹਲਾ ੫ (੩੬)

ਬਰਤ ਨੇਮ ਤੀਰਥ ਸਹਿਤ ਗੰਗਾ ॥
ਜਲੁ ਹੇਵਤ[੧] ਭੂਖ ਅਰੁ ਨੰਗਾ ॥
ਪੂਜਾਚਾਰ ਕਰਤ ਮੇਲੰਗਾ[੨] ॥
ਚਕ੍ਰ ਕਰਮ ਤਿਲਕ ਖਾਟੰਗਾ[੩] ॥
ਦਰਸਨੁ ਭੇਟੇ ਬਿਨੁ ਸਤਸੰਗਾ ॥੧॥
ਹਠਿ ਨਿਗ੍ਰਹਿ ਅਤਿ ਰਹਤ ਬਿਟੰਗਾ[੪] ॥
ਹਉ ਰੋਗੁ ਬਿਆਪੈ ਚੁਕੈ ਨ ਭੰਗਾ[੫] ॥
ਕਾਮ ਕ੍ਰੋਧ ਅਤਿ ਤ੍ਰਿਸਨ ਜਰੰਗਾ ॥
ਸੋ ਮੁਕਤੁ ਨਾਨਕ ਜਿਸੁ ਸਤਿਗੁਰੁ ਚੰਗਾ ॥੨॥

[੧੩੩੨] ਪ੍ਰਭਾਤੀ ਮਹਲਾ ੧ (੧੬)

ਬਾਰਹ ਮਹਿ ਰਾਵਲ[੬] ਖਪਿ ਜਾਵਹਿ, ਚਹੁ ਛਿਅ ਮਹਿ ਸੰਨਿਆਸੀ[੭] ॥
ਜੋਗੀ ਕਾਪੜੀਆ ਸਿਰਖੂਥੇ[੮] ਬਿਨੁ ਸਬਦੈ ਗਲਿ ਫਾਸੀ ॥੧॥...
ਬ੍ਰਹਮਣ ਵਾਦੁ ਪੜਹਿ ਕਰਿ ਕਿਰਿਆ, ਕਰਣੀ ਕਰਮ ਕਰਾਏ ॥
ਬਿਨੁ ਬੂਝੇ ਕਿਛੁ ਸੂਝੈ ਨਾਹੀ, ਮਨਮੁਖੁ ਵਿਛੁੜਿ ਦੁਖੁ ਪਾਏ ॥੨॥
ਸਬਦਿ ਮਿਲੇ ਸੇ ਸੂਚਾਚਾਰੀ, ਸਾਚੀ ਦਰਗਹ ਮਾਨੇ ॥
ਅਨਦਿਨੁ ਨਾਮਿ ਰਤਨਿ ਲਿਵ ਲਾਗੇ ਜੁਗਿ ਜੁਗਿ ਸਾਚਿ ਸਮਾਨੇ ॥੩॥
ਸਗਲੇ ਕਰਮ ਧਰਮ ਸੁਚਿ ਸੰਜਮ, ਜਪ ਤਪ ਤੀਰਥ ਸਬਦਿ ਵਸੇ ॥
ਨਾਨਕ ਸਤਿਗੁਰ ਮਿਲੈ ਮਿਲਾਇਆ, ਦੂਖ ਪਰਾਛਤ ਕਾਲ ਨਸੇ ॥੪॥

---

੧ ਸੀਤਲ ਜਲ ਨਾਲ ਕਸ਼ਟ ਸਹਾਰਦਾ ਹੈ। ੨ ਅੰਗ ਨਯਾਸ ਸਹਿਤ।

ਤਿਲਕ ਟਿੱਕਾ] ੩ ਨਾਭੀ, ਰਿਦਾ, ਦੋਵੇਂ ਭੁਜਾਂ, ਕੰਠ ਅਤੇ ਮਸਤਕ ਉੱਪਰ ਤਿਲਕ ਲਾਉਂਦਾ ਹੈ, ਅਥਵਾ-ਸਰੀਰ ਉੱਤੇ ਕਰਮ ਕਾਂਡ ਦੀ ਵਿਧੀ ਅਨੁਸਾਰ ਚੱਕ੍ਰ ਆਦਿਕ ਚਿੰਨ੍ਹ ਬਣਾਉਂਦਾ ਹੈ, ਸਰੀਰ ਦਾ ਨਾਉਂ ਖਾਟ੍ਰਗਿਨ, ਦੋ ਟੰਗਾਂ, ਦੋ ਬਾਹਾਂ, ਕਮਰ ਅਤੇ ਸਿਰ, ਛੀ ਅੰਗਾਂ ਵਾਲਾ ਹੋਣ ਕਰ ਕੇ ਹੈ।

੪ ਸੰਜਮ ਵਿੱਚ ਸ਼ਿਰੋਮਣੀ। ੫ ਨਯੂਨਤਾ, ਘਾਟਾ। ੬ **[ਜੋਗੀਆਂ ਦੇ ਬਾਰਾਂ ਪੰਥ]** ਹੇਤੁ, ਪਾਵਆਈ, ਗਮਯ, ਪਾਗਲ, ਗੋਪਾਲ, ਕੰਥੜੀ, ਬਨ, ਧ੍ਰਜ, ਚੋਲੀ ਰਾਵਲ ਅਤੇ ਦਾਸ ਪੰਥ।

੭ **[ਦਸ ਪੰਥ ਸੰਨਿਆਸੀਆਂ]** ਦੇ-ਤੀਰਥ, ਆਸ਼ਰਮ, ਬਣ, ਆਰੰਨਯ, ਗਰਿ, ਪਰਬਤ, ਸਾਗਰ, ਸਾਰਸ੍ਵਤੀ, ਭਾਰਤੀ ਅਤੇ ਪੁਰੀ। ੮ ਢੂੰਡੀਏ, ਮੁਖ ਉੱਪਰ ਪੱਟੀ ਬੰਨ੍ਹਣ ਵਾਲੇ ਜੈਨੀ।

[੧੩੪੮] ਪ੍ਰਭਾਤੀ ਮਹਲਾ ੫, ਅਸਟਪਦੀ (੨)

ਮਨ ਮਹਿ ਕ੍ਰੋਧੁ ਮਹਾ ਅਹੰਕਾਰਾ ॥
ਪੂਜਾ ਕਰਹਿ ਬਹੁਤੁ ਬਿਸਥਾਰਾ ॥
ਕਰਿ ਇਸਨਾਨੁ ਤਨਿ ਚਕ੍ਰ ਬਣਾਏ ॥
ਅੰਤਰ ਕੀ ਮਲੁ ਕਬ ਹੀ ਨ ਜਾਏ ॥੧॥
ਇਤੁ ਸੰਜਮਿ ਪ੍ਰਭੁ ਕਿਨ ਹੀ ਨ ਪਾਇਆ ॥
ਭਗਉਤੀ ਮੁਦ੍ਰਾ ਮਨੁ ਮੋਹਿਆ ਮਾਇਆ ॥੧॥ਰਹਾਉ॥
ਪਾਪ ਕਰਹਿ ਪੰਚਾਂ ਕੇ ਬਸਿ ਰੇ ॥
ਤੀਰਥਿ ਨਾਇ ਕਹਹਿ, 'ਸਭਿ ਉਤਰੇ' ॥
ਬਹੁਰਿ ਕਮਾਵਹਿ ਹੋਇ ਨਿਸੰਕ ॥
ਜਮ ਪੁਰਿ ਬਾਂਧਿ ਖਰੇ ਕਾਲੰਕ ॥੨॥
ਘੂਘਰ ਬਾਧਿ ਬਜਾਵਹਿ ਤਾਲਾ ॥
ਅੰਤਰਿ ਕਪਟੁ ਫਿਰਹਿ ਬੇਤਾਲਾ[੨] ॥
ਵਰਮੀ ਮਾਰੀ ਸਾਪੁ ਨ ਮੂਆ ॥
ਪ੍ਰਭੁ ਸਭ ਕਿਛੁ ਜਾਨੈ ਜਿਨਿ ਤੂ ਕੀਆ ॥੩॥
ਅਗਨੀ ਤਪ] ਪੂੰਅਰ ਤਾਪ ਗੇਰੀ ਕੇ ਬਸਤ੍ਰਾ ॥
ਅਪਦਾ ਕਾ ਮਾਰਿਆ ਗ੍ਰਿਹ ਤੇ ਨਸਤਾ ॥
ਦੇਸੁ ਛੋਡਿ ਪਰਦੇਸਹਿ ਧਾਇਆ ॥
ਪੰਚ ਚੰਡਾਲ ਨਾਲੇ ਲੈ ਆਇਆ ॥੪॥
ਕਾਨ ਫਰਾਇ ਹਿਰਾਏ[੩] ਟੂਕਾ ॥
ਘਰਿ ਘਰਿ ਮਾਂਗੈ ਤ੍ਰਿਪਤਾਵਨ ਤੇ ਚੂਕਾ ॥
ਬਨਿਤਾ[੪] ਛੋਡਿ ਬਦ ਨਦਰਿ[੫] ਪਰ ਨਾਰੀ ॥
ਵੇਸਿ ਨ ਪਾਈਐ ਮਹਾ ਦੁਖਿਆਰੀ ॥੫॥
ਚੁੱਪ] ਬੋਲੈ ਨਾਹੀ ਹੋਇ ਬੈਠਾ ਮੋਨੀ ॥
ਅੰਤਰਿ ਕਲਪ[੬] ਭਵਾਈਐ ਜੋਨੀ ॥
ਅੰਨ ਦਾ ਤਯਾਗ] ਅੰਨ ਤੇ ਰਹਤਾ ਦੁਖੁ ਦੇਹੀ ਸਹਤਾ ॥
ਹੁਕਮੁ ਨ ਬੂਝੈ ਵਿਆਪਿਆ ਮਮਤਾ ॥੬॥...

---

੧ ਭਗਤਾਂ ਦੇ ਚਿੰਨ੍ਹ ਸਰੀਰ ਉੱਤੇ ਹਨ, ਪਰ ਮਨ ਮੋਹਿਆ ਮਾਇਆ।
੨ ਕੈਸਾ ਆਸਚਰਜ ਹੈ ਕਿ ਬੇਤਾਲ, ਤਾਲ ਵਜਾਉਂਦਾ ਹੈ।
੩ ਮੰਗਦਾ ਹੈ। ੪ ਆਪਣੀ ਇਸਤਰੀ।
੫ ਬਦ-ਨਜ਼ਰ। ੬ ਕਲਪਣਾ।

ਮਨਮੁਖ ਕਰਮ ਕਰੈ ਅਜਾਈ ॥
ਜਿਉ ਬਾਲੂ ਘਰ ਠਉਰ ਨ ਠਾਈ ॥੭॥...
ਕੋਟਿ ਮਧੇ ਕੋਈ ਸੰਤੁ ਦਿਖਾਇਆ ॥
ਨਾਨਕੁ ਤਿਨ ਕੈ ਸੰਗਿ ਤਰਾਇਆ ॥੮॥

[੧੩੮੦] ਸਲੋਕ-ਫ਼ਰੀਦ

ਫਰੀਦਾ ਕੰਨਿ ਮੁਸਲਾ ਸੂਫੁ ਗਲਿ, ਦਿਲਿ ਕਾਤੀ ਗੁੜੁ ਵਾਤਿ[1] ॥
ਬਾਹਰਿ ਦਿਸੈ ਚਾਨਣਾ, ਦਿਲਿ ਅੰਧਿਆਰੀ ਰਾਤਿ ॥੫੦॥

[ਦਸਮ ਗ੍ਰੰਥ-੧੪-੧੯] ਅਕਾਲ ਉਸਤਤਿ, ਪਾਤਸ਼ਾਹੀ ੧੦

ਕਾਹੂ ਲੈ ਪਾਹਨ[2] ਪੂਜ ਧਰਯੋ ਸਿਰ,
[ਸ਼ਿਵ ਲਿੰਗ] ਕਾਹੂ ਲੈ ਲਿੰਗ[3] ਗਰੇ ਲਟਕਾਇਓ ॥
ਕਾਹੂ ਲਖਿਓ ਹਰਿ ਅਵਾਚੀ ਦਿਸਾ[4] ਮਹਿ,
ਕਾਹੂ ਪਛਾਹ[5] ਕੋ ਸੀਸੁ ਨਿਵਾਇਓ ॥
ਕੋਊ ਬੁਤਾਨ[6] ਕੋ ਪੂਜਤ ਹੈ ਪਸੁ,
ਕੋਊ ਮ੍ਰਿਤਾਨ[7] ਕੋ ਪੂਜਨ ਧਾਇਓ ॥
ਕੂਰ ਕ੍ਰਿਆ[8] ਉਰਝਿਓ ਸਭ ਹੀ ਜਗ,
ਸ੍ਰੀ ਭਗਵਾਨ ਕੋ ਭੇਦੁ ਨ ਪਾਇਓ ॥੧੦॥੩੦॥

[ਦੂਧਾਧਾਰੀ] [9]ਭੂਤ [10]ਬਨਚਾਰੀ, ਛਿਤ ਛਉਨਾ[11] ਸਭੈ ਦੂਧਾਧਾਰੀ,
ਪਉਨ ਕੇ ਅਹਾਰੀ ਸੁ ਭੁਜੰਗ ਜਾਨੀਅਤੁ ਹੈਂ ॥
ਤ੍ਰਿਣ ਕੇ ਭਛੱਯਾ ਧਨ ਲੋਭ ਕੇ ਤਜੱਯਾ,
ਤੇ ਤੋ ਗਊਅਨ ਕੇ ਜੱਯਾ ਬ੍ਰਿਖਭੱਯਾ[12] ਮਾਨੀਅਤੁ ਹੈਂ ॥
ਨਭ ਕੇ ਉਡੱਯਾ ਤਾਹਿ ਪੰਛੀ ਕੀ ਬਡੱਯਾ[13] ਦੇਤ,
ਬਗੁਲਾ ਬਿੜਾਲ ਬ੍ਰਿਕ[14] ਧਿਆਨੀ ਠਾਨੀਅਤੁ ਹੈਂ ॥

---

੧ ਕੰਨ੍ਹੇ (ਕੰਧੇ) ਉੱਤੇ ਨਮਾਜ਼ ਪੜ੍ਹਨ ਦਾ ਆਸਨ ਹੈ, ਗਲ ਕੰਬਲ ਦੀ ਕਫ਼ਨੀ ਹੈ, ਦਿਲ ਅੰਦਰ ਛੁਰੀ ਹੈ ਅਤੇ ਮੂੰਹ ਵਿੱਚ ਗੁੜ ਜੇਹੀ ਮਿਠਾਸ ਹੈ ।
੨ ਸਾਲਿਗ੍ਰਾਮ ।
੩ ਸ਼ਿਵਲਿੰਗ ।
੪ ਦੱਖਣ ਦਿਸ਼ਾ । ੫ ਪੱਛਮ । ੬ ਮੂਰਤੀਆਂ ਨੂੰ ।
੭ ਤਾਜ਼ੀਏ ਅਤੇ ਕਬਰਾਂ ਨੂੰ । ੮ ਝੂਠੀ, ਪਾਖੰਡ ਕ੍ਰਿਯਾ ।
੯ ਇਨ੍ਹਾਂ ਕਬਿੱਤਾਂ ਵਿੱਚ ਦਸਮ ਪਾਤਸ਼ਾਹ, ਦੰਭ ਦਾ ਨਿਸ਼ੇਧ ਕਰਦੇ ਹੋਏ, ਪਾਖੰਡ ਕਰਮੀ, ਘੋਰੀ, ਭਸਮਧਾਰੀ, ਵਾਮਮਾਰਗੀ, ਮੋਨੀ ਆਦਿਕਾਂ ਨੂੰ ਸ਼ੁੱਭ ਸਿਖਯਾ ਦੇਂਦੇ ਹਨ ।
੧੦ ਤਾਮਸੀ ਜੀਵ । ੧੧ ਬਾਲਕ ।
੧੨ ਬੈਲ । ੧੩ ਉਪਮਾ ।
੧੪ ਬਘਿਆੜ, ਭੇੜੀਆ ।

ਜੇਤੇ ਬਡੇ ਗਿਆਨੀ ਤਿਨੋ ਜਾਨੀ, ਪੈ ਬਖਾਨੀ ਨਾਹਿ,
ਐਸੇ ਨ ਪ੍ਰਪੰਚ ਮਨ ਭੂਲ ਆਨੀਅਤੁ ਹੈਂ ॥੨॥੭੨॥
ਭੂਮ ਕੇ ਬਸੱਯਾ ਤਾਹਿ ਭੂਚਰੀ[1] ਕੇ ਜੱਯਾ ਕਹੈ,
ਨਭ ਕੇ ਉਡੱਯਾ ਸੋ ਚਰੱਯਾ[2] ਕੈ ਬਖਾਨੀਐ ॥
ਫਲ ਕੇ ਭਛੱਯਾ ਤਾਹਿ ਬਾਂਦਰੀ ਕੇ ਜੱਯਾ ਕਹੈ,
ਆਦਿਸ ਫਿਰੱਯਾ ਤੇ ਤੋ ਭੂਤ[3] ਕੈ ਪਛਾਨੀਐ ॥
ਜਲ ਕੇ ਤਰੱਯਾ ਕੋ ਗੰਗੇਰੀ[4] ਸੀ ਕਹਤ ਜਗ,
ਆਗ ਕੇ ਭਛੱਯਾ ਸੋ ਚਕੋਰ ਸਮ ਮਾਨੀਐ ॥
ਸੂਰਜ ਸਿਵੱਯਾ[5] ਤਾਹਿ ਕਉਲ ਕੀ ਬਡੱਯਾ ਦੇਤ,
ਚੰਦ੍ਰਮਾ ਸਿਵੱਯਾ ਕੌ ਕਵੀ[6] ਕੈ ਪਹਿਚਾਨੀਐ ॥੩॥੭੩॥
ਨਾਰਾਇਣ[7] ਕੱਛ ਮੱਛ ਤਿੰਦੂਆ ਕਹਤ ਸਭ,
ਕਉਲ ਨਾਭ ਕਉਲ ਜਿਹ ਤਾਲ ਮੈਂ ਰਹਤੁ ਹੈਂ ॥
ਗੋਪੀ ਨਾਥ ਗੂਜਰ, ਗੁਪਾਲ ਸਭੈ ਧੇਨਚਾਰੀ[8],
ਰਿਖੀਕੇਸ ਨਾਮ ਕੈ ਮਹੰਤ[9] ਲਹੀਅਤੁ ਹੈ ॥
ਮਾਧਵ ਭਵਰ ਔ ਅਟੇਰੂ[10] ਕੋ ਕਨੱਯਾ ਨਾਮ,
ਕੰਸ ਕੋ ਬਧੱਯਾ ਜਮਦੂਤ ਕਹੀਅਤੁ ਹੈ ॥
ਮੂੜ ਰੂੜ[11] ਪੀਟਤ, ਨ ਗੂੜਤਾ ਕੋ ਭੇਦ ਪਾਵੈ,
ਪੂਜਤ ਨ ਤਾਹਿ ਜਾ ਕੇ ਰਾਖੇ ਰਹੀਅਤੁ ਹੈ ॥੪॥੭੪॥
ਨਾਚਿਓ ਈ ਕਰਤ ਮੋਰ, ਦਾਦਰ[12] ਕਰਤ ਸੋਰ,
ਸਦਾ ਘਨਘੋਰ[13] ਘਨ ਕਰਿਓ ਈ ਕਰਤ ਹੈ ॥

---

੧ ਸ਼ਿਉਂਕ, ਦੀਮਕ।
੨ ਪੰਛੀ, ਚਿੜੀਆਂ।
੩ ਸ਼ੈਤਾਨ ਅਥਵਾ ਪ੍ਰੇਤ।
੪ ਜਲ ਉੱਤੇ ਫਿਰਨ ਵਾਲਾ ਛੋਟਾ ਜੀਵ, ਜੁਲਾਹਾ।
੫ ਸੂਰਜ ਉਪਾਸਕ।
੬ ਕੁਮੁਦਨੀ, ਨੀਲੋਫ਼ਰ।
੭ ਨਾਰ (ਪਾਣੀ) ਵਿੱਚ ਰਹਿਣ ਵਾਲਾ, ਮਨੂ ਨੇ ਪਰਮਾਤਮਾ ਨੂੰ ਜਲਾਂ ਵਿੱਚ ਰਹਿਣ ਵਾਲਾ ਹੋਣ ਕਰ ਕੇ ਨਾਰਾਯਣ ਮੰਨਿਆ ਹੈ, ਕੀ ਕੱਛੂ, ਮੱਛੀਆਂ ਅਤੇ ਨਾਕੂ ਨਾਰਾਯਣ ਨਹੀਂ ?
੮ ਗਵਾਲੇ। ੯ ਮਹਾਤਮਾ, ਸਾਧੂ।
੧੦ ਇਕ ਪ੍ਰਕਾਰ ਦੀ ਮੱਕੜੀ।
੧੧ ਅਰਥ ਅਤੇ ਭਾਵ ਦੇ ਵਿਚਾਰ ਤੋਂ ਬਿਨਾਂ ਮੂਰਖ ਲੋਕ ਅਗਯਾਨ ਕਲਪਿਤ ਨਾਮਾਂ ਨੂੰ ਮੁਖੋਂ ਜਪਦੇ ਹਨ, ਪਰ ਪ੍ਰਤਿਪਾਲਕ ਵਾਹਗੁਰੂ ਦੀ ਉਪਾਸਨਾ ਨਹੀਂ ਕਰਦੇ, ਅਰ ਜੋ ਜਾਪ ਮੂੰਹੋਂ ਜਪਦੇ ਹਨ ਉਸ ਦੇ ਸਿੱਧਾਂਤ ਨੂੰ ਨਹੀਂ ਸਮਝਦੇ। ਅਰਥ ਵਿਚਾਰ ਤੋਂ ਬਿਨਾਂ ਕੇਵਲ ਸੰਕੇਤ ਕੀਤਾ ਹੋਇਆ ਨਾਮ "ਰੂਢੀ' ਆਖੀਦਾ ਹੈ।
੧੨ ਮੇਂਡਕ, ਡੱਡੂ। ੧੩ ਗਰਜਨ।

ਏਕ ਪਾਇ ਠਾਢੇ ਸਦਾ ਬਨ ਮੈ ਰਹਤ ਬ੍ਰਿਛ,
ਫੂਕ ਫੂਕ ਪਾਵ ਭੂਮ ਸ੍ਰਾਵਗ ਧਰਤ ਹੈ ॥
ਪਾਹਨ ਅਨੇਕ ਜੁਗ ਏਕ ਠਉਰ ਬਾਸੁ ਕਰੈ,
ਕਾਗ ਅਉਰ ਚੀਲ ਦੇਸ ਦੇਸ ਬਿਚਰਤ ਹੈ ॥
ਗਿਆਨ ਕੇ ਬਿਹੀਨ ਮਹਾ ਦਾਨ[1] ਮੈ ਨ ਹੂਜੈ ਲੀਨ,
ਭਾਵਨਾ ਯਕੀਨ ਦੀਨ ਕੈਸੇ ਕੈ ਤਰਤ ਹੈ ? ॥੧੧॥੮੧॥
ਤਾਪ ਕੇ ਸਹੇ ਤੇ ਜੋ ਪੈ ਪਾਈਐ ਅਤਾਪ ਨਾਥ,
ਤਾਪਨਾ ਅਨੇਕ ਤਨ ਘਾਇਲ ਸਹਤ ਹੈ ॥
ਜਾਪ[2] ਕੇ ਕੀਏ ਤੇ ਜੋ ਪੈ ਪਾਯਤ ਅਜਾਪ ਦੇਵ,
ਪੂਦਨਾ[3] ਸਦੀਵ 'ਤੁਹੀ ਤੁਹੀ' ਉਚਰਤ ਹੈ ॥
ਨਭ ਕੇ ਉਡੇ ਤੇ ਜੌ ਪੈ ਨਾਰਾਇਣ ਪਾਈਯਤ,
ਅਨਲ[4] ਅਕਾਸ ਪੰਛੀ ਡੋਲਬੋ ਕਰਤ ਹੈ ॥
ਆਗ ਮੈ ਜਰੇ ਤੇ ਗਤ ਰਾਂਡ ਕੀ ਪਰਤ ਕਰ[5],
ਪਤਾਲ ਕੇ ਬਾਸੀ ਕਿਉ ਭੁਜੰਗ ਨ ਤਰਤ ਹੈਂ[6] ? ॥੧੪॥੮੪॥

[੫੮-੫੯] ਬਚਿੱਤ੍ਰ ਨਾਟਕ, ਅਧਯਾਯ ੬

ਨ ਜਟਾ ਮੂੰਡ ਧਾਰੌਂ ॥ ਨ ਮੁੰਦ੍ਰਕਾ ਸਵਾਰੌਂ ॥
ਜਪੋ ਤਾਸ ਨਾਮੰ ॥ ਸਰੈ ਸਰਬ ਕਾਮੰ ॥੫੧॥
ਨ ਨੈਨੰ ਮਿਚਾਊ ॥ ਨ ਡਿੰਭੰ ਦਿਖਾਊ ॥...੫੨॥
ਜੇ ਜੇ ਭੇਖ[7] ਸੁ ਤਨ ਮੈ ਧਾਰੈ ॥
ਤੇ ਪ੍ਰਭ ਜਨ ਕਛੁ ਕੈ ਨ ਬਿਚਾਰੈ ॥
ਸਮਝ ਲੇਹੁ ਸਭ ਜਨ, ਮਨ ਮਾਹੀਂ ॥
ਡਿੰਭਨ ਮੈ ਪਰਮੇਸੁਰ ਨਾਹੀ ॥੫੩॥
ਜੇ ਜੇ ਕਰਮ[8] ਕਰਿ ਡਿੰਭ ਦਿਖਾਹੀ ॥
ਤਿਨ ਪਰਲੋਗਨ ਮੋ ਗਤਿ ਨਾਹੀ ॥
ਜੀਵਤ ਚਲਤ ਜਗਤ ਕੇ ਕਾਜਾ ॥
ਸ੍ਵਾਂਗ ਦੇਖਿ ਕਰਿ ਪੂਜਤ ਰਾਜਾ ॥੫੪॥

---

੧ ਜਿਸ ਤੋਂ ਵੱਡਾ ਕੋਈ ਦਾਨੀ ਨਹੀਂ, ਵਾਹਗੁਰੂ। ੨ ਪ੍ਰੇਮ ਅਤੇ ਗਯਾਨ ਵਿਚਾਰ ਬਿਨਾਂ ਕੇਵਲ ਹੋਠਾਂ ਦਾ ਜਾਪ। ੩ ਚੈਚਰਾ। ੪ ਹਵਾ, ਹਵਾ ਵਿੱਚ ਪੰਛੀ ਉਡਦੇ ਹੀ ਰਹਿੰਦੇ ਹਨ। ੫ ਸਤੀ ਨੂੰ ਕਯੋਂ ਮੁਕਤਿ ਨਹੀਂ ਮਿਲਦੀ ? ੬ ਗੁਫ਼ਾ ਵਿੱਚ ਰਹਿਣ ਤੋਂ ਮੁਕਤੀ ਮਿਲੇ, ਤਾਂ ਸੱਪ ਕਯੋਂ ਮੁਕਤ ਨਹੀਂ ਹੁੰਦੇ ? ੭ ਪਾਖੰਡ ਦਾ ਲਿਬਾਸ। ੮ ਕਰਮ, ਕ੍ਰਿਯਾ।

ਸੁਆਂਗਨ ਮੈ ਪਰਮੇਸੁਰ ਨਾਹੀ ॥
ਖੋਜਿ ਫਿਰੈ ਸਭ ਹੀ ਕੋ ਕਾ ਹੀ? ॥
ਅਪਨੋ ਮਨੁ ਕਰ ਮੋ ਜਿਹ ਆਨਾ ॥
ਪਾਰਬ੍ਰਹਮ ਕੋ ਤਿਨੀ ਪਛਾਨਾ ॥੫੫॥

ਦੋਹਰਾ—ਭੇਖ ਦਿਖਾਏ ਜਗਤ ਕੋ ਲੋਗਨ ਕੋ ਬਸਿ ਕੀਨ ॥
ਅੰਤ ਕਾਲਿ ਕਾਤੀ[1] ਕਟਯੋ ਬਾਸੁ ਨਰਕ ਮੋ ਲੀਨ ॥੫੧॥

ਚੌਪਈ—ਜੇ ਜੇ ਜਗ ਕੋ ਡਿੰਭ ਦਿਖਾਵੈ ॥
ਲੋਗਨ ਮੂੰਡਿ[2] ਅਧਿਕ ਸੁਖੁ ਪਾਵੈ ॥
ਨਾਸਾ ਮੂੰਦ ਕਰੈ ਪਰਣਾਮੰ[3] ॥
ਫੋਕਟ ਧਰਮ ਨ ਕਉਡੀ ਕਾਮੰ ॥੫੭॥
ਫੋਕਟ ਧਰਮ ਜਿਤੇ ਜਗ ਕਰਹੀ ॥
ਨਰਕਿ ਕੁੰਡ ਭੀਤਰ ਤੇ ਪਰਹੀ ॥
ਹਾਥਿ ਹਲਾਏ[4] ਸੁਰਗ ਨ ਜਾਹੂ ॥
ਜੋ ਮਨੁ ਜੀਤ ਸਕਾ ਨਹੀ ਕਾਹੂ ॥੫੮॥...

ਅੱਖਾਂ ਮੀਟਣੀਆਂ
ਆਂਖ ਮੂੰਦਿ ਕੋਊ ਡਿੰਭ ਦਿਖਾਵੈ ॥
ਆਂਧਰ ਕੀ ਪਦਵੀ ਕਹ ਪਾਵੈ[5] ॥
ਆਂਖਿ ਮੀਚ ਮਗ ਸੂਝ ਨ ਜਾਈ ॥
ਤਾਹਿ ਅਨੰਤ ਮਿਲੈ ਕਿਮ ? ਭਾਈ ! ॥੬੨॥

[੧੫੭] ੨੪ ਅਵਤਾਰ ਦੀ ਭੂਮਿਕਾ,

ਏਕ ਪੁਰਖ ਜਿਨ ਨੈਕ ਪਛਾਨਾ ॥
ਤਿਨ ਹੀ ਪਰਮ ਤਤ ਕਹੱ ਜਾਨਾ ॥੨੨॥
ਜੋਗੀ ਸੰਨਿਆਸੀ ਹੈ ਜੇਤੇ ॥
ਮੁੰਡੀਆ ਮੁਸਲਮਾਨ ਗਨ ਕੇਤੇ ॥
ਭੇਖ ਧਰੇ ਲੂਟਤ ਸੰਸਾਰਾ ॥
ਛਪਤ ਸਾਧ ਜਿਹੱ ਨਾਮੁ ਅਧਾਰਾ ॥੨੩॥

---

੧ ਕਾਲ ਦੇ ਖੜਗ ਨਾਲ। ੨ ਠੱਗ ਕੇ, ਉੱਲੂ ਬਣਾ ਕੇ। ੩ ਪ੍ਰਾਣਾਯਾਮ।

੪ ਵਖਟ-ਫਟ-ਹੁੰ-ਆਦਿਕ ਸ਼ਬਦ ਮੂੰਹੋਂ ਕਹਿ ਕੇ ਚੁਟਕੀਆਂ ਅਤੇ ਤਾੜੀਆਂ ਵਜਾਉਣ ਅਤੇ ਵੇਦਾਂ ਦੇ ਗਾਉਣ ਵੇਲੇ ਉਦਾਤ ਅਨੁਦਾਤ ਅਤੇ ਸ੍ਵਰਿਤ ਸ੍ਵਰਾਂ, ਅਰ ਘਨ ਜਟਾਂ ਆਦਿਕ ਦੇ ਪਰਕਾਰਾਂ ਅਨੁਸਾਰ ਹੱਥਾਂ ਨਾਲ ਭਾਵ ਦਿਖਾਉਣ ਤੋਂ।

੫ ਅੰਨ੍ਹੇ ਦੀ ਪਦਵੀ, ਦੀਵਾਨ ਵਿੱਚ ਬੈਠ ਕੇ ਜੋ ਆਪਣੇ ਤਾਈਂ ਨਾਮ ਅਭਯਾਸੀ ਸਿੱਧ ਕਰਦੇ ਹਨ ਅਤੇ ਨਿੰਦ੍ਰਾ ਦੋਸ਼ ਨੂੰ ਛੁਪਾਉਣ ਲਈ ਜੋ ਅੱਖਾਂ ਮੀਟਦੇ ਹਨ, ਉਨ੍ਹਾਂ ਨੂੰ ਇਸ ਉਪਦੇਸ਼ ਤੋਂ ਲਾਭ ਲੈਣਾ ਚਾਹੀਏ।

[ਦੰਭ] ਚੌਪਈ—ਪੇਟ ਹੇਤ ਨਰ ਡਿੰਭੁ ਦਿਖਾਹੀਂ ॥
ਡਿੰਭ ਕਰੇ ਬਿਨੁ ਪਈਯਤ ਨਾਹੀਂ[1] ॥
ਜਿਨ ਨਰ ਏਕ ਪੁਰਖ ਕਹੱ ਧਿਆਯੋ ॥
ਤਿਨ ਕਰ ਡਿੰਭ ਨ ਕਿਸੀ ਦਿਖਾਯੋ[2] ॥੨੪॥
ਚੌਪਈ—ਡਿੰਭ ਕਰੇ ਬਿਨੁ ਹਾਥਿ ਨ ਆਵੈ ॥
ਕੋਊ ਨ ਕਾਹੂ ਸੀਸ ਨਿਵਾਵੈ ॥
ਜੋ ਇਹੁ ਪੇਟ ਨ ਕਾਹੂ ਹੋਤਾ ॥
ਰਾਵ ਰੰਕ ਕਾਹੂ ਕੋ ਕਹਤਾ ? ॥੨੫॥
ਚੌਪਈ—ਜਿਨ ਪ੍ਰਭੁ ਏਕ ਵਹੈ ਠਹਰਾਯੋ ॥
ਤਿਨ ਕਰ ਡਿੰਭ ਨ ਕਿਸੂ ਦਿਖਾਯੋ ॥
ਸੀਸ ਦੀਯੋ ਉਨ[3] ਸਿਰਰ ਨ ਦੀਨਾ ॥
ਰੰਚ ਸਮਾਨ ਦੇਹ ਕਰਿ ਚੀਨਾ ॥੨੬॥
ਚੌਪਈ—ਕਾਨ ਛੇਦ ਜੋਗੀ ਕਹਵਾਯੋ ॥
ਅਤਿ ਪ੍ਰਪੰਚ ਕਰ ਬਨਹਿ ਸਿਧਾਯੋ ॥
ਏਕ ਨਾਮੁ ਕੋ ਤੱਤੁ ਨ ਲਯੋ ॥
ਬਨ ਕੋ ਭਯੋ ਨ ਗ੍ਰਿਹ ਕੋ ਭਯੋ ॥੨੭॥

[੭੧੪-੧੬] ੩੩ ਸਵੱਯੇ, ਪਾਤਸ਼ਾਹੀ ੧੦

ਕਾਹੇ ਕਉ ਡਿੰਭ[4] ਕਰੈ ? ਮਨ ਮੂਰਖ ! ਡਿੰਭ ਕਰੈ ਅਪਨੀ ਪਤ ਖ੍ਵੈਹੈ ॥
ਕਾਹੇ ਕਉ ਲੋਗ ਠਗੇ ? ਠਗ ਲੋਗਨਿ, ਲੋਗ ਗਯੋ ਪਰਲੋਗ ਗਵੈਹੈ ॥
ਦੀਨ ਦਯਾਲ ਕੀ ਠੌਰ ਜਹਾ, ਤਿਹਿ ਠੌਰ ਬਿਖੈ ਤੁਹਿ ਠੌਰ ਨ ਐਹੈ ॥
ਚੇਤ ਰੇ ਚੇਤ ! ਅਚੇਤ ਮਹਾਂ ਜੜ ! ਭੇਖ ਕੇ ਕੀਨੇ ਅਲੇਖ ਨ ਪੈਹੈ ॥੧੯॥
ਆਂਖਨ ਭੀਤਰਿ ਤੇਲ[5] ਕੌ ਡਾਰ, ਸੁ ਲੋਗਨ ਨੀਰੁ ਬਹਾਇ ਦਿਖਾਵੈ ॥
ਜੋ ਧਨਵਾਨੁ ਲਖੈ ਨਿਜ ਸੇਵਕ, ਤਾਹੀ ਪਰੋਸਿ ਪ੍ਰਸਾਦਿ ਜਿਮਾਵੈ ॥
ਜੋ ਧਨ ਹੀਨ ਲਖੈ ਤਿਹੱ ਦੇਤ ਨ, ਮਾਂਗਨ ਜਾਤ ਮੁਖੋ ਨ ਦਿਖਾਵੈ ॥
ਲੂਟਤ ਹੈ ਪਸੁ ਲੋਗਨ ਕੋ, ਕਬਹੂੰ ਨ ਪ੍ਰਮੇਸੁਰ ਕੋ ਗੁਨ ਗਾਵੈ ॥੩੦॥

---

੧ ਦੰਭੀਆਂ ਦਾ ਖ਼ਿਆਲ ਹੈ ਕਿ ਬਿਨਾਂ ਪਾਖੰਡ ਕੁਛ ਪ੍ਰਾਪਤ ਨਹੀਂ ਹੁੰਦਾ, ਵਾਸਤਵ ਵਿੱਚ ਪਰਮਾਰਥ ਨਾ ਜਾਣਨ ਵਾਲੇ ਸੰਸਾਰੀ ਲੋਕ ਤੁੱਛ ਬਾਤਾਂ ਪਰ ਰੀਝ ਕੇ ਚੇਟਕੀਆਂ ਦੀ ਸੇਵਾ ਕਰਣੀ ਸ੍ਵਾਰਥ ਸਿੱਧੀ ਅਤੇ ਧਰਮ ਸਮਝਦੇ ਹਨ ।

੨ ਮਹਾਤਮਾ ਆਪਣੀ ਪ੍ਰਸਿੱਧੀ ਨਹੀਂ ਚਾਹੁੰਦੇ ਔਰ ਨਾ ਸੰਸਾਰ ਦੇ ਪਦਾਰਥਾਂ ਨੂੰ ਹਾਸਲ ਕਰਨ ਲਈ ਉਨ੍ਹਾਂ ਦਾ ਮਨ ਲਲਚਾਉਂਦਾ ਹੈ ।

੩ ਸ੍ਰੀ ਗੁਰੂ ਤੇਗ ਬਹਾਦੁਰ ਸਾਹਿਬ ਨੇ । ੪ ਦੰਭ । ੫ ਕੌੜਾ ਤੇਲ ।

# ਪਾਪ-ਪਾਪੀ

[੫੪੬] ਬਿਹਾਗੜਾ ਮਹਲਾ ੫, ਛੰਤ (੭)

ਪਾਪ ਕਮਾਵਦਿਆ, ਤੇਰਾ ਕੋਇ ਨ ਬੇਲੀ ਰਾਮ ॥
ਕੋਏ ਨ ਬੇਲੀ ਹੋਇ ਤੇਰਾ, ਸਦਾ ਪਛੋਤਾਵਹੇ ॥

[੬੮੪] ਧਨਾਸਰੀ ਮਹਲਾ ੫ (੫੫)

ਪਰ ਧਨ ਦੋਖ ਕਿਛੁ ਪਾਪ ਨ ਫੇੜੇ[1] ॥
ਜਮ ਜੰਦਾਰੁ[2] ਨ ਆਵੈ ਨੇੜੇ ॥੪॥

[੯੩੫] ਰਾਮਕਲੀ, ਓਅੰਕਾਰੁ (੩੮)

ਪਾਪੁ ਬੁਰਾ ਪਾਪੀ ਕਉ ਪਿਆਰਾ ॥
ਪਾਪਿ ਲਦੇ ਪਾਪੇ ਪਾਸਾਰਾ ॥
ਪਰਹਰਿ ਪਾਪੁ ਪਛਾਣੈ ਆਪੁ ॥
ਨਾ ਤਿਸੁ ਸੋਗੁ ਵਿਜੋਗੁ ਸੰਤਾਪੁ ॥

[੧੧੮੩] ਬਸੰਤੁ ਮਹਲਾ ੫ (੧੧)

ਮਨ, ਪਾਪ ਕਰਤ ਤੂ ਸਦਾ ਸੰਗੁ[3] ॥

[੧੩੬੮] ਸਲੋਕ-ਕਬੀਰ

ਕਬੀਰ ਪਾਪੀ ਭਗਤਿ ਨ ਭਾਵਈ, ਹਰਿ ਪੂਜਾ ਨ ਸੁਹਾਇ ॥
ਮਾਖੀ ਚੰਦਨੁ ਪਰਹਰੈ ਜਹ ਬਿਗੰਧ[4] ਤਹ ਜਾਇ ॥੬੮॥

# ਪਾਮਰ*

[੩੩੨] ਗਉੜੀ ਚੇਤੀ, ਕਬੀਰ (੪੪)

ਹਰਿ ਜਸੁ ਸੁਨਹਿ ਨ ਹਰਿ ਗੁਨ ਗਾਵਹਿ ॥
ਬਾਤਨ ਹੀ ਅਸਮਾਨੁ ਗਿਰਾਵਹਿ ॥੧॥
ਐਸੇ ਲੋਗਨ ਸਿਉ ਕਿਆ ਕਹੀਐ ॥
ਜੋ ਪ੍ਰਭ ਕੀਏ ਭਗਤਿ ਤੇ ਬਾਹਜ,
ਤਿਨ ਤੇ ਸਦਾ ਡਰਾਨੇ ਰਹੀਐ ॥੧॥ਰਹਾਉ॥
ਆਪਿ ਨ ਦੇਹਿ ਚੁਰੂ ਭਰਿ ਪਾਨੀ ॥
ਤਿਹ ਨਿੰਦਹਿ ਜਿਹ ਗੰਗਾ ਆਨੀ ॥੨॥

---

੧ ਕਮਾਉਂਦਾ। ੨ ਜੱਲਾਦ, ਜਿਲਦ (ਖੱਲ) ਲਾਹੁਣ ਵਾਲਾ।
੩ ਸੰਕੋਚ ਕਰ। ੪ ਦੁਰਗੰਧ, ਬਦਬੂ।
* ਪਾ (ਰਕਸ਼ਕ) ਦੇ ਮਰਨ ਵਾਲਾ ਪਾਮਰ ਆਖੀਦਾ ਹੈ, ਵਿਦਵਾਨਾਂ ਨੇ ਧਰਮ ਵਿਨਾਸ਼ਕ ਕ੍ਰਿਤਘਨ ਨੂੰ ਪਾਮਰ ਮੰਨਿਆ ਹੈ।

ਬੈਠਤ ਉਠਤ ਕੁਟਿਲਤਾ ਚਾਲਹਿ ॥
ਆਪੁ ਗਏ ਅਉਰਨ ਹੂ ਘਾਲਹਿ ॥੩॥
ਛਾਡਿ ਕੁਚਰਚਾ[1] ਆਨ ਨ ਜਾਨਹਿ ॥
ਬ੍ਰਹਮਾ ਹੂ ਕੋ ਕਹਿਓ ਨ ਮਾਨਹਿ ॥੪॥
ਆਪੁ ਗਏ ਅਉਰਨ ਹੂ ਖੋਵਹਿ ॥
ਆਗਿ ਲਗਾਇ ਮੰਦਰ ਮੈ ਸੋਵਹਿ ॥੫॥
ਅਵਰਨ ਹਸਤ ਆਪ ਹਹਿ ਕਾਂਨੇ ॥
ਤਿਨ ਕਉ ਦੇਖਿ ਕਬੀਰ ਲਜਾਨੇ ॥੬॥੧॥

## ਪੂਜਨ-ਪੂਜਾ

ਕਿਸੇ ਖ਼ਾਸ ਸਥਾਨ ਅਰ ਖ਼ਾਸ ਸਾਮੱਗ੍ਰੀ ਨਾਲ ਸਰਬ-ਵਿਆਪੀ ਕਰਤਾਰ ਦਾ ਪੂਜਨ ਸਿੱਖ ਧਰਮ ਵਿੱਚ ਨਿਸ਼ੇਧ ਕੀਤਾ ਗਿਆ ਹੈ। ਪਰਮ ਪਿਤਾ ਵਾਹਗੁਰੂ ਦੀ ਪੂਜਾ ਦਾ ਪਰਕਾਰ ਗੁਰੂ ਸਾਹਿਬ ਇਸ ਤਰ੍ਹਾਂ ਉਪਦੇਸ਼ ਕਰਦੇ ਹਨ :—

[੮੮] ਮਹਲਾ ੩, ਵਾਰ ਸਿਰੀਰਾਗ (੧੩)

ਮਨੁ ਵੇਕਾਰੀ ਵੇੜਿਆ[2], ਵੇਕਾਰਾ ਕਰਮ ਕਮਾਇ ॥
ਦੂਜੈ ਭਾਇ ਅਗਿਆਨੀ ਪੂਜਦੇ ਦਰਗਹ ਮਿਲੈ ਸਜਾਇ ॥
ਆਤਮ ਦੇਉ ਪੂਜੀਐ, ਬਿਨੁ ਸਤਿਗੁਰ ਬੂਝ ਨ ਪਾਇ[3] ॥

[੨੨੪] ਗਉੜੀ ਮਹਲਾ ੧, ਅਸਟਪਦੀ (੮)

ਕਰਿ ਕਿਰਪਾ ਰਾਖਹੁ ਰਖਵਾਲੇ ॥
ਬਿਨੁ ਬੂਝੇ ਪਸੂ ਭਏ ਬੇਤਾਲੇ ॥੬॥
ਗੁਰਿ ਕਹਿਆ-'ਅਵਰੁ ਨਹੀ ਦੂਜਾ' ॥
ਕਿਸੁ ਕਹੁ ਦੇਖਿ ਕਰਉ ਅਨ ਪੂਜਾ ॥੭॥

[੪੮੯] ਗੂਜਰੀ ਮਹਲਾ ੧ (੧)

ਤੇਰਾ ਨਾਮੁ ਕਰੀ ਚਨਣਾਠੀਆ[4], ਜੇ ਮਨੁ ਉਰਸਾ[5] ਹੋਇ ॥
ਕਰਣੀ ਕੁੰਗੂ[6] ਜੇ ਰਲੈ, ਘਟ ਅੰਤਰਿ ਪੂਜਾ ਹੋਇ ॥੧॥
ਪੂਜਾ ਕੀਚੈ ਨਾਮੁ ਧਿਆਈਐ, ਬਿਨੁ ਨਾਵੈ ਪੂਜ ਨ ਹੋਇ ॥੧॥ਰਹਾਉ॥

---

੧ ਕੁ-ਚਰਚਾ ਤੋਂ ਛੁੱਟ।
੨ ਲਪੇਟਿਆ ਹੋਇਆ, ਵੇਸ਼ਟਿਤ।
੩ ਇਸ ਪੂਜਾ ਦੀ ਸਮਝ, ਬਿਨਾਂ ਸਤਿਗੁਰੂ ਤੋਂ ਨਹੀਂ ਪੈਂਦੀ।
੪ ਚੰਨਣ ਦੀ ਟੁਕੜੀ, ਚੰਦਨ ਦੀ ਲੱਕੜੀ ਦਾ ਟੁਕੜਾ।
੫ ਗੋਲ ਅਕਾਰ ਦੀ ਛੋਟੀ ਸਿਲਾ, ਜਿਸ ਉੱਤੇ ਚੰਨਣ ਘਸਾਇਆ ਜਾਂਦਾ ਹੈ। ੬ ਕੇਸਰ।

**ਬਾਹਰਿ ਦੇਵ ਪਖਾਲੀਅਹਿ, ਜੇ ਮਨੁ ਧੋਵੈ ਕੋਇ ॥**
**ਜੂਠਿ ਲਹੈ ਜੀਉ ਮਾਜੀਐ, ਮੋਖ ਪਇਆਣਾ[੧] ਹੋਇ ॥੨॥**

[੫੨੫] ਗੂਜਰੀ ਰਵਿਦਾਸ

**ਦੂਧੁ ਤ ਬਛਰੈ ਥਨਹੁ ਬਿਟਾਰਿਓ[੨] ॥**
**ਫੂਲੁ ਭਵਰਿ, ਜਲੁ ਮੀਨਿ ਬਿਗਾਰਿਓ ॥੧॥**
**ਮਾਈ, ਗੋਬਿੰਦ ਪੂਜਾ ਕਹਾ ਲੈ ਚਰਾਵਉ? ॥**
**ਅਵਰੁ ਨ ਫੂਲੁ ਅਨੂਪੁ[੩] ਨ ਪਾਵਉ ॥੧॥ਰਹਾਉ॥**
**ਮੈਲਾਗਰ ਬੇਰ੍ਹੇ ਹੈ ਭੁਇਅੰਗਾ[੪] ॥**
**ਬਿਖੁ ਅੰਮ੍ਰਿਤੁ ਬਸਹਿ ਇਕ ਸੰਗਾ[੫] ॥੨॥**
**ਧੂਪ ਦੀਪ ਨਈਬੇਦਹਿ ਬਾਸਾ[੬] ॥**
**ਕੈਸੇ ਪੂਜ ਕਰਹਿ ਤੇਰੀ ਦਾਸਾ ॥੩॥**
**ਤਨੁ ਮਨੁ ਅਰਪਉ ਪੂਜ ਚਰਾਵਉ ॥**
**ਗੁਰ ਪਰਸਾਦਿ ਨਿਰੰਜਨੁ ਪਾਵਉ ॥੪॥**
**ਪੂਜਾ ਅਰਚਾ ਆਹਿ ਨ ਤੋਰੀ ॥**
**ਕਹਿ ਰਵਿਦਾਸ ਕਵਨ ਗਤਿ ਮੋਰੀ[੭] ॥੫॥੧॥**

[੫੪੨] ਬਿਹਾਗੜਾ ਮਹਲਾ ੫, ਛੰਤ (੧)

**ਮਨੁ ਤਨੁ ਧਨੁ ਸਭੁ ਪ੍ਰਭੂ ਕੇਰਾ, ਕਿਆ ਕੋ ਪੂਜ ਚੜਾਵਏ ॥**

[੬੧੪] ਸੋਰਠਿ ਮਹਲਾ ੫ (੨੦)

**ਘਾਲ ਨ ਭਾਨੈ[੮] ਅੰਤਰ ਬਿਧਿ ਜਾਨੈ, ਤਾ ਕੀ ਕਰਿ ਮਨ ਸੇਵਾ ॥**

---

੧ ਪ੍ਰਾਪਤੀ।
੨ ਦੁੱਧ ਤਾਂ ਬੱਛੇ ਨੇ ਥਣ ਚੁੰਘ ਕੇ ਜੂਠਾ ਕਰ ਦਿੱਤਾ ਹੈ, ਭਾਵ ਇਹ ਹੈ—ਜੂਠੀ ਵਸਤੁ ਠਾਕੁਰ ਦੀ ਪੂਜਾ ਵਿੱਚ ਵਰਤਣੀ ਅਯੋਗ ਹੈ।
੩ ਅਨੁਪਮ, ਜਿਨ੍ਹਾਂ ਤੁੱਲ ਦੂਜਾ ਨਾ ਹੋਵੇ।
੪ ਮਲਯ ਗਿਰੀ ਦੇ ਚੰਦਨ ਨੂੰ ਸੱਪ ਲਿਪਟ ਕੇ ਜੂਠਾ ਕਰ ਰਹੇ ਹਨ।
੫ ਜੇ ਪੁਰਾਣ ਮਤ ਅਨੁਸਾਰ ਅੰਮ੍ਰਿਤ ਸਭ ਤੋਂ ਉੱਤਮ ਪੂਜਾ ਦੀ ਸਾਮ੍ਹੱਗੀ ਮੰਨੀ ਜਾਵੇ, ਤਦ ਉਹ ਭੀ ਭਿੱਟਿਆ ਹੋਇਆ ਹੈ, ਕਯੋਂਕਿ ਸ਼ਰਾਬ ਜ਼ਹਿਰ ਅਰ ਅੰਮ੍ਰਿਤ ਸਮੁੰਦ੍ਰ ਵਿੱਚੋਂ ਨਿਕਲੇ ਦੱਸੇ ਹਨ, ਛੂਤ ਛਾਤ ਦੇ ਪ੍ਰੇਮੀ ਐਸੀ ਭ੍ਰਸ਼ਟ ਵਸਤੁ ਨਾਲ ਪੂਜਨ ਕਰ ਸਕਦੇ ਹਨ ?
੬ ਧੂਪ, ਆਰਤੀ ਅਤੇ ਭੋਗ ਦਾ ਪ੍ਰਸ਼ਾਦ ਇਹ ਭੀ ਜੂਠੇ ਹਨ, ਕਯੋਂਕਿ ਕਿ ਪੂਜਾਰੀ ਏਨ੍ਹਾਂ ਦੀ ਬਾਸਨਾ ਪਹਿਲਾਂ ਆਪ ਲੈ ਲੈਂਦਾ ਹੈ।
੭ ਮੇਰਾ ਕੀ ਹਾਲ ਹੋਊ, ਜੋ ਪੂਜਾ ਦਾ ਤਯਾਗੀ ਹੋ ਗਿਆ ਹਾਂ ? ਅਥਵਾ—ਮੇਰੀ ਕੀ ਸਮਰੱਥਾ (ਗਤਿ) ਹੈ ? ਕਿ ਐਸੀਆਂ ਵਸਤੂਆਂ ਨਾਲ ਤੇਰਾ ਪੂਜਨ ਕਰਾਂ।
੮ ਕਿਸੇ ਦੀ ਕੀਤੀ ਹੋਈ ਘਾਲਣਾ ਨਿਸਫਲ ਨਹੀਂ ਕਰਦਾ।

**ਕਰਿ ਪੂਜਾ ਹੋਮਿ ਇਹੁ ਮਨੂਆ ਅਕਾਲ ਮੂਰਤਿ ਗੁਰਦੇਵਾ[੧] ॥**

[੭੨੮] ਸੂਹੀ ਮਹਲਾ ੧ (੧)

**ਮਨੁ ਸੰਪਟੁ[੨] ਜਿਤੁ ਸਤ ਸਰਿ ਨਾਵਣੁ, ਭਾਵਨ ਪਾਤੀ[੩] ਤ੍ਰਿਪਤਿ ਕਰੇ ॥**
**ਪੂਜਾ ਪ੍ਰਾਣ ਸੇਵਕੁ ਜੇ ਸੇਵੇ, ਇਨ੍ਹ ਬਿਧਿ ਸਾਹਿਬੁ ਰਵਤੁ ਰਹੈ ॥੩॥**

[੮੨੪] ਬਿਲਾਵਲੁ ਮਹਲਾ ੫ (੧੦੨)

**ਅਚੁਤ ਪੂਜਾ[੪] ਜੋਗ ਗੋਪਾਲ ॥**
**ਮਨੁ ਤਨੁ ਅਰਪਿ ਰਖਉ ਹਰਿ ਆਗੈ, ਸਰਬ ਜੀਆ ਕਾ ਹੈ ਪ੍ਰਤਿਪਾਲ ॥**

[੮੭੫] ਗੋਂਡ, ਨਾਮਦੇਵ (੭)

**ਹਿੰਦੂ ਪੂਜੈ ਦੇਹੁਰਾ, ਮੁਸਲਮਾਣੁ ਮਸੀਤਿ ॥**
**ਨਾਮੇ ਸੋਈ ਸੇਵਿਆ ਜਹ ਦੇਹੁਰਾ ਨ ਮਸੀਤਿ[੫] ॥੪॥**

[੯੧੦] ਰਾਮਕਲੀ ਮਹਲਾ ੩, ਅਸਟਪਦੀ (੩)

**ਹਰਿ ਕੀ ਪੂਜਾ ਦੁਲੰਭ[੬] ਹੈ, ਸੰਤਹੁ! ਕਹਣਾ ਕਛੂ ਨ ਜਾਈ ॥੧॥...**
**ਹਰਿ ਬਿਨੁ ਸਭੁ ਕਿਛੁ ਮੈਲਾ, ਸੰਤਹੁ! ਕਿਆ ਹਉ ਪੂਜ ਚੜਾਈ ? ॥੨॥...**
**ਸਬਦਿ ਮਰੈ ਮਨੁ ਨਿਰਮਲੁ, ਸੰਤਹੁ! ਏਹ ਪੂਜਾ ਥਾਇ ਪਾਈ ॥੫॥...**
**ਬਿਨੁ ਨਾਵੈ ਹੋਰ ਪੂਜ ਨ ਹੋਵੀ, ਭਰਮਿ ਭੁਲੀ ਲੋਕਾਈ ॥੭॥...**
**ਪੂਜਾ ਕਰਹਿ, ਪਰੁ ਬਿਧਿ ਨਹੀ ਜਾਣਹਿ, ਦੂਜੈ ਭਾਇ ਮਲੁ ਲਾਈ ॥੧੦॥**
**ਗੁਰਮੁਖਿ ਹੋਵੈ ਸੁ ਪੂਜਾ ਜਾਣੈ, ਭਾਣਾ ਮਨਿ ਵਸਾਈ ॥੧੧॥**

[੧੧੫੮] ਭੈਰਉ, ਕਬੀਰ (੬)

**ਮਾਥੇ ਤਿਲਕੁ ਹਥਿ ਮਾਲਾ ਬਾਨਾਂ ॥**
**ਲੋਗਨ ਰਾਮੁ ਖਿਲਉਨਾ[੭] ਜਾਨਾਂ ॥੧॥...**
**ਤੋਰਉ ਨ ਪਾਤੀ, ਪੂਜਉ ਨ ਦੇਵਾ ॥**
**ਰਾਮ ਭਗਤਿ ਬਿਨੁ ਨਿਹਫਲ ਸੇਵਾ ॥੨॥**

---

[ਹਵਨ] ੧ ਅਕਾਲ ਰੂਪ ਮਹਾਨ ਗੁਰਦੇਵ ਨੂੰ, ਘੀ, ਜੌਂ, ਖੰਡ ਆਦਿਕ ਸਾਮੱਗਰੀ ਅੱਗ ਵਿੱਚ ਫੂਕ ਕੇ ਤੂੰ ਪ੍ਰਸੰਨ ਨਹੀਂ ਕਰ ਸਕਦਾ, ਉਸ ਦੀ ਪੂਜਾ ਇਹ ਹੈ ਕਿ ਮਨ ਦੇ ਸੰਕਲਪ ਵਿਕਲਪ ਅਰੁ ਅਭਿਮਾਨ ਹਵਨ ਕਰ।

੨ ਡੱਬਾ, ਸਿੰਘਾਸਨ, ਠਾਕੁਰ ਰੱਖਣ ਦੀ ਚੌਕੀ ਸੰਪੁਟ।

੩ ਤੁਲਸੀ ਦਲ ਅਰ ਬਿਲਪਤ੍ਰ ਦੀ ਥਾਂ ਭਾਵਨਾ।

੪ ਅਵਿਨਾਸ਼ੀ ਪੂਜਾ, ਅਖੰਡ ਪੂਜਨ।

੫ 'ਬਰਹਮਨ ਮੁਸ਼ਤਾਕੇ ਬੁਤ, ਜ਼ਾਹਦ ਫ਼ਿਦਾਏ ਖ਼ਾਨਕਾਹ,
ਹਰ ਕੁਜਾ ਜਾਮੇ ਮੁਹੱਬਤ ਦੀਦਹਅਮ ਸਰਸ਼ਾਰ ਹਸਤ।' (ਦੀਵਾਨਿ ਗੋਯਾ)

੬ ਦੁਰਲਭ।

੭ ਖੇਡਣ ਵਾਲਾ ਬੱਚਾ, ਲੋਕ ਜਾਣਦੇ ਹਨ ਕਿ ਪ੍ਰਮੇਸ਼ੁਰ ਨੂੰ ਛੁਣ-ਛੁਣਾ ਖੜਕਾ ਕੇ, ਬੱਚੇ ਦੀ ਤਰ੍ਹਾਂ ਪਰਚਾ ਲਵਾਂਗੇ।

ਸਤਿਗੁਰੁ ਪੂਜਉ ਸਦਾ ਸਦਾ ਮਨਾਵਉ ॥
ਐਸੀ ਸੇਵ ਦਰਗਹ ਸੁਖੁ ਪਾਵਉ ॥੩॥

[੧੧੯੫] ਬਸੰਤੁ, ਰਾਮਾਨੰਦ ਜੀ

ਕਤ ਜਾਈਐ ਰੇ ? ਘਰ ਲਾਗੋ ਰੰਗੁ ॥
ਮੇਰਾ ਚਿਤੁ ਨ ਚਲੈ ਮਨੁ ਭਇਓ ਪੰਗੁ ॥੧॥ਰਹਾਉ॥
ਏਕ ਦਿਵਸ ਮਨ ਭਈ ਉਮੰਗ ॥
ਘਸਿ ਚੰਦਨ ਚੋਆ ਬਹੁ ਸੁਗੰਧ ॥
ਪੂਜਨ ਚਾਲੀ ਬ੍ਰਹਮ ਠਾਇ[2] ॥
ਸੋ ਬ੍ਰਹਮੁ ਬਤਾਇਓ ਗੁਰ ਮਨ ਹੀ ਮਾਹਿ ॥੧॥
ਜਹਾ ਜਾਈਐ ਤਹ ਜਲ ਪਖਾਨ ॥
ਤੂ ਪੂਰਿ ਰਹਿਓ ਹੈ ਸਭ ਸਮਾਨ ॥
ਬੇਦ ਪੁਰਾਨ ਸਭ ਦੇਖੇ ਜੋਇ ॥
ਊਹਾਂ ਤਉ ਜਾਈਐ, ਜਉ ਈਹਾਂ ਨ ਹੋਇ ॥੨॥
ਸਤਿਗੁਰ, ਮੈ ਬਲਿਹਾਰੀ ਤੋਰ ॥
ਜਿਨਿ ਸਕਲ ਬਿਕਲ[3] ਭ੍ਰਮ ਕਾਟੇ ਮੋਰ ॥

[੧੨੬੪] ਮਲਾਰ ਮਹਲਾ ੪ (੪)

ਭਰਮਿ ਭੂਲੇ ਅਗਿਆਨੀ ਅੰਧੁਲੇ, ਭ੍ਰਮਿ ਭ੍ਰਮਿ ਫੂਲ ਤੋਰਾਵੈ ॥
ਨਿਰਜੀਉ ਪੂਜਹਿ ਮੜਾ ਸਰੇਵਹਿ, ਸਭ ਬਿਰਥੀ ਘਾਲ ਗਵਾਵੈ ॥

# ਪੂਜਾ ਦਾ ਪਦਾਰਥ

ਭਾਈ ਗੁਰਦਾਸ, ਵਾਰ ੩੫

ਜਿਉ ਮਿਰਯਾਦਾ ਹਿੰਦੂਆ ਗਊ ਮਾਸੁ ਅਖਾਜੁ[4] ।
*ਵਿਆਜ ਸੂਦ]* ਮੁਸਲਮਾਣਾਂ ਸੂਅਰਹੁ ਸਉਗੰਦ ਵਿਆਜੁ[5] ।
ਸਹੁਰਾ ਘਰਿ ਜਾਵਾਈਐ ਪਾਣੀ ਮਦਰਾਜੁ[6] ।

---

੧ ਪਿੰਗਲਾ ।
੨ ਬ੍ਰਹਮ ਨੂੰ ਖ਼ਾਸ ਥਾਂ (ਮੰਦਿਰ) ਵਿੱਚ ।
੩ ਅਸ਼ਾਂਤਿਦਾਯਕ ।
੪ ਅਖਾਦ੍ਯ, ਅਭੱਖ ।
੫ ਸੂਦ ਕੁਰਾਨ ਵਿੱਚ ਹਰਾਮ ਲਿਖਿਆ ਹੈ—'ਹਲਾਲ ਕੀਤਾ ਹੈ ਅੱਲਾ ਨੇ ਵਣਿਜ ਅਤੇ ਹਰਾਮ ਕੀਤਾ ਹੈ ਵਿਆਜ' ਸੂਰਤ ਬਕਰ, ਆਯਤ ੨੭੫ ।
੬ ਸਹੁਰਾ ਜਵਾਈ ਦੇ ਘਰ ਦਾ ਪਾਣੀ ਸ਼ਰਾਬ ਸਮਝਦਾ ਹੈ, ਉੱਤਮ ਪੁਰਸ਼ ਬੇਟੀ ਦੇ ਘਰ ਦੀ ਕੋਈ ਵਸਤੁ ਗ੍ਰਹਿਣ ਨਹੀਂ ਕਰਦੇ, ਉਪਦੇਸ਼ ਇਸ ਤੋਂ ਇਹ ਹੈ ਕਿ ਕੰਨ੍ਯਾ ਦਾ ਧਨ ਲੈਣ ਵਾਲਾ ਮਹਾਂ ਪਾਤਕੀ ਹੈ ।

**ਸਹੇ ਦਾ ਮਾਸ] ਸਹਾ ਨ ਖਾਈ ਚੂਹੜਾ ਮਾਇਆ ਮੁਹਤਾਜੁ[1] ।**
**ਜਿਉ ਮਿਠੈ ਮਖੀ ਮਰੈ ਤਿਸੁ ਹੋਇ ਅਕਾਜੁ ।**
**ਤਿਉ ਧਰਮਸਾਲ ਦੀ ਝਾਕ[2] ਹੈ ਵਿਹੁ ਖੰਡੂ ਪਾਜੁ[3] ॥੧੨॥**

ਕਬਿੱਤ—ਭਾਈ ਗੁਰਦਾਸ

**ਜੈਸੇ ਤਉ ਅਰੋਗ ਭੋਗ ਭੋਗਵੈ ਨਾਨਾ ਪ੍ਰਕਾਰ,**
**ਬ੍ਰਿਥਾਵੰਤ[4] ਖਾਨਿ ਪਾਨਿ ਰਿਦੈ ਨ ਹਿਤਾਵਈ ।**
**ਜੈਸੇ ਮਹਖੀ[5] ਸਹਨ ਸੀਲ ਕੈ ਧੀਰਜ ਧੁਜਾ,**
**ਅਜਿਆ[6] ਮੈ ਤਨਕ ਕਲੇਜੋ ਨ ਸਮਾਵਈ ।**
**ਜੈਸੇ ਜਉਹਰੀ ਬਿਸਾਹੈ[7] ਵੇਚੇ ਹੀਰਾ ਮਾਨਕਾਦਿ,**
**ਰੰਕ ਪੈ ਨ ਰਾਖਿਓ ਪਰੈ ਜੋਗ ਨ ਜੁਗਾਵਈ[8] ।**
**ਤੈਸੇ ਗੁਰ ਪਰਚੇ ਪਵਿਤ੍ਰ ਹੈ ਪੂਜਾ ਪ੍ਰਸਾਦਿ,**
**ਅਪਚੁ ਅਪਰਚੇ ਦੁਸਹਿ ਦੁਖ ਪਾਵਈ[9] ॥੫੦੫॥**

---

੧ ਚੂੜ੍ਹਾ ਚਾਹੇ ਨਿਰਧਨ ਭੁੱਖਾ ਭੀ ਹੈ, ਪਰ ਸਹੇ (ਖਰਗੋਸ਼) ਦਾ ਮਾਸ ਨਹੀਂ ਖਾਂਦਾ । ਪੈਗੰਬਰ ਮੂਸਾ ਨੇ ਸਹਾ ਅਪਵਿੱਤ੍ਰ ਜੀਵਾਂ ਵਿੱਚ ਗਿਣਿਆ ਹੈ, ਇਸ ਲਈ ਯਹੂਦੀ ਇਸ ਦਾ ਮਾਸ ਖਾਣਾ ਗੁਨਾਹ ਸਮਝਦੇ ਹਨ, ਪਾਰਸੀ ਅਤੇ ਆਰਮੇਨੀਅਨ ਸਹੇ ਦੇ ਮਾਸ ਤੋਂ ਹੁਣ ਭੀ ਪਰਹੇਜ਼ ਕਰਦੇ ਹਨ, ਚਾਹੇ ਮੁਹੰਮਦ ਸਾਹਿਬ ਨੇ ਸਹੇ ਦਾ ਨਿਸ਼ੇਧ ਨਹੀਂ ਕੀਤਾ, ਪਰ ਮੂਸਾ ਨੂੰ ਖ਼ੁਦਾ ਦਾ ਰਸੂਲ ਮੰਨਣ ਕਰ ਕੇ, ਮੁਸਲਮਾਨ ਉਸ ਦੇ ਹੁਕਮ ਦੀ ਤਾਮੀਲ ਫ਼ਰਜ਼ ਸਮਝਦੇ ਹਨ । ਚੂੜ੍ਹਿਆਂ ਦਾ ਪੀਰ 'ਲਾਲ ਬੇਗ' ਇਸੇ ਖ਼ਯਾਲ ਦਾ ਆਦਮੀ ਸੀ, ਉਸ ਦੀ ਹਦਾਯਤ ਅਨੁਸਾਰ ਚੂਹੜੇ ਸਹਾ ਨਹੀਂ ਖਾਂਦੇ। ਕਿਤਨਿਆਂ ਦਾ ਖ਼ਯਾਲ ਹੈ ਕਿ ਸਹੇ ਦਾ ਮਾਸ ਇਸ ਲਈ ਨਿਸ਼ਿਧ ਹੈ ਕਿ ਉਸ ਵਿੱਚੋਂ ਅਨੇਕ ਬਾਰ ਧੋਣ ਕਰ ਕੇ ਭੀ ਲਹੂ ਖ਼ਾਰਿਜ ਨਹੀਂ ਹੋਂਦਾ ਅਤੇ ਕੁਰਾਨ ਵਿੱਚ ਲਹੂ ਨੂੰ ਹਰਾਮ ਲਿਖਿਆ ਹੈ–
'ਤੁਆਡੇ ਵਾਸਤੇ ਹਰਾਮ ਕੀਤਾ ਗਿਆ ਹੈ ਮੁਰਦਾਰ, ਲਹੂ ਅਤੇ ਸੂਰ ਦਾ ਮਾਸ ।'
(ਸੂਰਤ ਬਕਰਮ ਆਯਤ ੧੭੩)
ਰੋਜ਼ (H.Rose) ਸਾਹਿਬ ਦਾ ਲੇਖ ਹੈ ਕਿ ਸ਼ੇਰ ਸ਼ਾਹ ਪਿੰਡ (ਜ਼ਿਲਾ ਮੁਲਤਾਨ) ਦਾ ਵਸਨੀਕ ਸਾਂਈ ਮਖ਼ਦੂਮ ਜਹਾਨੀਆਂ ਨੇ ਆਪਣੇ ਮੁਰੀਦ ਚੂੜ੍ਹਿਆਂ ਨੂੰ ਸਹੇ ਦਾ ਮਾਸ ਖਾਣੋਂ ਵਰਜਿਆ ਹੈ। ਇਸ ਵਿਸ਼ਯ ਹੋਰ ਭੀ ਅਨੇਕ ਕਲਪਿਤ ਕਹਾਣੀਆਂ ਹਨ ਕਿ ਇਕ ਵੇਰ ਸ਼ਿਕਾਰੀ ਤੋਂ ਡਰਦਾ ਸੇਹਾ ਬਾਲਮੀਕ ਦੀ ਗੋਦੀ ਵਿੱਚ ਆ ਛੁਪਿਆ, ਉਸ ਦਿਨ ਤੋਂ ਉਸ ਦੀ ਸੰਪ੍ਰਦਾਯ ਦੇ ਸਹੇਆ ਨਹੀਂ ਖਾਂਦੇ, ਆਦਿਕ।

੨ ਧਰਮਸ਼ਾਲ ਬੈਠ ਕੇ ਭੇਟਾ ਦੀ ਝਾਕ ਰੱਖਣੀ, ਉੱਪਰ ਲਿਖੀਆਂ ਵਸਤਾਂ ਵਾਂਙ ਹਰਾਮ ਹੈ।

੩ ਪਾਗੀ (ਗਲੇਫੀ) ਹੋਈ ।

੪ ਰੋਗੀ, ਬੀਮਾਰ ।

੫ ਮਹਿੰ, ਭੈਂਸ, ਮੱਝ ।

੬ ਅਜਾ, ਬੱਕਰੀ ।

੭ ਖਰੀਦਦਾ ਹੈ ।

੮ ਜੋਗ ਨਹੀਂ ਜਾਪਦਾ ।

੯ ਗੁਰਮਤ ਦਾ ਪ੍ਰਚਾਰ ਕਰਨ ਕਰ ਕੇ, ਭਾਵ ਇਹ ਹੈ ਕਿ ਪੂਜਾ ਦਾ ਮਾਲ ਖਾ ਕੇ ਜੋ ਧਰਮ ਦਾ ਪ੍ਰਚਾਰ ਨਹੀਂ ਕਰਦੇ, ਉਨ੍ਹਾਂ ਨੂੰ ਪੂਜਾ ਦਾ ਧਾਨ ਭਾਰੀ ਕਲੇਸ਼ ਦਿੰਦਾ ਹੈ।

ਭਾਈ ਬਾਲੇ ਵਾਲੀ ਸਾਖੀ–ਸਾਖੀ ਉੱਪਲ ਖੱਤ੍ਰੀ ਪ੍ਰਥਾਇ

**ਸ੍ਰੀ ਗੁਰੂ ਜੀ ਨੇ ਕਹਿਆ, "ਮਰਦਾਨਿਆ ! ਏਹ ਪਦਾਰਥ ਪੂਜਾ ਦਾ ਖਾਣਾ ਐਸਾ ਹੈ ਜੈਸੇ ਵਿਸ ਖਾਧੀ ਪਚਦੀ ਨਹੀਂ, ਤੈਸੇ ਹੀ ਪੂਜਾ ਧਾਨ ਖਾਧਾ ਪਚਦਾ ਨਹੀਂ। ਜੇਹੜਾ ਅੱਠੇ ਪਹਿਰ ਪਰਮੇਸ਼ਰ ਦੀ ਬੰਦਗੀ ਕਰੇ, ਰਾਤ ਦਿਨ ਭਗਵੰਤ ਦਾ ਭਜਨ ਕਰਦਾ ਰਹੇ, ਵੰਡ ਖਾਏ, ਆਪਣੀ ਤਮਾ ਨਾ ਕਰੇ, ਹਰ ਕੋਈ ਜੀਵ ਜੋ ਆਵੇ ਤਿਸ ਨਾਲ ਖੁਸ਼ੀ ਰਹੇ ਅਰ ਥੋੜ੍ਹਾ ਅਹਾਰ ਕਰੇ ਅਰ ਸੰਜਮ ਨਾਲ ਰਹੇ, ਤਾਂ ਉਸ ਨੂੰ ਪਚਦਾ ਹੈ, ਜੇਹੜਾ ਭਜਨ ਬੰਦਗੀ ਨਾ ਕਰੇ ਪੱਲੇ ਬੰਨ੍ਹੇ, ਲਾਲਚ ਹਰ ਚੀਜ਼ ਦਾ ਕਰੇ, ਪੂਜਾ ਦੀ ਚੀਜ਼ ਵੰਡ ਕੇ ਨਾ ਖਾਏ ਉਸ ਨੂੰ ਵਿਖਵਤ ਹੋ ਕੇ ਲੱਗਦੀ ਹੈ। ਜਿਸ ਤਰ੍ਹਾਂ ਅਗਨਿ ਦਾ ਕੁੰਡ ਬਲਦਾ ਹੋਵੇ ਤੇ ਇੱਕ ਛੰਨਾ ਪਾਣੀ ਦਾ ਉਸ ਵਿੱਚ ਪਾਵੀਏ ਤਾਂ ਉਹ ਪਾਣੀ ਭੀ ਦਗਧ ਹੋ ਜਾਂਦਾ ਹੈ, ਅਗਨਿ ਭੀ ਬਲਦੀ ਰਹਿੰਦੀ ਹੈ ਅਤੇ ਅਗਨਿ ਥੋੜ੍ਹੀ ਹੋਵੇ ਤੇ ਪਾਣੀ ਬਹੁਤ ਪਾਵੀਏ,** *[ਗੁਰਦੁਆਰਿਆਂ ਦੀ ਮਾਇਆ]* **ਤਾਂ ਅਗਨਿ ਸਭ ਬੁਝ ਜਾਂਦੀ ਹੈ।[੧] ਤਿਸੀ ਤਰ੍ਹਾਂ ਜੋ ਕੋਈ ਪੂਜਾ ਦਾ ਧਾਨ ਗੁਰੂ ਕੇ ਗੁਰਦੁਆਰਿਆਂ ਦੀ ਮਾਇਆ ਮਿੱਠੀ ਜਾਣ ਕੇ ਚਾਹ ਨਾਲ ਖਾਂਦੇ ਹਨ, ਸੋ ਬਹੁਤ ਦੁਖੀ ਹੋਂਦੇ ਹਨ; ਉਨ੍ਹਾਂ ਵਾਸਤੇ ਅੱਗੇ ਨਰਕ ਤਿਆਰ ਹੈਨ ਤੇ ਏਸ ਲੋਕ ਵਿੱਚ ਭੀ ਦੁੱਖ ਪਾਂਵਦੇ ਹੈਨ।"**

ਗਯਾਨ ਰਤਨਾਵਲੀ, ਟੀਕਾ ੨੭ਵੀਂ ਪੌੜੀ ਦਾ

**[੨]ਜੇਹੜਾ ਗੁਰੁਦੁਆਰੇ ਦੀ ਕੌਡੀ ਹੈ ਸੋ ਬਿਖਵਤ ਹੈ, ਅਰ ਓਹ ਕਿਸੇ ਨੂੰ ਨਹੀਂ ਪਚਦੀ, ਪਰ ਅਤਸੈ ਕਰ ਕੇ ਜੋ ਅੱਠੇ ਪਹਿਰ ਪਰਮੇਸੁਰ ਦਾ ਭਜਨ ਕਰੇ ਅਤੇ ਭੋਜਨ ਥੋੜ੍ਹਾ ਕਰੇ ਤਾਂ ਉਸ ਨੂੰ ਪਚਦੀ ਹੈ; ਜੋ ਪੂਜਾ ਦੀ ਚੀਜ਼ ਨੂੰ ਬਹੁਤਾ ਪੱਲੇ ਬੰਨ੍ਹ ਲਵੇ ਅਰ ਬਹੁਤ ਖਾਵੇ, ਸੋ ਉਸ ਨੂੰ ਬਿਖਵਤ ਹੋ ਭਾਸਦੀ ਹੈ।**

ਰਹਿਤਨਾਮਾ–ਭਾਈ ਦੇਸਾ ਸਿੰਘ

**ਰਹਤਵੰਤ ਸਿੰਘ ਹੈ ਜੋਈ।**
**ਕਰ ਉਪਾਇ ਧਨ ਖਾਟੈ ਸੋਈ।**
**ਤਾਂਹੀ ਕਰ ਘਰ ਕੋ ਨਿਰਬਹੈ।**
**ਪੂਜਾ ਭੂਲ ਨ ਕਬਹੂੰ ਗਹੈ ॥੭੧॥...**

---

੧ ਇਸ ਦ੍ਰਿਸ਼ਟਾਂਤ ਵਿਚ ਸ਼ੁਭ ਗੁਣਾਂ ਨੂੰ ਅਗਨੀ ਅਤੇ ਪੂਜਾ ਨੂੰ ਜਲ ਦੱਸਿਆ ਹੈ, ਭਾਵ ਇਹ ਹੈ ਕਿ ਜੇ ਸ਼ੁਭ ਗੁਣ ਪ੍ਰਬਲ ਹੋਣ ਅਤੇ ਥੋੜੀ ਪੂਜਾ ਨਿਰਬਾਹ ਮਾਤ੍ਰ ਲਈ ਜਾਵੇ, ਤਦ ਹਾਨੀ ਨਹੀਂ; ਜੇ ਸ਼ੁਭ ਗੁਣ ਘੱਟ ਹੋਣ ਅਤੇ ਪੂਜਾ ਦਾ ਲਾਲਚ ਵਧ ਜਾਵੇ, ਤਾਂ ਸ਼ੁਭ ਗੁਣਾਂ ਦਾ ਨਾਸ਼ ਹੋ ਜਾਂਦਾ ਹੈ।

੨ ਗੁਰੂ ਨਾਨਕ ਸਾਹਿਬ ਦਾ ਮਰਦਾਨੇ ਪ੍ਰਤੀ ਉਪਦੇਸ਼, ਇਹ ਸਿਖ੍ਯਾ ਪੁਜਾਰੀ ਨੂੰ ਹਰ ਵੇਲੇ ਯਾਦ ਰੱਖਣੀ ਚਾਹੀਏ।

ਜੇ ਕੋ ਸਿੰਘ ਪੁਜਾਰੀ ਅਹੈ ।
ਸੋ ਭੀ ਪੂਜਾ ਬਹੁਤ ਨ ਗਹੈ ॥੭੨॥
ਤਨ ਨਿਰਬਾਹ ਮਾਤ੍ਰ ਸੋ ਲੇਵੈ ।
ਅਧਿਕ ਹੋਇ ਤਉ ਜਹਿਂ ਤਹਿਂ ਦੇਵੈ ।

ਗੁਰੁ ਬਿਲਾਸ ਪਾਤਸ਼ਾਹੀ ੧੦, ਅਧਯਾਯ ੨੦

ਸੁਨਤ ਸਭਨ ਕੀ ਬੇਨਤੀ ਮਾਤਾ ਜੂ ਹਿਤ ਧਾਰ ।
ਅੰਬੁਜ[੧] ਸ੍ਰੀ ਮੁਖ ਯੋਂ ਕਹੀ, ਇਹ ਪੂਜਾ ਦੁਖਕਾਰ[੨] ॥੧੮੪॥
ਜਯੋਂ ਜਨਨੀ ਨਿਜ ਤਨੁਜ[੩] ਕੋ ਨਿਰਖਿ ਜ਼ਹਿਰ ਨਹੀਂ ਦੇਤ ।
ਤਯੋਂ ਪੂਜਾ ਕੀ ਅੰਸ ਯਹਿ ਸਰਬ ਦੂਖ ਕੋ ਹੇਤ ।
ਨਿਰਖ, ਮਾਤ ਜੂ! ਹੇਤ ਪੂਜ ਕੀ ਅੰਸ ਹਲਾਹਲ[੪] ।
ਅਬ ਇਨ ਕੌ ਕਿਮ ਦੇਉਂ ਪ੍ਰਿਥਮ ਕਰ ਦੀਨੀ ਪਾਹੁਲ ।
ਕਹਾ ਹੋਗ ਪਰਤਾਪ ਜਗਤ ਮੈ, ਕਹੁ ਇਨ ਕੇਰਾ? ।
ਦਾਰਿਦ੍ਰੀ ਇਹ ਲੋਕ ਉਤੇ ਹ੍ਵੈ ਨਰਕ ਬਸੇਰਾ ॥੧੮੫॥
ਮੁਗਲ ਪਠਾਨ ਦਲਾਲ ਸੋ ਤਬ ਲੈਹੈ ਰਣ ਮੰਡ ॥
ਉੱਦਮ ਕਰ ਜਬ ਖਾਹਗੇ ਪਾਕ ਭੋਜ[੫] ਬਰ ਬੰਡ ।
ਪਾਕ ਭੋਜ ਬਰ ਬੰਡ, ਦੰਡ ਦੇਹੀ ਅਰਿ ਕਰਿਹੈ ।
ਤਾ ਕੈ ਆਗੈ ਸਤ੍ਰ ਕਹੋ, ਕਿਮ ਧੀਰਜ ਧਰਹੈ? ।
ਕਿਰਤਿ ਬਿਰਤਿ ਕਰਿ ਏਕ ਏਕ ਖਲ ਦਲ ਬਲ ਹਰਣੰ ।
'ਤ੍ਰਾਹਿ ਤ੍ਰਾਹਿ'[੬] ਕਰ ਪਰਗ ਸਿੰਧ ਸਤ੍ਰ ਤਿਹ ਸਰਣੰ ॥੧੮੬॥
ਖੜਗ ਕੇਤ ਕਾ ਜਾਨੀਏ, ਮਾਤਾ ਜੀ, ਇਹ ਪਾਥ[੭] ।
ਆਪ ਕ੍ਰਿਪਾ ਨਿਧਿ ਥਾਪ ਕੈ ਧਰਯੋ ਸੀਸ ਇਸ ਹਾਥ ।
ਧਰਯੋ ਸੀਸ ਇਸ ਹਾਥ ਜਾਨ ਸ੍ਰੀ ਖੜਗ ਧੁਜਾ ਧਰ ।
ਕਿਤਕ ਜੁੱਧ ਅਰ ਬਿਰੁਧ ਬਨੈਗੋ ਯਾ ਕੋ ਆ ਕਰ ।
ਭੂਖ ਪਿਆਸ ਅਰ ਕਸਟ ਬਨੈਗੋ ਜੌ ਇਸ ਆਈ ।
ਬਿਨ ਧੀਰਜ ਕੇ ਧਰੇ, ਭੂਮ ਕਿਵ ਭੁਗਹੈ ? ਮਾਈ! ॥੧੮੭॥

---

੧ ਕਮਲ ।
੨ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਮਾਤਾ ਗੂਜਰੀ ਜੀ ਨੂੰ ਸੰਬੋਧਨ ਕਰ ਕੇ ਸਭ ਸੰਗਤਿ ਨੂੰ ਉਪਦੇਸ਼ ਦਿੱਤਾ ਕਿ ਪੂਜਾ ਦਾ ਧਨ ਖਾਣ ਤੋਂ ਪ੍ਰਤਾਪ ਨਸ਼ਟ ਹੁੰਦਾ ਹੈ ਅਤੇ ਉੱਦਮ ਨਾਲ ਧਰਮ ਦੀ ਕਮਾਈ ਕਰ ਕੇ ਖਾਣਾ ਤੇਜ ਪ੍ਰਤਾਪ ਵਧਾਉਂਦਾ ਹੈ ।
੩ ਪੁੱਤਰ । ੪ ਜ਼ਹਿਰ ।
੫ ਪਵਿੱਤਰ ਭੋਜਨ, ਧਰਮ ਕਿਰਤ ਨਾਲ ਕਮਾਇਆ ਹੋਇਆ ।
੬ ਵੈਰੀ ਆਖੇਗਾ-ਰੱਖ ਲਓ! ਰੱਖ ਲਓ । ੭ ਪਥ, ਮਾਰਗ।

# ਪੈਰੀਂ ਪੈਣਾ

ਗੁਰਮੁਖ ਗੁਰਸਿੱਖਾਂ ਦੇ ਚਰਣ ਸਪਰਸ਼ ਕਰਨੇ, ਨੰਮ੍ਰਤਾ ਨਾਲ ਬਜ਼ੁਰਗਾਂ ਦਾ ਸਨਮਾਨ ਕਰਨਾ ਗੁਰੁ ਘਰ ਦੀ ਮੁੱਢ ਦੀ ਰੀਤਿ ਹੈ, ਹੌਮੈ ਦੇ ਗ੍ਰਸੇ ਹੋਏ ਕਈ ਸਿੱਖ ਚਰਨ ਛੁਹਣੇ ਰਹਤ ਵਿਰੁੱਧ ਸਮਝਦੇ ਹਨ।

ਭਾਈ ਗੁਰਦਾਸ, ਵਾਰ ੧

ਪੈਰੀ ਪਵਣੁ ਨ ਛੋਡੀਐ[੧] ਕਲੀ ਕਾਲਿ ਰਹਰਾਸਿ ਕਰੇਹੀ।
ਆਪਿ ਤਰੇ ਗੁਰ ਸਿਖ ਤਰੇਹੀ ॥੩॥
ਰਾਣਾ ਰੰਕੁ ਬਰਾਬਰੀ ਪੈਰੀ ਪਵਣਾ ਜਗਿ ਵਰਤਾਇਆ।
ਉਲਟਾ ਖੇਲੁ ਪਿਰੰਮ ਦਾ ਪੈਰਾ ਉਪਰਿ ਸੀਸੁ ਨਿਵਾਇਆ[੨]। (੨੩)

ਵਾਰ ੨੩

ਪੈਰੀ ਪਵਣਾ ਸਤਿਗੁਰੂ ਗੁਰ ਸਿਖਾ ਰਹਰਾਸਿ ਸਰੇਖੀ।
ਰਾਜਾ ਰੰਕੁ ਬਰਾਬਰੀ ਬਾਲਕ ਬਿਰਧਿ ਨ ਭੇਦੁ ਨਿਮੇਖੀ[੩]। (੨੦)

# ਪੰਚ ਸ਼ਬਦ

*ਪੰਜ ਵਾਜੇ]* ਗੁਰਮਤ ਵਿੱਚ 'ਪੰਚ ਸ਼ਬਦ' ਦਾ ਭਾਵ ਹੈ ਮੰਗਲ ਆਨੰਦ ਦਾਯਕ ਸ਼ਬਦ ਕੀਰਤਨ ਦੇ ਮਨੋਹਰ ਨਾਦ, ਪੰਜ ਵਾਜਿਆਂ ਦੇ ਸ਼ਬਦ। ਪੰਜ ਵਾਜੇ ਇਹ ਹਨ :—

੧. (ੳ) ਤਤ—(तत्) ਤਾਰ ਅਤੇ ਤੰਦ ਦੇ ਵਾਜੇ, ਸਿਤਾਰ ਰਬਾਬ ਆਦਿ।
(ਅ) ਵ੍ਰਿਤ—(वृत) ਚੰਮ ਨਾਲ ਮੜ੍ਹੇ ਹੋਏ ਵਾਜੇ, ਮ੍ਰਿਦੰਗ ਢੋਲਕ ਆਦਿ।
(ੲ) ਘਨ—ਧਾਤੁ ਦੇ ਵਾਜੇ, ਘੰਟਾ ਛੈਣੇ ਕੈਂਸੀਆਂ ਆਦਿ।
(ਸ) ਨਾਦ—ਘੜਾ ਆਦਿ, ਜਿਨ੍ਹਾਂ ਦੇ ਪੁਲਾੜ ਵਿੱਚੋਂ ਹੱਥ ਦੇ ਪ੍ਰਹਾਰ ਨਾਲ ਸੁਰ ਕੱਢੀਦਾ ਹੈ।
(ਹ) ਸੁਖਿਰ—(सुषिर) ਫੂਕ ਨਾਲ ਵਜਾਉਣ ਵਾਲੇ ਵਾਜੇ, ਨਫੀਰੀ, ਮੁਰਲੀ ਆਦਿ।

'ਤਤ ਬਿਤ ਘਨ ਸੁਖ ਰਸ ਸਭ ਬਾਜੈ।
ਸੁਖ ਮਨ ਰਾਗੰ ਗੁਨਿ ਗਨ ਲਾਜੈ।' (ਅਸਰਾਜ)

---

੧ ਜੋ ਆਪਣੇ ਪੈਰ ਪੁਜਾ ਕੇ ਗੁਰੂ ਬਣਨਾ ਚਾਹੇ; ਅਰ ਗੁਰੁ ਭਾਈ ਸਿੱਖ ਦੇ ਚਰਣ ਸਪਰਸ਼ ਕਰਨ ਵਿੱਚ ਅਪਮਾਨ ਸਮਝੇ, ਉਸ ਦੇ ਚਰਣ ਛੁਹਣੇ ਯੋਗ ਨਹੀਂ।

੨ ਭਾਵ—ਸੂਦ੍ਰ ਅੱਗੇ ਬ੍ਰਾਹਮਣ ਝੁਕਾਯਾ।

੩ ਭਾਵ ਇਹ ਹੈ—ਇਸ ਸ਼ਿਸ਼ਟਾਚਾਰ ਵਿੱਚ ਸਮਤਾ ਦਾ ਭਾਵ ਅਤੇ ਹੌਮੈ ਦਾ ਤਯਾਗ ਹੈ।

੨. ਯੋਗੀਆਂ ਦੇ ਕਲਪੇ ਹੋਏ ਦਸਮ ਦ੍ਵਾਰ ਦੇ ਪੰਜ ਸ਼ਬਦ—
ਸੰਖ, ਮ੍ਰਿਦੰਗ, ਕਿੰਗੁਰੀ, ਮੁਰਲੀ ਅਤੇ ਵੀਣਾ ਦੀ ਧੁਨਿ ।

੩. ਹਠ ਯੋਗ ਪ੍ਰਦੀਪਿਕਾ ਅਨੁਸਾਰ—ਭ੍ਰਮਰ ਗੁੰਜਾਰ, ਹਵਾ ਭਰੀ ਨਲਕੀ ਦੀ ਧੁਨਿ ਜੇਹਾ ਸ਼ਬਦ, ਘੰਟਾ ਧੁਨਿ, ਸਮੁਦ੍ਰ ਗਰਜਨ ਅਤੇ ਮੇਘ ਦੀ ਗਰਜ।

੪. ਪੁਰਾਣਾਂ ਅਨੁਸਾਰ ਪੰਜ ਸ਼ਬਦ—ਵੇਦ ਧ੍ਵਨਿ, ਬੰਦੀ ਜਨ ਧ੍ਵਨਿ, ਜਯ ਧ੍ਵਨਿ, ਸੰਖ ਧ੍ਵਨਿ ਅਤੇ ਨਿਸ਼ਾਨ ਧ੍ਵਨਿ ।

੫. ਪੁਰਾਣਾਂ ਅਨੁਸਾਰ ਪੰਜ ਵਾਜਿਆਂ ਦਾ ਸ਼ਬਦ, ਜੋ ਰਾਜੇ ਦੇ ਅੱਗੇ ਵੱਜਣਾ ਵਿਧਾਨ ਹੈ—ਸਿੰਙ, ਡਫ, ਸੰਖ ਭੇਰੀ ਅਤੇ ਜਯਘੰਟਾ ।

[੯੧੭] ਰਾਮਕਲੀ ਮਹਲਾ ੩, ਅਨੰਦੁ (੫)

ਵਾਜੇ ਪੰਚ ਸਬਦ ਤਿਤੁ ਘਰਿ ਸਭਾਗੈ ॥
ਘਰਿ ਸਭਾਗੈ ਸਬਦ ਵਾਜੇ ਕਲਾ ਜਿਤੁ ਘਰਿ ਧਾਰੀਆ ॥
ਪੰਚ ਦੂਤ ਤੁਧੁ ਵਸਿ ਕੀਤੇ ਕਾਲੁ ਕੰਟਕੁ ਮਾਰਿਆ ॥

[੧੨੦੧] ਸਾਰੰਗ ਮਹਲਾ ੪, ਪੜਤਾਲ (੨)

ਜਿਤੁ ਗ੍ਰਿਹਿ ਗੁਨ ਗਾਵਤੇ ਹਰਿ ਕੇ ਗੁਨ ਗਾਵਤੇ,
ਰਾਮ ਗੁਨ ਗਾਵਤੇ,
ਤਿਤੁ ਗ੍ਰਿਹਿ ਵਾਜੇ ਪੰਚ ਸਬਦ ਵਡ ਭਾਗ ਮਥੋਰਾ ॥
ਤਿਨ੍ ਜਨ ਕੇ ਸਭਿ ਪਾਪ ਗਏ, ਸਭਿ ਦੋਖ ਗਏ ਸਭਿ ਰੋਗ ਗਏ,
ਕਾਮੁ ਕ੍ਰੋਧੁ ਲੋਭੁ ਮੋਹੁ ਅਭਿਮਾਨੁ ਗਏ,
ਤਿਨ੍ ਜਨ ਕੇ ਹਰਿ ਮਾਰਿ ਕਢੇ ਪੰਚ ਚੋਰਾ ॥੧॥

## ਪੰਜ ਸਨਾਨ

ਪੰਜ ਇਸ਼ਨਾਨ] ਪੰਜ ਅੰਗਾਂ (ਦੋ ਹੱਥ, ਦੋ ਪੈਰ ਅਤੇ ਮੂੰਹ) ਦਾ ਧੋਣਾ, ਪੰਜ ਸਨਾਨਾ ਸੱਦੀਦਾ ਹੈ, ਇਹ ਅੰਮ੍ਰਿਤ ਵੇਲੇ ਦੇ ਸਨਾਨ ਤੋਂ ਦੂਜੇ ਦਰਜੇ ਸੁੱਧੀ ਦਾ ਸਾਧਨ ਹੈ, ਪਵਿੱਤ੍ਰ ਸਥਾਨਾਂ ਵਿੱਚ ਪ੍ਰਵੇਸ਼ ਕਰਨ ਲਈ ਅਤੇ ਸ਼ੁੱਭ ਕਾਰਯਾਂ ਦੇ ਆਰੰਭ ਤੋਂ ਪਹਿਲਾਂ, ਪੰਜ ਸਨਾਨਾ ਵਿਧਾਨ ਹੈ[੧] ।

੧ ਪਾਰਾਸ਼ਰ ਸਿਮ੍ਰਿਤੀ ਅ: ੧੨, ਸਲੋਕ ੯-੧੦ ਵਿੱਚ ਇਹ ਪੰਜ ਸਨਾਨ ਹਨ :—
(ੳ) ਆਗਨੇਯ (ਭਸਮ ਨਾਲ ਸਰੀਰ ਦੀ ਸੁੱਧੀ) ।
(ਅ) ਵਾਰੁਣ (ਜਲ ਨਾਲ ਸਫ਼ਾਈ) ।
(ੲ) ਬ੍ਰਹਮ (ਵੇਦ ਮੰਤ੍ਰਾਂ ਨਾਲ ਪਵਿੱਤ੍ਰਤਾ) ।
(ਸ) ਵਾਯਵ੍ਯ (ਪੌਣ ਨਾਲ ਸ਼ੁੱਧੀ) ।
(ਹ) ਦਿਵ੍ਯ (ਮੀਂਹ ਪੈਂਦੇ ਧੁੱਪ (ਫੁਹਾਰ) ਵਿੱਚ ਸਨਾਨ) ।

# ਪੰਜ ਠੱਗ

[੧੨੮੮] ਮਹਲਾ ੧, ਵਾਰ ਮਲਾਰ (੨੩)

**ਰਾਜੁ, ਮਾਲੁ, ਰੂਪੁ; ਜਾਤਿ, ਜੋਬਨੁ, ਪੰਜੇ ਠਗ ॥**
**ਏਨੀ ਠਗੀਂ ਜਗੁ ਠਗਿਆ, ਕਿਨੈ ਨ ਰਖੀ ਲਜ ॥**
**ਏਨਾ ਠਗਨਿ੍ ਠਗ ਸੇ, ਜਿ ਗੁਰ ਕੀ ਪੈਰੀ ਪਾਹਿ[1] ॥**
**ਨਾਨਕ ਕਰਮਾ ਬਾਹਰੇ ਹੋਰਿ ਕੇਤੇ ਮੁਠੇ ਜਾਹਿ[2] ॥੨॥**

# ਪੰਜ ਤੱਤ

[੭੩੬] ਸੂਹੀ ਮਹਲਾ ੪ (੨੪)

**ਪੰਚ ਤਤੁ[3] ਕਰਿ ਤੁਧੁ ਸ੍ਰਿਸਟਿ ਸਭ ਸਾਜੀ...॥**

[੧੪੨੭] ਸਲੋਕ ਮਹਲਾ ੯ (੧੧)

**ਪਾਂਚ ਤਤ ਕੋ ਤਨੁ ਰਚਿਓ ਜਾਨਹੁ ਚਤੁਰ ਸੁਜਾਨ ॥**

# ਪੰਜਾਂ ਤੱਤਾਂ ਦੀ ਰਹਤ

[੩੨੭] ਗਉੜੀ ਕਬੀਰ (੧੮)

**ਅਪੁ ਤੇਜੁ ਬਾਇ ਪ੍ਰਿਥਮੀ ਆਕਾਸਾ ॥**
**ਐਸੀ ਰਹਤ ਰਹਉ ਹਰਿ ਪਾਸਾ[4] ॥**

# ਪੰਜ ਪਿਆਰੇ

**ਗੁਰੁ ਘਰ ਵਿੱਚ ਮੁੱਢ ਤੋਂ ਹੀ ਪੰਜ ਗੁਰਮੁਖਾਂ ਦੀ ਪ੍ਰਧਾਨਤਾ ਚਲੀ ਆਈ ਹੈ, ਜੇਹਾ ਕਿ ਗੁਰੁਬਾਣੀ ਅਤੇ ਭਾਈ ਗੁਰਦਾਸ ਦੇ ਵਾਕ ਤੋਂ ਪ੍ਰਸਿੱਧ ਹੈ[5]:**

**'ਪੰਚ ਪਰਵਾਣ ਪੰਚ ਪਰਧਾਨੁ'** (ਜਪੁ) **'ਗੁਰਮਤਿ ਪੰਚ ਸਖੇ ਗੁਰ**

---

੧ ਗੁਰੁ ਸ਼ਰਣ ਲੈਣ ਵਾਲੇ ਇਨ੍ਹਾਂ ਠੱਗਾਂ ਨੂੰ ਭੀ ਠੱਗ ਲੈਂਦੇ ਹਨ।
੨ ਸ਼ੁਭ ਕਰਮਾਂ ਤੋਂ ਬਿਨਾਂ ਲੋਕ ਇਨ੍ਹਾਂ ਠੱਗਾਂ ਤੋਂ ਠਗਾਈ ਖਾ ਰਹੇ ਹਨ।
੩ ਪ੍ਰਿਥਵੀ, ਜਲ, ਅਗਨਿ, ਪਵਨ ਅਤੇ ਆਕਾਸ਼।
੪ **ਜਲ ਦੀ ਰਹਤ:** ਸਭ ਨੂੰ ਸ਼ੁੱਧ, ਨਿਰਮਲ ਅਤੇ ਸ਼ਾਂਤ ਕਰਨਾ। **ਅਗਨਿ ਦੀ ਰਹਤ:** ਰੁੱਖਾ, ਮਿੱਸਾ, ਤਰ, ਖੁਸ਼ਕ ਜੇਹਾ ਮਿਲੇ ਖਾ ਕੇ ਪ੍ਰਸੰਨ ਰਹਿਣਾ ਅਤੇ ਪ੍ਰਕਾਸ਼ ਦੇਣਾ। **ਪਵਨ ਦੀ ਰਹਤ:** ਸਭ ਨੂੰ ਸਮਾਨ ਸਪਰਸ਼ ਕਰਨਾ ਅਤੇ ਜੀਵਨ ਦੇਣਾ। **ਪ੍ਰਿਥਵੀ ਦੀ ਰਹਤ:** ਧੀਰਜ, ਖਿਮਾ ਦਾ ਧਾਰਨਾ ਅਤੇ ਸਭ ਨੂੰ ਨਿਵਾਸ ਦੇਣਾ। **ਅਕਾਸ਼ ਦੀ ਰਹਤ:** ਸਭ ਤੋਂ ਅਸੰਗ ਰਹਿਣਾ।

**[ਜਮਹੂਰੀ ਰਾਜ (ਲੋਕ-ਰਾਜ)]** ੫ ਪੰਜਾਂ ਦੀ ਪ੍ਰਧਾਨਤਾ ਕਾਯਮ ਕਰਨ ਵਿੱਚ ਜਮਹੂਰੀ ਹਕੂਮਤ (Democracy) ਦੀ ਨਿਉਂ ਰੱਖਣ ਦਾ ਭਾਵ ਭਰਿਆ ਹੋਇਆ ਹੈ।

ਭਾਈ' (ਮਾਰੂ ਸੋਲਹੇ ਮ: ੧) 'ਪੰਚ ਮਿਲੇ ਪਰਪੰਚ ਤਜਿ...ਸਾਧਸੰਗਤਿ ਸੋਹਨਿ ਗੁਰ ਭਾਈ ।' (ਭਾਈ ਗੁਰੁਦਾਸ ਵਾਰ ੨੯/੬)

'ਸਬਦ ਸੁਰਤਿ ਲਿਵ ਗੁਰਸਿਖ ਸੰਧਿ ਮਿਲੇ ਪੰਚ ਪਰਪੰਚ ਮਿਟੇ ਪੰਚ ਪਰਧਾਨੇ ਹੈ ।' (ਕਬਿੱਤ ਭਾਈ ਗੁਰੁਦਾਸ ੨੯)

'ਗੁਰੁ ਘਰ ਕੀ ਮਿਰਜਾਦਾ ਪੰਚਹੁਂ ।' (ਗੁਰ ਪ੍ਰਤਾਪ ਸੂਰਜ ਰੁੱਤ ੬ ਅੰਸੂ ੪੧)

ਗੁਰੂ ਨਾਨਕ ਦੇ ਸਮੇਂ ਤੋਂ ਲੈ ਕੇ 'ਪੰਜ ਪਯਾਰੇ' ਚੁਣੇ ਜਾਂਦੇ ਰਹੇ ਹਨ, ਪਰ ਇਤਿਹਾਸ ਵਿੱਚ ਸਾਰਿਆਂ ਦੇ ਨਾਮ ਨਹੀਂ ਲਿਖੇ, ਕੇਵਲ ਥੋੜ੍ਹੇ ਨਾਮ ਦਿੱਤੇ ਹਨ, ਜੇਹਾ ਕਿ—ਗੁਰੂ ਅਰਜਨ ਦੇਵ ਦੇ ਪੰਜ ਪਯਾਰੇ—ਬਿਧੀ ਚੰਦ, ਜੇਠਾ, ਲੰਗਾਹ, ਪਿਰਾਣਾ ਅਤੇ ਭਾਈ ਪੈੜਾ । ਸ੍ਰੀ ਗੁਰੂ ਤੇਗ ਬਹਾਦੁਰ ਸਾਹਿਬ ਦੇ ਆਤਮ ਗਯਾਨੀ ਪੰਜ ਪਯਾਰੇ—ਦੀਵਾਨ ਮਤੀ ਦਾਸ, ਭਾਈ ਗੁਰਦਿੱਤਾ, ਭਾਈ ਦਿਆਲਾ, ਭਾਈ ਊਦਾ ਅਤੇ ਭਾਈ ਜੈਤਾ ।

੨. ਖ਼ਾਸ ਕਰ ਕੇ ਭਾ: ਦਯਾ ਸਿੰਘ ਜੀ, ਧਰਮ ਸਿੰਘ ਜੀ, ਮੁਹਕਮ ਸਿੰਘ ਜੀ, ਸਾਹਿਬ ਸਿੰਘ ਜੀ ਅਤੇ ਹਿੰਮਤ ਸਿੰਘ ਜੀ, ਇਹ ਪੰਜ ਮਹਾਂ ਪੁਰਖ ਪਯਾਰੇ ਇਸ ਲਈ ਕਹੇ ਜਾਂਦੇ ਹਨ ਕਿ ਵੈਸਾਖ ਸੰਮਤ ੧੭੫੬ ਨੂੰ ਕੇਸਗੜ੍ਹ ਦੇ ਦੀਵਾਨ ਵਿੱਚ ਜਦ ਦਸਮੇਸ਼ ਨੇ ਨੰਗੀ ਤਲਵਾਰ ਧੂਹ ਕੇ ਫ਼ੁਰਮਾਇਆ ਕਿ ਜੋ ਪ੍ਰੇਮੀ ਸਿੱਖ ਹੈ ਉਹ ਮੈਨੂੰ ਸੀਸ ਅਰਪਣ ਕਰੇ, ਕਯੋਂਕਿ ਇਸ ਵੇਲੇ ਕੁਰਬਾਨੀ ਦੀ ਜ਼ਰੂਰਤ ਹੈ, ਤਦ ਸਭ ਤੋਂ ਪਹਿਲਾਂ ਇਨ੍ਹਾਂ ਨੇ ਸੀਸ ਅਰਪਣ ਕੀਤੇ, ਪਰਮ ਪਿਤਾ ਨੇ ਇਨ੍ਹਾਂ ਨੂੰ ਛਾਤੀ ਨਾਲ ਲਾ ਕੇ 'ਪਯਾਰਾ' ਕਹਿ ਕੇ ਸੰਬੋਧਨ ਕੀਤਾ ਅਰ ਅੰਮ੍ਰਿਤ ਛਕਾ ਕੇ 'ਖ਼ਾਲਸਾ ਪੰਥ' ਦੀ ਨਿਉਂ ਰੱਖੀ[੧] ।

ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਦੀ ਆਗਯਾ ਸੀ ਕਿ ਦੀਵਾਨ ਵਿੱਚ ਜੋ *[ਪੰਜ ਪਿਆਰਿਆਂ ਦਾ ਪ੍ਰਸਾਦ]* ਪ੍ਰਸਾਦ ਵਰਤੇ, ਉਹ ਸਭ ਸਿੱਖਾਂ ਤੋਂ ਪਹਿਲਾਂ ਇਨ੍ਹਾਂ ਪੰਜਾਂ ਨੂੰ ਦਿੱਤਾ ਜਾਇਆ ਕਰੇ, ਜਿਸ ਤੋਂ ਆਤਮ ਬਲਿਦਾਨ ਦੀ ਮਹਿਮਾ ਸਭ ਦੇ ਚਿੱਤ ਵਿੱਚ ਵਸੇ, ਉਸ ਰੀਤਿ ਦੀ ਨਕਲ ਹੁਣ ਤੀਕ ਕੜਾਹ ਪ੍ਰਸਾਦ ਵਰਤਣ ਸਮੇਂ ਦੇਖੀ ਜਾਂਦੀ ਹੈ[੨] ।

---

੧ ਸੰਸਾਰ ਦੇ ਇਤਿਹਾਸ ਵਿੱਚ ਇਹ ਪਹਿਲੀ ਘਟਨਾ ਹੈ ਕਿ ਕਿਸੇ ਅਵਤਾਰ ਪੈਗੰਬਰ ਨੇ ਕਿਸੇ ਨੂੰ ਦੀਨ ਵਿੱਚ ਲਿਆਉਣ ਲਈ ਅਜੇਹੀ ਕਠਿਨ ਪਰੀਖਯਾ ਕੀਤੀ ਹੋਵੇ, ਦਸਮੇਸ਼ ਦਾ ਭਾਵ ਇਹ ਸੀ ਕਿ ਕਿਸੇ ਲੋਕ ਪਰਲੋਕ ਦੇ ਲਾਲਚ ਪਿੱਛੇ ਧਰਮ ਅੰਗੀਕਾਰ ਨਾ ਕਰੋ, ਜੇ ਤਨ, ਮਨ, ਧਨ ਕੁਰਬਾਨ ਕਰ ਕੇ ਸੰਸਾਰ ਦੀ ਸੇਵਾ ਕਰਨੀ ਹੈ ਤਾਂ ਅਕਾਲੀ ਝੰਡੇ ਹੇਠ ਆਓ !

੨ ਦੀਵਾਨ ਵਿੱਚ ਖੰਡਾ ਅੰਮ੍ਰਿਤਧਾਰੀ ਸ਼ਕਲ ਤੋਂ ਵੇਖ ਕੇ ਪੰਜਾਂ ਨੂੰ ਇਹ ਪ੍ਰਸਾਦ ਦੇ ਦੇਣਾ ਚਾਹੀਯੇ, ਉਸ ਸਮੇਂ ਰਹਤ ਦੀ ਪੁੱਛ ਕਰਨੀ ਜਾਂ ਵਿਚੋਂ ਕਿਸੇ ਸਿੰਘ ਨੂੰ ਛੱਡ ਕੇ ਹੋਰ ਨੂੰ ਜਾ ਦੇਣਾ ਯੋਗਯ ਨਹੀਂ । ਇਸ ਪ੍ਰਸਾਦ ਦਾ ਇਹ ਭਾਵ ਨਹੀਂ ਕਿ ਪ੍ਰਸਾਦ ਪੰਜ ਪਿਆਰਿਆਂ ਨੂੰ ਪਹੁੰਚਦਾ ਹੈ, ਇਹ ਕੇਵਲ ਇਤਿਹਾਸ ਦੀ ਘਟਨਾ ਨੂੰ ਚੇਤੇ ਕਰਾ ਕੇ ਕੁਰਬਾਨੀ ਦਾ ਭਾਵ ਅਤੇ ਚਿਤ ਵਿੱਚ ਉਤਸ਼ਾਹ ਉਤਪੰਨ ਕਰਦਾ ਹੈ । ਜੇ ਦੈਵ-ਯੋਗ ਨਾਲ ਅੰਮ੍ਰਿਤਧਾਰੀ ਪੰਜ ਸਿੰਘ ਮੌਜੂਦ ਨਾ ਹੋਣ, ਤਦ ਸ਼ਰਧਾਵਾਨ ਸਾਰੇ ਗੁਰੁ ਨਾਨਕ ਪੰਥੀ ਇਸ ਪ੍ਰਸਾਦ ਦੇ ਅਧਿਕਾਰੀ ਹਨ ।

ਅਫ਼ਸੋਸ ਹੈ ਕਿ ਇਨ੍ਹਾਂ ਮਹਾਨ ਪਰੋਪਕਾਰੀ ਗੁਰਮੁਖਾਂ ਦਾ ਸਹੀ ਜੀਵਨ ਸਾਨੂੰ ਜਤਨ ਕਰਨ ਤੇ ਭੀ ਹਾਲੇ ਪ੍ਰਾਪਤ ਨਹੀਂ ਹੋਇਆ। ਜੋ ਕੁਝ ਲਿਖਿਆ ਮਿਲਿਆ ਹੈ ਉਸ ਨਾਲ ਸਾਡੀ ਪੂਰੀ ਸੰਮਤੀ ਨਹੀਂ। ਪਰ ਪਾਠਕਾਂ ਦੇ ਗਜ਼ਾਨ ਅਤੇ ਵਿਚਾਰ ਹਿਤ ਪੇਸ਼ ਕਰਦੇ ਹਾਂ। ਭਾਈ ਠਾਕੁਰ ਸਿੰਘ ਜੀ ਗਜ਼ਾਨੀ, ਗੁਰਦੁਆਰੇ ਦਰਸ਼ਨ' ਵਿੱਚ ਇਉਂ ਲਿਖਦੇ ਹਨ:—

(੧) ਡੱਲਾ ਨਿਵਾਸੀ ਭਾਈ ਪਾਰੋ ਖੱਤ੍ਰੀ ਦੀ ਕੁਲ ਵਿੱਚ ਸੁਧੇ ਦੇ ਘਰ ਮਾਈ ਦਿਆਲੀ ਦੀ ਕੁੱਖ ਤੋਂ ਸੰਮਤ ੧੭੧੮ ਭਾਦੋਂ ਪ੍ਰਵਿਸ਼ਟਾ ੧੧ ਨੂੰ ਦਯਾ ਸਿੰਘ ਜੀ ਦਾ ਜਨਮ ਲਾਹੌਰ ਹੋਇਆ। ਇਨ੍ਹਾਂ ਦਾ ਪਿਤਾ ਗੁਰੂ ਤੇਗ ਬਹਾਦੁਰ ਸਾਹਿਬ ਦਾ ਸੇਵਕ ਸੀ। ਦਯਾ ਸਿੰਘ ਜੀ ਸੰਮਤ ੧੭੩੪ ਵਿੱਚ ਆਨੰਦਪੁਰ ਆ ਕੇ ਕਲਗੀਧਰ ਦੀ ਸੇਵਾ ਕਰਨ ਲੱਗੇ, ੧ ਵੈਸਾਖ ਸੰਮਤ ੧੭੫੬ ਨੂੰ ਸੀਸ ਭੇਟ ਕਰ ਕੇ ਅੰਮ੍ਰਿਤ ਛਕਿਆ।

ਸੰਮਤ ੧੭੬੫ ਅੱਸੂ ੧੧ ਨੂੰ ਅਬਿਚਲ ਨਗਰ ਪਰਲੋਕ ਸਿਧਾਰੇ। ਦਯਾ ਸਿੰਘ ਜੀ ਦਾ ਪਰਿਵਾਰ ਮਾਤਾ ਸੁੰਦਰੀ ਜੀ ਨਾਲ ਦਿੱਲੀ ਰਿਹਾ, ਜਦ ਭਾਈ ਮਨੀ ਸਿੰਘ ਜੀ ਅੰਮ੍ਰਿਤਸਰ ਜੀ ਦੇ ਗ੍ਰੰਥੀ ਹੋਏ, ਤਦ ਉਹ ਭੀ ਅੰਮ੍ਰਿਤਸਰ ਜੀ ਆ ਗਿਆ। ਇਸ ਵੰਸ਼ ਵਿਚੋਂ ਪੁਜਾਰੀ ਜਵਾਹਰ ਸਿੰਘ ਜੀ ਹਨ।

(੨) ਪਿੰਡ ਜਟਵਾੜਾ (ਜ਼ਿਲਾ ਸਹਾਰਨਪੁਰ) ਵਿੱਚ ਸੰਤ ਰਾਮ ਜੱਟ ਦੇ ਘਰ ਜੱਸੀ (ਜਾਂ ਸਾਵੋ) ਦੀ ਕੁੱਖ ਤੋਂ ਸੰਮਤ ੧੭੨੪ ਕੱਤਕ ੭ ਨੂੰ ਧਰਮ ਸਿੰਘ ਜੀ ਦਾ ਜਨਮ ਹੋਇਆ, ਸੰਮਤ ੧੭੩੫ ਵਿੱਚ ਕਲਗੀਧਰ ਦੀ ਸ਼ਰਣ ਆਏ। ਵੈਸਾਖੀ ਸੰਮਤ ੧੭੫੬ ਨੂੰ ਸੀਸ ਭੇਟ ਕਰ ਕੇ ਸਿੰਘ ਸਜੇ। ੮ ਪੋਹ ਸੰਮਤ ੧੭੬੧ ਨੂੰ ਚਮਕੌਰ ਸ਼ਹੀਦ ਹੋਏ, ਇਨ੍ਹਾਂ ਦੀ ਵੰਸ਼ ਵਿੱਚੋਂ ਸਰਦਾਰ ਨੌਧ ਸਿੰਘ ਜੀ ਰਾਜਾ ਸਾਹਿਬ ਕਲਸੀਆ ਦੇ ਰਸਾਲਦਾਰ ਰਹੇ ਹਨ।

(੩) ਨੰਗਲ ਸ਼ਹੀਦਾਂ (ਜ਼ਿਲਾ ਹੁਸ਼ਿਆਰਪੁਰ) ਵਿੱਚ ਤੁਲਸੀ (ਜਾਂ ਚਮੰਨ ਰਾਮ) ਨਾਈ ਦੇ ਘਰ ਮਾਤਾ ਬਿਸਨ ਦੇਈ ਦੀ ਕੁੱਖ ਤੋਂ ੪ ਹਾੜ੍ਹ ਸੰਮਤ ੧੭੨੨ ਨੂੰ ਸਾਹਿਬ ਸਿੰਘ ਜੀ ਦਾ ਜਨਮ ਹੋਇਆ। ਸੰਮਤ ੧੭੩੮ ਵਿੱਚ ਆਨੰਦਪੁਰ ਆ ਕੇ ਸਤਿਗੁਰੂ ਦੀ ਸ਼ਰਣ ਰਹੇ। ਸੰਮਤ ੧੭੫੬ ਵਿੱਚ ਸੀਸ ਭੇਟ ਕਰ ਕੇ ਸਿੰਘ ਸਜੇ। ੮ ਪੋਹ ਸੰਮਤ ੧੭੬੧ ਨੂੰ ਚਮਕੌਰ ਸ਼ਹੀਦ ਹੋਏ। ਇਨ੍ਹਾਂ ਦੀ ਸੰਤਾਨ ਦੇ ਲੋਕ ਨੰਗਲ ਸ਼ਹੀਦਾਂ ਵਿੱਚ ਵੱਸਦੇ ਹਨ।

(੪) ਪਿੰਡ ਸੰਗਤਪੁਰਾ (ਰਾਜ ਪਟਿਆਲਾ) ਵਿੱਚ ਜੋਤੀ ਰਾਮ ਝਿਉਰ ਦੇ ਘਰ ਮਾਈ ਰਾਮੋ ਦੀ ਕੁੱਖ ਤੋਂ ੫ ਮਾਘ ਸੰਮਤ ੧੭੧੮ ਨੂੰ ਹਿੰਮਤ ਸਿੰਘ ਜੀ ਜਨਮੇ। ਸੰਮਤ ੧੭੩੫ ਵਿੱਚ ਕਲਗੀਧਰ ਦੀ ਸ਼ਰਣ ਆਏ।

ਸੰਮਤ ੧੭੫੬ ਵਿੱਚ ਸੀਸ ਭੇਟ ਕਰ ਕੇ ਸਿੰਘ ਸਜੇ। ੮ ਪੋਹ ਸੰਮਤ ੧੭੬੧ ਨੂੰ ਚਮਕੌਰ ਸ਼ਹੀਦ ਹੋਏ, ਇਨ੍ਹਾਂ ਦੇ ਸੰਤਾਨ ਨਹੀਂ ਹੋਈ।

(੫) ਬੂੜੀਏ ਪਿੰਡ ਵਿਚ ਤੀਰਥ ਰਾਮ ਛੀਂਬੇ ਦੇ ਘਰ ਮਾਤਾ ਸੁਖਦੇਵੀ ਦੀ ਕੁੱਖ ਤੋਂ ੨੨ ਜੇਠ ਸੰਮਤ ੧੭੩੩ ਨੂੰ ਮੁਹਕਮ ਸਿੰਘ ਜੀ ਦਾ ਜਨਮ ਹੋਇਆ। ਸੰਮਤ ੧੭੪੨ ਵਿੱਚ ਆਨੰਦਪੁਰ ਨਿਵਾਸ ਕੀਤਾ, ਵੈਸਾਖੀ ਸੰਮਤ ੧੭੫੬ ਨੂੰ ਸੀਸ ਭੇਟ ਕਰ ਕੇ ਸਿੰਘ ਸਜੇ। ੮ ਪੋਹ ਸੰਮਤ ੧੭੬੧ ਨੂੰ ਚਮਕੌਰ ਸ਼ਹੀਦ ਹੋਏ। ਕਵਿ ਰਾਜ ਭਾਈ ਸੰਤੋਖ ਸਿੰਘ ਜੀ ਕਰਤਾ 'ਗੁਰੁ ਪ੍ਰਤਾਪ ਸੂਰਯ' ਇਨ੍ਹਾਂ ਦੀ ਹੀ ਵੰਸ਼ ਵਿੱਚੋਂ ਸਨ।

ਬਾਬਾ ਬੁੱਢਾ ਜੀ ਦੇ ਜੀਵਨ ਚਰਿੱਤ੍ਰ ਵਿੱਚ ਭਾਈ ਮੰਗਲ ਸਿੰਘ ਜੀ ਨੇ ਜੋ ਪੰਜ ਪਯਾਰਿਆਂ ਦਾ ਇਤਿਹਾਸ ਦਿੱਤਾ ਹੈ, ਉਹ ਵਿਸ਼ਵਾਸ ਯੋਗਯ ਨਹੀਂ, ਉਨ੍ਹਾਂ ਦੀ ਕਲਪਨਾ ਦਾ ਆਧਾਰ ਅਗਯਾਨੀਆਂ ਦੀ ਮੰਨੀ ਹੋਈ ਇਹ ਕਥਾ ਹੈ ਕਿ ਭਾਈ ਦਯਾ ਸਿੰਘ ਲਊ (ਲਵ) ਦਾ, ਮੁਹਕਮ ਸਿੰਘ ਨਾਮਦੇਵ ਦਾ, ਸਾਹਿਬ ਸਿੰਘ ਸੈਣ ਦਾ, ਧਰਮ ਸਿੰਘ ਧੰਨੇ ਦਾ, ਹਿੰਮਤ ਸਿੰਘ 'ਜਰ' ਫੰਧਕ[੧] ਦਾ ਅਵਤਾਰ ਸੀ*।

੩. ਉਹ ਪੰਜ ਗੁਰੁਮੁਖ ਸਿੰਘ, ਜਿਨ੍ਹਾਂ ਨੂੰ ਦਸਮੇਸ਼ ਨੇ ਚਮਕੌਰ ਦੀ ਗੜ੍ਹੀ ਛੱਡਣ ਸਮੇਂ ਗੁਰੁਤਾ ਅਰਪਨ ਕੀਤੀ—ਭਾਈ ਦਯਾ ਸਿੰਘ ਜੀ, ਧਰਮ ਸਿੰਘ ਜੀ, ਮਾਨ ਸਿੰਘ ਜੀ, ਸੰਗਤ ਸਿੰਘ ਜੀ ਅਤੇ ਸੰਤ ਸਿੰਘ ਜੀ।

ਜਪੁ (੧੬)

ਪੰਚ ਪਰਵਾਣ ਪੰਚ ਪਰਧਾਨੁ ॥
ਪੰਚੇ ਪਾਵਹਿ ਦਰਗਹਿ ਮਾਨੁ ॥
ਪੰਚੇ ਸੋਹਹਿ ਦਰਿ ਰਾਜਾਨੁ ॥
ਪੰਚਾ ਕਾ ਗੁਰੁ ਏਕੁ ਧਿਆਨੁ ॥

---

੧ ਜਿਸ ਨੇ ਕ੍ਰਿਸ਼ਨ ਜੀ ਦਾ ਪੈਰ ਤੀਰ ਨਾਲ ਵਿੰਨ੍ਹਿਆ ਸੀ।

* ਇਸ ਕਥਾ ਦੇ ਘੜਨ ਵਾਲਿਆਂ ਨੇ ਇਹ ਖ਼ਯਾਲ ਨਹੀਂ ਕੀਤਾ ਕਿ ਕਿਸ ਨਿਯਮ ਅਨੁਸਾਰ ਖੱਤ੍ਰੀ ਦਾ ਆਤਮਾ ਖੱਤ੍ਰੀ ਕੁਲ ਵਿੱਚ ਅਤੇ ਨਾਈ ਦਾ ਮੁੜ ਨਾਈ ਦੇ ਜਨਮਦਾ ਹੈ, ਇਹ ਵਿਚਾਰ ਭੀ ਨਹੀਂ ਕਰਿਆ ਕਿ ਆਤਮ ਗਯਾਨੀ ਭਗਤ ਚੌਰਾਸੀ ਵਿਚ ਕਿਵੇਂ ਚੱਕ੍ਰ ਲਾਉਂਦੇ ਹਨ ਅਤੇ ਮੁੜ ਮੁੜ ਆਪਣੇ ਹੀ ਨਗਰਾਂ ਵਿੱਚ ਪੈਦਾ ਹੋਂਦੇ ਹਨ।
ਬਾਵਾ ਸੁਮੇਰ ਸਿੰਘ ਨੇ ਭੀ "ਗੁਰੁ ਪਦ ਪ੍ਰੇਮ ਪ੍ਰਕਾਸ਼" ਵਿੱਚ ਇਸੇ ਖ਼ਯਾਲ ਦੀ ਤਾਈਦ ਕੀਤੀ ਹੈ।

[੧੦੪੧] ਮਾਰੂ ਮਹਲਾ ੧, ਸੋਲਹਾ (੨੦)

ਗੁਰਮਤਿ ਪੰਚ ਸਖੇ ਗੁਰ ਭਾਈ ॥
ਗੁਰਮਤਿ ਅਗਨਿ ਨਿਵਾਰਿ ਸਮਾਈ ॥
ਮਨਿ ਮੁਖਿ[੧] ਨਾਮੁ ਜਪਹੁ ਜਗਜੀਵਨ,
ਰਿਦ ਅੰਤਰਿ ਅਲਖੁ ਲਖਾਇਆ ॥੧੨॥

ਭਾਈ ਗੁਰੁਦਾਸ, ਵਾਰ ੭

ਕਾਮੁ ਕ੍ਰੋਧੁ ਵਿਰੋਧੁ ਲੰਘਿ ਲੋਭੁ ਮੋਹੁ ਅਹੰਕਾਰੁ ਵਿਹਾਣਾ ।
ਸਤਿ ਸੰਤੋਖ ਦਇਆ ਧਰਮੁ ਅਰਥੁ ਸੁ ਗਰੰਥੁ ਪੰਚ ਪਰਵਾਣਾ[੨] ।...(੫)

ਵਾਰ ੧੩

ਇਕੁ ਸਿਖੁ ਦੁਇ ਸਾਧ ਸੰਗੁ ਪੰਜੀਂ ਪਰਮੇਸਰੁ ।...
ਨਗਰਿ ਨਗਰਿ ਮੈ ਸਹੰਸ ਸਿਖ ਦੇਸ ਦੇਸ ਲਖੇਸਰੁ[੩] ।...
ਭੋਗ ਭੁਗਤਿ ਰਾਜੇਸੁਰਾ ਜੋਗ ਜੁਗਤਿ ਜੋਗੇਸਰੁ ॥੧੯॥

ਵਾਰ ੨੯

ਪਰਮੇਸਰ ਹੈ ਪੰਜ ਮਿਲਿ ਲੇਖ ਅਲੇਖ ਨ ਕੀਮਤਿ ਪਾਈ ।
ਪੰਜ ਮਿਲੇ ਪਰਪੰਚ ਤਜਿ ਅਨਹਦ ਸਬਦ ਸਬਦਿ ਲਿਵ ਲਾਈ ।
ਸਾਧਸੰਗਤਿ ਸੋਹਨਿ ਗੁਰ ਭਾਈ ॥੬॥

ਵਾਰ ੩੯

ਨਿਰੰਕਾਰੁ ਆਕਾਰੁ ਕਰਿ ਸਤਿਗੁਰੁ ਗੁਰਾਂ ਗੁਰੂ ਅਬਿਨਾਸੀ ।
ਪੀਰਾਂ ਪੀਰੁ ਵਖਾਣੀਐ ਨਾਥਾਂ ਨਾਥੁ ਸਾਧਸੰਗਿ ਵਾਸੀ ।
ਗੁਰਮੁਖਿ ਪੰਥੁ ਚਲਾਇਆ ਗੁਰਸਿਖੁ ਮਾਇਆ ਵਿਚਿ ਉਦਾਸੀ ।

---

੧ ਮਨ ਅਤੇ ਮੁੱਖ ਤੋਂ ।

੨ ਜਿਨ੍ਹਾਂ ਨੇ ਕਾਮ ਕ੍ਰੋਧ ਅਰ ਵੈਰ ਦਾ ਤਯਾਗ ਕੀਤਾ ਹੈ, ਜੋ ਲੋਭ ਮੋਹ ਅਤੇ ਅਹੰਕਾਰ ਬਿਨਾਂ ਹਨ, ਜਿਨ੍ਹਾਂ ਵਿਚ ਸੱਚ, ਸੰਤੋਖ, ਦਯਾ ਅਤੇ ਧਰਮ ਦਾ ਨਿਵਾਸ ਹੈ, ਜੋ ਗੁਰਬਾਣੀ ਦੇ ਯਥਾਰਥ ਅਰਥ ਜਾਣਦੇ ਹਨ, ਅਜੇਹੇ ਪੰਜ ਪਯਾਰੇ ਸਿੱਖ ਧਰਮ ਵਿੱਚ ਸ਼ਿਰੋਮਣੀ ਮੰਨੇ ਗਏ ਹਨ ।

੩ ਭਾਈ ਗੁਰੁਦਾਸ ਜੀ ਦਾ ਕੇਹਾ ਉੱਤਮ ਸੰਕਲਪ ਹੈ, ਅਸੀਂ ਸ਼ੋਕ ਕਰਦੇ ਹਾਂ, ਆਪਣੇ ਭਾਈਆਂ ਪੁਰ, ਜੋ ਸਿੱਖ ਧਰਮ ਨੂੰ ਪੰਜਾਬ ਵਿੱਚ ਹੀ ਨਹੀਂ, ਸਗੋਂ ਖ਼ਾਸ ਜ਼ਾਤਾਂ ਵਿੱਚ ਬੰਦ ਰੱਖਣਾ ਚਾਹੁੰਦੇ ਹਨ । ਸਿੱਖ ਧਰਮ ਸੰਸਾਰ ਦੇ ਸਭ ਦੇਸ਼ਾਂ ਅਤੇ ਕੌਮਾਂ ਵਾਸਤੇ ਹੈ । ਗੁਰਸਿੱਖਾਂ ਨੂੰ ਚਾਹੀਏ ਕਿ ਸਭ ਦੇਸ਼ਾਂ ਨੂੰ ਆਪਣਾ ਘਰ ਸਮਝ ਕੇ ਨਿਵਾਸ ਕਰਨ ਅਤੇ ਤੰਗ ਖ਼ਯਾਲੀ ਛੱਡ ਕੇ ਸਭ ਦੇਸ਼ ਨਿਵਾਸੀਆਂ ਨੂੰ ਸਿੱਖ ਕੌਮ ਵਿੱਚ ਸ਼ਾਮਿਲ ਕਰਨ, ਜਦੋਂ ਤਾਈਂ ਸਿੱਖ ਐਸਾ ਨਹੀਂ ਕਰਦੇ, ਤਦ ਤੋੜੀ ਬਿਵਹਾਰਿਕ ਅਤੇ ਧਾਰਮਿਕ ਉੱਨਤੀ ਹੋਣੀ ਅਸੰਭਵ ਹੈ ।

ਸਨਮੁਖਿ ਮਿਲਿ ਪੰਚ ਆਖੀਅਨਿ[1] ਬਿਰਦੁ ਪੰਚ ਪਰਮੇਸੁਰੁ ਪਾਸੀ ।
ਗੁਰਮੁਖਿ ਮਿਲਿ ਪਰਵਾਣ ਪੰਚ ਸਾਧਸੰਗਤਿ ਸਚ ਖੰਡ ਬਿਲਾਸੀ ।
ਗੁਰ ਦਰਸਨ ਗੁਰਸਬਦ ਹੈ ਨਿਜ ਘਰਿ ਭਾਇ ਭਗਤਿ ਰਹਰਾਸੀ ।
ਮਿਠਾ ਬੋਲਣੁ ਨਿਵ ਚਲਣੁ ਖਟਿ ਖਵਾਲਣੁ ਆਸ ਨਿਰਾਸੀ ।
ਸਦਾ ਸਹਜੁ ਬੈਰਾਗੁ ਹੈ ਕਲੀ ਕਾਲ ਅੰਦਰਿ ਪਰਗਾਸੀ ।
ਸਾਧਸੰਗਤਿ ਮਿਲਿ ਬੰਦ ਖਲਾਸੀ[2] ॥੧੭॥

ਕਬਿੱਤ-ਭਾਈ ਗੁਰਦਾਸ

[3]ਸਬਦ ਸੁਰਤਿ ਲਿਵ ਗੁਰਸਿਖ ਸੰਧਿ ਮਿਲੇ,
ਪੰਚ ਪਰਪੰਚ ਮਿਟੇ ਪੰਚ ਪਰਧਾਨੇ ਹੈ । (੨੯)

ਗੁਰੁ ਪ੍ਰਤਾਪ ਸੂਰਜ, ਰੁਤ ੬, ਅੰਸੂ ੪੧

[4]ਪੰਚਹੁਂ ਮਹਿਂ ਨਿਤ ਵਰਤਤਿ ਮੈਂ ਹੌਂ ਪੰਚ ਮਿਲਹਿਂ ਸੇ ਪੀਰਨ ਪੀਰ ॥੨॥
ਗੁਰ ਘਰ ਕੀ ਮਿਰਜਾਦਾ ਪੰਚਹੁਂ, ਪੰਚਹੁਂ ਪਾਹੁਲ ਪੂਰਬ ਪੀਨ ।
ਹੁਇ ਤਨਖਾਹੀਆ ਬਖ਼ਸ਼ਹਿਂ ਪੰਚਹੁਂ, ਪਾਹੁਲ ਦੇਂ ਮਿਲਿ ਪੰਚ ਪ੍ਰਬੀਨ ।
ਲਖਹੁ ਪੰਚ ਕੀ ਬਡ ਬਡਿਆਈ, ਪੰਚ ਕਰਹਿਂ ਸੋ ਨਿਫਲ ਨ ਚੀਨ ।

ਅਯਨ ੨, ਅੰਸੂ ੨੩

[5]ਸਿੰਘ ਸੁ ਰਹਤ ਪੰਚ ਜਹਿਂ ਮਿਲੇਂ ।
ਮਮ ਸਰੂਪ ਸੋ ਦੇਖਹੁ ਭਲੇ ।...
ਸਿਖ ਪੰਚਨ ਮਹਿਂ ਮੇਰੋ ਬਾਸਾ ।
ਪੂਰਨ ਕਰੌਂ ਧਰਹਿਂ ਜੇ ਆਸਾ ॥੧੩॥

## ਪੰਚ ਵਿਸ਼ਯ ਅਤੇ ਵਿਕਾਰ

ਪੰਜ ਗਯਾਨ ਇੰਦ੍ਰੀਆਂ ਦ੍ਵਾਰਾ ਗ੍ਰਹਣ ਕੀਤੇ ਭੋਗ—ਸ਼ਬਦ, ਸਪਰਸ਼, ਰੂਪ, ਰਸ ਅਤੇ ਗੰਧ—ਵਿਸ਼ਯ ਹਨ, ਅੰਤਹਕਰਣ ਦੀ ਵ੍ਰਿੱਤੀ ਪਰਿਣਾਮ (ਵਿਕ੍ਰਿਤ) ਹੋਈ—ਕਾਮ, ਕ੍ਰੋਧ, ਲੋਭ ਮੋਹ ਅਤੇ ਅਹੰਕਾਰ ਰੂਪ—ਵਿਕਾਰ ਹੈ ।

---

੧ ਪੰਜ ਸਨਮੁਖ ਮਿਲਣ ਤਾਂ ਪੰਜ ਪਯਾਰੇ ਹਨ, ਮਨਮੁਖ ਪੰਜਾਂ ਦੀ ਗਿਣਤੀ ਵਿੱਚ ਨਹੀਂ ਆ ਸਕਦੇ, ਅਰ ਨਾ ਅਜੇਹੇ ਪੰਜਾਂ ਦਾ ਸੋਧਿਆ ਗੁਰਮਤਾ ਹੋ ਸਕਦਾ ਹੈ ।

੨ ਅਗਯਾਨ ਦੇ ਬੰਧਨਾਂ ਤੋਂ ਛੁਟਕਾਰਾ ।

੩ ਜਿਨ੍ਹਾਂ ਗੁਰਸਿੱਖਾਂ ਦੀ ਅਖੰਡ ਪ੍ਰੀਤਿ (ਲਿਵ) ਦ੍ਵਾਰਾ ਸ਼ਬਦ ਨਾਲ ਸੁਰਤਿ ਦੀ ਸੰਧੀ ਮਿਲੀ ਹੈ, ਜਿਨ੍ਹਾਂ ਨੂੰ ਪੰਜ ਵਿਕਾਰ ਨਹੀਂ ਛਲ ਸਕਦੇ, ਐਸੇ ਪੰਜ ਪਯਾਰੇ ਸਿੱਖ ਕੌਮ ਵਿੱਚ ਸਿਰੋਮਣੀ ਹਨ।

੪ ਚਮਕੌਰ ਦੀ ਗੜ੍ਹੀ ਵਿੱਚ ਖ਼ਾਲਸੇ ਨੂੰ ਗੁਰੁਤਾ ਅਰਪਨ ਸਮੇਂ ਫ਼ੁਰਮਾਯਾ ।

੫ ਅਵਿਚਲ ਨਗਰ ਦੇ ਦੀਵਾਨ ਵਿੱਚ ਸੰਗਤ ਨੂੰ ਦਸਮੇਸ਼ ਦਾ ਉਪਦੇਸ਼ ।

ਤਤ੍ਵ ਗ੍ਯਾਨੀਆਂ ਨੂੰ ਵਿਸ਼ਯ ਅਤੇ ਵਿਕਾਰ ਦੁਖਦਾਈ ਨਹੀਂ, ਕ੍ਯੋਂਕਿ ਉਹ ਸੰਯਮ ਅਤੇ ਮਰਯਾਦਾ ਅਨੁਸਾਰ ਇਨ੍ਹਾਂ ਦੇ ਯੋਗ੍ਯ ਵਰਤਣ ਦੀ ਜੁਗਤ ਜਾਣਦੇ ਹਨ ਅਰ ਆਪ ਇਨ੍ਹਾਂ ਦੇ ਅਧੀਨ ਹੋਣ ਦੀ ਥਾਂ ਵਿਸ਼ਯ ਵਿਕਾਰਾਂ ਨੂੰ ਆਪਣੇ ਵਸ਼ਿ ਵਿੱਚ ਰੱਖਦੇ ਹਨ।

[੧੧੩] ਮਾਝ ਮਹਲਾ ੩, ਅਸਟਪਦੀ (੭)

ਪੰਚ ਦੂਤ ਮੁਹਹਿ[1] ਸੰਸਾਰਾ ॥
ਮਨਮੁਖ ਅੰਧੇ ਸੁਧਿ ਨ ਸਾਰਾ ॥
ਗੁਰਮੁਖਿ ਹੋਵੈ ਸੁ ਅਪਣਾ ਘਰੁ ਰਾਖੈ,
ਪੰਚ ਦੂਤ ਸਬਦਿ ਪਚਾਵਣਿਆ[2] ॥੨॥

[੪੦੪] ਆਸਾ ਮਹਲਾ ੫ (੧੩੨)

ਚਾਰਿ ਬਰਨ ਚਉਹਾ ਕੇ ਮਰਦਨ, [3]ਖਟੁ ਦਰਸਨ ਕਰ ਤਲੀ ਰੇ ॥
ਸੁੰਦਰ ਸੁਘਰ ਸਰੂਪ ਸਿਆਨੇ, ਪੰਚਹੁ ਹੀ ਮੋਹਿ ਛਲੀ ਰੇ ॥੧॥
ਜਿਨਿ ਮਿਲਿ ਮਾਰੇ ਪੰਚ ਸੂਰਬੀਰ ਐਸੋ ਕਉਨੁ ਬਲੀ ਰੇ ? ॥
ਜਿਨਿ ਪੰਚ ਮਾਰਿ ਬਿਦਾਰਿ ਗੁਦਾਰੇ, ਸੋ ਪੂਰਾ ਇਹ ਕਲੀ ਰੇ ॥੧॥ਰਹਾਉ॥
ਵਡੀ ਕੋਮ ਵਸਿ ਭਾਗਹਿ ਨਾਹੀ ਮੁਹਕਮ ਫਉਜ ਹਠਲੀ ਰੇ ॥
ਕਹੁ ਨਾਨਕ ਤਿਨਿ ਜਨਿ ਨਿਰਦਲਿਆ, ਸਾਧਸੰਗਤਿ ਕੈ ਝਲੀ ਰੇ[4] ॥੨॥

[੪੮੬] ਆਸਾ, ਰਵਿਦਾਸ (੧)

ਮ੍ਰਿਗ ਮੀਨ ਭ੍ਰਿੰਗ ਪਤੰਗ ਕੁੰਚਰ ਏਕ ਦੋਖ ਬਿਨਾਸ[5] ॥
ਪੰਚ ਦੋਖ ਅਸਾਧ ਜਾ ਮਹਿ, ਤਾ ਕੀ ਕੇਤਕ ਆਸ ? ॥੧॥
ਮਾਧੋ, ਅਬਿਦਿਆ ਹਿਤ ਕੀਨ ॥ ਬਿਬੇਕ ਦੀਪ ਮਲੀਨ ॥੧॥ਰਹਾਉ॥
ਤ੍ਰਿਗਦ ਜੋਨਿ ਅਚੇਤ ਸੰਭਵ ਪੁੰਨ ਪਾਪ ਅਸੋਚ[6] ॥
ਮਾਨੁਖਾ ਅਵਤਾਰ ਦੁਲਭ ਤਿਹੀ ਸੰਗਤਿ ਪੋਚ[7] ॥੨॥

[੬੦੦] ਸੋਰਠਿ ਮਹਲਾ ੩ (੨)

ਇਸੁ ਦੇਹੀ ਅੰਦਰਿ ਪੰਚ ਚੋਰ ਵਸਹਿ, ਕਾਮੁ ਕ੍ਰੋਧੁ ਲੋਭੁ ਮੋਹੁ ਅਹੰਕਾਰਾ ॥
ਅੰਮ੍ਰਿਤੁ ਲੂਟਹਿ ਮਨਮੁਖ ਨਹੀ ਬੂਝਹਿ, ਕੋਇ ਨ ਸੁਣੈ ਪੂਕਾਰਾ ॥

---

੧ ਠੱਗਦੇ ਹਨ। ੨ ਗੁਰੁ ਸ਼ਬਦ ਦ੍ਵਾਰਾ ਤਾਬੇ ਕਰਦਾ ਹੈ। ੩ ਖਟ ਦਰਸ਼ਨਾਂ (ਸ਼ਾਸਤਰਾਂ) ਨੂੰ ਮੁੱਠੀ ਵਿੱਚ ਕੀਤਾ ਹੋਇਆ ਹੈ। ੪ ਤਿਨ੍ਹਾਂ ਜਨਾਂ ਨੇ ਪੰਜਾਂ ਨੂੰ ਫਤੇ ਕੀਤਾ ਹੈ, ਜਿਨ੍ਹਾਂ ਨੇ ਸਤਸੰਗ ਦੀ ਓਟ ਲਈ ਹੈ। ੫ ਸ਼ਬਦ ਕਰਕੇ ਮ੍ਰਿਗ, ਰਸ ਕਰਕੇ ਮੀਨ, ਗੰਧ ਕਰਕੇ ਭ੍ਰਿੰਗ, ਰੂਪ ਕਰਕੇ ਪਤੰਗ, ਸਪਰਸ਼ ਕਰਕੇ ਕੁੰਚਰ (ਹਾਥੀ) ਵਿਨਾਸ਼ ਨੂੰ ਪਰਾਪਤ ਹੋਂਦਾ ਹੈ। ੬ ਟੇਡੀ ਚਾਲ ਵਾਲੇ (ਸਰਪ ਆਦਿਕ) ਜੀਵ, ਸੁਭਾਵਿਕ ਹੀ ਅਚੇਤ ਹਨ, ਅਰ ਪੁੰਨ ਪਾਪ ਦਾ ਵਿਚਾਰ ਨਹੀਂ ਰੱਖਦੇ। ੭ ਮਾਨੁੱਸ਼ ਜਨਮ ਦੁਰਲੱਭ ਹੈ, ਪਰ ਉਸੇ ਨੂੰ ਨੀਚ ਵਿਕਾਰਾਂ ਦੀ ਸੰਗਤਿ ਹੋ ਰਹੀ ਹੈ।

[੬੭੦] ਧਨਾਸਰੀ ਮਹਲਾ ੫

**ਬਿਨੁ ਜਲ ਪ੍ਰਾਨ ਤਜੇ ਹੈ ਮੀਨਾ,**
**ਜਿਨਿ ਜਲ ਸਿਉ ਹੇਤੁ ਬਢਾਇਓ ॥**
**ਕਮਲ ਹੇਤਿ ਬਿਨਸਿਓ ਹੈ ਭਵਰਾ,**
**ਉਨਿ ਮਾਰਗੁ ਨਿਕਸਿ ਨ ਪਾਇਓ[1] ॥੧॥...**
**ਕਾਮ ਹੇਤਿ ਕੁੰਚਰੁ ਲੈ ਫਾਂਕਿਓ[2],**
**ਓਹੁ ਪਰ ਵਸਿ ਭਇਓ ਬਿਚਾਰਾ ॥**
**ਨਾਦ[3] ਹੇਤਿ ਸਿਰੁ ਡਾਰਿਓ ਕੁਰੰਕਾ,**
**ਉਸ ਹੀ ਹੇਤ ਬਿਦਾਰਾ ॥੨॥...**
**ਬਿਨੁ ਗੋਬਿੰਦ ਅਵਰ ਸੰਗਿ ਨੇਹਾ,**
**ਓਹੁ ਜਾਣਹੁ ਸਦਾ ਦੁਹੇਲਾ[4] ॥**
**ਕਹੁ ਨਾਨਕ ਗੁਰ ਇਹੈ ਬੁਝਾਇਓ,**
**ਪ੍ਰੀਤਿ ਪ੍ਰਭੂ ਸਦ ਕੇਲਾ[5] ॥੪॥੨॥**

[੯੧੭] ਰਾਮਕਲੀ ਮਹਲਾ ੩, ਅਨੰਦੁ (੫)

**ਪੰਚ ਦੂਤ ਤੁਧੁ ਵਸਿ ਕੀਤੇ ਕਾਲੁ ਕੰਟਕੁ ਮਾਰਿਆ ॥**

[੯੩੨] ਰਾਮਕਲੀ ਮਹਲਾ ੧, ਦਖਣੀ ਓਅੰਕਾਰੁ (੧੮)

**ਕਾਮੁ ਕ੍ਰੋਧੁ ਕਾਇਆ ਕਉ ਗਾਲੈ ॥**
**ਜਿਉ ਕੰਚਨ ਸੋਹਾਗਾ ਢਾਲੈ[6] ॥**

[੯੮੩] ਨਟ ਮਹਲਾ ੪, ਅਸਟਪਦੀ (੬)

**ਪਚੈ[7] ਪਤੰਗੁ ਮ੍ਰਿਗ ਭ੍ਰਿੰਗ ਕੁੰਚਰ ਮੀਨ,**
**ਇਕ ਇੰਦ੍ਰੀ ਪਕਰਿ ਸਘਾਰੇ[8] ॥**
**ਪੰਚ ਭੂਤ ਸਬਲ ਹੈ ਦੇਹੀ[9],**
**ਗੁਰੁ ਸਤਿਗੁਰੁ ਪਾਪ ਨਿਵਾਰੇ[10] ॥੨॥**

---

੧ ਰਾਤ ਨੂੰ ਕਮਲ ਦੀਆਂ ਪੰਖੁੜੀਆਂ ਮਿਚ ਜਾਂਦੀਆਂ ਹਨ।
੨ ਫਸਾ ਲਿਆ, ਫ਼ਾਹਾ ਲੀਤਾ। ੩ ਅਹੇੜੀਆਂ ਦਾ ਘੰਟਾ, ਨਾਦ।
੪ ਦੁਖੀ। ੫ ਨਿੱਤ ਆਨੰਦ।
੬ ਸੁਹਾਗਾ ਪਾਉਣ ਤੋਂ ਸੁਇਨਾ ਛੇਤੀ ਢਲ ਜਾਂਦਾ ਹੈ।
੭ ਕਲੇਸ਼ ਪਾਉਂਦਾ ਹੈ।
੮ ਨੇਤਰ ਪਤੰਗ ਨੂੰ, ਨਾਸਿਕਾ ਭੌਰੇ ਨੂੰ, ਰਸਨਾ ਮੱਛੀ ਨੂੰ, ਇੰਦਰੀ ਹਾਥੀ ਨੂੰ ਸੰਘਾਰਦਾ ਹੈ।
੯ ਇਕ ਵਿਸ਼ਯ ਪ੍ਰਬਲ ਹੋਇਆ ਮਾਨ ਨਹੀਂ, ਦੇਹ ਵਿੱਚ ਪੰਚ ਵਿਸ਼ਯ (ਭੂਤ) ਬਲਵਾਨ ਹੋ ਰਹੇ ਹਨ।
੧੦ ਸਤਿਗੁਰੂ ਨੇ ਇਹ ਪੰਜ ਪਾਪੀ ਸਾਥੋਂ ਪਰ੍ਹੇ ਕੀਤੇ ਹਨ, ਭਾਵ ਇਨ੍ਹਾਂ ਦੀ ਪ੍ਰਬਲਤਾ ਹਟਾ ਦਿੱਤੀ ਹੈ।

[ਦਸਮ ਗ੍ਰੰਥ-੭੦੯] ਸ਼ਬਦ ਹਜ਼ਾਰੇ, ਪਾਤਸ਼ਾਹੀ ੧੦

**ਕਾਮ ਕ੍ਰੋਧ ਹੰਕਾਰ ਲੋਭ ਹਠ, ਮੋਹ ਨ ਮਨ ਸੋ ਲਯਾਵੈ ॥**
**ਤਬ ਹੀ ਆਤਮ ਤਤ ਕੋ ਦਰਸੇ ਪਰਮ ਪੁਰਖ ਕਹ ਪਾਵੈ ॥੩॥**

ਭਾਈ ਗੁਰਦਾਸ, ਵਾਰ ੫

**ਗਜ ਮ੍ਰਿਗ ਮੀਨ ਪਤੰਗ ਅਲਿ[1], ਇਕਤੁ ਇਕਤੁ ਰੋਗਿ ਪਚੰਦੇ ।**
**ਮਾਣਸ ਦੇਹੀ ਪੰਜਿ ਰੋਗ ਪੰਜੇ ਦੂਤ ਕੁਸੂਤੁ ਕਰੰਦੇ ।...**
**ਸਾਧ ਸੰਗਤਿ ਮਿਲਿ ਚਲਣਾ ਭਜਿ ਗਏ ਠਗ ਚੋਰ ਡਰੰਦੇ ।**
**ਲੈ ਲਾਹਾ ਨਿਜਿ ਘਰਿ ਨਿਬਹੰਦੇ ॥੨੦॥**

# ਪੰਡਿਤ-ਜੋਤਿਸ਼ੀ-ਪਾਂਡਾ-ਪਾਂਧਾ

ਤਤ੍ਵ ਗ੍ਯਾਤ ਵਾਲੀ ਬੁੱਧੀ (ਪੰਡਾ) ਜੋ ਰੱਖਦੇ ਹਨ, ਉਹੀ ਪੰਡਿਤ ਹਨ, ਕੇਵਲ ਅੱਖਰ ਗ੍ਯਾਨੀ ਅਤੇ ਜਾਤੀ ਅਭਿਮਾਨੀ ਪੰਡਿਤ ਪਦ ਦੇ ਅਧਿਕਾਰੀ ਨਹੀਂ । ਐਸੇ ਹੀ ਜੋ ਵਿਦ੍ਯਾ ਦਾਨ ਕਰਨ ਵਾਲੇ ਉਪਾਧ੍ਯਾਯ ਹਨ, ਉਨ੍ਹਾਂ ਦੀ ਪਾਂਧਾ ਸੰਗ੍ਯਾ ਹੈ, ਖਗੋਲ ਵਿਦ੍ਯਾ ਦੇ ਗ੍ਯਾਨੀ ਜ੍ਯੋਤਿਸ਼ੀ ਹਨ, ਅਸਲ ਅਰਥਾਂ ਦੇ ਵਿਰੁੱਧ ਕੇਵਲ ਨਾਮ ਮਾਤ੍ਰ ਦੇ ਪੰਡਿਤ ਜੋਤਸ਼ੀ ਦੇ ਸ੍ਵਾਰਥ ਵਸ਼ਿ ਹੋ ਕੇ ਲੋਕਾਂ ਨੂੰ ਭ੍ਰਮ—ਜਾਲ ਵਿੱਚ ਫਸਾਉਂਦੇ ਹਨ, ਉਹ ਨਿੰਦਿਤ ਹਨ ।

[੨੭] ਸਿਰੀਰਾਗੁ ਮਹਲਾ ੩ (੩੬)

**ਪੜਿ ਪੜਿ ਪੰਡਿਤ ਜੋਤਕੀ[2] ਵਾਦ ਕਰਹਿ ਬੀਚਾਰੁ ॥**
**ਮਤਿ ਬੁਧਿ ਭਵੀ ਨ ਬੁਝਈ, ਅੰਤਰਿ ਲੋਭ ਵਿਕਾਰੁ ॥**

[੫੬] ਸਿਰੀਰਾਗੁ ਮਹਲਾ ੧, ਅਸਟਪਦੀ (੫)

**ਪੰਡਿਤ ਵਾਚਹਿ ਪੋਥੀਆ ਨਾ ਬੂਝਹਿ ਵੀਚਾਰੁ ॥**
**ਅਨ ਕਉ ਮਤੀ ਦੇ ਚਲਹਿ ਮਾਇਆ ਕਾ ਵਾਪਾਰੁ ॥**
**ਕਥਨੀ ਝੂਠੀ ਜਗੁ ਭਵੈ, ਰਹਣੀ ਸਬਦੁ ਸੁ ਸਾਰੁ ॥੬॥**

[੧੨੮] ਮਾਝ ਮਹਲਾ ੩, ਅਸਟਪਦੀ (੩੨)

**ਤਤੁ ਪਛਾਣੈ, ਸੋ ਪੰਡਿਤੁ ਹੋਈ ॥**

[੧੫੨] ਗਉੜੀ ਮਹਲਾ ੧ (੪)

**ਪੜਿ ਪੜਿ ਪੰਡਿਤੁ ਬਾਦੁ ਵਖਾਣੈ ॥**
**ਭੀਤਰਿ ਹੋਦੀ ਵਸਤੁ ਨ ਜਾਣੈ ॥੩॥**

[੨੭੪] ਗਉੜੀ ਸੁਖਮਨੀ ਮਹਲਾ ੫ (੯)

**ਸੋ ਪਡਿਤੁ ਜੋ ਮਨੁ ਪਰਬੋਧੈ ॥**
**ਰਾਮ ਨਾਮੁ ਆਤਮ ਮਹਿ ਸੋਧੈ ॥...**

---

੧ ਭੌਰਾ, ਭ੍ਰਮਰ । ੨ ਜ੍ਯੋਤਿਸ਼ੀ ।

ਚਹੁ ਵਰਨਾ ਕਉ ਦੇ ਉਪਦੇਸੁ[1] ॥
ਨਾਨਕ ਉਸੁ ਪੰਡਿਤ ਕਉ ਸਦਾ ਅਦੇਸੁ ॥੪॥

[੮੮੭] ਰਾਮਕਲੀ ਮਹਲਾ ੫ (੧੭)

ਮੁਖ ਤੇ ਪੜਤਾ ਟੀਕਾ ਸਹਿਤ ॥
ਹਿਰਦੈ ਰਾਮੁ ਨਹੀ ਪੂਰਨ ਰਹਤ ॥
ਉਪਦੇਸੁ ਕਰੇ ਕਰਿ ਲੋਕ ਦ੍ਰਿੜਾਵੈ ॥
ਅਪਨਾ ਕਹਿਆ ਆਪਿ ਨ ਕਮਾਵੈ ॥੧॥
ਪੰਡਿਤ ਬੇਦੁ[2] ਬੀਚਾਰਿ, ਪੰਡਿਤ ॥
ਮਨ ਕਾ ਕ੍ਰੋਧੁ ਨਿਵਾਰਿ, ਪੰਡਿਤ! ॥੧॥ਰਹਾਉ॥
ਆਗੈ ਰਾਖਿਓ ਸਾਲ ਗਿਰਾਮੁ ॥
ਮਨੁ ਕੀਨੋ ਦਹ ਦਿਸ ਬਿਸ੍ਰਾਮੁ ॥
ਤਿਲਕੁ ਚਰਾਵੈ ਪਾਈ ਪਾਇ ॥
ਲੋਕ ਪਚਾਰਾ ਅੰਧੁ ਕਮਾਇ ॥੨॥
ਖਟੁ ਕਰਮਾ ਅਰੁ ਆਸਣੁ ਧੋਤੀ ॥
ਭਾਗਠਿ ਗ੍ਰਿਹਿ[3] ਪੜੈ ਨਿਤ ਪੋਥੀ ॥
ਮਾਲਾ ਫੇਰੈ ਮੰਗੈ ਬਿਭੂਤ ॥
ਇਹ ਬਿਧਿ ਕੋਇ ਨ ਤਰਿਓ, ਮੀਤ! ॥੩॥
ਸੋ ਪੰਡਿਤੁ ਗੁਰ ਸਬਦੁ ਕਮਾਇ ॥
ਤ੍ਰੈ ਗੁਣ ਕੀ ਓਸੁ ਉਤਰੀ ਮਾਇ ॥

[੧੦੪੬] ਮਾਰੂ ਮਹਲਾ ੩, ਸੋਲਹਾ (੩)

ਪੜਿ ਪੰਡਿਤੁ ਅਵਰਾ ਸਮਝਾਏ ॥
ਘਰ ਜਲਤੇ ਕੀ ਖਬਰਿ ਨ ਪਾਏ ॥
ਬਿਨੁ ਸਤਿਗੁਰ ਸੇਵੇ ਨਾਮੁ ਨ ਪਾਈਐ,
ਪੜਿ ਥਾਕੇ ਸਾਂਤਿ ਨ ਆਈ ਹੇ ॥੫॥

[੧੧੦੨] ਮਾਰੂ, ਕਬੀਰ (੧)

ਪਡੀਆ, ਕਵਨ ਕੁਮਤਿ ਤੁਮ ਲਾਗੇ ? ॥
ਬੂਡਹੁਗੇ ਪਰਵਾਰ ਸਕਲ ਸਿਉ,
ਰਾਮੁ ਨ ਜਪਹੁ ਅਭਾਗੇ ॥੧॥ਰਹਾਉ॥

---

੧ ਜੋ ਸ਼ੂਦਰ, ਇਸਤਰੀ ਅਤੇ ਅੰਤਿਜਾਂ (ਅੰਤਯਜਾਂ) ਨੂੰ ਨੀਚ ਨੀਚ ਆਖ ਕੇ ਉਪਦੇਸ਼ ਦੇ ਅਨਧਿਕਾਰੀ ਨਹੀਂ ਮੰਨਦਾ, ਸਗੋਂ ਹਿਤ ਨਾਲ ਵਿਦਯਾ ਅਤੇ ਸ਼ੁਭ ਸਿਖ੍ਯਾ ਦੇਂਦਾ ਹੈ।

੨ ਗ੍ਯਾਨ। ੩ ਧਨਵਾਨ ਦੇ ਘਰ।

ਬੇਦ ਪੁਰਾਨ ਪੜੇ ਕਾ ਕਿਆ ਗੁਨੁ ? ਖਰ ਚੰਦਨ ਜਸ ਭਾਰਾ ॥
ਰਾਮ ਨਾਮ ਕੀ ਗਤਿ ਨਹੀ ਜਾਨੀ, ਕੈਸੇ ਉਤਰਸਿ ਪਾਰਾ ? ॥੧॥

[੪੩੪] ਆਸਾ ਪਟੀ, ਮਹਲਾ ੩

ਬਬੈ, ਬੂਝਹਿ ਨਾਹੀ ਮੂੜੇ, ਭਰਮਿ ਭੁਲੇ ਤੇਰਾ ਜਨਮੁ ਗਇਆ ॥
ਅਣਹੋਦਾ ਨਾਉ ਧਰਾਇਓ ਪਾਧਾ, ਅਵਰਾ ਕਾ ਭਾਰੁ ਤੁਧੁ ਲਇਆ ॥੩॥
ਜਜੈ, ਜੋਤਿ ਹਿਰਿ ਲਈ ਤੇਰੀ ਮੂੜੇ, ਅੰਤਿ ਗਇਆ ਪਛੁਤਾਵਹਿਗਾ ॥
ਏਕੁ ਸਬਦੁ ਤੂੰ ਚੀਨਹਿ ਨਾਹੀ ਫਿਰਿ ਫਿਰਿ ਜੂਨੀ ਆਵਹਿਗਾ ॥੪॥

[੯੩੭] ਰਾਮਕਲੀ ਮਹਲਾ ੧ ਦਖਣੀ ਓਅੰਕਾਰੁ

ਪਾਧਾ ਪੜਿਆ ਆਖੀਐ ਬਿਦਿਆ ਬਿਚਰੈ ਸਹਜਿ ਸੁਭਾਇ ॥
ਬਿਦਿਆ ਸੋਧੈ ਤਤੁ ਲਹੈ ਰਾਮ ਨਾਮ ਲਿਵ ਲਾਇ ॥
ਮਨਮੁਖੁ ਬਿਦਿਆ ਬਿਕ੍ਰਦਾ[1], ਬਿਖੁ ਖਟੇ ਬਿਖੁ ਖਾਇ ॥
ਮੂਰਖੁ ਸਬਦੁ ਨ ਚੀਨਈ ਸੂਝ ਬੂਝ ਨਹ ਕਾਇ ॥੫੩॥
ਪਾਧਾ ਗੁਰਮੁਖਿ ਆਖੀਐ ਚਾਟੜਿਆ ਮਤਿ ਦੇਇ ॥
ਨਾਮੁ ਸਮਾਲਹੁ ਨਾਮੁ ਸੰਗਰਹੁ ਲਾਹਾ ਜਗ ਮਹਿ ਲੇਇ ॥
ਸਚੀ ਪਟੀ ਸਚੁ ਮਨਿ ਪੜੀਐ ਸਬਦੁ ਸੁ ਸਾਰੁ ॥
ਨਾਨਕ ਸੋ ਪੜਿਆ ਸੋ ਪੰਡਿਤੁ ਬੀਨਾ[2], ਜਿਸੁ ਰਾਮ ਨਾਮੁ ਗਲਿ ਹਾਰੁ ॥੫੪॥

## ਪ੍ਰਾਰਬਧ

ਜੀਵਾਂ ਦੇ ਕੀਤੇ ਹੋਏ (ਕ੍ਰਿਯਮਾਨ) ਕਰਮ ਹੀ ਦੂਜੇ ਸਮੇਂ ਪ੍ਰਾਰਬਧ ਆਖੇ ਜਾਂਦੇ ਹਨ, ਵਿਚਾਰਵਾਨ ਉਹ ਹੈ, ਜੋ ਆਪਣੀ ਪ੍ਰਾਰਬਧ ਮੰਦੀ ਨਹੀਂ ਬਣਾਉਂਦਾ। 'ਆਸਾ ਦੀ ਵਾਰ' ਵਿੱਚ ਗੁਰੂ ਨਾਨਕ ਦੇਵ ਫੁਰਮਾਉਂਦੇ ਹਨ :—

"ਜਿਤੁ ਕੀਤਾ ਪਾਈਐ ਆਪਣਾ ਸਾ ਘਾਲ ਬੁਰੀ ਕਿਉ ਘਾਲੀਐ ॥*

*ਮਸਤਕ ਲੇਖ]* ਗੁਰੁਮਤ ਵਿੱਚ ਮਸਤਕ ਲੇਖ ਤੋਂ ਭਾਵ ਹੈ ਕਿ ਭਲੇ ਬੁਰੇ ਕਰਮਾਂ ਦੇ ਸੰਸਕਾਰ ਦਿਮਾਗ ਵਿੱਚ ਅੰਕਿਤ ਹੋ ਜਾਂਦੇ ਹਨ।

[੩੬੩] ਆਸਾ ਮਹਲਾ ੩ (੪)

ਤੇਹਾ ਹੋਵੈ ਜੇਹੇ ਕਰਮ ਕਮਾਇ ॥

[੪੩੩] ਆਸਾ ਪਟੀ, ਮਹਲਾ ੧

ਜੋ ਮੈ ਕੀਆ ਸੋ ਮੈ ਪਾਇਆ, ਦੋਸੁ ਨ ਦੀਜੈ ਅਵਰੁ ਜਨਾ ॥੨੧॥

[੧੩੭੮] ਸਲੋਕ-ਫਰੀਦ (੬)

ਫਰੀਦਾ ਜੇ ਤੂ ਅਕਲਿ ਲਤੀਫੁ, ਕਾਲੇ ਲਿਖੁ ਨ ਲੇਖ[3] ॥

---

੧ ਵਿਕ੍ਰਯ ਕਰਦਾ, ਵੇਚਦਾ। ੨ ਵਿਚਾਰ ਰੂਪ ਨੇਤਰਾਂ ਨਾਲ ਵੇਖਣ ਵਾਲਾ।
੩ ਆਪਣੇ ਲੇਖ ਕਲੰਕਿਤ (ਦੁਖਦਾਈ) ਨਾ ਬਣਾਓ। * ਪੰਨਾ ੪੭੪।

# ਪ੍ਰੀਤਿ-ਪ੍ਰੇਮੀ

'ਪ੍ਰਭਾਤੀ ਰਾਗ' ਵਿੱਚ ਸ੍ਰੀ ਗੁਰੂ ਨਾਨਕ ਦੇਵ ਜੀ ਫੁਰਮਾਉਂਦੇ ਹਨ :

"ਆਪੇ ਪ੍ਰੀਤਿ ਪ੍ਰੇਮ ਪਰਮੇਸਰੁ"

ਦਸਮੇਸ਼ ਜਾਪੁ ਵਿੱਚ ਕਥਨ ਕਰਦੇ ਹਨ :

"ਜਤ੍ਰ ਤਤ੍ਰ ਦਿਸਾ ਵਿਸਾ ਹੁਇ ਫੈਲਿਓ ਅਨੁਰਾਗ"[੧]

ਭਾਵ ਇਹ ਹੈ ਕਿ ਪ੍ਰੇਮ-ਪ੍ਰਭੂ ਦਾ ਸ੍ਵਰੂਪ ਹੈ[੨]। ਜੇ ਵਾਹਗੁਰੂ ਨੂੰ ਪ੍ਰੇਮ ਰੂਪ ਜਾਣ ਕੇ ਉਪਾਸਨਾ ਕੀਤੀ ਜਾਵੇ, ਤਦ ਵੈਰ ਈਰਖਾ ਫੁਟ ਆਦਿ ਦੇ ਸਾਰੇ ਪੁਆੜੇ ਦੂਰ ਹੋ ਸਕਦੇ ਹਨ, ਪ੍ਰੀਤਿ ਪ੍ਰੇਮ ਸੰਬੰਧੀ ਦੇਖੋ, ਗੁਰੁਵਾਕ :-

[੫੯] ਸਿਰੀਰਾਗੁ ਮਹਲਾ ੧, ਅਸਟਪਦੀ (੧੧)

ਰੇ ਮਨ, ਐਸੀ ਹਰਿ ਸਿਉ ਪ੍ਰੀਤਿ ਕਰਿ, ਜੈਸੀ ਜਲ ਕਮਲੇਹਿ ॥
ਲਹਰੀ ਨਾਲਿ ਪਛਾੜੀਐ, ਭੀ ਵਿਗਸੈ ਅਸਨੇਹਿ ॥
ਜਲ ਮਹਿ ਜੀਅ ਉਪਾਇ ਕੈ, ਬਿਨੁ ਜਲ ਮਰਣੁ ਤਿਨੇਹਿ ॥੧॥...
ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ, ਜੈਸੀ ਮਛੁਲੀ ਨੀਰ ॥
ਜਿਉ ਅਧਿਕਉ ਤਿਉ ਸੁਖੁ ਘਣੋ, ਮਨਿ ਤਨਿ ਸਾਂਤਿ ਸਰੀਰ ॥
ਬਿਨੁ ਜਲ ਘੜੀ ਨ ਜੀਵਈ, ਪ੍ਰਭੁ ਜਾਣੈ ਅਭ ਪੀਰ[੩] ॥੨॥
ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ, ਜੈਸੀ ਚਾਤ੍ਰਿਕ ਮੇਹ ॥
ਸਰ ਭਰਿ ਥਲ ਹਰੀਆਵਲੇ, ਇਕ ਬੂੰਦ ਨ ਪਵਈ ਕੇਹ ॥...੩॥
ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ, ਜੈਸੀ ਜਲ ਦੁਧ ਹੋਇ ॥
ਆਵਟਣੁ ਆਪੇ ਖਵੈ, ਦੁਧ ਕਉ ਖਪਣਿ ਨ ਦੇਇ[੪] ॥...੪॥
ਰੇ ਮਨ, ਐਸੀ ਹਰਿ ਸਿਉ ਪ੍ਰੀਤਿ ਕਰਿ ਜੈਸੀ ਚਕਵੀ ਸੂਰ ॥
ਖਿਨੁ ਪਲੁ ਨੀਦ ਨ ਸੋਵਈ, ਜਾਣੈ ਦੂਰਿ ਹਜੂਰਿ[੫] ॥...੫॥

[੭੫] ਸਿਰੀਰਾਗੁ ਮਹਲਾ ੧, ਪਹਰੇ (੧)

ਸਾਈ ਵਸਤੁ ਪਰਾਪਤਿ ਹੋਈ ਜਿਸੁ ਸਿਉ ਲਾਇਆ ਹੇਤੁ ॥

[੨੦੪] ਗਉੜੀ ਮਹਲਾ ੫ (੧੧੯)

ਪ੍ਰਭ ਮਿਲਬੇ ਕਉ ਪ੍ਰੀਤਿ ਮਨਿ ਲਾਗੀ ॥
ਪਾਇ ਲਗਉ ਮੋਹਿ ਕਰਉ ਬੇਨਤੀ, ਕੋਊ ਸੰਤੁ ਮਿਲੈ ਬਡਭਾਗੀ ॥੧॥ ਰਹਾਉ ॥

---

੧ ਪ੍ਰੇਮ। ੨ God is Love
੩ ਅੰਦਰ ਦੀ ਪੀੜ ਅਥਵਾ ਅਭਿਪ੍ਰਾਯ।
੪ ਦੁੱਧ ਵਿੱਚ ਮਿਲਾਇਆ ਹੋਇਆ ਜਲ (ਆਵਟਣ) ਆਪ ਸੜ ਜਾਂਦਾ ਹੈ, ਪਰ ਆਪਣੀ ਮੌਜੂਦਗੀ ਵਿੱਚ ਦੁੱਧ ਨੂੰ ਨਹੀਂ ਸੜਨ ਦਿੰਦਾ, ਅਥਵਾ—ਪਾਣੀ ਆਪ ਤਾਉ (ਔਟਾਨਾ) ਸਹਾਰਦਾ ਹੈ।
੫ ਦੂਰ ਰਹਿਣ ਵਾਲੇ ਸੂਰਜ ਨੂੰ ਉਹ ਹਜ਼ੂਰ ਜਾਣਦੀ ਹੈ।

ਮਨੁ ਅਰਪਉ ਧਨੁ ਰਾਖਉ ਆਗੈ,
ਮਨ ਕੀ ਮਤਿ ਮੋਹਿ ਸਗਲ ਤਿਆਗੀ ॥
ਜੋ ਪ੍ਰਭ ਕੀ ਹਰਿ ਕਥਾ ਸੁਨਾਵੈ,
ਅਨਦਿਨੁ ਫਿਰਉ ਤਿਉ ਪਿਛੈ ਵਿਰਾਗੀ ॥੧॥

[੨੫੩] ਗਉੜੀ ਬਾਵਨ ਅਖਰੀ, ਮਹਲਾ ੫ (੧੬)

ਅਤਿ ਸੁੰਦਰ ਕੁਲੀਨ ਚਤੁਰ ਮੁਖਿ ਙਿਆਨੀ ਧਨਵੰਤ ॥
ਮਿਰਤਕ ਕਹੀਅਹਿ ਨਾਨਕਾ, ਜਿਹ ਪ੍ਰੀਤਿ ਨਹੀ ਭਗਵੰਤ ॥੧॥

[੩੬੯] ਆਸਾਵਰੀ ਮਹਲਾ ੪ (੬੭)

ਮਾਈ, ਮੋਰੋ ਪ੍ਰੀਤਮੁ ਰਾਮੁ ਬਤਾਵਹੁ ਰੀ ਮਾਈ ॥
ਹਉ ਹਰਿ ਬਿਨੁ ਖਿਨੁ ਪਲੁ ਰਹਿ ਨ ਸਕਉ,
ਜੈਸੇ ਕਰਹਲੁ[1] ਬੇਲਿ ਰੀਝਾਈ ॥੧॥ ਰਹਾਉ ॥
ਹਮਰਾ ਮਨੁ ਬੈਰਾਗ ਬਿਰਕਤੁ ਭਇਓ[2],
ਹਰਿ ਦਰਸਨ ਮੀਤ ਕੈ ਤਾਈ ॥
ਜੈਸੇ ਅਲਿ[3] ਕਮਲਾ ਬਿਨੁ ਰਹਿ ਨ ਸਕੈ,
ਤੈਸੇ ਮੋਹਿ ਹਰਿ ਬਿਨੁ ਰਹਨੁ ਨ ਜਾਈ ॥੧॥
ਰਾਖੁ ਸਰਣਿ ਜਗਦੀਸੁਰ ਪਿਆਰੇ,
ਮੋਹਿ ਸਰਧਾ[4] ਪੂਰਿ, ਹਰਿ ਗੁਸਾਈ! ॥
ਜਨ ਨਾਨਕ ਕੈ ਮਨਿ ਅਨਦੁ ਹੋਤ ਹੈ,
ਹਰਿ ਦਰਸਨੁ ਨਿਮਖ ਦਿਖਾਈ ॥੨॥

[੫੩੪] ਦੇਵਗੰਧਾਰੀ ਮਹਲਾ ੫ (੨੯)

ਅੰਮ੍ਰਿਤਾ ਪ੍ਰਿਅ ਬਚਨ ਤੁਹਾਰੇ ॥
ਅਤਿ ਸੁੰਦਰ ਮਨਮੋਹਨ ਪਿਆਰੇ ਸਭਹੂ ਮਧਿ ਨਿਰਾਰੇ ॥੧॥ਰਹਾਉ॥
ਰਾਜੁ ਨ ਚਾਹਉ, ਮੁਕਤਿ ਨ ਚਾਹਉ, ਮਨਿ ਪ੍ਰੀਤਿ ਚਰਨ ਕਮਲਾਰੇ ॥
ਬ੍ਰਹਮ ਮਹੇਸ ਸਿਧ ਮੁਨਿ ਇੰਦ੍ਰਾ, ਮੋਹਿ ਠਾਕੁਰ ਹੀ ਦਰਸਾਰੇ[5] ॥੧॥
ਦੀਨੁ ਦੁਆਰੈ ਆਇਓ ਠਾਕੁਰ, ਸਰਨਿ ਪਰਿਓ ਸੰਤ ਹਾਰੇ ॥
ਕਹੁ ਨਾਨਕ ਪ੍ਰਭ ਮਿਲੇ ਮਨੋਹਰ ਮਨੁ ਸੀਤਲ ਬਿਗਸਾਰੇ ॥੨॥੩॥

---

੧ ਊਠ, ਸ਼ੁਤਰ, ਸੰਸਕ੍ਰਿਤ ਕ੍ਰਮੇਲ, ਅਰਬੀ ਕਿਰਮਿਲ, ਅੰ: Camel ।
੨ ਵੈਰਾਗ ਕਰ ਕੇ ਵਿਸ਼ਯ ਸੁਖਾਂ ਦਾ ਤਜਾਗੀ ਹੋ ਗਿਆ ਹੈ ।
੩ ਭੌਰਾ । ੪ ਭਾਵਨਾ ।
੫ ਸਭ ਵਿੱਚ ਆਪਣੇ ਪ੍ਰੀਤਮ ਦਾ ਹੀ ਚਮਤਕਾਰ ਭਾਨ ਹੋਂਦਾ ਹੈ ।

[੬੫੮] ਸੋਰਠਿ, ਰਵਿਦਾਸ (੫)

ਜਉ ਤੁਮ ਗਿਰਿਵਰ, ਤਉ ਹਮ ਮੋਰਾ ॥
ਜਉ ਤੁਮ ਚੰਦ, ਤਉ ਹਮ ਭਏ ਹੈ ਚਕੋਰਾ ॥੧॥...
ਜਉ ਤੁਮ ਦੀਵਰਾ, ਤਉ ਹਮ ਬਾਤੀ ॥
ਜਉ ਤੁਮ ਤੀਰਥ, ਤਉ ਹਮ ਜਾਤੀ[੧] ॥੨॥
ਸਾਚੀ ਪ੍ਰੀਤਿ ਹਮ ਤੁਮ ਸਿਉ ਜੋਰੀ ॥
ਤੁਮ ਸਿਉ ਜੋਰਿ ਅਵਰ ਸੰਗਿ ਤੋਰੀ ॥੩॥
ਜਹ ਜਹ ਜਾਉ ਤਹਾ ਤੇਰੀ ਸੇਵਾ ॥
ਤੁਮ ਸੋ ਠਾਕੁਰੁ ਅਉਰੁ ਨ ਦੇਵਾ ॥੪॥
ਤੁਮਰੇ ਭਜਨ ਕਟਹਿ ਜਮ ਫਾਂਸਾ ॥
ਭਗਤਿ ਹੇਤ ਗਾਵੈ ਰਵਿਦਾਸਾ ॥੫॥

[੬੯੩] ਧਨਾਸਰੀ, ਨਾਮਦੇਵ (੩)

ਮਾਰਵਾੜਿ ਜੈਸੇ ਨੀਰੁ ਬਾਲਹਾ[੨], ਬੇਲਿ ਬਾਲਹਾ ਕਰਹਲਾ ॥
ਜਿਉ ਕੁਰੰਕ ਨਿਸਿ ਨਾਦੁ ਬਾਲਹਾ, ਤਿਉ ਮੇਰੈ ਮਨਿ ਰਾਮਈਆ ॥੧॥...
ਜਿਉ ਧਰਣੀ ਕਉ ਇੰਦ੍ਰ[੩] ਬਾਲਹਾ, ਕੁਸਮ ਬਾਸੁ ਜੈਸੇ ਭਵਰਲਾ ॥
ਜਿਉ ਕੋਕਿਲ ਕਉ ਅੰਬੁ ਬਾਲਹਾ, ਤਿਉ ਮੇਰੈ ਮਨਿ ਰਾਮਈਆ ॥੨॥
ਚਕਵੀ ਕਉ ਜੈਸੇ ਸੂਰੁ ਬਾਲਹਾ, ਮਾਨ ਸਰੋਵਰ ਹੰਸੁਲਾ ॥
ਜਿਉ ਤਰੁਣੀ ਕਉ ਕੰਤੁ ਬਾਲਹਾ, ਤਿਉ ਮੇਰੈ ਮਨਿ ਰਾਮਈਆ ॥੩॥
ਬਾਰਿਕ ਕਉ ਜੈਸੇ ਖੀਰੁ ਬਾਲਹਾ, ਚਾਤ੍ਰਿਕ ਮੁਖ ਜੈਸੇ ਜਲਧਰਾ ॥
ਮਛੁਲੀ ਕਉ ਜੈਸੇ ਨੀਰੁ ਬਾਲਹਾ, ਤਿਉ ਮੇਰੈ ਮਨਿ ਰਾਮਈਆ ॥੪॥
ਸਾਧਿਕ ਸਿਧ ਸਗਲ ਮੁਨਿ ਚਾਹਹਿ ਬਿਰਲੇ ਕਾਹੂ ਡੀਠੁਲਾ ॥
ਸਗਲ ਭਵਣ ਤੇਰੋ ਨਾਮੁ ਬਾਲਹਾ, ਤਿਉ ਨਾਮੇ ਮਨਿ ਬੀਠੁਲਾ[੪] ॥੫॥

[੬੯੪] ਧਨਾਸਰੀ, ਰਵਿਦਾਸ (੨)

ਚਿਤ ਸਿਮਰਨੁ ਕਰਉ, ਨੈਨ ਅਵਿਲੋਕਨੋ,
ਸ੍ਰਵਨ ਬਾਨੀ ਸੁਜਸੁ ਪੂਰਿ ਰਾਖਉ ॥
ਮਨੁ ਸੁ ਮਧੁਕਰੁ ਕਰਉ, ਚਰਨ ਹਿਰਦੇ ਧਰਉ,
ਰਸਨ ਅੰਮ੍ਰਿਤ ਰਾਮ ਨਾਮ ਭਾਖਉ ॥੧॥
ਮੇਰੀ ਪ੍ਰੀਤਿ ਗੋਬਿੰਦ ਸਿਉ ਜਿਨਿ ਘਟੈ ॥
ਮੈ ਤਉ ਮੋਲਿ ਮਹਗੀ ਲਈ ਜੀਅ ਸਟੈ[੫] ॥੧॥ਰਹਾਉ॥

---

੧ ਤੀਰਥ ਯਾਤਰਾ ਕਰਨ ਵਾਲੇ ਯਾਤਰੀ। ੨ ਪਜਾਰਾ, ਬੱਲਭ। ੩ ਵਰਖਾ, ਮੇਘ।
੪ ਵਿਠੁਲ। ੫ ਪ੍ਰਾਣਾਂ ਬਦਲੇ।

ਸਾਧਸੰਗਤਿ ਬਿਨਾ ਭਾਉ ਨਹੀ ਊਪਜੈ,
ਭਾਵ ਬਿਨੁ ਭਗਤਿ ਨਹੀ ਹੋਇ ਤੇਰੀ ॥
ਕਹੈ ਰਵਿਦਾਸੁ ਇਕ ਬੇਨਤੀ ਹਰਿ ਸਿਉ,
ਪੈਜ ਰਾਖਹੁ, ਰਾਜਾ ਰਾਮ[1] ਮੇਰੀ ॥੨॥

[੭੦੮] ਵਾਰ ਜੈਤਸਰੀ, ਮਹਲਾ ੫

ਜਿਉ ਮਛੁਲੀ ਬਿਨੁ ਪਾਣੀਐ ਕਿਉ ਜੀਵਣੁ ਪਾਵੈ? ॥
ਬੂੰਦ ਵਿਹੂਣਾ ਚਾਤ੍ਰਿਕੋ ਕਿਉ ਕਰਿ ਤ੍ਰਿਪਤਾਵੈ? ॥
ਨਾਦ ਕੁਰੰਕਹਿ ਬੇਧਿਆ, ਸਨਮੁਖ ਉਠਿ ਧਾਵੈ ॥
ਭਵਰੁ ਲੋਭੀ ਕੁਸਮ ਬਾਸੁ ਕਾ ਮਿਲਿ ਆਪੁ ਬੰਧਾਵੈ ॥
ਤਿਉ ਸੰਤ ਜਨਾ ਹਰਿ ਪ੍ਰੀਤਿ ਹੈ ਦੇਖਿ ਦਰਸੁ ਅਘਾਵੈ ॥੧੨॥

[੮੩੮] ਬਿਲਾਵਲੁ ਮਹਲਾ ੫, ਅਸਟਪਦੀ (੨)

ਭੈ ਭੰਜਨਾ ਮੁਰਾਰਿ ॥ ਕਰਿ ਦਇਆ ਪਤਿਤ ਉਧਾਰਿ ॥...
ਮਨਿ ਪ੍ਰੀਤਿ ਦਰਸਨ ਪਿਆਸ ॥ ਗੋਬਿੰਦ ਪੂਰਨ ਆਸ ॥...
ਪ੍ਰਭ, ਤੁਝ ਬਿਨਾ ਨਹੀ ਹੋਰ ॥ ਮਨਿ ਪ੍ਰੀਤਿ ਚੰਦ ਚਕੋਰ ॥
ਜਿਉ ਮੀਨ ਜਲ ਸਿਉ ਹੇਤੁ ॥ ਅਲਿ ਕਮਲ ਭਿੰਨੁ ਨ ਭੇਤੁ[2] ॥
ਜਿਉ ਚਕਵੀ ਸੂਰਜ ਆਸ ॥ ਨਾਨਕ ਚਰਨ ਪਿਆਸ ॥੬॥
ਜਿਉ ਤਰੁਨਿ ਭਰਤ[3] ਪਰਾਨ ॥ ਜਿਉ ਲੋਭੀਐ ਧਨੁ ਦਾਨੁ ॥
ਜਿਉ ਦੂਧ ਜਲਹਿ ਸੰਜੋਗੁ ॥ ਜਿਉ ਮਹਾ ਖੁਧਿਆਰਥ ਭੋਗੁ[4] ॥
ਜਿਉ ਮਾਤ ਪੂਤਹਿ ਹੇਤੁ ॥ ਹਰਿ ਸਿਮਰਿ ਨਾਨਕ ਨੇਤ ॥੭॥
ਜਿਉ ਦੀਪ ਪਤਨ[5] ਪਤੰਗ ॥ ਜਿਉ ਚੋਰੁ ਹਿਰਤ ਨਿਸੰਗ ॥
ਮੈਗਲਹਿ ਕਾਮੈ ਬੰਧੁ ॥ ਜਿਉ ਗ੍ਰਸਤ ਬਿਖਈ ਧੰਧੁ[6] ॥
ਜਿਉ ਜੂਆਰ ਬਿਸਨੁ[7] ਨ ਜਾਇ ॥ ਹਰਿ ਨਾਨਕ ਇਹੁ ਮਨੁ ਲਾਇ ॥੮॥
ਕੁਰੰਕ ਨਾਦੈ ਨੇਹੁ ॥ ਚਾਤ੍ਰਿਕੁ ਚਾਹਤ ਮੇਹੁ ॥
ਜਨ ਜੀਵਨਾ ਸਤਸੰਗਿ ॥ ਗੋਬਿਦੁ ਭਜਨਾ ਰੰਗਿ ॥
ਰਸਨਾ ਬਖਾਨੈ ਨਾਮੁ ॥ ਨਾਨਕ ਦਰਸਨ ਦਾਨੁ ॥੯॥

---

੧ ਹੇ ਮਹਾਂ ਪ੍ਰਕਾਸ਼ਕ ਸਰਬ ਵ੍ਯਾਪੀ।
੨ ਭੌਰਾ ਕਮਲ ਤੋਂ ਜੁਦਾ ਨਹੀਂ ਹੁੰਦਾ, ਅਥਵਾ ਮਰਣ ਦਾ ਭੀ ਡਰ ਨਹੀਂ ਕਰਦਾ।
੩ ਭਰਤਾ। ੪ ਭੋਜਨ।
੫ ਡਿੱਗਦਾ ਹੈ।
੬ ਜੈਸੇ ਵਿਸ਼ਈ, ਵਿਸ਼ਿਆਂ ਦੇ ਧੰਧਿਆਂ ਵਿੱਚ ਗ੍ਰਸਿਤ ਹੈ।
੭ ਵ੍ਯਸਨ, ਐਬ, ਮੰਦ-ਕਰਮ ਦਾ ਸੁਭਾਉ, ਵਿਦਵਾਨਾਂ ਨੇ, ਜੂਆ, ਚੋਰੀ, ਵਿਭਚਾਰ ਅਰ ਸ਼ਰਾਬ ਸ਼ਿਰੋਮਣੀ ਚਾਰ ਵ੍ਯਸਨ ਮੰਨੇ ਹਨ।

[੮੬੧] ਗੋਂਡ ਮਹਲਾ ੪ (੬)

ਹਰਿ ਦਰਸਨ ਕਉ ਮੇਰਾ ਮਨੁ ਬਹੁ ਤਪਤੈ,
ਜਿਉ ਤ੍ਰਿਖਾਵੰਤੁ ਬਿਨੁ ਨੀਰ ॥੧॥
ਮੇਰੈ ਮਨਿ ਪ੍ਰੇਮੁ ਲਗੋ ਹਰਿ ਤੀਰ ॥
ਹਮਰੀ ਬੇਦਨ ਹਰਿ ਪ੍ਰਭੁ ਜਾਨੈ,
ਮੇਰੇ ਮਨ ਅੰਤਰ ਕੀ ਪੀਰ ॥੧॥ਰਹਾਉ॥
ਮੇਰੇ ਹਰਿ ਪ੍ਰੀਤਮ ਕੀ ਕੋਈ ਬਾਤ ਸੁਨਾਵੈ,
ਸੋ ਭਾਈ ਸੋ ਮੇਰਾ ਬੀਰ ॥੨॥
ਮਿਲੁ ਮਿਲੁ ਸਖੀ, ਗੁਣ ਕਹੁ ਮੇਰੇ ਪ੍ਰਭ ਕੇ,
ਲੇ ਸਤਿਗੁਰ ਕੀ ਮਤਿ ਧੀਰ ॥੩॥
ਜਨ ਨਾਨਕ ਕੀ, ਹਰਿ ਆਸ ਪੁਜਾਵਹੁ,
ਹਰਿ ਦਰਸਨਿ ਸਾਂਤਿ ਸਰੀਰ ॥੪॥੬॥

[੧੩੬੪] ਚਉਬੋਲੇ ਮਹਲਾ ੫

ਜਪ ਤਪ ਸੰਜਮ ਹਰਖ ਸੁਖ, ਮਾਨ ਮਹਤ[1] ਅਰੁ ਗਰਬ[2] ॥
ਮੂਸਨ ਨਿਮਖਕ ਪ੍ਰੇਮ ਪਰਿ ਵਾਰਿ ਵਾਰਿ ਦੇਂਉ ਸਰਬ ॥੫॥...
ਮਗਨੁ ਭਇਓ ਪ੍ਰਿਅ ਪ੍ਰੇਮ ਸਿਉ ਸੂਧ[3] ਨ ਸਿਮਰਤ ਅੰਗ ॥
ਪ੍ਰਗਟਿ ਭਇਓ ਸਭ ਲੋਅ ਮਹਿ, ਨਾਨਕ ਅਧਮ ਪਤੰਗ[4] ॥੧੧॥

[ਦਸਮ ਗ੍ਰੰਥ-੧੪] ਅਕਾਲ ਉਸਤਤਿ, ਪਾਤਸ਼ਾਹੀ ੧੦

ਕਹਾ ਭਯੋ ਜੋ ਦੋਊ ਲੋਚਨ ਮੂੰਦ ਕੈ,
ਬੈਠ ਰਹਿਓ ਬਕ ਧਯਾਨ ਲਗਾਇਓ ? ॥
ਨ੍ਹਾਤ ਫਿਰਿਓ ਲੀਏ ਸਾਤ ਸਮੁੰਦ੍ਰਨ[5],
ਲੋਕ ਗਇਓ ਪਰਲੋਕ ਗਵਾਇਓ ॥
ਬਾਸੁ ਕੀਓ ਬਿਖਿਆਨ ਸੋ ਬੈਠ ਕੈ,
ਐਸੇ ਹੀ ਐਸੇ[6] ਸੁ ਬੈਸ ਬਿਤਾਇਓ ॥
ਸਾਚੁ ਕਹੌਂ ਸੁਨ ਲੇਹੁ ਸਭੈ,
ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭੁ ਪਾਇਓ ॥੯॥੨੯॥

---

੧ ਬਜ਼ੁਰਗੀ, ਮਹੱਤਵ । ੨ ਗੌਰਵਤਾ, ਸੁਸਤਕਾਰ । ੩ ਸੁਧ, ਹੋਸ਼ ।
੪ ਅਧਮ, ਪਤੰਗ, ਪ੍ਰੇਮ ਦੇ ਪ੍ਰਭਾਵ ਕਰ ਕੇ ਪ੍ਰਗਟ, (ਮਸ਼ਹੂਰ) ਹੋ ਗਿਆ ਹੈ ।
੫ ਪੁਰਾਣਾਂ ਦੇ ਮੰਨੇ ਹੋਏ ਸੱਤ ਸਮੁੰਦ-ਮਿੱਠੇ ਪਾਣੀ ਦਾ, ਖਾਰੇ ਪਾਣੀ ਦਾ, ਇੱਖ ਦੇ ਰਸ ਦਾ, ਸ਼ਰਾਬ ਦਾ, ਘੀ ਦਾ, ਦੁੱਧ ਦਾ ਅਤੇ ਦਹੀਂ ਦਾ ।
੬ ਇਸੇ ਪ੍ਰਕਾਰ, ਭਾਵ-ਨਿਰਾਰਥਕ ।

ਕਬਿੱਤ-ਭਾਈ ਗੁਰਦਾਸ

ਜੈਸੇ ਤਉ ਮਿਠਾਈ ਰਾਖੀਐ ਛੁਪਾਇ ਜਤਨ ਕੈ,
ਚੀਟੀ ਚਲਿ ਜਾਇ ਚੀਨਿ ਤਾਹਿ ਲਪਟਾਤ ਹੈ ।
ਦੀਪਕ ਜਗਾਇ ਜੈਸੇ ਰਾਖੀਐ ਦੁਰਾਇ ਗ੍ਰਿਹਿ,
ਪ੍ਰਗਟਿ ਪਤੰਗ ਤਾ ਮੈ ਸਹਜਿ ਸਮਾਤ ਹੈ ।
ਜੈਸੇ ਤਉ ਬਿਮਲ ਜਲ ਕਮਲ ਇਕਾਂਤ ਬਸੈ,
ਮਧੁਕਰ[੧] ਮਧੁ[੨] ਅਚਵਨ ਤਹ ਜਾਤ ਹੈ ।
ਤੈਸੇ ਗੁਰਮੁਖਿ ਜਿਹ ਘਟਿ ਪ੍ਰਗਟਤ ਪ੍ਰੇਮ,
ਸਕਲ ਸੰਸਾਰ ਤਿਹਿ ਦੁਆਰ ਬਿਲਲਾਤ ਹੈ[੩] ॥੪੧੦॥

[੨੧੦] ਗੁਰੁ ਵਿਲਾਸ ਪਾਤਸ਼ਾਹੀ ੬, ਅਧਜਾਯ ੯

[੪]ਭਗਤ ਸਿੰਘ! ਤਪ ਗਿਆਨ ਤੇ ਪਰੇ ਪ੍ਰੇਮ ਪਹਿਚਾਨ ।
ਸਦਾ ਪ੍ਰੇਮ ਵਸ ਗੁਰ ਰਹੈ ਜਾਨੈ ਨਾਂਹਿ ਧਿਆਨ[੫] ॥੬੩॥

ਜ਼ਿੰਦਗੀ ਨਾਮਹ

[੬]ਐ ਜ਼ਿਹੇ ਦਿਲ ਕੰਦਰਸ਼ ਸ਼ੌਕਸ਼ ਬਵੱਦ ।
ਦਰ ਹਕ਼ੀਕ਼ਤ ਸਾਹਿਬੇ ਜ਼ੌਕ਼ਸ਼ ਬਵੱਦ ॥੩੫੯॥
[੭]ਇਸ਼ਕਿ ਮੌਲਾ ਗਮ ਤੁਲਾ ਮੌਲਾ ਕੁਨੱਦ ।
ਦਰ ਦੋ ਆ਼ਲਮ ਮਿਹਤਰੋ ਔਲਾ ਕੁਨੱਦ ॥੪੬੪॥

ਗੁਰੁ ਸ਼ੋਭਾ, ਅਧਿ ੬

ਪ੍ਰਭੁ ਤਿਹ ਨਿਕਟਿ ਬਖਾਨਿਯੈ ਜਿਨਿ ਅੰਤਰਿ ਪ੍ਰਤੀਤਿ ।
ਪ੍ਰੀਤਿ ਬਿਨਾ ਕਿਵ ਪਾਇਯੈ ? ਜਾਹਿ ਕੋਟਿ ਜੁਗ ਬੀਤਿ ॥੧੦॥੨੦੬॥

ਪ੍ਰੀਤਿ ਪ੍ਰੇਮ ਦੇ ਸੰਬੰਧ ਵਿੱਚ ਦੇਖੋ, ਸਿੱਖਾਂ ਦਾ ਪਰਸਪਰ ਪ੍ਰੇਮ ।

---

੧ ਭੌਰਾ, ਭ੍ਰਮਰ ।
੨ ਪਰਾਗ, ਫੁੱਲ ਦੀ ਮਿਠਾਸ ।
੩ ਉਸ ਦੇ ਦਰ 'ਤੇ ਦਰਸ਼ਨ ਲਈ ਵਜ਼ਾਕੁਲ ਹੋ ਕੇ ਪੁਕਾਰਦਾ ਹੈ ।
੪ ਭਾਈ ਮਨੀ ਸਿੰਘ ਜੀ ਦਾ ਪ੍ਰੇਮੀ ਭਗਤ ਸਿੰਘ ਪ੍ਰਤਿ ਕਥਨ ।
੫ ਧਜਾਨ ਆਦਿਕ ਹਠ ਯੋਗ ਦੇ ਸਾਧਨ ।
੬ ਅਦਭੁਤ ਹੈ ਉਹ ਮਨ ਜੋ ਉਸ ਦੇ ਪ੍ਰੇਮ ਵਿੱਚ ਮਗਨ ਹੈ, ਪਰ ਜੇ ਵਾਸਤਵ ਵਿੱਚ ਉਹ ਵਾਹਗੁਰੂ ਦਾ ਪ੍ਰੇਮੀ ਹੋਵੇ ।
੭ ਅਕਾਲ ਪੁਰਖ ਦਾ ਪ੍ਰੇਮ ਤੈਨੂੰ ਉਸ ਦਾ ਸਰੂਪ ਹੀ ਕਰ ਦੇਵੇਗਾ, ਦੋਹਾਂ ਲੋਕਾਂ ਵਿੱਚ ਸ੍ਰੇਸ਼ਟ ਅਤੇ ਸ਼੍ਰੋਮਣੀ ਬਣਾ ਦੇਵੇਗਾ ।

# ਪ੍ਰੇਮੀ

[੧੦੦] ਮਾਝ ਮਹਲਾ ੫ (੨੧)

ਤੂੰ ਜਲਨਿਧਿ ਹਮ ਮੀਨ ਤੁਮਾਰੇ ॥
ਤੇਰਾ ਨਾਮੁ ਬੂੰਦ ਹਮ ਚਾਤ੍ਰਿਕ ਤਿਖਹਾਰੇ ॥
ਤੁਮਰੀ ਆਸ, ਪਿਆਸਾ ਤੁਮਰੀ,
ਤੁਮ ਹੀ ਸੰਗਿ ਮਨੁ ਲੀਨਾ ਜੀਉ ॥੧॥
ਜਿਉ ਬਾਰਿਕੁ ਪੀ ਖੀਰੁ ਅਘਾਵੈ ॥
ਜਿਉ ਨਿਰਧਨੁ ਧਨੁ ਦੇਖਿ ਸੁਖੁ ਪਾਵੈ ॥
ਤ੍ਰਿਖਾਵੰਤ ਜਲੁ ਪੀਵਤ ਠੰਢਾ,
ਤਿਉ ਹਰਿ ਸੰਗਿ ਇਹੁ ਮਨੁ ਭੀਨਾ ਜੀਉ ॥੨॥
ਜਿਉ ਅੰਧਿਆਰੈ ਦੀਪਕੁ ਪਰਗਾਸਾ ॥
ਭਰਤਾ ਚਿਤਵਤ ਪੂਰਨ ਆਸਾ ॥
ਮਿਲਿ ਪ੍ਰੀਤਮ ਜਿਉ ਹੋਤ ਅਨੰਦਾ,
ਤਿਉ ਹਰਿ ਰੰਗਿ ਮਨੁ ਰੰਗੀਨਾ ਜੀਉ ॥੩॥
ਸੰਤਨ ਮੋ ਕਉ ਹਰਿ ਮਾਰਗਿ ਪਾਇਆ ॥
ਸਾਧ ਕ੍ਰਿਪਾਲਿ ਹਰਿ ਸੰਗਿ ਗਿਝਾਇਆ ॥
ਹਰਿ ਹਮਰਾ ਹਮ ਹਰਿ ਕੇ ਦਾਸੇ,
ਨਾਨਕ ਸਬਦੁ ਗੁਰੂ ਸਚੁ ਦੀਨਾ ਜੀਉ ॥੪॥

[੪੭੪] ਮਹਲਾ ੨, ਵਾਰ ਆਸਾ (੨੧)

ਏਹ ਕਿਨੇਹੀ ਆਸਕੀ, ਦੂਜੈ ਲਗੈ ਜਾਇ ? ॥
ਨਾਨਕ ਆਸਕੁ ਕਾਂਢੀਐ[1] ਸਦ ਹੀ ਰਹੈ ਸਮਾਇ ॥
ਚੰਗੈ ਚੰਗਾ ਕਰਿ ਮੰਨੇ, ਮੰਦੈ ਮੰਦਾ ਹੋਇ ॥
ਆਸਕੁ ਏਹੁ ਨ ਆਖੀਐ, ਜਿ ਲੇਖੈ ਵਰਤੈ ਸੋਇ ॥

[੮੩੬] ਬਿਲਾਵਲੁ ਮਹਲਾ ੪ ਅਸਟਪਦੀ (੬)

ਹਉ ਖਿਨੁ ਪਲੁ ਰਹਿ ਨ ਸਕਉ ਬਿਨੁ ਪ੍ਰੀਤਮ,
ਜਿਉ ਬਿਨੁ ਅਮਲੈ ਅਮਲੀ ਮਰਿ ਗਈਆ ॥
ਜਿਨ ਕਉ ਪਿਆਸ ਹੋਇ ਪ੍ਰਭ ਕੇਰੀ,
ਤਿਨ੍ ਅਵਰੁ ਨ ਭਾਵੈ ਬਿਨੁ ਹਰਿ ਕੋ ਦੁਈਆ ॥੩॥

੧ ਇਕ ਸੱਚਾ ਆਸ਼ਿਕ ਆਖਿਆ ਜਾਂਦਾ ਹੈ ।

[੧੪੨੫] ਮਹਲਾ ੫, ਸਲੋਕ ਵਾਰਾਂ ਤੇ ਵਧੀਕ

ਰਤੇ[੧] ਸੇਈ ਜਿ ਮੁਖੁ ਨ ਮੋੜੰਨਿ੍ ਜਿਨ੍ੀ ਸਿਞਾਤਾ ਸਾਈ ॥
ਝੜਿ ਝੜਿ ਪਵਦੇ ਕਚੇ ਬਿਰਹੀ[੨], ਜਿਨ੍ਾ ਕਾਰਿ[੩] ਨ ਆਈ ॥੧॥

[ਦਸਮ ਗ੍ਰੰਥ-੭੧੧] ਸ਼ਬਦ ਹਜ਼ਾਰੇ, ਪਾਤਸ਼ਾਹੀ ੧੦

ਮਿਤ੍ਰ ਪਿਆਰੇ ਨੂੰ ਹਾਲੁ ਮੁਰੀਦਾਂ ਦਾ ਕਹਿਣਾ[੪] ॥
ਤੁਧੁ ਬਿਨੁ ਰੋਗੁ ਰਜਾਈਆ ਦਾ ਓਢਣ,
ਨਾਗ ਨਿਵਾਸਾ ਦੇ ਰਹਣਾ[੫] ॥
ਸੂਲ ਸੁਰਾਹੀ ਖੰਜਰੁ ਪਿਯਾਲਾ, ਬਿੰਗ ਕਸਾਈਯਾ ਦਾ ਸਹਣਾ[੬] ॥
ਯਾਰੜੇ ਦਾ ਸਾਨੂੰ ਸਥਰੁ[੭] ਚੰਗਾ, ਭੱਠ ਖੇੜਿਆ ਦਾ ਰਹਣਾ ॥੧॥੬॥

# ਬਸੰਤ ਅਤੇ ਹੋਲੀ*

ਜੈਸੇ ਬਸੰਤ ਰੁੱਤ (ਚੇਤ ਵੈਸਾਖ) ਆਉਣ ਤੋਂ ਵਨਸਪਤਿ ਮੌਲਦੀ (ਪ੍ਰਫੁੱਲਿਤ ਹੁੰਦੀ) ਹੈ, ਤੈਸੇ ਗੁਰੁ ਉਪਦੇਸ਼ ਦੇ ਪ੍ਰਭਾਵ ਨਾਲ ਮੁਰਝਾਇਆ ਹੋਇਆ ਮਨ ਮੌਲਦਾ ਹੈ।

[੧੧੭੬] ਬਸੰਤੁ ਮਹਲਾ ੩ (੧੪)

ਬਨਸਪਤਿ ਮਉਲੀ ਚੜਿਆ ਬਸੰਤੁ ॥
ਇਹੁ ਮਨੁ ਮਉਲਿਆ ਸਤਿਗੁਰੂ ਸੰਗਿ ॥੧॥
ਤੁਮ੍ ਸਾਚੁ ਧਿਆਵਹੁ, ਮੁਗਧ ਮਨਾ! ॥
ਤਾਂ ਸੁਖੁ ਪਾਵਹੁ, ਮੇਰੇ ਮਨਾ! ॥੧॥ ਰਹਾਉ ॥
ਇਤੁ ਮਨਿ ਮਉਲਿਐ ਭਇਆ ਅਨੰਦੁ ॥
ਅੰਮ੍ਰਿਤ ਫਲੁ ਪਾਇਆ ਨਾਮੁ ਗੋਬਿੰਦ ॥੨॥

[੧੧੮੦] ਬਸੰਤੁ ਮਹਲਾ ੫ (੧)

ਗੁਰੁ ਸੇਵਉ ਕਰਿ ਨਮਸਕਾਰ ॥ ਆਜੁ ਹਮਾਰੈ ਮੰਗਲਚਾਰ ॥...
ਆਜੁ ਹਮਾਰੈ ਗ੍ਰਿਹਿ ਬਸੰਤ ॥ ਗੁਨ ਗਾਏ ਪ੍ਰਭ ਤੁਮ੍ ਬੇਅੰਤ ॥੧॥ ਰਹਾਉ ॥

---

੧ ਪਰੇਮੀ।
੨ ਜਿਨ੍ਹਾਂ ਨੂੰ ਪੂਰਣ ਵੈਰਾਗ ਨਹੀਂ, ਜਿਨ੍ਹਾਂ ਦੇ ਮਨ ਵਿੱਚ ਪ੍ਰੇਮ ਦਾ ਡੂੰਘਾ ਅਸਰ ਨਹੀਂ ਹੋਇਆ।
੩ ਰੀਤਿ, ਕ੍ਰਿਯਾ, ਪ੍ਰੇਮ ਦਾ ਵਲ।
੪ ਪਜਾਰੇ ਪ੍ਰਭੂ ਨੂੰ ਪ੍ਰੇਮੀ ਸੇਵਕਾਂ ਦਾ ਹਾਲ ਦੱਸਣਾ।
੫ ਘਰਾਂ ਦਾ ਨਿਵਾਸ ਸੱਪਾਂ ਦੇ ਡੰਗਾਂ ਜੇਹਾ ਹੈ।
੬ ਕਸਾਈਆਂ ਦਾ ਖ਼ਮਦਾਰ ਛੁਰਾ, 'ਸਹਨਾ' ਕਬਾਬ (ਨੁਕਲ) ਹੈ। ੭ ਭੂਮਾਸਨ।
* ਦੇਖੋ, ਹੋਲਾ ਮਹੱਲਾ।

ਆਜੁ ਹਮਾਰੈ ਬਨੇ ਫਾਗ ॥ ਪ੍ਰਭ ਸੰਗੀ ਮਿਲਿ ਖੇਲਨ ਲਾਗ ॥
ਹੋਲੀ[੧] ਕੀਨੀ ਸੰਤ ਸੇਵ ॥ ਰੰਗੁ ਲਾਗਾ ਅਤਿ ਲਾਲ ਦੇਵ ॥੨॥
ਮਨੁ ਤਨੁ ਮਉਲਿਓ ਅਤਿ ਅਨੂਪ ॥ ਸੂਕੈ ਨਾਹੀ ਛਾਵ ਧੂਪ ॥
ਸਗਲੀ ਰੂਤੀ ਹਰਿਆ ਹੋਇ ॥ ਸਦ ਬਸੰਤ ਗੁਰ ਮਿਲੇ ਦੇਵ ॥੩॥

## ਬਰਖਾ

ਅਗਜਾਨੀ ਜੀਵ ਦੁਰਭਿੱਖ ਦੂਰ ਕਰਨ ਅਰ ਵਰਖਾ ਵਾਸਤੇ ਇੰਦਰ ਦਾ ਜਪ ਅਤੇ ਵਰੁਣ ਦੀ ਵਰਣੀ ਬੈਠਾ ਕੇ ਅਨੇਕ ਯਤਨ ਕਰਦੇ ਹਨ, ਜੋ ਕਰਤਾਰ ਤੋਂ ਵਿਮੁਖਤਾ ਹੈ। ਗੁਰੂ ਸਾਹਿਬ ਸਭ ਦਾਤਾਂ ਕਰਤਾਰ ਦੇ ਹੱਥ ਦੱਸ ਕੇ ਸਾਨੂੰ ਸ਼ੁਭ ਉਪਦੇਸ਼ ਦਿੰਦੇ ਹਨ :

[੧੦੪] ਮਾਝ ਮਹਲਾ ੫ (੩੪)

ਹੁਕਮੀ ਵਰਸਣ ਲਾਗੇ ਮੇਹਾ[੨] ॥ ਸਾਜਨ ਸੰਤ, ਮਿਲਿ ਨਾਮੁ ਜਪੇਹਾ ॥

[੧੦੫] ਮਾਝ ਮਹਲਾ ੫ (੩੯)

ਮੀਹੁ ਪਇਆ ਪਰਮੇਸਰਿ ਪਾਇਆ ॥ ਜੀਅ ਜੰਤ ਸਭਿ ਸੁਖੀ ਵਸਾਇਆ ॥

[੧੦੬] ਮਾਝ ਮਹਲਾ ੫ (੪੧)

ਪਾਰਬ੍ਰਹਮਿ ਪ੍ਰਭਿ ਮੇਘੁ ਪਠਾਇਆ ॥
ਜਲਿ ਥਲਿ ਮਹੀਅਲਿ ਦਹ ਦਿਸਿ ਵਰਸਾਇਆ ॥
ਸਾਂਤਿ ਭਈ ਬੁਝੀ ਸਭ ਤ੍ਰਿਸਨਾ, ਅਨਦੁ ਭਇਆ ਸਭ ਠਾਈ ਜੀਉ ॥੧॥...
ਅਪਨੇ ਕੀਤੇ ਨੋ ਆਪਿ ਪ੍ਰਤਿਪਾਲੇ,
ਪਇ ਪੈਰੀ ਤਿਸਹਿ ਮਨਾਈ ਜੀਉ ॥੨॥...
ਤਿਸੁ ਬਿਨੁ ਹੋਰੁ ਨ ਦੂਜਾ ਠਾਕੁਰੁ, ਸਭ ਤਿਸੈ ਕੀਆ ਜਾਈ ਜੀਉ ॥੩॥

---

੧ ਫੱਗੁਣ ਸੁਦੀ ੧੧ ਤੋਂ ੧੫ ਤਾਈਂ ਲੋਕ ਫਾਗ (ਹੋਲੀ) ਖੇਡਦੇ ਅਰ ਊਧਮ ਮਚਾਉਂਦੇ ਹਨ, ਗੁਰੂ ਸਾਹਿਬ ਇਸ ਰੀਤੀ ਨੂੰ ਨਿਸ਼ੇਧ ਕਰਦੇ ਹੋਏ ਉੱਤਮ ਫਾਗ ਦਾ ਉਪਦੇਸ਼ ਕਰਦੇ ਹਨ।

ਹੋਲੀ] ਪੁਰਾਣਾਂ ਵਿਚ ਹੋਲੀ ਦੀ ਕਥਾ ਇਉਂ ਹੈ-"ਪ੍ਰਹਲਾਦ ਭਗਤ ਦੀ ਭੂਆ 'ਢੂੰਡਾ' ਸ਼ਿਵ ਦੇ ਵਰਦਾਨ ਕਰ ਕੇ ਅੱਗ ਵਿੱਚ ਭਸਮ ਨਹੀਂ ਹੋ ਸਕਦੀ ਸੀ, ਹਿਰਨਕਸ਼ਪ ਨੇ ਪ੍ਰਹਲਾਦ ਨੂੰ ਢੂੰਡਾ ਦੀ ਗੋਦੀ ਬੈਠਾ ਕੇ ਕਾਠ ਦੇ ਢੇਰ ਨੂੰ ਅੱਗ ਲਾ ਦਿੱਤੀ, ਕਰਤਾਰ ਦੀ ਕ੍ਰਿਪਾ ਨਾਲ ਪ੍ਰਹਲਾਦ ਬਚ ਗਿਆ ਅਰ ਢੂੰਡਾ ਸੜ ਗਈ।" ਹਿੰਦੂ ਪੂਰਨਮਾਸ਼ੀ ਵਾਲੇ ਦਿਨ ਦੁਸ਼ਟਾਤਮਾ ਢੂੰਡਾ ਦੀ ਚਿਤਾ ਦੀ ਨਕਲ ਬਣਾ ਕੇ ਸਾੜਦੇ ਅਰ ਉਸ ਦੀ ਸੁਆਹ ਉਡਾਉਂਦੇ ਹਨ।

[੬੨੦] ਸੋਰਠਿ ਮਹਲਾ ੫ (੪੫)

ਦੁਰਭਿੱਖ] ਦੂਰਤੁ[੧] ਗਵਾਇਆ ਹਰਿ ਪ੍ਰਭਿ ਆਪੇ, ਸਭੁ ਸੰਸਾਰੁ ਉਬਾਰਿਆ ॥
ਪਾਰਬ੍ਰਹਮਿ ਪ੍ਰਭਿ ਕਿਰਪਾ ਧਾਰੀ, ਅਪਣਾ ਬਿਰਦੁ ਸਮਾਰਿਆ ॥

[੧੨੭੧] ਮਲਾਰ ਮਹਲਾ ੫ (੨੧)

ਕਾਲੁ ਗਵਾਇਆ ਕਰਤੈ ਆਪਿ ॥ ਸਦਾ ਸਦਾ ਮਨ ਤਿਸ ਨੋ ਜਾਪਿ ॥

[੧੨੮੦] ਮਹਲਾ ੨, ਵਾਰ ਮਲਾਰ (੬)

ਕਿਆ ਉਠਿ ਉਠਿ ਦੇਖਹੁ ? ਬਪੁੜੇਂ! ਇਸੁ ਮੇਘੈ ਹਥਿ ਕਿਛੁ ਨਾਹਿ ॥
ਜਿਨਿ ਏਹੁ ਮੇਘੁ ਪਠਾਇਆ ਤਿਸੁ ਰਾਖਹੁ ਮਨ ਮਾਂਹਿ ॥

## ਬਲਿਦਾਨ

ਲੋਕ ਆਪਣੀ ਆਫ਼ਤ ਮਿਟਾਉਣ ਲਈ ਜੀਵਾਂ ਦੀ ਬਲਿ (ਕੁਰਬਾਨੀ) ਦੇਂਦੇ ਅਤੇ ਇਸ ਤੋਂ ਦੇਵਤਾ ਅਥਵਾ ਪਰਮਾਤਮਾ ਦੀ ਪ੍ਰਸੰਨਤਾ ਦ੍ਵਾਰਾ ਸੁੱਖਾਂ ਦੀ ਪਰਾਪਤੀ ਮੰਨਦੇ ਹਨ, ਪਰ ਇਹ ਅਵਿਦਯਾ ਦਾ ਕਰਮ ਹੈ[੨], ਗੁਰਮਤ ਵਿਚ ਆਤਮ ਸਮਰਪਨ ਉੱਤਮ ਬਲਿਦਾਨ ਹੈ ।

[੧੨੧੩] ਸਾਰਗ ਮਹਲਾ ੫ (੪੬)

ਇਹੁ ਤਨੁ ਤੁਮਰਾ ਸਭੁ ਗ੍ਰਿਹੁ ਧਨੁ ਤੁਮਰਾ, 'ਹੀਂਉ ਕੀਓ ਕੁਰਬਾਨਾਂ' ॥

[੧੪੧੨] ਸਲੋਕ ਵਾਰਾਂ ਤੇ ਵਧੀਕ, ਮਹਲਾ ੧

ਜਉ ਤਉ ਪ੍ਰੇਮ ਖੇਲਣ ਕਾ ਚਾਉ ॥
ਸਿਰੁ ਧਰਿ ਤਲੀ ਗਲੀ ਮੇਰੀ ਆਉ ॥
ਇਤੁ ਮਾਰਗਿ ਪੈਰੁ ਧਰੀਜੈ ॥
ਸਿਰੁ ਦੀਜੈ ਕਾਣਿ ਨ ਕੀਜੈ ॥੨੦॥

ਇਸ ਸੰਬੰਧ ਵਿੱਚ ਦੇਖੋ, ਪੰਜ ਪਿਆਰਿਆਂ ਦਾ ਸੀਸ ਸਮਰਪਨ ਅਤੇ ਗੁਰੁ ਸਿੱਖਾਂ ਦੀਆਂ ਦੇਸ਼ ਕੌਮ ਲਈ ਕੀਤੀਆਂ ਕੁਰਬਾਨੀਆਂ ।

---

੧ ਦੁਰਭਿੱਖ, ਕਾਲ ।

੨ ਰਿਗ ਵੇਦ, ਯਜੁਰ ਵੇਦ, ਮਨੁ ਸਿਮ੍ਰਿਤਿ, ਰਾਮਾਯਣ, ਮਹਾਭਾਰਤ, ਕਾਲਿਕਾ ਪੁਰਾਣ, ਆਨ੍ਹਿਕਤਤ੍ਵ ਆਦਿ ਗ੍ਰੰਥਾਂ ਦੇ ਵੇਖਣ ਤੋਂ ਪਤਾ ਲੱਗਦਾ ਹੈ ਕਿ ਮਨੁੱਖ ਅਤੇ ਪਸ਼ੂਆਂ ਦੀ ਆਪਣੇ ਹਿੱਤ ਲਈ ਕੁਰਬਾਨੀ (ਬਲਿ) ਦਿੱਤੀ ਜਾਂਦੀ ਸੀ, ਦੇਖੋ, ਗੁਰ ਸ਼ਬਦ ਰਤਨਾਕਰ (ਮਹਾਨ ਕੋਸ਼) ਦਾ 'ਬਲਿਦਾਨ' ਸ਼ਬਦ ।

# ਬਾਣੀ ਦੇ ਸਿਰਲੇਖ ਅਤੇ ਉਨ੍ਹਾਂ ਦੇ ਪੜ੍ਹਨ ਦੀ ਮਰਯਾਦਾ

ਇੱਕ ਪਦ ਅਥਵਾ ਸਲੋਕ ਕਿਸੇ ਬਾਣੀ ਦਾ ਪੜ੍ਹਨਾ ਹੋਵੇ, ਤਾਂ ਸਿਰਲੇਖ ਨਹੀਂ ਪੜ੍ਹਿਆ ਜਾਂਦਾ, ਜੇ ਸਾਰੀ ਬਾਣੀ ਦਾ ਪਾਠ ਕਰਨਾ ਹੋਵੇ, ਤਦ ਉਸ ਦਾ ਸਿਰਲੇਖ ਪੜ੍ਹਨਾ ਚਾਹੀਏ, ਜੋ ਮੰਗਲ ਕਰਨ ਸਮੇਂ ਅਸੀਂ ਪੜ੍ਹਦੇ ਹਾਂ-'ਆਦਿ ਗੁਰਏ ਨਮਹ'...ਅਥਵਾ ਅਰਦਾਸ ਸਮੇਂ—'ਤੂ ਠਾਕੁਰ ਤੁਮ ਪਹਿ ਅਰਦਾਸਿ' ਤਾਂ 'ਗਉੜੀ ਸੁਖਮਨੀ ਮਹਲਾ ੫' ਨਹੀਂ ਪੜ੍ਹਦੇ, ਜੇ ਕਥਾ ਦੀ ਸਮਾਪਤੀ ਤੇ—'ਹੇ ਅਚੁਤ ਹੇ ਪਾਰਬ੍ਰਹਮ'...ਸਤੋਤ੍ਰ ਦਾ ਪਾਠ ਕੀਤਾ ਜਾਂਦਾ ਹੈ, ਤਾਂ 'ਗਉੜੀ ਬਾਵਨ ਅਖਰੀ ਮਹਲਾ ੫' ਨਹੀਂ ਪੜ੍ਹੀਦਾ, ਜੇ ਪ੍ਰੀਤਿ ਪ੍ਰਸੰਗ ਤੇ ਪ੍ਰਮਾਣ ਲਈ—'ਜਿਉ ਮਛੁਲੀ ਬਿਨੁ ਪਾਣੀਐ ਕਿਉ ਜੀਵਣੁ ਪਾਵੈ'...ਪੜ੍ਹੀਏ, ਤਾਂ 'ਜੈਤਸਰੀ ਮਹਲਾ ੫ ਵਾਰ ਸਲੋਕਾਂ ਨਾਲਿ' ਪੜ੍ਹਨ ਦੀ ਜ਼ਰੂਰਤ ਨਹੀਂ, ਜੇ ਕ੍ਰਿਸ਼ਨਾਵਤਾਰ ਵਿੱਚੋਂ—'ਮੈ ਨ ਗਨੇਸਹਿ ਪ੍ਰਿਥਮ ਮਨਾਊਂ'...ਪਾਠ ਕੀਤਾ ਜਾਵੇ, 'ਅਥ ਕ੍ਰਿਸ਼ਨਾ ਅਵਤਾਰ ਇੱਕੀਸਮੋ' 'ਅਵਤਾਰ ਕਥਨੰ' ਪੜ੍ਹਨਾ ਯੋਗਯ ਨਹੀਂ, ਇਵੇਂ ਹੋਰ ਵੀ ਮਰਯਾਦਾ ਸਮਝਣੀ ਚਾਹੀਏ ।

## ਬਾਬਰ

ਭਾਰਤ ਵਿੱਚ ਜਾਤੀ ਵਰਣ ਅਤੇ ਮਤ ਮਤਾਂਤਰਾਂ ਦੇ ਝਗੜਿਆਂ ਨੇ ਅਜੇਹਾ ਉਪੱਦ੍ਰਵ ਮਚਾਇਆ ਕਿ ਪਰਸਪਰ ਈਰਖਾ ਦ੍ਵੈਸ਼ ਹੋਣ ਕਰ ਕੇ ਇਸ ਦੇਸ਼ ਪੁਰ ਵਿਦੇਸ਼ੀ ਮੁਸਲਮਾਨਾਂ ਦਾ ਚਿੱਤ ਲਲਚਾਇਆ, ਸੰਮਤ ੭੬੯ ਵਿੱਚ ਖ਼ਲੀਫਾ ਵਲੀਦ ਦੀ ਆਗਯਾ ਅਨੁਸਾਰ ਮੁਹੰਮਦ ਬਿਨ ਕਾਸਿਮ ਸਿੰਧ ਦੇਸ਼ 'ਤੇ ਹਮਲਾ ਕਰ ਕੇ ਰਾਜਾ ਦਾਹਰ ਨੂੰ ਜਿੱਤ ਕੇ ਦੇਵਲ ਪੁਰ ਕਬਜ਼ਾ ਕੀਤਾ, ਇਸ ਪਿੱਛੋਂ ਮਾਮੂਰਸ਼ੀਦ ਖੁਰਾਸਾਨ ਦੇ ਹਾਕਮ ਨੇ ਅਰ ਸੁਬਕਤਗੀਨ ਤਥਾ ਮਹਮੂਦ ਗਜ਼ਨਵੀ ਨੇ ਅਨੇਕ ਹਮਲੇ ਕੀਤੇ, ਪਰ ਭਾਰਤ ਵਿੱਚ ਮੁਸਲਮਾਨੀ ਸਲਤਨੱਤ ਸਹਾਬੁੱਦੀਨ ਮੁਹੰਮਦ ਗੌਰੀ ਨੇ ਜਮਾਈ, ਜਿਸ ਨੇ ਪ੍ਰਿਥਵੀ ਰਾਜ ਚੌਹਾਨ ਨੂੰ ਮਾਰ ਕੇ ਦਿੱਲੀ ਦਾ ਸਿੰਘਾਸਨ ਮੱਲਿਆ ਅਰ ਆਪਣੇ ਗੁਲਾਮ ਕੁਤਬੁੱਦੀਨ ਏਬਕ ਨੂੰ ਸੰਮਤ ੧੨੬੩ ਵਿੱਚ ਬਾਦਸ਼ਾਹ ਥਾਪਿਆ । ਇਸ ਪਿੱਛੋਂ ਅਨੇਕ ਖ਼ਾਨਦਾਨਾਂ ਨੇ ਦਿੱਲੀ ਦੀ ਗੱਦੀ ਸਾਂਭੀ, ਪਰ ਅੰਤ ਨੂੰ ਲੋਦੀ ਖਾਨਦਾਨ ਦੇ ਬਾਦਸ਼ਾਹ ਇਬਰਾਹੀਮ ਨੂੰ ਸੰਮਤ ੧੫੮੪ ਵਿੱਚ ਮਾਰ ਕੇ ਮੁ.ਗਲ ਵੰਸ਼ੀ ਬਾਬਰ ਨੇ, ਜੋ ਤੈਮੂਰ ਤੋਂ ਛੀਵੀਂ ਪੀੜ੍ਹੀ ਸੀ, ਭਾਰਤ ਦਾ ਰਾਜਯ ਆਪਣੇ ਹੱਥ ਲਇਆ ।

ਬਾਬਰ ਦੀ ਮੁਲਾਕਾਤ ਗੁਰੂ ਨਾਨਕ ਸਾਹਿਬ ਨਾਲ ਸੈਦਪੁਰ[1] ਸੰਮਤ ੧੫੭੮ ਵਿੱਚ ਹੋਈ, ਜਿਥੇ ਉਸ ਨੇ ਪਠਾਣਾਂ ਨੂੰ ਭਾਰੀ ਸ਼ਿਕਸਤ ਦਿੱਤੀ ਅਤੇ ਸ਼ਹਿਰ ਦੀ ਦੁਰਦਸ਼ਾ ਕੀਤੀ, ਜਿਸ ਦਾ ਅੱਗੇ ਲਿਖੇ ਸ਼ਬਦਾਂ ਵਿੱਚ ਸੰਖੇਪ ਵਰਣਨ ਹੈ :

[੩੬੦] ਆਸਾ ਮਹਲਾ ੧ (੩੯)

ਖੁਰਾਸਾਨ[2] ਖਸਮਾਨਾ[3] ਕੀਆ, ਹਿੰਦੁਸਤਾਨੁ ਡਰਾਇਆ ॥
ਆਪੈ ਦੋਸੁ ਨ ਦੇਈ ਕਰਤਾ, ਜਮੁ ਕਰਿ ਮੁਗਲੁ ਚੜਾਇਆ[4] ॥

[੪੧੭] [5]ਆਸਾ ਮਹਲਾ ੧, ਅਸਟਪਦੀ (੧੧)

ਜਿਨ ਸਿਰਿ ਸੋਹਨਿ ਪਟੀਆ ਮਾਂਗੀ ਪਾਇ ਸੰਧੂਰੁ ॥
ਸੇ ਸਿਰ ਕਾਤੀ ਮੁੰਨੀਅਨ੍ਹਿ ਗਲ ਵਿਚਿ ਆਵੈ ਧੂੜਿ ॥
ਮਹਲਾ ਅੰਦਰਿ ਹੋਦੀਆ ਹੁਣਿ ਬਹਣਿ ਨ ਮਿਲਨ੍ਹਿ ਹਦੂਰਿ[6] ॥੧॥...
ਜਦਹੁ ਸੀਆ ਵੀਆਹੀਆ ਲਾੜੇ ਸੋਹਨਿ ਪਾਸਿ ॥
ਹੀਡੋਲੀ ਚੜਿ ਆਈਆ ਦੰਦ ਖੰਡ ਕੀਤੇ ਰਾਸਿ ॥...
ਧਨੁ ਜੋਬਨੁ ਦੁਇ ਵੈਰੀ ਹੋਏ ਜਿਨ੍ਹੀ ਰਖੇ ਰੰਗੁ ਲਾਇ ॥
ਦੂਤਾ ਨੋ[7] ਫੁਰਮਾਇਆ ਲੈ ਚਲੇ ਪਤਿ ਗਵਾਇ ॥...
ਅਗੋ ਦੇ ਜੇ ਚੇਤੀਐ[8], ਤਾਂ ਕਾਇਤੁ ਮਿਲੈ ਸਜਾਇ ॥...
ਬਾਬਰਵਾਣੀ[9] ਫਿਰਿ ਗਈ ਕੁਇਰੁ ਨ ਰੋਟੀ ਖਾਇ ॥੫॥

ਸੈਦਪੁਰ] ੧ ਏਮਨਾਬਾਦ। ਸੈਦਪੁਰ ਦਾ ਨਾਮ ਸ਼ੇਰ ਸ਼ਾਹ ਨੇ ਸ਼ੇਰਗੜ੍ਹ ਰੱਖਿਆ ਸੀ, ਅਕਬਰ ਦੇ ਅਹਲਕਾਰ ਮੁਹੰਮਦ ਅਮੀਨ ਨੇ ਨਾਮ ਏਮਨਾਬਾਦ ਥਾਪਿਆ। ਸ੍ਰੀ ਗੁਰੂ ਨਾਨਕ ਦੇਵ ਸੈਦਪੁਰ ਵਿੱਚ ਭਾਈ ਲਾਲੋ ਦੇ ਘਰ ਵਿਰਾਜੇ ਸਨ, ਏਮਨਾਬਾਦ ਜ਼ਿਲ੍ਹਾ ਗੁਜਰਾਂਵਾਲਾ ਵਿੱਚ ਹੈ ਅਤੇ ਸਟੇਸ਼ਨ ਏਮਨਾਬਾਦ ਤੋਂ ਤਿੰਨ ਮੀਲ ਪੂਰਵ ਵੱਲ ਹੈ।

ਖੁਰਾਸਾਨ] ੨ ਈਰਾਨ ਦੇ ਪੂਰਬ ਅਰ ਅਫਗਾਨਿਸਤਾਨ ਦੇ ਪੱਛਮ ਵੱਲ ਇਕ ਦੇਸ਼। ਬਾਬਰ ਲਿਖਦਾ ਹੈ ਕਿ ਹਿੰਦੁਸਤਾਨ ਦੇ ਆਦਮੀ ਸਿੰਧੁ ਤੋਂ ਪੱਛਮ ਵੱਲ ਦੇ ਦੇਸ਼ਾਂ ਨੂੰ ਖੁਰਾਸਾਨ ਹੀ ਬੋਲਦੇ ਹਨ।

੩ ਸਹਾਯਤਾ, ਪੱਖ।

੪ ਭਾਵ ਇਹ ਹੈ ਲੋਕਾਂ ਦੇ ਕੁਕਰਮਾਂ ਨੇ ਹੀ ਬਾਬਰ ਨੂੰ ਯਮ ਰੂਪ ਬਣਾ ਕੇ ਸਜ਼ਾ ਦਿਵਾਈ, ਕਰਤਾਰ ਸਭ ਦੋਸ਼ਾਂ ਤੋਂ ਰਹਿਤ ਹੈ, ਕਯੋਂਕਿ ਉਹ ਕਰਮ ਫਲ ਪ੍ਰਦਾਤਾ ਹੈ।

੫ ਇਸ ਸ਼ਬਦ ਵਿੱਚ ਮੁਗਲਾਂ ਦੇ ਅਤਯਾਚਾਰ ਅਰ ਕਰਤਾਰ ਤੋਂ ਵਿਮੁਖ ਮਤਾਂਧ ਲੋਕਾਂ ਦੀ ਦੁਰਦਸ਼ਾ ਦਾ ਵਰਣਨ ਹੈ।

੬ ਮਹਿਲ ਤੋਂ ਬਾਹਰ ਆਮ ਲੋਕਾਂ ਵਿੱਚ ਭੀ ਬੈਠਣੀਆਂ ਨਹੀਂ ਪਾਉਂਦੀਆਂ।

੭ ਸਿਪਾਹੀਆਂ ਨੂੰ।

੮ ਜੇ ਅਖ਼ੀਰ ਨਤੀਜਾ ਸੋਚ ਕੇ, ਕੁਕਰਮ ਨਾ ਕਰੀਏ ਅਤੇ ਆਤਮ ਬਲ ਨਾ ਹਾਰੀਏ।

੯ ਬਾਬਰ ਦੀ ਦੋਹੀ, ਹਕੂਮਤ ਦਾ ਢੰਢੋਰਾ।

ਇਕਨਾ ਵਖਤ ਖੁਆਈਅਹਿ[੧] ਇਕਨ੍ਾ ਪੂਜਾ ਜਾਇ ॥
ਚਉਕੇ ਵਿਣੁ ਹਿੰਦਵਾਣੀਆ, ਕਿਉ ਟਿਕੇ ਕਢਹਿ ਨਾਇ ? ॥
ਰਾਮੁ ਨ ਕਬਹੂ ਚੇਤਿਓ, ਹੁਣਿ ਕਹਣਿ ਨ ਮਿਲੈ ਖੁਦਾਇ ॥੬॥

[੪੧੭] ਆਸਾ ਮਹਲਾ ੧, ਅਸਟਪਦੀ (੧੨)

ਇਸੁ ਜਰ[੨] ਕਾਰਣਿ ਘਣੀ ਵਿਗੁਤੀ, ਇਨਿ ਜਰ[੩] ਘਣੀ ਖੁਆਈ ॥
ਪਾਪਾ ਬਾਝਹੁ ਹੋਵੈ ਨਾਹੀ, ਮੁਇਆ ਸਾਥਿ ਨ ਜਾਈ ॥...
ਕੋਟੀ ਹੂ ਪੀਰ ਵਰਜਿ ਰਹਾਏ ਜਾ ਮੀਰੁ[੪] ਸੁਣਿਆ ਧਾਇਆ ॥
ਥਾਨ ਮੁਕਾਮ ਜਲੇ ਬਿਜ ਮੰਦਰ[੫], ਮੁਛਿ ਮੁਛਿ ਕੁਇਰ ਰੁਲਾਇਆ ॥
ਕੋਈ ਮੁਗਲੁ ਨ ਹੋਆ ਅੰਧਾ, ਕਿਨੈ ਨ ਪਰਚਾ[੬] ਲਾਇਆ ॥੪॥
ਮੁਗਲ ਪਠਾਣਾ ਭਈ ਲੜਾਈ ਰਣ ਮਹਿ ਤੇਗ ਵਗਾਈ ॥
ਓਨ੍ੀ ਤੁਪਕ ਤਾਣਿ ਚਲਾਈ ਓਨ੍ੀ ਹਸਤਿ ਚਿੜਾਈ ॥
ਜਿਨ੍ ਕੀ ਚੀਰੀ[੭] ਦਰਗਹ ਪਾਟੀ, ਤਿਨ੍ਾ ਮਰਣਾ ਭਾਈ ॥੫॥

[੭੨੨] ਤਿਲੰਗ ਮਹਲਾ ੧ (੫)

ਜੈਸੀ ਮੈ ਆਵੈ ਖਸਮ ਕੀ ਬਾਣੀ,
ਤੈਸੜਾ ਕਰੀ ਗਿਆਨੁ, ਵੇ ਲਾਲੋ[੮]! ॥
ਪਾਪ ਕੀ ਜੰਞ ਲੈ ਕਾਬਲਹੁ ਧਾਇਆ,
ਜੋਰੀ ਮੰਗੈ ਦਾਨੁ[੯] ਵੇ ਲਾਲੋ! ॥
ਸਰਮੁ ਧਰਮੁ ਦੁਇ ਛਪਿ ਖਲੋਏ,
ਕੂੜੁ ਫਿਰੈ ਪਰਧਾਨੁ, ਵੇ ਲਾਲੋ! ॥
ਕਾਜੀਆ ਬਾਮਣਾ ਕੀ ਗਲ ਥਕੀ,
ਅਗਦੁ[੧੦] ਪੜੈ ਸੈਤਾਨੁ[੧੧] ਵੇ ਲਾਲੋ! ॥...
ਖੂਨ ਕੇ ਸੋਹਿਲੇ ਗਾਵੀਅਹਿ ਨਾਨਕ,
ਰਤੁ ਕਾ ਕੁੰਗੂ ਪਾਇ, ਵੇ ਲਾਲੋ! ॥੧॥...

---

੧ ਨਮਾਜ਼ ਦਾ ਵੇਲਾ (ਪਠਾਣਾਂ ਦਾ)।
੨ ਹਿੰਦੂਆਂ ਦਾ ਤ੍ਰਿਕਾਲ ਸੰਧਯਾ ਦਾ ਸਮਾਂ।
੩ ਦੌਲਤ। ੪ ਬਾਦਸ਼ਾਹ, ਬਾਬਰ।
੫ ਬੜੇ ਮਜ਼ਬੂਤ ਮੰਦਿਰ।
੬ ਕਰਾਮਾਤ ਦਾ ਚਮਤਕਾਰ। ੭ ਚਿੱਠੀ।
੮ ਭਾਈ ਲਾਲੋ ਨੂੰ ਸੰਬੋਧਨ ਕਰ ਕੇ ਗੁਰੂ ਸਾਹਿਬ ਕਥਨ ਕਰਦੇ ਹਨ, ਇਹ ਸ਼ਬਦ ਸੈਦ ਪੁਰ ਦੀ ਤਬਾਹੀ ਤੋਂ ਪਹਿਲਾਂ ਗੁਰੂ ਸਾਹਿਬ ਨੇ ਉੱਚਾਰਣ ਕੀਤਾ ਹੈ।
੯ ਭਾਰਤ ਲੱਛਮੀ ਨਾਲ 'ਰਾਕਸ਼ ਵਿਵਾਹ' ਬਾਬਰ ਚਾਹੁੰਦਾ ਹੈ।
੧੦ ਅ਼ਕ਼ਦ (ਨਿਕਾਹ) ਭਾਵ ਇਹ ਹੈ ਧਰਮ ਦੀ ਰੀਤਿ ਤਯਾਗ ਕੇ ਕਾਮਮਦ ਨਾਲ ਅੰਨ੍ਹੇ ਹੋਏ ਹਾਕਮ ਇਸਤਰੀਆਂ ਦੇ ਧਰਮ ਭ੍ਰਸ਼ਟ ਕਰਦੇ ਹਨ। ੧੧ ਕਾਮ।

ਆਵਨਿ ਅਠਤਰੈ ਜਾਨਿ ਸਤਾਨਵੈ

ਆਵਨਿ ਅਠਤਰੈ ਜਾਨਿ ਸਤਾਨਵੈ,
ਹੋਰੁ ਭੀ ਉਠਸੀ ਮਰਦ ਕਾ ਚੇਲਾ[1] ॥
ਸਚ ਕੀ ਬਾਣੀ ਨਾਨਕੁ ਆਖੈ,
ਸਚੁ ਸੁਣਾਇਸੀ ਸਚ ਕੀ ਬੇਲਾ ॥੨॥

# ਬਿਘਨ (ਵਿਘਨ)

[੫੨੨] ਮਹਲਾ ੫, ਵਾਰ ਗੂਜਰੀ ੨ (੧੫)

**ਕੋਟਿ ਬਿਘਨ ਤਿਸੁ ਲਾਗਤੇ ਜਿਸ ਨੋ ਵਿਸਰੈ ਨਾਉ ॥**
**ਨਾਨਕ ਅਨਦਿਨੁ ਬਿਲਪਤੇ ਜਿਉ ਸੁੰਞੈ ਘਰਿ ਕਾਉ ॥**

[੬੨੨] ਸੋਰਠਿ ਮਹਲਾ ੫ (੫੩)

**ਬਿਘਨ ਬਿਨਾਸਨ ਸਭਿ ਦੁਖ ਨਾਸਨ ਸਤਿਗੁਰਿ ਨਾਮੁ ਦ੍ਰਿੜਾਇਆ ॥**

[੬੭੦] ਧਨਾਸਰੀ ਮਹਲਾ ੪ (੧੨)

**ਜਹ ਹਰਿ ਸਿਮਰਨੁ ਭਇਆ ਤਹ ਉਪਾਧਿ ਗਤੁ[2] ਕੀਨੀ...॥**

# ਬਿਰਾਗ-ਬੈਰਾਗ-ਵਿਰਾਗ

ਸੰਸਾਰ ਦੇ ਪਦਾਰਥਾਂ ਵਿੱਚ ਮਨ ਖਚਿਤ ਨਾ ਕਰਨਾ, ਪੁਰੁਸ਼ਾਰਥ ਨਾਲ ਵਿਹਾਰ ਕਰਦੇ ਹੋਏ ਭੀ ਉਪਰਾਮ ਰਹਿਣਾ ਉੱਤਮ ਬੈਰਾਗ ਹੈ ।

---

੧ ਭਾਈ ਲਾਲੋ ਪ੍ਰਤਿ ਸਤਿਗੁਰੁ ਨਾਨਕ ਦੇਵ ਭਵਿਸ਼ਯਤ ਕਥਨ ਕਰਦੇ ਹਨ ਕਿ ਇਸ ਥਾਂ (ਸੈਦਪੁਰ ਵਿੱਚ) ਮੁਗ਼ਲ ੧੫੭੮ ਬਿਕ੍ਰਮੀ ਨੂੰ ਆ ਕੇ ਪਠਾਣਾਂ ਨੂੰ ਤਬਾਹ ਕਰਨਗੇ ਅਰ ਭਾਰਤ ਤੋਂ ਸੰਮਤ ੧੫੯੭ ਨੂੰ ਚਲੇ ਜਾਣਗੇ, ਸ਼ੇਰ ਸ਼ਾਹ ਬਹਾਦੁਰ ਗੱਜੇਗਾ ।
ਬਾਬਰ ਦੇ ਹਿੰਦੁਸਤਾਨ ਉੱਤੇ ਪੰਜ ਹੱਲੇ ਹੋਏ ਹਨ, ਇਹ ਤੀਜਾ ਹੱਲਾ ਸੰਮਤ ੧੫੭੮ ਦਾ ਸੀ, ਜਿਸ ਵਿੱਚ ਸੈਦਪੁਰ ਦੇ ਦੁਰਾਚਾਰੀ ਪਠਾਣ ਕਤਲ ਕੀਤੇ । ਸੰਮਤ ੧੫੯੭ ਵਿੱਚ ਕਨੌਜ ਦੀ ਲੜਾਈ ਵਿੱਚ ਸ਼ੇਰ ਸ਼ਾਹ ਤੋਂ ਹਾਰ ਖਾ ਕੇ ਹਮਾਯੂੰ ਨੂੰ ਭਾਰਤ ਛੱਡਣਾ ਪਿਆ, 'ਭੀ' ਪਦ ਬੋਧਨ ਕਰਦਾ ਹੈ ਕਿ ਮੁਗ਼ਲਾਂ ਤੋਂ ਹਾਰੇ ਹੋਏ ਪਠਾਣ ਫਿਰ ਭੀ ਰਾਜ ਪਾਉਣਗੇ, ਸੋ ਸ਼ੇਰਸ਼ਾਹ ਨੇ ਦਿੱਲੀ ਦਾ ਤਖ਼ਤ ਪ੍ਰਾਪਤ ਕੀਤਾ ।
ਕਈ ਮਸਤਾਨੇ ਭਾਈ, ਅਠਤਰਾ ਸਤਾਨਵਾਂ ਹੋਰ ਹੋਰ ਸਦੀਆਂ ਦੇ ਗਿਣ ਕੇ ਮਨ ਪਰਚਾਇਆ ਕਰਦੇ ਹਨ, ਪਰ ਉਹ ਇਹ ਨਹੀਂ ਸਮਝਦੇ ਕਿ ਗੁਰੂ ਨਾਨਕ ਦੇਵ ਸੋਲ੍ਹਵੀਂ ਸਦੀ ਦੇ ੭੮ ਅਤੇ ੯੭ ਦਾ ਜ਼ਿਕਰ ਕਰਦੇ ਹਨ, ਜਿਸ ਵਿੱਚ ਉਹ ਆਪ ਮੌਜੂਦ ਸਨ, ਜੇ ਕਿਸੇ ਹੋਰ ਸਦੀ ਦੇ ਇਹ ਸਾਲ ਹੋਂਦੇ, ਤਦ ਸਦੀ ਦੀ ਗਿਣਤੀ ਭੀ ਨਾਲ ਹੋਂਦੀ ।

੨ ਨਸ਼ਟ ।

[੪੪੦] ਆਸਾ ਮਹਲਾ ੩, ਛੰਤ (੨)

ਕਰਿ ਬੈਰਾਗੁ ਤੂੰ ਛੋਡਿ ਪਾਖੰਡੁ, ਸੋ ਸਹੁ ਸਭੁ ਕਿਛੁ ਜਾਣਏ ॥
ਜਲਿ ਥਲਿ ਮਹੀਅਲਿ ਏਕੋ ਸੋਈ ਗੁਰਮੁਖਿ ਹੁਕਮੁ ਪਛਾਣਏ ॥
ਜਿਨਿ ਹੁਕਮੁ ਪਛਾਤਾ ਹਰੀ ਕੇਰਾ ਸੋਈ ਸਰਬ ਸੁਖ ਪਾਵਏ ॥
ਬੈਰਾਗੀ] ਇਵ ਕਹੈ ਨਾਨਕੁ ਸੋ ਬੈਰਾਗੀ ਅਨਦਿਨੁ ਹਰਿ ਲਿਵ ਲਾਵਏ ॥੨॥

[੧੧੪੫] ਭੈਰਉ ਮਹਲਾ ੫ (੩੩)

ਬੂਝਿ ਬੈਰਾਗੁ ਕਰੇ ਜੇ ਕੋਇ ॥
ਜਨਮ ਮਰਣ ਫਿਰਿ ਸੋਗੁ ਨ ਹੋਇ ॥੧॥

[੧੩੩੪] ਪ੍ਰਭਾਤੀ ਮਹਲਾ ੩ (੬)

ਇੰਦ੍ਰੀ ਪੰਚ ਪੰਚੇ ਵਸਿ ਆਣੈ, ਖਿਮਾ ਸੰਤੋਖੁ ਗੁਰਮਤਿ ਪਾਵੈ ॥
ਸੋ ਧਨੁ ਧਨੁ ਹਰਿ ਜਨੁ ਵਡ ਪੂਰਾ, ਜੋ ਭੈ ਬੈਰਾਗਿ ਹਰਿ ਗੁਣ ਗਾਵੈ ॥੩॥

[੧੩੭੮-੮੧] ਸਲੋਕ-ਫਰੀਦ

ਫਰੀਦਾ ਜਿਨ੍ ਲੋਇਣ ਜਗੁ ਮੋਹਿਆ ਸੇ ਲੋਇਣ ਮੈ ਡਿਠੁ ॥
ਕਜਲ ਰੇਖ ਨ ਸਹਦਿਆ ਸੇ ਪੰਖੀ ਸੂਇ ਬਹਿਠੁ ॥੧੪॥
ਫਰੀਦਾ ਮੈ ਭੋਲਾਵਾ ਪਗ ਦਾ ਮਤੁ ਮੈਲੀ ਹੋਇ ਜਾਇ ॥
ਗਹਿਲਾ[1] ਰੂਹੁ ਨ ਜਾਣਈ ਸਿਰੁ ਭੀ ਮਿਟੀ ਖਾਇ ॥੨੬॥
ਪਾਸਿ ਦਮਾਮੇ ਛਤੁ ਸਿਰਿ ਭੇਰੀ ਸਡੋ ਰਡ ॥
ਜਾਇ ਸੁਤੇ ਜੀਰਾਣ ਮਹਿ ਥੀਏ ਅਤੀਮਾ ਗਡ[2] ॥੪੫॥
ਫਰੀਦਾ ਕਿਥੈ ਤੈਡੇ ਮਾਪਿਆ ਜਿਨ੍ੀ ਤੂ ਜਣਿਓਹਿ? ॥
ਤੈ ਪਾਸਹੁ ਓਇ ਲਦਿ ਗਏ! ਤੂੰ ਅਜੈ ਨ ਪਤੀਣੋਹਿ? ॥੭੩॥

[੧੪੨੭] ਸਲੋਕ ਮਹਲਾ ੯

ਜਿਹਿ ਬਿਖਿਆ ਸਗਲੀ ਤਜੀ, ਲੀਓ ਭੇਖ ਬੈਰਾਗ ॥
ਕਹੁ ਨਾਨਕ ਸੁਨੁ ਰੇ ਮਨਾ! ਤਿਹ ਨਰ ਮਾਥੈ ਭਾਗੁ ॥੧੭॥
ਜਿਹਿ ਮਾਇਆ ਮਮਤਾ ਤਜੀ, ਸਭ ਤੇ ਭਇਓ ਉਦਾਸੁ ॥
ਕਹੁ ਨਾਨਕ ਸੁਨੁ ਰੇ ਮਨਾ! ਤਿਹ ਘਟਿ ਬ੍ਰਹਮ ਨਿਵਾਸੁ ॥੧੮॥

---

੧ ਭੁੱਲਿਆ ਹੋਇਆ, ਗਾਫਲ ।

੨ ਜਿਨ੍ਹਾਂ ਪਾਸ ਨਗਾਰਿਆਂ ਦੀਆਂ ਧੁੰਨਾਂ ਹੁੰਦੀਆਂ, ਸਿਰ ਉੱਪਰ ਛਤਰ ਝੂਲਦੇ, ਨਫੀਰੀਆਂ ਵੱਜਦੀਆਂ ਅਰ ਕਵੀਜਨ ਯਸ ਦੇ ਕਬਿੱਤ ਪੜ੍ਹਦੇ ਸੇ, ਉਹ ਕਬਰਿਸਤਾਨ ਵਿੱਚ ਯਤੀਮਾਂ ਨਾਲ ਗੱਡੇ ਜਾ ਕੇ ਮਹਾ ਨਿੰਦ੍ਰਾ ਵਿੱਚ ਸੌਂ ਗਏ ।

[ਦਸਮ ਗ੍ਰੰਥ-੧੩] ਅਕਾਲ ਉਸਤਤਿ, ਪਾਤਸ਼ਾਹੀ ੧੦

ਮਾਤੇ ਮਤੰਗ ਜਰੇ ਜਰ[1] ਸੰਗ,
ਅਨੂਪ ਉਤੰਗ ਸੁਰੰਗ ਸਵਾਰੇ ॥
ਕੋਟ ਤੁਰੰਗ ਕੁਰੰਗ ਸੇ ਕੂਦਤ,
ਪਉਨ ਕੇ ਗਉਨ ਕਉ ਜਾਤ ਨਿਵਾਰੇ ॥
ਭਾਰੀ ਭੁਜਾਨ ਕੇ ਭੂਪ ਭਲੀ ਬਿਧਿ,
ਨਿਆਵਤ ਸੀਸ, ਨ ਜਾਤ ਬਿਚਾਰੇ ॥
ਏਤੇ ਭਏ, ਤੋ ਕਹਾ ਭਏ ਭੂਪਤ ?
[2]ਅੰਤ ਕੌ ਨਾਗੇ ਹੀ ਪਾਇ ਪਧਾਰੇ ॥੨॥੨੨॥...
ਸੁੱਧ ਸਿਪਾਹ ਦੁਰੰਤ ਦੁਬਾਹ[3],
ਸੁ ਸਾਜਿ ਸਨਾਹ ਦੁਰਜਾਨ ਦਲੈਂਗੇ ॥
ਭਾਰੀ ਗੁਮਾਨ ਭਰੇ ਮਨ ਮੈ,
ਕਰ ਪਰਬਤ ਪੰਖ ਹਲੈ ਨ ਹਲੈਂਗੇ[4] ॥
ਤੋਰ ਅਰੀਨ ਮਰੋਰ ਮਵਾਸਨ[5],
ਮਾਤੇ ਮਤੰਗਨ ਮਾਨ ਮਲੈਂਗੇ ॥
ਸ੍ਰੀ ਪਤਿ ਸ੍ਰੀ ਭਗਵਾਨ ਕ੍ਰਿਪਾ ਬਿਨੁ,
ਤਿਆਗ ਜਹਾਨੁ ਨਿਦਾਨ[6] ਚਲੈਂਗੇ ॥੫॥੨੫॥

[੭੧੬] ੩੩ ਸਵੱਯੇ, ਪਾਤਸ਼ਾਹੀ ੧੦

ਫੋਕਟ ਕਰਮ ਦ੍ਰਿੜਾਤ ਕਹਾ,
ਇਨ ਲੋਗਨ ਕੌ ? ਕੋਈ ਕਾਮ ਨ ਐਹੈ ॥
ਭਾਜਤ ਕਾ ਧਨ ਹੇਤ? ਅਰੇ!
ਜਮ ਕਿੰਕਰ ਤੇ ਨਹ ਭਾਜਨ ਪੈਹੈ ॥
ਪੁੱਤ੍ਰ ਕਲਿਤ੍ਰ[7] ਨ ਮਿਤ੍ਰ ਸਬੈ,
ਊਹਾ ਸਿਖ ਸਖਾ ਕੋਊ ਸਾਖ ਨ ਦੈਹੈ ॥
ਚੇਤ ਰੇ ਚੇਤ! ਅਚੇਤ ਮਹਾ ਪਸੁ,
ਅੰਤ ਕੀ ਬਾਰ ਅਕੇਲੋ ਈ ਜੈਹੈ ॥੩੨॥

---

੧ ਸੁਵਰਣ, ਸੋਨਾ। ੨ ਇਤਨੇ ਐਸ੍ਵਰਯ ਵਾਲੇ ਰਾਜੇ ਹੋ ਗਏ, ਤਦ ਕੀ ਹੈ ?
੩ ਘੋਰ ਯੁੱਧ ਕਰਨ ਵਾਲੇ ਮਨੁੱਖ।
੪ ਪਰਬਤ ਭਾਵੇਂ ਖੰਭ ਲਾ ਕੇ ਉੱਡ ਜਾਣ, ਪਰ ਉਹ ਰਣ ਵਿੱਚੋਂ ਨਹੀਂ ਹਿਲਣਗੇ।
੫ ਆਕੀਆਂ ਨੂੰ। ੬ ਅੰਤ ਨੂੰ।
੭ ਇਸਤਰੀ, ਭਾਰਯਾ।

ਤੌ ਤਨ ਤਯਾਗਤ ਹੀ, ਸੁਨ ਰੇ ਜੜ੍ਹ!
'ਪ੍ਰੇਤ' ਬਖਾਨ ਤ੍ਰਿਯਾ ਭਜਿ ਜੈਹੈ ॥
ਪੁਤ੍ਰ ਕਲਤ੍ਰ ਸੁ ਮਿਤ੍ਰ ਸਖਾ,
'ਇਹ ਬੇਗ ਨਿਕਾਰਹੁ' ਆਇਸੁ ਦੈਹੈ ॥
ਭਉਨ ਭੰਡਾਰ ਧਰਾ ਗੜ੍ਹ ਜੇਤਕ,
ਛਾਡਤ ਪ੍ਰਾਨ ਬਿਗਾਨ ਕਹੈਹੈ ॥
ਚੇਤ ਰੇ ਚੇਤ! ਅਚੇਤ ਮਹਾ ਪਸੁ!
ਅੰਤ ਕੀ ਬਾਰ ਅਕੇਲੋ ਈ ਜੈਹੈ ॥੩੩॥

## ਬੁਰਾ ਕਿਸੇ ਦਾ ਨਾ ਚਿਤਵੋ

[੨੫੮] ਗਉੜੀ ਬਾਵਨ ਅਖਰੀ, ਮਹਲਾ ੫ (੩੯)

ਬੀਰਾ[1], ਆਪਨ ਬੁਰਾ ਮਿਟਾਵੈ ॥
ਤਾਹੂ ਬੁਰਾ ਨਿਕਟਿ ਨਹੀ ਆਵੈ ॥

[੩੮੬] ਆਸਾ ਮਹਲਾ ੫ (੬੨)

ਅਨਦੁ ਕਰਹੁ ਪ੍ਰਭ ਕੇ ਗੁਨ ਗਾਵਹੁ ॥
ਸਤਿਗੁਰੁ ਅਪਨਾ ਸਦ ਸਦਾ ਮਨਾਵਹੁ ॥੧॥ਰਹਾਉ॥
ਸਤਿਗੁਰ ਕਾ ਸਚੁ ਸਬਦੁ ਕਮਾਵਹੁ ॥
ਥਿਰੁ ਘਰਿ ਬੈਠੇ ਪ੍ਰਭੁ ਅਪਨਾ ਪਾਵਹੁ ॥੨॥
ਪਰ ਕਾ ਬੁਰਾ ਨ ਰਾਖਹੁ ਚੀਤ ॥
ਤੁਮ ਕਉ ਦੁਖੁ ਨਹੀ, ਭਾਈ ਮੀਤ ॥੩॥

[੮੮੩] ਰਾਮਕਲੀ ਮਹਲਾ ੫ (੨)

ਭਰਮੁ ਚੁਕਾਵਹੁ ਗੁਰਮੁਖਿ ਲਿਵ ਲਾਵਹੁ,
ਆਤਮੁ ਚੀਨਹੁ[2], ਭਾਈ! ॥
ਨਿਕਟਿ ਕਰਿ ਜਾਣਹੁ ਸਦਾ ਪ੍ਰਭੁ ਹਾਜਰੁ,
ਕਿਸੁ ਸਿਉ ਕਰਹੁ ਬੁਰਾਈ? ॥੩॥

[੧੪੧੮] ਮਹਲਾ ੩, ਸਲੋਕ ਵਾਰਾਂ ਤੇ ਵਧੀਕ (੪੬)

ਬੁਰਾ ਕਰੇ ਸੁ ਕੇਹਾ ਸਿਝੈ? ॥
ਆਪਣੈ ਰੋਹਿ ਆਪੇ ਹੀ ਦਝੈ ॥
ਮਨਮੁਖਿ ਕਮਲਾ ਰਗੜੈ ਲੁਝੈ[3] ॥

੧ ਹੇ ਭਾਈ! ੨ ਸਭਸ ਨੂੰ ਆਪਣਾ ਰੂਪ ਵੇਖੋ। ੩ ਖਹਿੰਦਾ ਅਤੇ ਝਗੜਦਾ ਹੈ।

ਗੁਰੁ ਪ੍ਰਤਾਪ ਸੂਰਜ, ਰਾਸ਼ਿ ੩, ਅੰਸੂ ੫੪

[੧]'ਜਿਸ ਬਿਧਿ ਹੋਇ ਉਧਾਰ ਹਮਾਰਾ ।
ਕਰਹੁ ਆਪ ਉਪਦੇਸ਼ ਉਚਾਰਾ' ।
ਸੁਨਿ ਸ੍ਰੀ ਮੁਖ ਤੇ ਬਾਕ ਬਖਾਨੇ :-
'ਮਾਨ ਮੋਹ ਮਤਸਰ[੨] ਕਰਿ ਹਾਨੇ ॥੩॥
ਪਰ ਕਾ ਬੁਰਾ ਨ ਰਾਖਹੁ ਚੀਤ ।
ਤੁਮ ਕੋ ਦੁਖ ਨ ਹੋਇ ਕਿਸ ਰੀਤਿ ।
ਮਿਲਹੁ ਬਿਕਸ[੩] ਗੁਰਸਿੱਖਨਿ ਸਾਥ ।
ਬੰਦਹੁ ਭਾਉ ਸੰਗ ਜੁਗ ਹਾਥ ॥੪॥
ਮਿੱਠਾ ਬੋਲਨਿ ਅਰ ਨਿਵ ਚਲਨਾ ।
ਵੰਡ ਖਾਵਣਾ ਹਿਤ ਧਰਿ ਮਿਲਨਾ ।
ਧਰਮ ਕਿਰਤ ਤੇ ਕਰਨਿ ਅਹਾਰਾ ।
ਪੰਚਹੁ ਕਰਮ ਦੇਤਿ ਸੁਖ ਸਾਰਾ ॥੫॥
ਇਹ ਸਭਿ ਕਰਹੁ ਬਿਸਾਰਹੁ ਨਾਂਹੀ ।
ਹੁਇ ਕੱਲਜਾਨ ਗ੍ਰਿਹਸਤ ਕੇ ਮਾਂਹੀ ।'
ਸੁਨਿ ਕਰਿ ਸਤਿਗੁਰ ਕੋ ਉਪਦੇਸ਼ ।
ਕਰਜੋ ਕਮਾਵਨਿ ਕਟੇ ਕਲੇਸ਼ ॥੬॥

## ਬੁਰਾ ਕੋਈ ਨਹੀਂ

[੪੨੫] ਆਸਾ ਮਹਲਾ ੩, ਅਸਟਪਦੀ (੨੭)

ਜੀਅ ਜੰਤ ਸਭਿ ਤਿਸ ਦੇ, ਸਭਨਾ ਕਾ ਸੋਈ ॥
ਮੰਦਾ ਕਿਸ ਨੋ ਆਖੀਐ ? ਜੇ ਦੂਜਾ ਹੋਈ[੪] ॥੪॥

[੭੨੮] ਸੂਹੀ ਮਹਲਾ ੧ (੨)

ਹਮ ਨਹੀ ਚੰਗੇ, ਬੁਰਾ ਨਹੀ ਕੋਇ ॥
ਪ੍ਰਣਵਤਿ ਨਾਨਕੁ ਤਾਰੇ ਸੋਇ ॥੪॥

[੭੫੭] ਸੂਹੀ ਮਹਲਾ ੩, ਅਸਟਪਦੀ (੪)

ਸਭੁ ਅੰਤਰਜਾਮੀ ਬ੍ਰਹਮੁ ਹੈ, ਬ੍ਰਹਮੁ ਵਸੈ ਸਭ ਥਾਇ ॥
ਮੰਦਾ ਕਿਸ ਨੋ ਆਖੀਐ ? ਸਬਦਿ ਵੇਖਹੁ ਲਿਵ ਲਾਇ ॥੬॥

---

੧ ਲਾਲੂ ਬਾਲੂ ਅਤੇ ਹਰਿਦਾਸ ਨੇ ਗੁਰੂ ਅਰਜਨ ਸਾਹਿਬ ਦੀ ਸੇਵਾ ਵਿੱਚ ਇਹ ਬੇਨਤੀ ਕੀਤੀ ।
੨ ਈਰਖਾ, ਹਸਦ, ਸਾੜਾ । ੩ ਹੱਸ ਕੇ, ਖਿੜੇ ਮੱਥੇ ।
੪ ਚੰਗੇ ਤੋਂ ਛੁੱਟ ਜਦ ਦੂਜਾ ਨਹੀਂ, ਤਦ ਕਿਸ ਨੂੰ ਮੰਦਾ ਆਖੀਏ !

ਬੁਰਾ ਭਲਾ ਤਿਚਰੁ ਆਖਦਾ, ਜਿਚਰੁ ਹੈ ਦੁਹੁ ਮਾਹਿ ॥
ਗੁਰਮੁਖਿ ਏਕੋ ਬੁਝਿਆ, ਏਕਸੁ ਮਾਹਿ ਸਮਾਇ ॥੭॥

[੧੩੮੧] ਸਲੋਕ-ਫਰੀਦ

ਫਰੀਦਾ, ਖਾਲਕੁ ਖਲਕ ਮਹਿ, ਖਲਕ ਵਸੈ ਰਬ ਮਾਹਿ ॥
ਮੰਦਾ ਕਿਸ ਨੋ ਆਖੀਐ ਜਾਂ ਤਿਸੁ ਬਿਨੁ ਕੋਈ ਨਾਹਿ ? ॥੭੫॥

## ਬੁਰੇ ਦਾ ਭਲਾ

[੧੩੮੧] ਸਲੋਕ-ਫਰੀਦ

ਫਰੀਦਾ ਬੁਰੇ ਦਾ ਭਲਾ ਕਰਿ, ਗੁਸਾ ਮਨਿ ਨ ਹਢਾਇ[1] ॥
ਦੇਹੀ ਰੋਗੁ ਨ ਲਗਈ, ਪਲੈ ਸਭੁ ਕਿਛੁ ਪਾਇ ॥੭੮॥

ਭਾਈ ਗੁਰਦਾਸ, ਵਾਰ ੯

ਬੁਰੇ ਕਰਨਿ ਬੁਰਿਆਈਆਂ, ਭਲਿਆਈ ਭਲਿਆ ।
ਅਵਗੁਣ ਕੀਤੇ ਗੁਣ ਕਰਨਿ ਜਗਿ ਸਾਧ ਵਿਰਲਿਆ[2] ।...(੨੧)

ਵਾਰ ੨੬

ਅਉਗੁਣ ਕੀਤੇ ਗੁਣ ਕਰੈ ਸਹਜਿ ਸੁਭਾਉ ਤਰੋਵਰ ਹੰਦਾ[3] ।
ਵਢਣ ਵਾਲਾ ਛਾਉ ਬਹਿ, ਚੰਗੇ ਦਾ ਮੰਦਾ ਚਿਤਵੰਦਾ ।
ਫਲ ਦੇ ਵਟ ਵਗਾਇਆਂ, ਵਢਣ ਵਾਲੇ ਤਾਰਿ ਤਰੰਦਾ[4] ।
ਬੇਮੁਖ ਫਲ ਨਾ ਪਾਇਦੇ ਸੇਵਕ ਫਲ ਅਣਗਣਤ ਫਲੰਦਾ ।
ਗੁਰਮੁਖਿ ਵਿਰਲਾ ਜਾਣੀਐ ਸੇਵਕੁ ਸੇਵਕ ਸੇਵਕ ਸੰਦਾ ।
ਜਗੁ ਜੋਹਾਰੇ[5] ਚੰਦ ਨੋ ਸਾਇਰ[6] ਲਹਰਿ ਅਨੰਦੁ ਵਧੰਦਾ ।
ਜੋ ਤੇਰਾ ਜਗੁ ਤਿਸ ਦਾ ਬੰਦਾ[7] ॥੧੧॥

ਵਾਰ ੨੮

ਗੁਣ ਕੀਤੇ ਗੁਣ ਕਰੇ ਜਗ ਅਵਗੁਣ ਕੀਤੇ ਗੁਣ ਗੁਰ ਭਾਏ[8] ।
ਪਰਉਪਕਾਰੀ ਜਗ ਵਿਚਿ ਆਏ ॥੧੧॥

---

੧ ਰੱਖ, ਵਸਾ ।
੨ ਬੁਰੇ ਨਾਲ ਬੁਰਿਆਈ ਅਤੇ ਭਲੇ ਨਾਲ ਭਲਿਆਈ ਲੋਕ ਸੁਭਾਵਿਕ ਹੀ ਕਰਦੇ ਹਨ, ਪਰ ਔਗੁਣ ਕਰਨ ਵਾਲੇ ਨਾਲ ਗੁਣ ਕਰਨਾ ਵਿਰਲੇ ਗੁਰਮੁਖਾਂ ਦਾ ਹੀ ਕਰਮ ਹੈ। ੩ ਦਾ, ਕਾ ।
੪ ਕਾਠ-ਚੀਰਣ ਪਾੜਨ ਵਾਲੇ ਨੂੰ ਨੌਕਾ (ਬੇੜੀ) ਬਣ ਕੇ ਨਦੀਓਂ ਪਾਰ ਕਰਦਾ ਹੈ।
੫ ਨਮਸਕਾਰ ਕਰਦਾ ਹੈ ।
੬ ਸਾਗਰ, ਸਮੁੰਦਰ ।
੭ ਜੋ ਤੇਰਾ ਸੇਵਕ ਬੁਰੇ ਦਾ ਭਲਾ ਕਰਦਾ ਹੈ, ਜਗਤ ਉਸ ਦਾ ਦਾਸ ਹੈ ।
੮ ਗੁਣ ਕਾਰੀਆਂ ਨਾਲ ਤਾਂ ਲੋਕ ਗੁਣ ਕੀਤਾ ਹੀ ਕਰਦੇ ਹਨ, ਪਰ ਜੋ ਔਗੁਣਵਾਨਾਂ ਨਾਲ ਗੁਣ ਕਰਦੇ ਹਨ, ਉਹ ਸਤਿਗੁਰੂ ਨੂੰ ਪਜਾਰੇ ਹਨ ।

ਕਬਿੱਤ-ਭਾਈ ਗੁਰਦਾਸ

**ਸਫਲ ਬਿਰਖ ਫਲ ਦੇਤ ਜਿਉ ਪਾਖਾਨ ਮਾਰੇ,**
**ਸਿਰਿ ਕਰਵਤ ਸਹਿ ਗਹਿ ਪਾਰਿ ਪਾਰਿ[੧] ਹੈ ।**
**ਸਾਗਰ ਮੈ ਕਾਢਿ ਮੁਖ ਫੋਰੀਅਤਿ ਸੀਪ ਕੋ ਜਿਉ,**
**ਦੇਤ ਮੁਕਤਾਹਲ[੨] ਅਵਗਿਆ ਨ ਬੀਚਾਰ ਹੈ ।**
**ਜੈਸੇ ਖਨਵਾਰਾ ਖਾਨਿ ਖਨਤ ਹਨਤ ਘਨ,**
**ਮਾਨਿਕ ਹੀਰਾ ਅਮੋਲ ਪਰਉਪਕਾਰ ਹੈ ।**
**ਊਖ ਮੈ ਪਿਊਖ ਜਿਉ ਪਰਗਾਸ ਹੋਤ ਕੋਲੂ ਪਚੈ[੩],**
**ਅਵਗੁਨ ਕੀਏ ਗੁਨ ਸਾਧਨ ਕੇ ਦੁਆਰ ਹੈ ॥੩੨੬॥**

## ਬੈਰਾਗੀ-ਵਿਰਾਗੀ

[੨੯] ਸਿਰੀਰਾਗੁ ਮਹਲਾ ੩ (੪੧)

**ਸੋ ਸਾਧੂ ਬੈਰਾਗੀ ਸੋਈ, ਹਿਰਦੈ ਨਾਮੁ ਵਸਾਏ ॥**
**ਅੰਤਰਿ ਲਾਗਿ ਨ ਤਾਮਸੁ[੪] ਮੂਲੇ, ਵਿਚਹੁ ਆਪੁ ਗਵਾਏ ॥**

[੫੬੯] ਵਡਹੰਸੁ ਮਹਲਾ ੩, ਛੰਤੁ (੩)

**ਜੋ ਮਨੁ ਮਾਰਹਿ[੫] ਆਪਣਾ ਸੇ ਪੁਰਖ ਬੈਰਾਗੀ ਰਾਮ ॥**

[੧੧੪੦] ਭੈਰਉ ਮਹਲਾ ੫ (੧੯)

**ਬਿਨੁ ਬੈਰਾਗ[੬], ਕਹਾ ਬੈਰਾਗੀ? ॥**
**ਬਿਨੁ ਹਉ ਤਿਆਗਿ, ਕਹਾ ਕੋਊ ਤਿਆਗੀ[੭]? ॥**

[੧੨੬੦] ਮਲਾਰ ਮਹਲਾ ੩ (੬)

**ਗੁਰ ਸਬਦਿ ਰਤੇ ਸਦਾ ਬੈਰਾਗੀ,**
**ਹਰਿ ਦਰਗਹ ਸਾਚੀ ਪਾਵਹਿ ਮਾਨੁ ॥੨॥**

---

੧ ਟੁਕੜੇ ਟੁਕੜੇ, ਖੰਡ ਖੰਡ ।
੨ ਮੋਤੀ, ਮੁਕਤਾ ਫਲ ।
੩ ਵੇਲਣੇ ਵਿੱਚ ਨਿਪੀੜਨ ਤੋਂ ਜਿਵੇਂ ਕਮਾਦ (ਇੱਖ) ਤੋਂ ਰਸ ਨਿਕਲਦਾ ਹੈ ।
੪ ਅਹੰਕਾਰ ਅਤੇ ਵਡਿਆਈ ਦੀ ਜਲਣ ।
੫ ਜੋ ਖੋਟੇ ਸੰਕਲਪਾਂ ਨੂੰ ਮਾਰਦੇ ਹਨ, ਜੋ ਮਨ ਨੂੰ ਆਪਣੇ ਅਨੁਸਾਰ ਕਰ ਲੈਂਦੇ ਹਨ ।
੬ ਰਾਗ ਰਹਿਤ ਹੋਏ ਬਿਨਾਂ ।
੭ ਸਿੱਖ ਮਤ ਵਿੱਚ ਧਨ ਭੂਮਿ ਅਤੇ ਇਸਤਰੀ ਦਾ ਤਯਾਗ ਨਿਸ਼ੇਧ ਕੀਤਾ ਗਿਆ ਹੈ, ਜੋ ਵਿਕਾਰਾਂ ਦਾ ਤਯਾਗ ਕਰਦੇ ਹਨ ਉਹੀ ਤਯਾਗੀ ਹਨ । 'ਤਿਆਗਨਾ ਤਿਆਗਨੁ ਨੀਕਾ, ਕਾਮੁ ਕ੍ਰੋਧੁ ਲੋਭੁ ਤਿਆਗਨਾ ॥੩॥' (ਮਾਰੂ ਮਹਲਾ ੫ ਪੰਨਾ ੧੦੧੮)

# ਬੰਦਗੀ-ਬੰਦਾ

[੮੩] ਸਲੋਕ ਮਹਲਾ ੧, ਵਾਰ ਸਿਰੀਰਾਗ (੪)

**ਕੁਦਰਤਿ ਕਰਿ ਕੈ ਵਸਿਆ ਸੋਇ ॥**

**ਵਖਤੁ ਵੀਚਾਰੇ ਸੁ ਬੰਦਾ ਹੋਇ[1] ॥**

[੩੪੧] ਗਉੜੀ ਬਾਵਨ ਅਖਰੀ, ਕਬੀਰ (੨੯)

**ਬੰਦਉ ਹੋਇ ਬੰਦਗੀ ਗਹੈ ॥**

[੩੫੯] ਆਸਾ ਮਹਲਾ ੧ (੩੬)

**ਬੰਦੀ[2] ਅੰਦਰਿ ਸਿਫਤਿ ਕਰਾਏ ਤਾ ਕਉ ਕਹੀਐ ਬੰਦਾ ॥੪॥**

[੪੬੫] ਵਾਰ ਆਸਾ ਮਹਲਾ ੧ (੬)

**ਬੰਦੇ ਸੇ, ਜਿ ਪਵਹਿ ਵਿਚਿ ਬੰਦੀ[3] ਵੇਖਣ ਕਉ ਦੀਦਾਰੁ ॥**

[੪੮੮] ਆਸਾ, ਫਰੀਦ (੧)

**ਤੇਰੀ ਪਨਹ ਖੁਦਾਇ ਤੂ ਬਖਸੰਦਗੀ ॥**

**ਸੇਖ ਫਰੀਦੈ ਖੈਰੁ ਦੀਜੈ ਬੰਦਗੀ ॥੪॥**

ਜ਼ਿੰਦਗੀ ਨਾਮਹ

**[4]ਦੌਲਤੇ ਜਵੀਦ ਬਾਸ਼ਦ ਬੰਦਗੀ ।**

**ਬੰਦਗੀ ਕੁਨ, ਬੰਦਗੀ ਕੁਨ, ਬੰਦਗੀ ॥੧੩॥**

**[5]ਦਰ ਲਿਬਾਸੇ ਬੰਦਗੀ ਸ਼ਾਹੀ ਤੁਰਾਸ੍ਤ ।**

**ਦੌਲਤੇ ਅਜ਼ ਮਾਹ ਤਾ ਮਾਹੀ ਤੁਰਾਸ੍ਤ ॥੧੪॥**

**[6]ਜ਼ੀਸਤਨ ਦਰ ਬੰਦਗੀ ਔਲਾ ਬਵੱਦ ।**

---

੧ ਜੋ ਕਰਤਾਰ ਦੀ ਕੁਦਰਤ ਦੇ ਚੱਕ੍ਰ ਅਨੁਸਾਰ ਸਮੇਂ ਦੇ ਫੇਰ ਨੂੰ ਵਿਚਾਰਦਾ ਹੈ ਅਰ ਆਪਣੇ ਨਿਯਮਾਂ ਤੋਂ ਨਾ ਡਿੱਗਦਾ ਹੋਇਆ, ਵਿਦਯਾ ਵਿਚਾਰ ਅਨੁਸਾਰ ਸਮੇਂ ਦੀ ਚਾਲ ਨਾਲ ਚੱਲਦਾ ਹੈ ਅਰ ਅਵਿਦਯਾ ਹਠ ਕਰ ਕੇ ਸਮੇਂ ਦਾ ਵਿਰੋਧੀ ਨਹੀਂ ਹੁੰਦਾ, ਉਹ ਬੰਦਾ ਹੈ ।

੨ ਹੁਕਮ ਦੀ ਪਾਬੰਦੀ ।

੩ ਧਰਮ, ਸਮਾਜ, ਇਖ਼ਲਾਕ ਅਤੇ ਨੀਤਿ ਦੇ ਯੋਗਯ ਨਿਯਮਾਂ ਦੀ ਪਾਬੰਦੀ ।

੪ ਅਬਿਨਾਸ਼ੀ ਧਨ ਵਾਹਗੁਰੂ ਦੀ ਭਗਤੀ ਹੈ, (ਤਾਂਤੇ ਹੇ ਪਯਾਰੇ!) ਭਗਤੀ ਕਰ, ਭਗਤੀ ਕਰ, ਭਗਤੀ ਕਰ ।

੫ ਭਗਤੀ ਦੇ ਜਾਮੇ (ਭੇਸ) ਵਿੱਚ ਤੈਨੂੰ ਬਾਦਸ਼ਾਹੀ ਪ੍ਰਾਪਤ ਹੈ, ਅਸਮਾਨ ਤੋਂ ਲੈ ਕੇ ਪਤਾਲ ਤਕ ਦੀ ਮਾਯਾ ਤੇਰੇ ਵਾਸਤੇ ਹੈ ।

੬ ਚਾਹੇ ਸਿਰ ਤੋਂ ਪੈਰ ਤਾਈਂ ਸਵਾਮੀ ਦਾ ਰੂਪ ਹੋ ਜਾਵੇਂ, ਪਰ ਫੇਰ ਭੀ ਸੇਵਕੀ ਵਿੱਚ ਜੀਵਨ ਬਿਤਾਉਣਾ ਉੱਤਮ ਹੈ ।

ਅੱਜ ਕੱਲ੍ਹ ਦੇ 'ਅਹੰਬ੍ਰਹਮਾਸਮਿ' ਕਹਿਣ ਵਾਲੇ ਨਵੇਂ ਵੇਦਾਂਤੀ ਸਿੱਖਾਂ ਨੂੰ ਭੀ ਭਾਈ ਸਾਹਿਬ ਦੇ ਇਸ ਬਚਨ ਤੋਂ ਸ਼ੁਭ ਸਿਖਿਆ ਲੈਣੀ ਚਾਹੀਏ ਅਤੇ ਸਿੱਖ ਧਰਮ ਦੇ ਵਿਰੁੱਧ ਭਗਤੀ ਭਾਉ ਤਯਾਗਣ ਦੇ ਨਿਸ਼ਿਧ ਖ਼ਯਾਲ ਨੂੰ ਤਯਾਗਣਾ ਚਾਹੀਏ ।

ਗਰ ਚਿਹ ਸਰ ਤਾ ਪਾ ਹਮਹ ਮੌਲਾ ਬਵੱਦ ॥੪੭੬॥

[੧]ਤਾ ਤਵਾਨੀ ਬੰਦਹ ਸ਼ੋ ਸਾਹਿਬ ਮਬਾਸ਼ ।
ਬੰਦਹ ਰਾ ਜੁਜ਼ ਬੰਦਗੀ ਨ ਬਵੱਦ ਤਲਾਸ਼ ॥੪੮੨॥

[੨]ਈਂ ਦਿਲੇ ਪਜ਼ਮਾਨ ਮਾਰਾ ਸ਼ੌਕ ਦਿਹ ।
ਦਰ ਗੁਲੂ-ਅਮ ਬੰਦਗੀ ਰਾ ਤ੍ਰੌਕ ਦਿਹ ॥੪੭੧॥

ਦੀਵਾਨਿ ਗੋਯਾ[੩]

ਨ ਬੂਦ ਹੇਚਿ ਨਿਸ਼ਾਂ ਕਿ ਆਸਮਾਨੋ ਜ਼ਿਮੀ,
ਕਿ ਸ਼ੌਕਿ ਬੰਦਗੀਯੇ ਤੋ ਆਵੁਰਦ ਦਰ ਸਜੂਦ ਮਰਾ ।

ਦੀਵਾਨਿ ਗੋਯਾ

[੪]ਹਵਾਏ ਬੰਦਗੀ ਆਵੁਰਦ ਦਰ ਵਜੂਦ ਮਰਾ ।
ਵਗਰ ਨਹ ਜ਼ੌਕਿ ਚੁਨੀਂ ਆਮਦਨ ਨ ਬੂਦ ਮਰਾ ।
ਖੁਸ਼ਸਤ ਉਮਰ ਕਿ ਦਰ ਯਾਦ ਬਿਗੁਜ਼ਰਦ, ਵਰਨਹ,
ਚਿ ਹਾਸਿਲਸਤ ਅਜ਼ੀਂ ਗੁੰਬਦੇ ਕਬੂਦ ਮਰਾ? ।
ਦਰ ਆਂ ਜ਼ਮਾਂ ਕਿ ਨਿਯਾਈ ਬ ਯਾਦਿ ਮੇ ਮੀਰਮ,
ਬਗੈਰ ਯਾਦੇ ਤੋ ਜ਼ੀਂ ਜ਼ੀਸਤਨ ਚਿ ਸੂਦ ਮਰਾ? ।
ਫ਼ਿਦਾਸਤ ਜਾਨੋ ਦਿਲੇ ਮਨ-ਬ-ਖਾਕੇ ਮਕ਼ਦਮੇ ਪਾਕ,
ਹਰਾਂ ਕਸੇ ਕਿ ਬਸੂਯੇ ਤੋ ਰਹ ਨਮੂਦ ਮਰਾ ।(੧)

---

੧ ਵਾਹ ਲੱਗਦੀ ਸੇਵਕ ਬਣ ਸ੍ਵਾਮੀ ਨਾ ਬਣ, ਸੇਵਕ ਨੂੰ ਸੇਵਾ ਤੋਂ ਛੁੱਟ ਹੋਰ ਅਭਿਲਾਖਾ ਨਹੀਂ ਕਰਣੀ ਲੋੜੀਂਦੀ ।

੨ ਹੇ ਵਾਹਿਗੁਰੂ! ਅਸਾਡੇ ਇਸ ਬੁੱਜੇ ਹੋਏ ਮਨ ਨੂੰ ਆਪਣਾ ਪ੍ਰੇਮ ਦਾਨ ਕਰ । ਮੇਰੇ ਗਲੇ ਭਗਤੀ ਦਾ ਪੱਕਾ ਬੰਧਨ ਪਾ ਦੇ, ਭਾਵ ਇਹ ਹੈ ਕਿ ਮੈਂ ਨਾਸਤਿਕ ਹੋ ਕੇ ਕੁਕਰਮਾਂ ਵਿੱਚ ਨਾ ਲੱਗਾਂ।

੩ ਭਾਈ ਨੰਦ ਲਾਲ ਜੀ ਦੀ ਰਚੀ ਹੋਈ ਗ਼ਜ਼ਲਾਂ ਦੀ ਪੁਸਤਕ ਭਾਈ ਸਾਹਿਬ ਦੀ ਛਾਪ (ਤਖੱਲੁਸ) 'ਗੋਯਾ' ਹੈ ।

੪ ਭਗਤੀ ਦੀ ਲਾਲਸਾ ਮੈਨੂੰ ਮਨੁੱਖ ਜਨਮ ਵਿੱਚ ਲਿਆਈ, ਨਹੀਂ ਤਾਂ ਸੰਸਾਰ ਵਿੱਚ ਆਉਣ ਦੀ ਮੈਨੂੰ ਇਛਿਆ ਨਹੀਂ ਸੀ, (ਭਾਵ ਇਹ ਹੈ ਕਿ ਮਾਨੁਸ ਜਨਮ ਕੇਵਲ ਭਗਤੀ ਲਈ ਪ੍ਰਾਪਤ ਹੋਯਾ ਹੈ) ਜੋ ਉਮਰ ਉਸ ਦੇ ਸਿਮਰਣ ਅੰਦਰ ਬੀਤੇ, ਉਹ ਭਲੀ ਹੈ, ਨਹੀਂ ਤਾਂ ਇਸ ਸੰਸਾਰ ਚੱਕ੍ਰ ਤੋਂ ਮੈਨੂੰ ਕੀ ਲਾਭ ਹੈ ? ਜਿਸ ਵੇਲੇ ਤੂੰ ਯਾਦ ਨਹੀਂ ਰਹਿੰਦਾ, ਮੈਂ ਮਰ ਜਾਨਾ ਹਾਂ, ਤੇਰੇ ਸਿਮਰਣ ਬਗੈਰ ਜੀਉਣਾ ਮੇਰੇ ਕਿਸ ਅਰਥ ਹੈ ?

ਉਸ (ਸਤਿਗੁਰੂ ਗੋਬਿੰਦ ਸਿੰਘ) ਦੀ ਪਵਿੱਤਰ ਚਰਣ ਧੂੜਿ ਉਤੇ ਮੇਰੇ ਪ੍ਰਾਣ ਅਤੇ ਮਨ ਸਦਕੇ ਹੈ, ਜਿਸ ਨੇ ਮੈਨੂੰ ਤੇਰਾ ਪੰਧ ਦਿਖਾਇਆ ਹੈ ।

ਗੁਰੁ ਪ੍ਰਤਾਪ ਸੂਰਜ, ਰੁਤ ੩, ਅੰਸੂ ੩੩

[੧]ਸਿੱਖਹੁ! ਸੁਨਹੁ ਬਾਤ ਇਹ ਸਾਰ।
ਜਿਨਹੁਂ ਬੰਦਗੀ ਕਿਯ ਕਰਤਾਰ ॥੨੮॥
ਹਲਤਿ ਪਲਤਿ ਸੇ ਸੁਖੀ ਬਡੇਰੇ।
ਜੀਤ ਗਏ ਭਵਜਲ ਨਹਿਂ ਫੇਰੇ।
ਬਿਨਾ ਬੰਦਗੀ ਜੇ ਨਰ ਹੋਰ।
ਨਿਜ ਨਿਜ ਸ਼ਰ੍ਹਾ ਬੰਧੇ ਜਿਮ ਚੋਰ ॥੨੯॥
ਜਿਮ ਪਸੁ ਬੰਧਯੋ ਦਿਵਸ ਬਿਤਾਵੈ।
ਜਨਮ ਮਰਨ ਬੰਧੇ ਤਿਮ ਪਾਵੈਂ।

## ਬ੍ਰਹਮਚਰਯ

ਗੁਰੁ ਪ੍ਰਤਾਪ ਸੂਰਜ, ਅਯਨ ੨, ਅੰਸੂ ੬

[੨]ਬ੍ਰਹਮਚਰਜ[੩] ਤੇ ਮੁਖ ਨਹਿਂ ਮੁਰੈ।
[੪]ਬ੍ਰਹਮਚਰਜ ਤੇ ਰਿਪੁ ਨਹਿਂ ਅਰੈ ॥੧੧॥
ਬ੍ਰਹਮਚਰਜ ਤੇ ਤੇਜ ਸਵਾਯਾ।
ਬ੍ਰਹਮਚਰਜ ਤੇ ਸਭਿ ਕਿਛੁ ਪਾਯਾ।

## ਭਗਤ

ਇਹ ਸ਼ਬਦ ਭਜ ਧਾਤੁ (ਮਸਦਰ) ਤੋਂ ਬਣਿਆ ਹੈ, ਜਿਸ ਦਾ ਅਰਥ ਹੈ- ਵੰਡਣਾ, ਸੇਵਾ ਕਰਨਾ, ਸਿਮਰਨ ਕਰਣਾ। ਜੋ ਵਰਤਾ ਕੇ ਛਕਦਾ ਹੈ, ਸੰਸਾਰ ਦੀ ਸੇਵਾ ਕਰਦਾ ਹੈ ਅਤੇ ਕਰਤਾਰ ਨੂੰ ਮਨੋਂ ਨਹੀਂ ਵਿਸਾਰਦਾ, ਉਹ ਭਗਤ ਹੈ।

[੧੨੩] ਮਾਝ ਮਹਲਾ ੩, ਅਸਟਪਦੀ (੨੪)

ਤਿਨਾ ਭਗਤ ਜਨਾ ਕਉ ਸਦ ਨਮਸਕਾਰੁ ਕੀਜੈ,
ਜੋ ਅਨਦਿਨੁ ਹਰਿ ਗੁਣ ਗਾਵਣਿਆ ॥੧॥

---

੧ ਸ੍ਰੀ ਕਲਗੀਧਰ ਸਿੱਖਾਂ ਨੂੰ ਉਪਦੇਸ਼ ਦਿੰਦੇ ਹਨ।
੨ ਦਸਮੇਸ਼ ਦਾ ਸੰਗਤ ਨੂੰ ਉਪਦੇਸ਼।
੩ ਕਾਮਾਦਿ ਵਿਕਾਰਾਂ ਨੂੰ ਵਰਜ ਕੇ ਰੱਖਣਾ, ਵਿਦ੍ਯਾ ਅਭ੍ਯਾਸ ਕਰਨਾ, ਗ੍ਰਿਹਸਥੀ ਹੋਣ ਪੁਰ ਪਰ-ਇਸਤਰੀ ਦਾ ਕਦੇ ਸੰਗ ਨਾ ਕਰਨਾ, ਸੰਯਮ ਅਤੇ ਮਰਯਾਦਾ ਅਨੁਸਾਰ ਗ੍ਰਿਹਸਥ ਭੋਗਣਾ, ਗੁਰੁਸਿੱਖਾਂ ਦਾ ਬ੍ਰਹਮਚਰਯ ਹੈ।
੪ ਵੈਰੀ ਤੋਂ ਮੂੰਹ ਨਹੀਂ ਮੁੜਦਾ, ਭਾਵ-ਕਾਯਰਤਾ ਨਹੀਂ ਰਹਿੰਦੀ।

[੪੨੯] ਆਸਾ ਮਹਲਾ ੩, ਅਸਟਪਦੀ (੩੬)

**ਸਬਦੌ ਹੀ ਭਗਤ ਜਾਪਦੇ[੧], ਜਿਨ੍ ਕੀ ਬਾਣੀ ਸਚੀ ਹੋਇ ॥**
**ਵਿਚਹੁ ਆਪੁ ਗਇਆ ਨਾਉ ਮੰਨਿਆ, ਸਚਿ ਮਿਲਾਵਾ ਹੋਇ ॥**

[੫੭੪] ਵਡਹੰਸੁ ਮਹਲਾ ੪, ਛੰਤ (੪)

**ਸੋਈ ਭਗਤੁ ਦੁਖੁ ਸੁਖੁ ਸਮਤੁ ਕਰਿ ਜਾਣੈ,**
**ਹਰਿ ਹਰਿ ਨਾਮਿ ਹਰਿ ਰਾਤਾ ॥**

[੭੬੮] ਸੂਹੀ ਮਹਲਾ ੩, ਛੰਤ (੨)

**ਭਗਤ ਜਨਾ ਕੀ ਹਰਿ ਜੀਉ ਰਾਖੈ,**
**ਜੁਗਿ ਜੁਗਿ ਰਖਦਾ ਆਇਆ ਰਾਮ ॥**
**ਸੋ ਭਗਤੁ ਜੋ ਗੁਰਮੁਖਿ ਹੋਵੈ ਹਉਮੈ ਸਬਦਿ ਜਲਾਇਆ ਰਾਮ ॥**
**ਹਉਮੈ ਸਬਦਿ ਜਲਾਇਆ ਮੇਰੇ ਹਰਿ ਭਾਇਆ, ਜਿਸ ਦੀ ਸਾਚੀ ਬਾਣੀ ॥**
**ਸਚੀ ਭਗਤਿ ਕਰਹਿ ਦਿਨੁ ਰਾਤੀ ਗੁਰਮੁਖਿ ਆਖਿ ਵਖਾਣੀ ॥**
**ਭਗਤਾ ਕੀ ਚਾਲ ਸਚੀ ਅਤਿ ਨਿਰਮਲ, ਨਾਮੁ ਸਚਾ ਮਨਿ ਭਾਇਆ ॥**
**ਨਾਨਕ ਭਗਤ ਸੋਹਹਿ ਦਰਿ ਸਾਚੈ ਜਿਨੀ ਸਚੋ ਸਚੁ ਕਮਾਇਆ ॥੧॥**
**ਹਰਿ ਭਗਤਾ ਕੀ ਜਾਤਿ ਪਤਿ ਹੈ, ਭਗਤ ਹਰਿ ਕੈ ਨਾਮਿ ਸਮਾਣੇ ਰਾਮ ॥**
**ਹਰਿ ਭਗਤਿ ਕਰਹਿ ਵਿਚਹੁ ਆਪੁ ਗਵਾਵਹਿ,**
**ਜਿਨ ਗੁਣ ਅਵਗਣ ਪਛਾਣੇ ਰਾਮ ॥**
**ਗੁਣ ਅਉਗਣ ਪਛਾਣੈ ਹਰਿ ਨਾਮੁ ਵਖਾਣੈ, ਭੈ ਭਗਤਿ ਮੀਠੀ ਲਾਗੀ ॥**
**ਅਨਦਿਨੁ ਭਗਤਿ ਕਰਹਿ ਦਿਨੁ ਰਾਤੀ ਘਰ ਹੀ ਮਹਿ ਬੈਰਾਗੀ ॥**
**ਭਗਤੀ ਰਾਤੇ ਸਦਾ ਮਨੁ ਨਿਰਮਲੁ, ਹਰਿ ਜੀਉ ਵੇਖਹਿ ਸਦਾ ਨਾਲੇ ॥**
**ਨਾਨਕ, ਸੇ ਭਗਤ ਹਰਿ ਕੈ ਦਰਿ ਸਾਚੇ, ਅਨਦਿਨੁ ਨਾਮੁ ਸਮ੍ਾਲੇ ॥੨॥**

[੯੧੮] ਰਾਮਕਲੀ ਮਹਲਾ ੩, ਅਨੰਦੁ (੧੪)

**ਭਗਤਾ ਕੀ ਚਾਲ ਨਿਰਾਲੀ ॥**
**ਚਾਲਾ ਨਿਰਾਲੀ ਭਗਤਾਹ ਕੇਰੀ, ਬਿਖਮ ਮਾਰਗਿ ਚਲਣਾ ॥**
**ਲਬੁ ਲੋਭੁ ਅਹੰਕਾਰੁ ਤਜਿ ਤ੍ਰਿਸਨਾ, ਬਹੁਤੁ ਨਾਹੀ ਬੋਲਣਾ ॥**
**ਖੰਨਿਅਹੁ ਤਿਖੀ ਵਾਲਹੁ ਨਿਕੀ ਏਤੁ ਮਾਰਗਿ ਜਾਣਾ[੨] ॥**

---

੧ ਪ੍ਰਤੀਤ ਹੋਂਦੇ, ਜਾਣੇ ਜਾਂਦੇ ।
੨ ਪ੍ਰੇਮ ਮਾਰਗ 'ਗੁਰਸਿਖੀ ਬਾਰੀਕ ਹੈ ਖੰਡੇ ਧਾਰ ਗਲੀ ਅਤਿ ਭੀੜੀ ॥'
(ਭਾਈ ਗੁਰਦਾਸ ਵਾਰ ੧੧/੫)

[੯੫੦] ਮਹਲਾ ੩, ਵਾਰ ਰਾਮਕਲੀ ੧ (੯)

**ਕਥਨੀ ਬਦਨੀ ਕਰਤਾ ਫਿਰੈ, ਹੁਕਮੁ ਨ ਬੂਝੈ ਸਚੁ ॥**
**ਨਾਨਕ ਹਰਿ ਕਾ ਭਾਣਾ ਮੰਨੇ, ਸੋ ਭਗਤੁ ਹੋਇ ਵਿਣੁ ਮੰਨੇ ਕਚੁ ਨਿਕਚੁ ॥**

[੧੩੮੪] ਸਲੋਕ-ਫਰੀਦ

**ਮਤਿ ਹੋਦੀ ਹੋਇ ਇਆਣਾ ॥**
**ਤਾਣ ਹੋਦੇ ਹੋਇ ਨਿਤਾਣਾ ॥**
**ਅਣਹੋਦੇ ਆਪੁ ਵੰਡਾਏ ॥**
**ਕੋ ਐਸਾ ਭਗਤੁ ਸਦਾਏ ॥੧੨੮॥**

[੧੪੫] ਮਹਲਾ ੧, ਵਾਰ ਮਾਝ (੧੬)

ਭਗਤਾਂ ਦਾ ਸੰਸਾਰੀਆਂ ਨਾਲ ਜੋੜ ਨਹੀਂ] **ਭਗਤਾ ਤੈ ਸੈਸਾਰੀਆ[1] ਜੋੜੁ ਕਦੇ ਨ ਆਇਆ ॥**

[੪੬] ਸਿਰੀਰਾਗੁ ਮਹਲਾ ੫ (੮੧)

***ਭਗਤਾਂ ਦੀ ਰੱਖਯਾ]*** **ਭਗਤ ਜਨਾ ਕਉ ਰਾਖਦਾ ਆਪਣੀ ਕਿਰਪਾ ਧਾਰਿ ॥**
**ਹਲਤਿ ਪਲਤਿ ਮੁਖ ਊਜਲੇ ਸਾਚੇ ਕੇ ਗੁਣ ਸਾਰਿ ॥**

[੪੪੯] ਆਸਾ ਮਹਲਾ ੪, ਛੰਤ (੮)

**ਭਗਤਿ ਵਛਲੁ ਹਰਿ ਬਿਰਦੁ ਹੈ[2], ਹਰਿ ਲਾਜ ਰਖਾਇਆ ॥**
**ਜਨੁ ਨਾਨਕੁ ਸਰਣਾਗਤੀ ਹਰਿ ਨਾਮਿ ਤਰਾਇਆ ॥੪॥**

[੬੮੧] ਧਨਾਸਰੀ ਮਹਲਾ ੫ (੪੪)

**ਦੂਤ[3] ਦੁਸਮਨ ਸਭਿ ਤੁਝ ਤੇ ਨਿਵਰਹਿ, ਪ੍ਰਗਟ ਪ੍ਰਤਾਪੁ ਤੁਮਾਰਾ ॥**
**ਜੋ ਜੋ ਤੇਰੇ ਭਗਤ ਦੁਖਾਏ, ਓਹੁ ਤਤਕਾਲ ਤੁਮ ਮਾਰਾ ॥**

## ਭਗਤਿ

[੨੨] ਸਿਰੀਰਾਗੁ ਮਹਲਾ ੧ (੨੨)

**ਹੋਰੁ ਕਿਤੈ[4] ਭਗਤਿ ਨ ਹੋਵਈ ਬਿਨੁ ਸਤਿਗੁਰ ਕੇ ਉਪਦੇਸ[5] ॥**

[੨੮] ਸਿਰੀਰਾਗੁ ਮਹਲਾ ੩ (੩੯)

**ਹਰਿ ਭਗਤਿ ਹਰਿ ਕਾ ਪਿਆਰੁ ਹੈ, ਜੇ ਗੁਰਮੁਖਿ ਕਰੇ ਬੀਚਾਰੁ ॥**
**ਪਾਖੰਡਿ ਭਗਤਿ ਨ ਹੋਵਈ, ਦੁਬਿਧਾ ਬੋਲੁ ਖੁਆਰੁ ॥**

---

੧ ਇਥੇ ਸੰਸਾਰੀਆਂ ਦਾ ਅਰਥ ਹੈ ਜੋ ਪਰਮਾਰਥ ਵਿਚਾਰ ਤੋਂ ਖਾਲੀ ਲੋਕ ਲਾਜ ਦੇ ਦਾਸ ਹਨ।
੨ ਭਗਤਾਂ ਨਾਲ ਪਿਆਰ ਕਰਨਾ ਵਾਹਗੁਰੂ ਦਾ ਨਿੱਤਯ ਕਰਮ ਹੈ। ੩ ਚੁਗਲ, ਨਿੰਦਕ।
੪ ਹੋਰ ਕਿਸੇ ਤਰ੍ਹਾਂ।
੫ ਸਤਿਗੁਰੂ ਦੇ ਉਪਦੇਸ਼ ਤੋਂ ਹੀ ਪਤਾ ਲਗਦਾ ਹੈ ਕਿ ਸੇਵਾ ਸਿਮਰਨ ਅਤੇ ਵੰਡ ਕੇ ਛਕਣਾ ਭਗਤੀ ਹੈ।

[੬੪] ਸਿਰੀਰਾਗੁ ਮਹਲਾ ੩, ਅਸਟਪਦੀ (੧)

**ਭਾਈ ਰੇ! ਭਗਤਿਹੀਣੁ ਕਾਹੇ ਜਗਿ ਆਇਆ? ॥**
**ਪੂਰੇ ਗੁਰ ਕੀ ਸੇਵ ਨ ਕੀਨੀ ਬਿਰਥਾ ਜਨਮੁ ਗਵਾਇਆ ॥**

[੬੭] ਸਿਰੀਰਾਗੁ ਮਹਲਾ ੩, ਅਸਟਪਦੀ (੨੧)

**ਬਿਨੁ ਗੁਰ ਗੁਣ ਨ ਜਾਪਨੀ[1],**
**ਬਿਨੁ ਗੁਣ ਭਗਤਿ ਨ ਹੋਇ ॥**

[੧੦੪] ਮਾਝ ਮਹਲਾ ੫ (੩੫)

**ਆਇ ਪਇਆ ਤੇਰੀ ਸਰਣਾਈ ॥**
**ਜਿਉ ਭਾਵੈ ਤਿਉ ਲੈਹਿ ਮਿਲਾਈ ॥**
**ਕਰਿ ਕਿਰਪਾ ਪ੍ਰਭੁ, ਭਗਤੀ ਲਾਵਹੁ,**
**ਸਚੁ ਨਾਨਕ ਅੰਮ੍ਰਿਤੁ ਪੀਏ ਜੀਉ ॥੪॥**

[੧੧੨] ਮਾਝ ਮਹਲਾ ੩, ਅਸਟਪਦੀ (੬)

**ਪ੍ਰੇਮ ਪ੍ਰੀਤਿ ਸਦਾ ਧਿਆਈਐ, ਭੈ ਭਾਇ ਭਗਤਿ ਦ੍ਰਿੜਾਵਣਿਆ ॥੪॥**

[੧੨੨] ਮਾਝ ਮਹਲਾ ੩, ਅਸਟਪਦੀ (੨੧)

**ਜਿਸੁ ਅੰਤਰਿ ਪ੍ਰੀਤਿ ਲਗੈ ਸੋ ਮੁਕਤਾ ॥**
**ਇੰਦ੍ਰੀ ਵਸਿ ਸਚ ਸੰਜਮਿ ਜੁਗਤਾ ॥**
**ਗੁਰ ਕੈ ਸਬਦਿ ਸਦਾ ਹਰਿ ਧਿਆਏ,**
**ਏਹਾ ਭਗਤਿ ਹਰਿ ਭਾਵਣਿਆ ॥੭॥**

[੧੫੯] ਗਉੜੀ ਗੁਆਰੇਰੀ ਮਹਲਾ ੩ (੨੪)

**ਭਗਤਿ ਕਰਹਿ ਮੂਰਖ ਆਪੁ ਜਣਾਵਹਿ ॥**
**ਨਚਿ ਨਚਿ ਟਪਹਿ ਬਹੁਤੁ ਦੁਖੁ ਪਾਵਹਿ ॥**
**ਨਚਿਐ ਟਪਿਐ ਭਗਤਿ ਨ ਹੋਇ ॥**
**ਸਬਦਿ ਮਰੈ ਭਗਤਿ ਪਾਏ ਜਨੁ ਸੋਇ ॥੩॥**

[੨੧੩] ਗਉੜੀ ਮਹਲਾ ੫ (੧੫੫)

**ਸਭਹੂ ਕੋ ਰਸੁ[2] ਹਰਿ ਹੋ ॥੧॥ਰਹਾਉ॥**
**ਕਾਹੂ ਜੋਗ, ਕਾਹੂ ਭੋਗ, ਕਾਹੂ ਗਿਆਨ,**
**ਕਾਹੂ ਧਿਆਨ ॥ ਕਾਹੂ ਹੋ ਡੰਡ ਧਰਿ ਹੋ ॥੧॥**
**ਕਾਹੂ ਜਾਪ, ਕਾਹੂ ਤਾਪ, ਕਾਹੂ ਪੂਜਾ ਹੋਮ ਨੇਮ ॥**
**ਕਾਹੂ ਹੋ ਗਉਨੁ ਕਰਿ ਹੋ ॥੨॥**

---

੧ ਗੁਣਾਂ ਦਾ ਪਤਾ ਨਹੀਂ ਲੱਗਦਾ। ੨ ਲਖਜ ਉੱਦੇਸ਼ (ਲਕਸ਼ਜ-ਉਦੇਸ਼ਜ)।

ਕਾਹੂ ਤੀਰ, ਕਾਹੂ ਨੀਰ, ਕਾਹੂ ਬੇਦ ਬੀਚਾਰ ॥
ਨਾਨਕਾ ਭਗਤਿ ਪ੍ਰਿਅ ਹੋ[੧] ॥੩॥

[੨੯੮] ਗਉੜੀ ਸੁਖਮਨੀ ਮਹਲਾ ੫ (੧੯)

ਗੁਰ ਕੀ ਮਤਿ ਤੂੰ ਲੇਹਿ ਇਆਨੇ ॥
ਭਗਤਿ ਬਿਨਾ ਬਹੁ ਡੂਬੇ ਸਿਆਨੇ ॥
ਹਰਿ ਕੀ ਭਗਤਿ ਕਰਹੁ ਮਨ ਮੀਤ ॥
ਨਿਰਮਲ ਹੋਇ ਤੁਮ੍ਾਰੋ ਚੀਤ ॥...੬॥

[੩੮੩] ਆਸਾ ਮਹਲਾ ੫ (੧੧)

ਮੋਹ ਮਲਨ ਨੀਦ ਤੇ ਛੁਟਕੀ, ਕਉਨੁ ਅਨੁਗ੍ਰਹੁ ਭਇਓ ਰੀ! ॥
ਮਹਾ ਮੋਹਨੀ ਤੁਧੁ ਨ ਵਿਆਪੈ, ਤੇਰਾ ਆਲਸੁ ਕਹਾ ਗਇਓ ਰੀ! ॥੧॥ ਰਹਾਉ ॥
ਕਾਮੁ ਕ੍ਰੋਧੁ ਅਹੰਕਾਰੁ ਗਾਖਰੋ[੨] ਸੰਜਮਿ[੩] ਕਉਨ ਛੁਟਿਓ ਰੀ? ॥
ਸੁਰਿ ਨਰ ਦੇਵ ਅਸੁਰ ਤ੍ਰੈ ਗੁਨੀਆ ਸਗਲੋ ਭਵਨੁ ਲੁਟਿਓ ਰੀ ॥੧॥
ਦਾਵਾ ਅਗਨਿ[੪] ਬਹੁਤੁ ਤ੍ਰਿਣ ਜਾਲੇ, ਕੋਈ ਹਰਿਆ ਬੂਟੁ[੫] ਰਹਿਓ ਰੀ ॥
ਐਸੋ ਸਮਰਥੁ ਵਰਨਿ ਨ ਸਾਕਉ, ਤਾ ਕੀ ਉਪਮਾ ਜਾਤ ਨ ਕਹਿਓ ਰੀ ॥੨॥
ਕਾਜਰ ਕੋਠ[੬] ਮਹਿ ਭਈ ਨ ਕਾਰੀ, ਨਿਰਮਲ ਬਰਨੁ ਬਨਿਓ ਰੀ ॥
ਮਹਾ ਮੰਤ੍ਰੁ ਗੁਰ ਹਿਰਦੈ ਬਸਿਓ ਅਚਰਜ ਨਾਮੁ ਸੁਨਿਓ ਰੀ ॥੩॥
ਕਰਿ ਕਿਰਪਾ ਪ੍ਰਭ ਨਦਰਿ ਅਵਲੋਕਨ, ਅਪੁਨੈ ਚਰਣਿ ਲਗਾਈ ॥
ਪ੍ਰੇਮ ਭਗਤਿ ਨਾਨਕ ਸੁਖੁ ਪਾਇਆ ਸਾਧੂ ਸੰਗਿ ਸਮਾਈ ॥੪॥

[੮੩੦] ਬਿਲਾਵਲੁ ਮਹਲਾ ੯ (੨)

ਭਗਤਿ ਬਿਨਾ ਸਹਸਾ ਨਹ ਚੂਕੈ ਗੁਰੁ ਇਹੁ ਭੇਦੁ ਬਤਾਵੈ ॥੧॥

[੮੩੧] ਬਿਲਾਵਲੁ ਮਹਲਾ ੯ (੩)

ਤੀਰਥ ਕਰੈ ਬ੍ਰਤ ਫੁਨਿ ਰਾਖੈ ਨਹ ਮਨੂਆ ਬਸਿ ਜਾ ਕੋ ॥
ਨਿਹਫਲ ਧਰਮੁ ਤਾਹਿ ਤੁਮ ਮਾਨਹੁ ਸਾਚੁ ਕਹਤ ਮੈ ਯਾ ਕਉ ॥੧॥
ਜੈਸੇ ਪਾਹਨੁ ਜਲ ਮਹਿ ਰਾਖਿਓ ਭੇਦੈ ਨਾਹਿ ਤਿਹ ਪਾਨੀ ॥
ਤੈਸੇ ਹੀ ਤੁਮ ਤਾਹਿ ਪਛਾਨਹੁ ਭਗਤਿ ਹੀਨ ਜੋ ਪ੍ਰਾਨੀ ॥੨॥

---

੧ ਮੇਰੇ ਮਤ ਅਨੁਸਾਰ ਆਪ ਭਗਤ ਪ੍ਰਿਯ ਹੋ ਅਰਥਾਤ ਵਾਹਗੁਰੂ ਦੀ ਪ੍ਰਾਪਤੀ ਦਾ ਸਭ ਸਾਧਨਾਂ ਤੋਂ ਉੱਤਮ ਸਾਧਨ ਭਗਤੀ ਹੈ।

੨ ਮਹਾ ਕਠਿਨ, ਜਿਸ ਦਾ ਛੱਡਣਾ ਵੱਡਾ ਔਖਾ ਹੈ।

੩ ਜੁਗਤਿ, ਯਤਨ।

੪ ਅਵਿਦਿਆ ਅਗਨੀ।

੫ ਹਰਾ ਬੂਟਾ, ਭਾਵ ਗੁਰਮੁਖ।

੬ ਕੱਜਲ ਦੀ ਕੋਠੜੀ।

[੧੧੨੪] ਕੇਦਾਰਾ, ਰਵਿਦਾਸ

ਖਟ ਕਰਮ] ਖਟੁ ਕਰਮ ਕੁਲ ਸੰਜੁਗਤੁ ਹੈ, ਹਰਿ ਭਗਤਿ ਹਿਰਦੈ ਨਾਹਿ ॥
ਚਰਨਾਰਬਿੰਦ ਨ ਕਥਾ ਭਾਵੈ ਸੁਪਚ ਤੁਲਿ ਸਮਾਨਿ[੧] ॥

ਭਗਤ ਰਤਨਾਵਲੀ, ਟੀਕਾ ੩੧ਵੀਂ ਪੌੜੀ ਦਾ

ਭਾਈ ਜੈਤਾ ਸੇਠ ਗੁਰੂ ਦੇ ਦੁਆਰੇ ਰਹੇ ਤੇ ਗੁਰਾਂ ਦੀ ਸੇਵਾ ਟਹਿਲ ਕਰੇ, ਤਾਂ ਉਸ ਛੇਵੀਂ ਪਾਤਸ਼ਾਹੀ ਥੀਂ ਪੁੱਛਿਆ, 'ਜੀ ਸੱਚੇ ਪਾਤਸ਼ਾਹ! ਕਈ ਕਹਿੰਦੇ ਹੈਨ ਜੁ ਗਿਆਨ ਇਸ ਨੂੰ ਹੋਵੈ ਤਾਂ ਭਗਤਿ ਦਾ ਕਿਆ ਹੈ ? ਗਿਆਨ ਹੀ ਏਸ ਦਾ ਉੱਧਾਰ ਕਰਦਾ ਹੈ।' ਬਚਨ ਹੋਇਆ 'ਗਿਆਨ ਭਗਤਿ ਥੀਂ ਬਿਨਾ ਸ਼ੋਭਾ ਨਹੀਂ ਪਾਂਵਦਾ, ਪਿੰਗਲਾ ਹੈ। [੨]ਜੈਸੇ ਘ੍ਰਿਤ ਬਾਸਨ ਨੂੰ ਭੀ ਤੇ ਸਰੀਰ ਨੂੰ ਭੀ ਸਨਿਗਧ ਕਰਦਾ ਹੈ, ਪਰ ਜੇ ਨਿਰਾ ਘੀ ਪੀਵੈ ਤਾਂ ਪ੍ਰਿਥਮੇ ਤਾਂ ਮੁਖ ਫਿੱਕਾ ਹੋਂਦਾ ਹੈ ਤੇ ਬਹੁਰੋ ਸਰੀਰ ਵਿੱਚ ਪੇਤੀ ਹੋਂਦੀ ਹੈ ਤੇ ਬਹੁਤ ਪੀਵਣ ਕਰ ਜਲਾਬ ਲੱਗਦਾ ਹੈ, ਜੇ ਕਫ ਹੋਂਦੀ ਹੈ ਤਾਂ ਖਾਂਸੀ ਉਤਪਤ ਕਰਦਾ ਹੈ, ਚਾਰ ਔਗੁਣ ਹੋਂਦੇ ਹੈਨ। ਜੇ ਮਿਸ਼ਰੀ ਨਾਲ ਮਿਲਾ ਕੇ ਖਾਈਦਾ ਹੈ ਤਾਂ ਮੂੰਹ ਭੀ ਮਿੱਠਾ ਹੁੰਦਾ ਹੈ ਤੇ ਖਾਂਸੀ ਭੀ ਨਹੀਂ ਹੋਂਦੀ ਤੇ ਪੇਟ ਭੀ ਨਹੀਂ ਚੱਲਦਾ ਤੇ ਛਾਤੀ ਬੋਝ ਭੀ ਨਹੀਂ ਹੋਂਦਾ। ਤੈਸੇ ਰੁੱਖੇ ਗਿਆਨ ਕਰ ਕਹਿੰਦਾ ਹੈ-'ਮੈਂ ਹੀ ਬ੍ਰਹਮ ਹਾਂ' ਪ੍ਰਿਥਮੇ-ਏਹ ਬਚਨ ਸ਼ੋਭਾ ਨਹੀਂ ਪਾਉਂਦਾ ਤੇ ਦੂਸਰਾ ਜਾਣੀਂਦਾ ਹੈ, ਜੋ ਨਰਕ ਸੁਰਗ ਝੂਠ ਹੈਨ[੩] ਜੇ ਵਿਖਈ ਹੋਂਦਾ ਹੈ ਤਾਂ ਵਿਖਿਆਂ ਵਿੱਚ ਨਿਰਭੈ ਹੋਇ ਕੈ ਪਾਪ ਕਰਨ ਲੱਗਦਾ ਹੈ[੪], ਤੇ ਕੱਚਾ ਗਿਆਨੇ ਹੋਂਦਾ ਹੈ, ਤੇ ਛਾਤੀ ਦਾ ਬੋਝ ਏਹੁ ਹੈ, ਜੋ ਆਪਣੇ ਸਮਾਨ ਕਿਸੇ ਨੂੰ ਨਹੀਂ ਜਾਣਦਾ ਪਰ ਭਗਤਿ ਰੂਪੀ ਮਿਸ਼ਰੀ ਨਾਲ ਮਿਲਿਆ ਸਭੇ ਵਿਘਨ ਨਾਸ਼ ਕਰਦਾ ਹੈ ਤੇ ਨਿਤਪ੍ਰਤਿ

---

ਸੁਪਚ] ੧ ਸ੍ਵਪਚ (ਕੁੱਤਾ ਰਿੰਨ੍ਹ ਕੇ ਖਾਣ ਵਾਲੇ ਚੰਡਾਲ) ਤੁਲ੍ਯ ਸੋ ਉਸ ਨੂੰ ਮੰਨ।

੨ ਭਗਤਿ ਰਹਿਤ ਗ੍ਯਾਨ ਗੁਰੁਮਤ ਵਿੱਚ ਅੰਗੀਕਾਰ ਨਹੀਂ, ਇਸ ਪ੍ਰਸੰਗ ਨੂੰ ਪੜ੍ਹ ਕੇ ਨਵੇਂ ਵੇਦਾਂਤੀਆਂ ਨੂੰ ਸ਼ੁਭ ਉਪਦੇਸ਼ ਲੈਣਾ ਚਾਹੀਏ।

੩ ਭਾਵ ਇਹ ਹੈ ਖੁਸ਼ਕ ਗ੍ਯਾਨੀ ਪਰਲੋਕ ਦਾ ਭਯ ਨਹੀਂ ਕਰਦੇ।

੪ ਇਸੇ ਵਾਰ ਦੀ ਦੂਜੀ ਪਉੜੀ ਦਾ ਟੀਕਾ ਕਰਦੇ ਹੋਏ ਭਾਈ ਮਨੀ ਸਿੰਘ ਜੀ ਲਿਖਦੇ ਹਨ-

'ਗ੍ਯਾਨ ਨੂੰ ਪ੍ਰਾਪਤ ਹੋਇ ਕੈ ਜੇ ਹਉਮੈ ਦਾ ਨੁਕਤਾ ਓਸ ਨੂੰ ਲੱਗਦਾ ਹੈ ਤਾਂ ਆਪ ਨੂੰ ਗ੍ਯਾਨੀ ਜਾਣ ਕੇ ਗੁਰੁਮੁਖਾਂ ਦੀਆਂ ਕਰਨੀਆਂ ਨਹੀਂ ਕਰਦਾ ਤੇ ਹੋਰਨਾਂ ਨੂੰ ਸਿਆਣਪਾਂ ਸਿਖਾਇ ਕੈ ਉਪਦੇਸ਼ ਕਰਦਾ ਹੈ। ਸੋ ਮੁਜਰਮ ਹੁੰਦਾ ਹੈ, ਮੁਜਰਮ ਕਹੀਯੇ ਪਾਪੀ ਹੁੰਦਾ ਹੈ, ਜਿਵੇਂ ਛਿਨਾਰ ਇਸਤਰੀ ਭਰਤੇ ਨੂੰ ਸਿਰ 'ਤੇ ਰੱਖ ਕੇ ਦੁਰਾਚਾਰ ਕਰਦੀ ਹੈ। ਤਿਵੇਂ ਓਹ ਗਿਆਨ ਨੂੰ ਸਿੱਖ ਕੇ ਵਿਖੇ ਭੋਗਦਾ ਹੈ।'

ਵਧਦਾ ਜਾਂਦਾ ਹੈ ਤੇ ਵਾਹਗੁਰੂ ਨੂੰ ਜਾਇ ਪ੍ਰਾਪਤ ਹੋਂਦਾ ਹੈ[1] ।

ਭਗਤੀ ਗ੍ਰੰਥਾਂ ਵਿੱਚ ਨੌਂ ਪ੍ਰਕਾਰ ਦੀ (ਨਵਧਾ) ਭਗਤੀ ਲਿਖੀ ਹੈ[2]।

(੧) ਸਰਵਣ=ਆਪਣੇ ਇਸ਼ਟ ਦੇਵ ਦਾ ਯਸ਼ ਸੁਣਨਾ :-

'ਕੋਟਿ ਕਰਨ ਦੀਜਹਿ ਪ੍ਰਭ ਪ੍ਰੀਤਮ,
ਹਰਿ ਗੁਣ ਸੁਣੀਅਹਿ ਅਬਿਨਾਸੀ ਰਾਮ ॥
ਸੁਣਿ ਸੁਣਿ ਇਹੁ ਮਨੁ ਨਿਰਮਲੁ ਹੋਵੈ,
ਕਟੀਐ ਕਾਲ ਕੀ ਫਾਸੀ ਰਾਮ ॥'

(ਸੂਹੀ ਛੰਤ ਮ: ੫ ਪੰਨਾ ੭੮੧)

(੨) ਕੀਰਤਨ=ਗੁਣਾਂ ਦਾ ਕਥਨ, ਗੁਣਾਂ ਦਾ ਗਾਉਣਾ :-

'ਲਾਖ ਜਿਹਵਾ ਦੇਹੁ ਮੇਰੇ ਪਿਆਰੇ,
ਮੁਖੁ ਹਰਿ ਆਰਾਧੇ ਮੇਰਾ ਰਾਮ ॥

(ਸੂਹੀ ਛੰਤ ਮ: ੫ ਪੰਨਾ ੭੮੦)

'ਅਨਦ ਸੂਖ ਮੰਗਲ ਬਨੇ ਪੇਖਤ ਗੁਨ ਗਾਉ ॥੧॥ ਰਹਾਉ ॥
ਕਥਾ ਕੀਰਤਨੁ ਰਾਗ ਨਾਦ ਧੁਨਿ ਇਹੁ ਬਨਿਓ ਸੁਆਉ ॥'

(ਬਿਲਾਵਲੁ ਮ: ੫ ਪੰਨਾ ੮੧੮)

(੩) ਸਿਮਰਣ=ਯਾਦ ਕਰਨਾ, ਚਿਤ ਦ੍ਵਾਰਾ ਚਿੰਤਨ :-

'ਹਰਿ ਹਰਿ ਕਬਹੂ ਨ ਮਨਹੁ ਬਿਸਾਰੇ ॥
ਈਹਾ ਊਹਾ ਸਰਬ ਸੁਖਦਾਤਾ ਸਗਲ ਘਟਾ ਪ੍ਰਤਿਪਾਰੇ ॥'

(ਗਉੜੀ ਮ: ੫ ਪੰਨਾ ੨੧੦)

'ਨਾਨਕ ਸੋਈ ਦਿਨਸੁ ਸੁਹਾਵੜਾ ਜਿਤੁ ਪ੍ਰਭੁ ਆਵੈ ਚਿਤਿ ॥

(ਵਾਰ ਗਉੜੀ ੨, ਮ: ੫ ਪੰਨਾ ੩੧੮)

---

ਅਦ੍ਵੈਤਵਾਦ] ੧ ਅਦ੍ਵੈਤਵਾਦ ਗੁਰੁਮਤ ਵਿੱਚ ਭੀ ਹੈ, ਪਰ ਭੇਦ ਇਤਨਾ ਹੈ ਕਿ ਗੀਤਾ ਅਰ ਸ਼ਾਰੀਰਿਕ ਭਾਸ਼੍ਯ ਆਦਿਕ ਸਿਖਾਉਂਦੇ ਹਨ ਕਿ ਮੈਥੋਂ ਛੁਟ ਹੋਰ ਕੁਛ ਨਹੀਂ, 'ਮੈਂ ਹੀ ਬ੍ਰਹਮ ਹਾਂ,' ਗੁਰੁਮਤ ਦੀ ਤਾਲੀਮ ਹੈ ਕਿ ਸਭ ਕੁਛ ਤੂੰ ਹੀ ਹੈਂ ਤੈਥੋਂ ਭਿੰਨ ਕੁਛ ਭੀ ਨਹੀਂ-

'ਕਬੀਰ, ਮੇਰਾ ਮੁਝ ਮਹਿ ਕਿਛੁ ਨਹੀ ਜੋ ਕਿਛੁ ਹੈ ਸੋ ਤੇਰਾ ॥
ਤੇਰਾ ਤੁਝ ਕਉ ਸਉਪਤੇ ਕਿਆ ਲਾਗੈ ਮੇਰਾ ॥੨੦੩॥
ਕਬੀਰ, ਤੂੰ ਤੂੰ ਕਰਤਾ ਤੂ ਹੂਆ, ਮੁਝ ਮਹਿ ਰਹਾ ਨ ਹੂੰ ॥
ਜਬ ਆਪਾ ਪਰ ਕਾ ਮਿਟਿ ਗਇਆ, ਜਤ ਦੇਖਉ ਤਤ ਤੂ ॥੨੦੪॥

(ਸਲੋਕ ਕਬੀਰ ਪੰਨਾ ੧੩੭੫)

ਦੇਖੋ, ਅਕਾਲ ਉਸਤਤਿ 'ਤੁਹੀ ਤੁਹੀ ਤੁਹੀ ਤੁਹੀ' ਆਦਿਕ ਪਾਠ (ਦਸਮ, ਪੰਨਾ ੧੭)

੨ 'ਭਗਤਿ ਨਵੈ ਪਰਕਾਰਾ ॥'(ਸਿਰੀਰਾਗੁ ਮਹਲਾ ੫ ਅਸਟਪਦੀ-ਪੰਨਾ ੭੧)

ਨਾਰਦ ਨੇ ੧੧ ਪ੍ਰਕਾਰ ਦੀ ਭਗਤੀ ਭੀ ਲਿਖੀ ਹੈ ।

(ਦੇਖੋ, ਨਾਰਦ ਭਗਤਿਸੂਤ੍ਰ ਨੰ: ੮੨)

(੪) ਪਾਦ ਸੇਵਨ, ਚਰਣ ਸੇਵਾ :-
'ਹਰਿ ਚਰਣ ਕਵਲ ਮਕਰੰਦ ਲੋਭਿਤ ਮਨੋ,
ਅਨਦਿਨੋੁ ਮੋਹਿ ਆਹੀ ਪਿਆਸਾ ॥'

(ਸੋਹਿਲਾ ਪੰਨਾ ੧੩)

'ਪੈ ਪਾਇ ਮਨਾਈ ਸੋਇ ਜੀਉ ॥'

(ਸਿਰੀਰਾਗੁ ਮ: ੫ ਪੰਨਾ ੭੩)

(੫) ਅਰਚਨ=ਚੰਦਨ ਫੁੱਲ ਆਦਿ ਦੀ ਸਾਮੱਗਰੀ ਨਾਲ ਪੂਜਨ :-
'ਤੇਰਾ ਨਾਮੁ ਕਰੀ ਚਨਣਾਠੀਆ ਜੇ ਮਨੁ ਉਰਸਾ ਹੋਇ ॥
ਕਰਣੀ ਕੁੰਗੂ ਜੇ ਰਲੈ ਘਟ ਅੰਤਰਿ ਪੂਜਾ ਹੋਇ ॥'

(ਗੂਜਰੀ ਮ: ੧ ਪੰਨਾ ੪੮੯)

'ਮਨੁ ਸੰਪਟੁ ਜਿਤੁ ਸਤ ਸਰਿ ਨਾਵਣੁ ਭਾਵਨ ਪਾਤੀ ਤ੍ਰਿਪਤਿ ਕਰੇ ॥
ਪੂਜਾ ਪ੍ਰਾਣ ਸੇਵਕੁ ਜੇ ਸੇਵੇ ਇਨ੍ ਬਿਧਿ ਸਾਹਿਬੁ ਰਵਤੁ ਰਹੈ ॥'

(ਸੂਹੀ ਮ: ੧ ਪੰਨਾ ੭੨੮)

(੬) ਵੰਦਨ=ਪ੍ਰਣਾਮ, ਨਮਸਕਾਰ:-
'ਪ੍ਰਭ ਜੀ, ਤੂ ਮੇਰੇ ਪ੍ਰਾਨ ਅਧਾਰੈ ॥
ਨਮਸਕਾਰ ਡੰਡਉਤਿ ਬੰਦਨਾ ਅਨਿਕ ਬਾਰ ਜਾਉ ਬਾਰੈ ॥੧॥'

(ਬਿਲਾਵਲੁ ਮ: ੫ ਪੰਨਾ ੮੨੦)

(੭) ਸ਼ਖ੍ਯ=ਇਸ਼ਟ ਨਾਲ ਮਿੱਤ੍ਰ ਭਾਵ :-
'ਤੂੰ ਮੇਰਾ ਸਖਾ ਤੂੰਹੀ ਮੇਰਾ ਮੀਤੁ ॥
ਤੂੰ ਮੇਰਾ ਪ੍ਰੀਤਮੁ ਤੁਮ ਸੰਗਿ ਹੀਤੁ ॥

(ਗਉੜੀ ਮ: ੫ ਪੰਨਾ ੧੮੧)

ਸਜਣੁ ਸਚਾ ਪਾਤਿਸਾਹੁ ਸਿਰਿ ਸਾਹਾਂ ਦੈ ਸਾਹੁ ॥'

(ਸਲੋਕ ਵਾਰਾਂ ਤੇ ਵਧੀਕ, ਮ: ੫ ਪੰਨਾ ੧੪੨੬)

(੮) ਦਾਸ੍ਯ=ਸੇਵਕ ਭਾਵ :-
'ਤੂੰ ਸਾਚਾ ਸਾਹਿਬੁ ਦਾਸੁ ਤੇਰਾ ਗੋਲਾ ॥'

(ਮਾਝ ਮਹਲਾ ੫ ਪੰਨਾ ੧੩੨)

'ਬੈ ਖਰੀਦੁ ਹਉ ਦਾਸਰੋ ਤੇਰਾ ॥
ਤੂੰ ਭਾਰੋ ਠਾਕੁਰੁ ਗੁਣੀ ਗਹੇਰਾ ॥੨॥'

(ਸੂਹੀ ਮਹਲਾ ੫ ਪੰਨਾ ੭੩੯)

(੯) ਆਤਮ ਨਿਵੇਦਨ=ਆਪਣਾ ਆਪ ਅਰਪਨ :-
'ਤੁਧੁ ਆਗੈ ਅਰਦਾਸਿ ਹਮਾਰੀ ਜੀਉ ਪਿੰਡੁ ਸਭੁ ਤੇਰਾ ॥'

(ਆਸਾ ਮ: ੫ ਪੰਨਾ ੩੮੩)

ਮਨੁ ਤਨੁ ਅਰਪਿ ਰਖਉ ਹਰਿ ਆਗੈ,
ਸਰਬ ਜੀਆ ਕਾ ਹੈ ਪ੍ਰਤਿਪਾਲ ॥੧॥ ਰਹਾਉ ॥

(ਬਿਲਾਵਲੁ ਮ: ੫ ਪੰਨਾ ੮੨੪)

## [1]ਭਗਤੀ ਦਾ ਕੋਈ ਖ਼ਾਸ ਸਮਾਂ ਨਹੀਂ

[੩੫] ਸਿਰੀਰਾਗੁ ਮਹਲਾ ੩ (੫੫)

ਜੇ ਵੇਲਾ ਵਖਤੁ ਵੀਚਾਰੀਐ, ਤਾ ਕਿਤੁ ਵੇਲਾ ਭਗਤਿ[2] ਹੋਇ ॥
ਅਨਦਿਨੁ ਨਾਮੇ ਰਤਿਆ ਸਚੇ ਸਚੀ ਸੋਇ ॥

[੫੬੬] ਵਡਹੰਸੁ ਮਹਲਾ ੧, ਛੰਤ (੨)

ਵਖਤੁ ਸੁਹਾਵਾ ਸਦਾ ਤੇਰਾ, ਅੰਮ੍ਰਿਤ ਤੇਰੀ ਬਾਣੀ ॥

[੧੦੮੪] ਮਾਰੂ ਮਹਲਾ ੫, ਸੋਲਹਾ (੧੨)

ਸਭੇ ਵਖਤ ਸਭੇ ਕਰਿ ਵੇਲਾ ॥
ਖਾਲਕੁ ਯਾਦਿ ਦਿਲੈ ਮਹਿ ਮਉਲਾ ॥

## ਭਗਤਿ ਭੰਡਾਰ

[੩੭੬] ਆਸਾ ਮਹਲਾ ੫ (੨੩)

ਭਗਤਿ ਭੰਡਾਰ ਗੁਰਬਾਣੀ ਲਾਲ ॥
ਗਾਵਤ ਸੁਨਤ ਕਮਾਵਤ ਨਿਹਾਲ ॥੨॥

[੪੪੯] ਆਸਾ ਮਹਲਾ ੪, ਛੰਤ (੧੦)

ਹਰਿ ਅੰਮ੍ਰਿਤ ਭਗਤਿ ਭੰਡਾਰ ਹੈ,
ਗੁਰ ਸਤਿਗੁਰ ਪਾਸੇ ਰਾਮ ਰਾਜੇ ॥
ਗੁਰੁ ਸਤਿਗੁਰੁ ਸਚਾ ਸਾਹੁ ਹੈ,
ਸਿਖ ਦੇਇ ਹਰਿ ਰਾਸੇ ॥

[੬੧੨] ਸੋਰਠਿ ਮਹਲਾ ੫ (੧੪)

ਭਗਤਿ ਭੰਡਾਰ ਗੁਰਿ[3] ਨਾਨਕ ਕਉ ਸਉਪੇ,
ਫਿਰਿ ਲੇਖਾ ਮੂਲਿ ਨ ਲਇਆ ॥

੧ ਉਪਾਸਨਾ ਅਤੇ ਸਿਮਰਣ। ੨ ਸੇਵਾ, ਉਪਾਸਨਾ। ੩ ਕਰਤਾਰ ਨੇ।

# ਭਗੌਤੀ (ਭਗਉਤੀ)

ਗੁਰੁਬਾਣੀ ਵਿੱਚ ਅਤੇ ਸਿੱਖ ਧਰਮ ਸਬੰਧੀ ਗ੍ਰੰਥਾਂ ਵਿੱਚ ਭਗਉਤੀ ਸ਼ਬਦ- ਕਰਤਾਰ ਦਾ ਭਗਤ, ਭਗਵਤ ਦੀ, ਭਗਵਤੀ, ਸ੍ਰੀ ਸਾਹਿਬ (ਖੜਗ), ਸੰਘਾਰ ਕਰਤਾ, ਮਹਾ ਕਾਲ, ਪ੍ਰਸੰਗ ਅਨੁਸਾਰ ਅਰਥ ਰੱਖਦਾ ਹੈ। ਦੇਖੋ, ਉਦਾਹਰਣ :-

[੮੮] ਮਹਲਾ ੩, ਵਾਰ ਸਿਰੀਰਾਗੁ (੧੪)

(ੳ) ਸੋ ਭਗਉਤੀ ਜੁੋ ਭਗਵੰਤੈ ਜਾਣੈ ॥
ਗੁਰ ਪਰਸਾਦੀ ਆਪੁ ਪਛਾਣੈ ॥
ਧਾਵਤੁ ਰਾਖੈ[1] ਇਕਤੁ ਘਰਿ ਆਣੈ ॥
ਜੀਵਤੁ ਮਰੈ ਹਰਿ ਨਾਮੁ ਵਖਾਣੈ ॥
ਐਸਾ ਭਗਉਤੀ ਉਤਮੁ ਹੋਇ ॥
ਨਾਨਕ ਸਚਿ ਸਮਾਵੈ ਸੋਇ ॥੨॥
ਮਃ ੩॥ ਅੰਤਰਿ ਕਪਟੁ ਭਗਉਤੀ ਕਹਾਏ ॥
ਪਾਖੰਡਿ ਪਾਰਬ੍ਰਹਮੁ ਕਦੇ ਨ ਪਾਏ ॥
ਪਰ ਨਿੰਦਾ ਕਰੇ ਅੰਤਰਿ ਮਲੁ ਲਾਏ ॥
ਬਾਹਰਿ ਮਲੁ ਧੋਵੈ ਮਨ ਕੀ ਜੂਠਿ ਨ ਜਾਏ ॥
ਸਤਸੰਗਤਿ ਸਿਉ ਬਾਦੁ ਰਚਾਏ ॥
ਅਨਦਿਨੁ ਦੁਖੀਆ ਦੂਜੈ ਭਾਇ ਰਚਾਏ ॥
ਹਰਿ ਨਾਮੁ ਨ ਚੇਤੈ ਬਹੁ ਕਰਮ ਕਮਾਏ ॥...
ਨਾਨਕ, ਬਿਨੁ ਸਤਿਗੁਰ ਸੇਵੇ ਮੋਖੁ ਨ ਪਾਏ ॥੩॥

[੨੭੪] ਗਉੜੀ, ਸੁਖਮਨੀ ਮਹਲਾ ੫ (੯)

ਭਗਉਤੀ ਭਗਵੰਤ ਭਗਤਿ ਕਾ ਰੰਗੁ[2] ॥
ਸਗਲ ਤਿਆਗੈ ਦੁਸਟ ਕਾ ਸੰਗੁ ॥
ਮਨ ਤੇ ਬਿਨਸੈ ਸਗਲਾ ਭਰਮੁ ॥
ਕਰਿ ਪੂਜੈ ਸਗਲ ਪਾਰਬ੍ਰਹਮੁ ॥
ਸਾਧਸੰਗਿ ਪਾਪਾ ਮਲੁ ਖੋਵੈ ॥
ਤਿਸੁ ਭਗਉਤੀ ਕੀ ਮਤਿ ਊਤਮ ਹੋਵੈ ॥...
ਹਰਿ ਕੇ ਚਰਨ ਹਿਰਦੈ ਬਸਾਵੈ ॥
ਨਾਨਕ, ਐਸਾ ਭਗਉਤੀ ਭਗਵੰਤ ਕਉ ਪਾਵੈ ॥੩॥

---

੧ ਧਾਵਤ ਮਨ ਨੂੰ ਇਸਥਿਤ ਕਰਦਾ ਹੈ।
੨ ਜਿਸ ਨੂੰ ਭਗਵੰਤ ਦੀ ਭਗਤੀ ਦਾ ਰੰਗ (ਪ੍ਰੇਮ) ਹੈ, ਉਹੋ ਭਗੌਤੀ ਹੈ।

ਉੱਪਰ ਲਿਖੀਆਂ ਤੁਕਾਂ ਵਿੱਚ ਭਗੌਤੀ ਸ਼ਬਦ ਭਗਵਤ ਭਗਤ ਹੈ, ਜਿਸ ਵਿੱਚ ਕੋਈ ਸੰਸਾ ਨਹੀਂ ਹੋ ਸਕਦਾ ਅਤੇ ਪੁਲਿੰਗ ਹੈ ।

[੧੩੪੮] ਪ੍ਰਭਾਤੀ ਅਸਟਪਦੀ ਮਹਲਾ ੫ (੨)

(ਅ) ਭਗਉਤੀ ਮੁਦ੍ਰਾ ਮਨੁ ਮੋਹਿਆ ਮਾਇਆ ॥
ਇੱਥੇ ਅਰਥ ਹੈ ਭਗਵਤ ਦੀ, ਭਗਵਾਨ ਦੀ ਮੁਦ੍ਰਾ (ਚਿੰਨ੍ਹ-ਭੇਖ-ਸ਼ਕਲ) ਬਣਾ ਰੱਖੀ ਹੈ ਪਰ ਮਨ ਮਾਇਆ ਦਾ ਮੋਹਿਆ ਹੋਇਆ ਹੈ ।

(ੲ) ਚੰਡੀ ਦੀ ਵਾਰ ਦੇ ਮੁੱਢ ਸਿਰਲੇਖ ਹੈ :—'ਵਾਰ ਸ੍ਰੀ ਭਗਉਤੀ ਜੀ ਕੀ' ਇਸ ਥਾਂ ਭਗਵਤੀ (ਦੁਰਗਾ) ਬੋਧਕ ਹੈ ।

[੧੨੭] ਚੰਡੀ ਦੀ ਵਾਰ

(ਸ) ਲਈ ਭਗਉਤੀ ਦੁਰਗ ਸ਼ਾਹ ਵਰ ਜਾਗਨ ਭਾਰੀ ॥
ਲਾਈ ਰਾਜੇ ਸੁੰਭ ਨੋ ਰਤੁ ਪੀਐ ਪਿਆਰੀ ॥...੩॥

ਇੱਥੇ ਤਲਵਾਰ ਅਰਥ ਵਿੱਚ ਭਗੌਤੀ ਸ਼ਬਦ ਹੈ, ਭਾਈ ਗੁਰੁਦਾਸ ਜੀ ੨੫ਵੀਂ ਵਾਰ ਦੀ ਛੇਵੀਂ ਪਉੜੀ ਵਿੱਚ ਭੀ ਐਸਾ ਹੀ ਲਿਖਦੇ ਹਨ :

'ਨਾਉ ਭਗਉਤੀ ਲੋਹੁ ਘੜਾਇਆ ।'

ਸ਼ਸਤ੍ਰ ਨਾਮ ਮਾਲਾ (੭੧੭-੧੯) ਵਿੱਚ ਇਸ ਦੀ ਹੋਰ ਭੀ ਪੁਸ਼ਟੀ ਹੋਂਦੀ ਹੈ, ਦੇਖੋ ਖੜਗ ਦੇ ਨਾਉਂ :-

ਕਾਲ ਤੁਹੀ, ਕਾਲੀ ਤੁਹੀ, ਤੁਹੀ ਤੇਗ ਅਰੁ ਤੀਰ ॥
ਤੁਹੀ ਨਿਸਾਨੀ ਜੀਤ ਕੀ, ਆਜੁ ਤੁਹੀ ਜਗ ਬੀਰ ॥੫॥
ਸਤ੍ਰ ਸਬਦ ਪ੍ਰਿਥਮੈ ਕਹੋ ਅੰਤ ਦੁਸਟ ਪਦ ਭਾਖੁ ॥
ਸਭੈ ਨਾਮ ਜਗੰਨਾਥ ਕੋ, ਸਦਾ ਹ੍ਰਿਦੈ ਮੋ ਰਾਖੁ ॥੨੯॥
ਪ੍ਰਿਥੀ ਸਬਦ ਪ੍ਰਿਥਮੈ ਭਨੋ, ਪਾਲਕ ਬਹੁਰ ਉਚਾਰ ॥
ਸਕਲ ਨਾਮੁ ਸ੍ਰਿਸਟੇਸ ਕੇ ਸਦਾ ਹ੍ਰਿਦੈ ਮੋ ਧਾਰ ॥੩੦॥
ਰਿਪੁ ਖੰਡਨ ਮੰਡਨ ਜਗਤ, ਖਲ ਖੰਡਨ ਜਗ ਮਾਹਿ ॥
ਤਾ ਕੋ ਨਾਮ ਉਚਾਰੀਐ ਜਿਹੱ ਸੁਨ ਦੁਖ ਟਰਿ ਜਾਹਿ ॥੩੩॥
ਭੂਤਾਂਤਕ ਸ੍ਰੀ ਭਗਵਤੀ ਭਵਹਾ ਨਾਮ ਬਖਾਨ ॥
ਸ੍ਰੀ ਭਵਾਨੀ ਭੈ ਹਰਨ ਸਭ ਕੋ ਕਰੌ ਕਲਯਾਨ ॥੩੬॥

ਦਸਮ ਗ੍ਰੰਥ ਦੀਆਂ ਕਈ ਬੀੜਾਂ ਹਨ, ਜਿਨ੍ਹਾਂ ਵਿੱਚੋਂ ਇੱਕ ਖ਼ਾਸ ਬੀੜ ਅਖਾਉਂਦੀ ਹੈ, ਉਸ ਵਿੱਚ ਇੱਕ ਖੜਗ (ਭਗੌਤੀ) ਸਤੋਤ੍ਰ ਹੈ, ਅਸੀਂ ਉਸ ਨੂੰ ਇੱਥੇ ਲਿਖ ਕੇ ਪਾਠਕਾਂ ਨੂੰ ਨਿਸ਼ਚਾ ਕਰਾਉਂਦੇ ਹਾਂ ਕਿ ਬਿਨਾਂ ਸੰਸੇ ਭਗਉਤੀ ਪਦ ਤਲਵਾਰ ਬੋਧਕ ਹੈ :-

## ਭਗੌਤੀ ਸਤੋਤ੍ਰ

ਨਮੋ ਸ੍ਰੀ ਭਗੌਤੀ ਬਢੈਲੀ ਸਰੋਹੀ ॥
ਕਰੇ ਏਕ ਤੇ ਦ੍ਵੈ ਸੁਭਟ ਹਾਥ ਸੋਹੀ ॥
ਨਮੋ ਲੋਹ ਕੀ ਪੁਤ੍ਰਿਕਾ ਝਲਹਲੰਤੀ ॥
ਨਮੋ ਜੀਭ ਜ੍ਵਾਲਾਮੁਖੀ ਜਯੋਂ ਬਲੰਤੀ ॥
ਮਹਾਂ ਪਾਨ ਕੀ ਬਾਨ ਗੰਗਾ ਤਰੰਗੀ ॥
ਭਿਰੇ ਸਾਮੁਹੈ ਮੋਖ ਦਾਤੀ ਅਭੰਗੀ ॥
ਨਮੋ ਤੇਗ ਤਰਵਾਰ ਸ੍ਰੀ ਖੱਗ ਖੰਡਾ ॥
ਮਹਾਂ ਰੁਦ੍ਰ ਰੂਪਾ ਵਿਰੂਪਾ ਪ੍ਰਚੰਡਾ ॥
ਮਹਾਂ ਤੇਜ ਖੰਡਾ ਦੁਖੰਡਾ ਦੁਧਾਰਾ ॥
ਸਭੇ ਸ਼ਤ੍ਰ ਬਨ ਕੋ ਮਹਾਂ ਭੀਖ ਆਰਾ ॥
ਮਹਾਂ ਕਾਲਿਕਾ ਕਾਲ ਕੋ ਕਾਲ ਹੰਤੀ ॥
ਮਹਾਂ ਅਸਤ੍ਰ ਤੂਹੀ ਤੂਹੀ ਸ਼ਤ੍ਰ ਹੰਤੀ ॥
ਮਹਾਂ ਕਾਲ ਕੀ ਲਾਟ ਵਿਕਰਾਲ ਭੀਮੰ ॥
ਬਹੀ ਤੱਛ ਮੁੱਛੰ ਕਰੈ ਸਤ੍ਰ ਕੀਮੰ ॥
ਮਹਾਂ ਤੇਜ ਕੀ ਤੇਜਤਾ ਤੇਜਵੰਤੀ ॥
ਪ੍ਰਜਾ ਖੰਡਣੀ ਦੰਡਣੀ ਸ਼ਤ੍ਰ ਹੰਤੀ ॥
ਮਹਾਂ ਵੀਰ ਵਿਦਯਾ ਮਹਾਂ ਭੀਮ ਰੂਪੰ ॥
ਮਹਾਂ ਭੀਰ ਮੇ ਧੀਰ ਦਾਤੀ ਸਰੂਪੰ ॥
ਤੁਹੀ ਸੈਫ ਪੱਟਾ ਮਹਾਂਕਾਟ ਕਾਤੀ ॥
ਅਨੁਗ ਆਪਨੇ ਕੋ ਅਭੈ ਦਾਨ ਦਾਤੀ ॥
ਜੋਊ ਮਯਾਨ ਤੇ ਵੀਰ ਤੋ ਕੋ ਸੜੱਕੈ ॥
ਪਰਲੈ ਕਾਲ ਕੇ ਸਿੰਧੁ ਬੱਕੈ ਕੜੱਕੈ ॥
ਧਸੈ ਖੇਤ ਮੇ ਹਾਥ ਲੈ ਤੋਹਿ ਸੂਰੇ ॥
ਭਿਰੈ ਸਾਮੁਹੇ ਸਿੱਧ ਸਾਵੰਤ ਪੂਰੇ ॥
ਸਮਰ ਸਾਮੁਹੇ ਸੀਸ ਤੋ ਪੈ ਚੜ੍ਹਾਵੈ ॥
ਮਹਾਂ ਭੂਪ ਹ੍ਵੈ ਔਤਰੈ ਰਾਜ ਪਾਵੈ ॥
ਮਹਾਂ ਭਾਵ ਸੋ ਜੋ ਕਰੈ ਤੋਰ ਪੂਜੰ ॥
ਸਮਰ ਜੀਤ ਕੈ ਸੂਰ ਹ੍ਵੈ ਹੈ ਅਦੂਜੰ ॥
ਤੁਮੈ ਪੂਜ ਹੈਂ ਬੀਰ ਬਾਨੈਤ ਛਤ੍ਰੀ ॥
ਮਹਾਂ ਖੜਗਧਾਰੀ ਮਹਾਂ ਤੇਜ ਅਤ੍ਰੀ ॥

ਪੜ੍ਹੈ ਪ੍ਰੀਤਿ ਸੋ ਪ੍ਰਾਤ ਅਸਤੋਤ੍ਰ ਯਾ ਕੋ ॥
ਕਰੈਂ ਰੁਦ੍ਰ ਕਾਲੀ ਨਮਸਕਾਰ ਤਾ ਕੋ ॥
ਰੁਧਰ ਮੱਜਨੀ ਬਿੰਜਨੀ ਹੈ ਸਗੌਤੀ ॥
ਸਦਾ ਜੈ, ਸਦਾ ਜੈ, ਸਦਾ ਜੈ ਭਗੌਤੀ! ॥
ਸਦਾ ਦਾਹਨੇ ਦਾਸ ਕੇ ਦਾਨ ਕੀਜੈ ॥
ਗੁਰੂ ਸ਼ਾਹ ਗੋਬਿੰਦ ਕੀ ਰੱਖ ਕੀਜੈ ॥

ਖੜਗ ਸਤੋਤ੍ਰ ਦੇ ਇਸ ਪਾਠ ਤੋਂ-"ਕਰੈਂ ਰੁਦ੍ਰ ਕਾਲੀ ਨਮਸਕਾਰ ਤਾ ਕੋ" ਆਪ ਨੇ ਚੰਗੀ ਤਰ੍ਹਾਂ ਸਮਝ ਲਿਆ ਹੋਊ ਕਿ ਮਹਾਨ ਯੋਧਾ ਸ਼ਸਤ੍ਰਧਾਰੀਆਂ ਨੂੰ ਦੇਵੀ ਦਾ ਪਤੀ ਸ਼ਿਵ ਅਤੇ ਕਾਲੀ ਭੀ ਨਮਸਕਾਰ ਕਰਦੇ ਹਨ।

(ਹ) ਪ੍ਰਿਥਮ ਭਗੌਤੀ ਸਿਮਰ ਕੈ ॥

ਚੰਡੀ ਕੀ ਵਾਰ (੧)

ਅਰਥਾਤ ਸਰਵ ਸੰਹਾਰ ਕਰਤਾ ਮਹਾ ਕਾਲ ਸਿਮਰਣ ਕਰ ਕੇ। ਇਸ ਥਾਂ ਭਗੌਤੀ ਸ਼ਬਦ ਦਾ ਅਰਥ ਪਾਰਬ੍ਰਹਮ ਹੈ। ਜੇ ਕੋਈ ਇਹ ਪ੍ਰਸ਼ਨ ਕਰੇ ਕਿ ਜਦ 'ਵਾਰ ਭਗਉਤੀ' ਸਿਰਲੇਖ ਵਿੱਚ ਭਗੌਤੀ ਸ਼ਬਦ ਦੁਰਗਾ ਅਰਥ ਰੱਖਦਾ ਹੈ, ਤਦ 'ਪ੍ਰਿਥਮ ਭਗੌਤੀ ਸਿਮਰ ਕੈ' ਇਸ ਥਾਂ ਦੇਵੀ ਅਰਥ ਕਯੋਂ ਨਹੀਂ ?

ਇਸ ਦਾ ਉੱਤਰ ਹੈ ਕਿ ਸ਼ਬਦ ਅਤੇ ਪਦਾਂ ਦੇ ਅਰਥ ਪ੍ਰਕਰਣ ਅਨੁਸਾਰ ਹੋਇਆ ਕਰਦੇ ਹਨ, ਜਿਵੇਂ 'ਅਕਾਲ ਉਸਤਤਿ' ਦੇ ੨੪੪ ਛੰਦ ਵਿੱਚ 'ਪਦਮਾਪਤਿ' ਦਾ ਅਰਥ ਵਿਸ਼ਨੁ ਹੈ ਅਤੇ ਛੰਦ ੨੪੫ ਵਿੱਚ ਅਕਾਲ ਪੁਰਖ ਹੈ। 'ਬਚਿੱਤ੍ਰ ਨਾਟਕ' ਦੇ ਛੇਵੇਂ ਅਧਯਾਯ ਦੇ ੧੪ ਅੰਗ ਵਿੱਚ ਉੱਤਮ ਪੁਰਖੁ ਹੈ। ਇਸੇ ਤਰ੍ਹਾਂ 'ਕਾਲ ਗਯੋ ਇਨ ਕਾਮਨ ਸਿਉਂ ਜੜ! ਕਾਲ ਕ੍ਰਿਪਾਲ ਹੀਐ ਨ ਚਿਤਾਰਯੋ ॥'......੨੫॥ (੩੩ ਸਵੱਯੇ) ਇਸ ਤੁਕ ਵਿੱਚ ਕਾਲ ਦਾ ਅਰਥ ਸਮਾਂ ਅਤੇ ਅਕਾਲ ਹੈ।

'ਬਚਿੱਤ੍ਰ ਨਾਟਕ' ਦੇ ਮੁੱਢ ਭੀ ਅਕਾਲ ਨੂੰ ਖੜਗ ਅਤੇ ਤੇਗ ਸ਼ਬਦ ਨਾਲ ਯਾਦ ਕੀਤਾ ਹੈ :-

'ਨਮਸਕਾਰ ਸ੍ਰੀ ਖੜਗ ਕੋ'

ਅਤੇ- 'ਜੈ ਤੇਗੰ, ਸ੍ਰੀ ਜੈ ਤੇਗੰ ॥'

ਭਾਈ ਸੁੱਖਾ ਸਿੰਘ ਨੇ 'ਗੁਰੁ ਵਿਲਾਸ' ਵਿੱਚ ਭੀ ਅਕਾਲ ਦਾ ਨਾਉਂ ਖੜਗ ਲਿਖਿਆ ਹੈ, ਦਸਮੇਸ਼ ਖ਼ਾਲਸੇ ਨੂੰ ਫੁਰਮਾਉਂਦੇ ਹਨ :-

ਖੜਗ ਗੋਦ ਮੈ ਤੁਮ ਕੋ ਪਾਯੋ। (ਅਧਯਾਯ ੧੨)

ਸਿੱਖ-ਧਰਮ ਵਿੱਚ ਪੂਜਨ ਸਿਮਰਣ ਕੇਵਲ ਜਗਨ ਨਾਥ ਕਰਤਾਰ ਦਾ ਹੈ ਜੋ ਦੁਰਗਾ ਦਾ ਭੀ ਕਰਤਾ ਹੈ, ਦੇਖੋ, ਚੰਡੀ ਵਾਰ ਦੀ ਦੂਜੀ ਪੌੜੀ :-

'ਤੈ ਹੀ ਦੁਰਗਾ ਸਾਜਿ ਕੈ ਦੈਤਾ ਦਾ ਨਾਸੁ ਕਰਾਇਆ ॥'

# ਭਲਾ ਅਤੇ ਬੁਰਾ

ਭਾਈ ਗੁਰਦਾਸ, ਵਾਰ ੩੧

ਪਾਣੀ ਪਥਰੁ ਲੀਕ ਜਿਉਂ ਭਲਾ ਬੁਰਾ ਪਰਕਿਰਤਿ ਸੁਭਾਏ[੧] ।
ਵੈਰ ਨ ਟਿਕਦਾ ਭਲੇ ਚਿਤਿ ਹੇਤੁ ਨ ਟਿਕੈ ਬੁਰੈ ਮਨਿ ਆਏ ।
ਭਲਾ ਨ ਹੇਤੁ ਵਿਸਾਰਦਾ ਬੁਰਾ ਨ ਵੈਰੁ ਮਨਹੁ ਵਿਸਰਾਏ ।
ਆਸ ਨ ਪੁਜੈ ਦੁਹਾਂ ਦੀ[੨] ਦੁਰਮਤਿ ਗੁਰਮਤਿ ਅੰਤਿ ਲਖਾਏ ।
ਭਲਿਅਹੁੰ ਬੁਰਾ ਨ ਹੋਵਈ ਬੁਰਿਅਹੁੰ ਭਲਾ ਨ ਭਲਾ ਮਨਾਏ ।
ਵਿਰਤੀਹਾਣੁ ਵਖਾਣਿਆ[੩] ਸਈ ਸਿਆਣੀ ਸਿਖ ਸੁਣਾਏ ।
ਪਰਉਪਕਾਰੁ ਵਿਕਾਰੁ ਕਮਾਏ[੪] ॥੧੬॥

# ਭਵਾਨੀ

'ਭਵਾਨੀ' ਸ਼ਬਦ, ਭਵ (ਸ਼ਿਵ) ਦੀ ਇਸਤਰੀ ਪਾਰਵਤੀ (ਦੁਰਗਾ) ਲਈ ਅਕਸਰ ਆਉਂਦਾ ਹੈ, ਜਿਵੇਂ :-

ਤੂੰ ਕਹੀਅਤ ਹੀ ਆਦਿ ਭਵਾਨੀ ॥
ਮੁਕਤਿ ਕੀ ਬਰੀਆ ਕਹਾ ਛਪਾਨੀ ? ॥ (ਗੋਂਡ ਨਾਮਦੇਵ)
'ਚਰਨ ਸਰਨ ਜਿਹਿ ਬਸਤ ਭਵਾਨੀ ॥' (ਅਕਾਲ ਉਸਤਤਿ)
'ਹੋਈ ਅਲੋਪੁ ਭਵਾਨੀ ਦੇਵਾ ਨੂ ਰਾਜੁ ਦੇ ॥' (ਚੰਡੀ ਦੀ ਵਾਰ—੨੧)।

'ਸਸਤ੍ਰ ਨਾਮ ਮਾਲਾ ਵਿੱਚ ਭਵਾਨੀ ਸ਼ਬਦ ਤਲਵਾਰ ਵਾਸਤੇ ਵਰਤਿਆ ਹੈ । ਦੇਖੋ, ਭਗੌਤੀ ਸਿਰਲੇਖ ਹੇਠ ਲਿਖਿਆ ਪਾਠ ।

੨੪ ਅਵਤਾਰ ਦੀ ਭੂਮਿਕਾ (ਦਸਮ ਗ੍ਰੰਥ ਪੰਨਾ ੧੫੭) ਵਿੱਚ ਇਹ ਸ਼ਬਦ ਮਹਾ ਮਾਯਾ ਕੁਦਰਤ ਲਈ ਆਇਆ ਹੈ ।

ਯਥਾ— 'ਪ੍ਰਥਮ ਕਾਲ ਸਭ ਜਗ ਕੋ ਤਾਤਾ[੫] ॥
ਤਾ ਤੇ ਭਯੋ ਤੇਜ[੬] ਬਿਖਯਾਤਾ ॥
ਸੋਈ ਭਵਾਨੀ ਨਾਮ ਕਹਾਈ ॥
ਜਿਨ ਸਗਰੀ ਯਹ ਸ੍ਰਿਸਟਿ ਉਪਾਈ ॥੨੯॥

---

੧ ਭਲੇ ਦੇ ਚਿੱਤ ਵਿਚ ਪਰਾਏ ਦਾ ਭਲਾ ਪੱਥਰ ਦੀ ਲੀਕ ਹੈ ਅਤੇ ਪਰਾਏ ਦਾ ਬੁਰਾ ਪਾਣੀ ਦੀ ਲੀਕ ਹੈ, ਬੁਰੇ ਦੇ ਮਨ ਵਿੱਚ ਪਰਾਏ ਦਾ ਭਲਾ ਪਾਣੀ ਦੀ ਅਤੇ ਬੁਰਾ ਪੱਥਰ ਦੀ ਲੀਕ ਹੈ ।

੨ ਭਲਾ ਭਲਿਆਈ ਕਰਕੇ ਅਤੇ ਬੁਰਾ ਬੁਰਿਆਈ ਕਰਕੇ ਤ੍ਰਿਪਤ ਨਹੀਂ ਹੋਂਦਾ ।

੩ ਤਜਰਬੇ ਵਿੱਚ ਆਈ ਬਾਤ ਅਸੀਂ ਆਖੀ ਹੈ ।

੪ ਭਲਾ ਪਰਉਪਕਾਰ ਅਤੇ ਬੁਰਾ ਵਿਕਾਰ (ਅਪਕਾਰ) ਕਮਾਏ । ਸਭਾ ਪ੍ਰਕਾਸ਼ ਵਿੱਚ ਲਿਖਿਆ ਹੈ :-
ਉੱਤਮ ਮੱਧਮ ਅਧਮ ਨਰ ਪਾਹਨ ਸਿਕਤਾ ਵਾਰ ।
ਪ੍ਰੀਤਿ ਅਨੁਕ੍ਰਮ ਜਾਨਿਯੇ ਵਿਤਕ੍ਰਮ ਵੈਰ ਵਿਚਾਰ ।

੫ ਪਿਤਾ, ਕਰਤਾ । ੬ ਪ੍ਰਕਾਸ਼, ਨੂਰ ।

# ਭਾਣਾ (ਕਰਤਾਰ ਦੀ ਰਜ਼ਾ)

[੩] ਜਪੁ

ਜੋ ਤੁਧੁ ਭਾਵੈ, ਸਾਈ ਭਲੀ ਕਾਰ ॥
ਤੂ ਸਦਾ ਸਲਾਮਤਿ ਨਿਰੰਕਾਰ ॥੧੬॥

[੭੨] ਸਿਰੀਰਾਗੁ ਮਹਲਾ ੧ (ਜੋਗੀ ਅੰਦਰਿ)

ਜਿਨਾ ਭਾਣੇ ਕਾ ਰਸੁ ਆਇਆ ॥
ਤਿਨ ਵਿਚਹੁ ਭਰਮੁ ਚੁਕਾਇਆ ॥

[੧੩੧] ਮਾਝ ਮਹਲਾ ੫, ਅਸ਼ਟਪਦੀ (੩੭)

ਤੇਰਾ ਕੀਤਾ ਜਿਸੁ ਲਾਗੈ ਮੀਠਾ ॥
ਘਟਿ ਘਟਿ ਪਾਰਬ੍ਰਹਮੁ ਤਿਨਿ ਜਨਿ ਡੀਠਾ ॥

[੪੩੨] ਆਸਾ ਮਹਲਾ ੩, ਛੰਤ (ਬਿਰਹੜੇ)

ਜੋ ਤੁਧੁ ਭਾਵੈ ਸੋ ਭਲਾ ਪਿਆਰੇ, ਤੇਰੀ ਅਮਰੁ[੧] ਰਜਾਇ ॥

[੮੯੫] ਰਾਮਕਲੀ ਮਹਲਾ ੫ (੪੦)

ਹੋਵੈ ਸੋਈ ਭਲ ਮਾਨੁ ॥ ਆਪਨਾ ਤਜਿ ਅਭਿਮਾਨੁ ॥
ਦਿਨੁ ਰੈਨਿ ਸਦਾ ਗੁਨ ਗਾਉ ॥ ਪੂਰਨ ਏਹੀ ਸੁਆਉ[੨] ॥੧॥

[੯੭੮] ਨਟ ਮਹਲਾ ੫ (੨)

ਉਲਾਹਨੋ[੩] ਮੈ ਕਾਹੂ ਨ ਦੀਓ ॥ ਮਨ ਮੀਠ ਤੁਹਾਰੋ ਕੀਓ ॥੧॥ ਰਹਾਉ ॥
ਆਗਿਆ ਮਾਨਿ ਜਾਨਿ ਸੁਖੁ ਪਾਇਆ, ਸੁਨਿ ਸੁਨਿ ਨਾਮੁ ਤੁਹਾਰੋ ਜੀਓ ॥
ਈਹਾਂ ਊਹਾ, ਹਰਿ ਤੁਮ ਹੀ, ਤੁਮ ਹੀ, ਇਹੁ ਗੁਰ ਤੇ ਮੰਤ੍ਰੁ ਦ੍ਰਿੜੀਓ ॥੧॥
ਜਬ ਤੇ ਜਾਨਿ ਪਾਈ ਏਹ ਬਾਤਾ ਤਬ ਕੁਸਲ ਖੇਮ ਸਭ ਥੀਓ ॥
ਸਾਧਸੰਗਿ ਨਾਨਕ ਪਰਗਾਸਿਓ ਆਨ ਨਾਹੀ ਰੇ ਬੀਓ ॥੨॥

[੧੦੬੩] ਮਾਰੂ ਮਹਲਾ ੩, ਸੋਹਲਾ (੨੦)

ਜੋ ਤੁਧੁ ਕਰਣਾ ਸੋ ਕਰਿ ਪਾਇਆ ॥
ਭਾਣੇ ਵਿਚਿ ਕੋ ਵਿਰਲਾ ਆਇਆ ॥
ਭਾਣਾ ਮੰਨੇ ਸੋ ਸੁਖੁ ਪਾਏ, ਭਾਣੇ ਵਿਚਿ ਸੁਖੁ ਪਾਇਦਾ ॥੧॥...
ਮਨਮੁਖੁ ਅੰਧੁ ਕਰੇ ਚਤੁਰਾਈ ॥
ਭਾਣਾ ਨ ਮੰਨੇ ਬਹੁਤੁ ਦੁਖੁ ਪਾਈ ॥
ਭਰਮੇ ਭੂਲਾ ਆਵੈ ਜਾਏ, ਘਰੁ ਮਹਲੁ ਨ ਕਬਹੂ ਪਾਇਦਾ ॥੫॥

---

੧ ਅਮਿੱਟ, ਨਿੱਤਜ। ੨ ਪ੍ਰਯੋਜਨ, ਸਿੱਧਾਂਤ। ੩ ਉਪਾਲੰਭ।

[੧੩੮੩] ਸਲੋਕ-ਫਰੀਦ

ਫਰੀਦਾ, ਦੁਖੁ ਸੁਖੁ ਇਕੁ ਕਰਿ, ਦਿਲ ਤੇ ਲਾਹਿ ਵਿਕਾਰੁ ॥
ਅਲਹ ਭਾਵੈ ਸੋ ਭਲਾ, ਤਾਂ ਲਭੀ ਦਰਬਾਰੁ ॥੧੦੯॥

ਭਾਈ ਗੁਰੁਦਾਸ, ਵਾਰ ੨੯

ਖਸਮੈ ਸੋਈ ਭਾਂਵਦਾ, ਖਸਮੈ ਦਾ ਜਿਸੁ ਭਾਣਾ ਭਾਵੈ । (੧੩)

## ਭਾਵੀ (ਹੋਣਹਾਰ-ਹੋਣੀ)

[੪੯੬] ਗੂਜਰੀ ਮਹਲਾ ੫ (੫)

ਮਤਾ ਕਰੈ ਪਛਮ ਕੈ ਤਾਈ, ਪੂਰਬ ਹੀ ਲੈ ਜਾਤ ॥
ਖਿਨ ਮਹਿ ਥਾਪਿ ਉਥਾਪਨਹਾਰਾ, ਆਪਨ ਹਾਥਿ ਮਤਾਤ[1] ॥੧॥
ਸਿਆਨਪ ਕਾਹੂ ਕਾਮਿ ਨ ਆਤ ॥
ਜੋ ਅਨਰੂਪਿਓ[2] ਠਾਕੁਰਿ ਮੇਰੈ ਹੋਇ ਰਹੀ ਉਹ ਬਾਤ ॥੧॥ਰਹਾਉ॥

[੮੦੦] ਬਿਲਾਵਲੁ ਮਹਲਾ ੪ (੫)

ਅਨਿਕ ਉਪਾਵ ਚਿਤਵੀਅਹਿ ਬਹੁਤੇਰੇ,
ਸਾ ਹੋਵੈ ਜਿ ਬਾਤ ਹੋਵੈਨੀ ॥
ਅਪਨਾ ਭਲਾ ਸਭੁ ਕੋਈ ਬਾਛੈ,
ਸੋ ਕਰੇ ਜਿ ਮੇਰੈ ਚਿਤਿ ਨ ਚਿਤੈਨੀ[3] ॥੨॥

## ਭੋਗ

ਕਰਤਾਰ ਦੇ ਪ੍ਰੇਮੀ ਉਸ ਦੀ ਦਾਤ ਸਮਝ ਕੇ ਸੰਯਮ ਨਾਲ ਮਰਯਾਦਾ ਅਨੁਸਾਰ ਭੋਗਾਂ ਨੂੰ ਭੋਗਦੇ ਅਰ ਆਨੰਦ ਲੈਂਦੇ ਹਨ, ਪਰ ਅਗ੍ਯਾਨੀ ਮੂਰਖ ਭੋਗਾਂ ਤੋਂ ਭੋਗੇ ਜਾਂਦੇ ਹਨ ਅਰ ਅੰਤ ਨੂੰ ਦੁੱਖ ਸਮੁੰਦ੍ਰ ਵਿੱਚ ਗੋਤੇ ਖਾਂਦੇ ਹਨ।

[੧੩੯] ਮਹਲਾ ੧, ਵਾਰ ਮਾਝ (੪)

ਮੂਰਖੁ ਭੋਗੇ ਭੋਗੁ ਦੁਖ ਸਬਾਇਆ ॥
ਸੁਖਹੁ ਉਠੇ ਰੋਗ ਪਾਪ ਕਮਾਇਆ ॥

[੧੦੩੪] ਮਾਰੂ ਮਹਲਾ ੧, ਸੋਲਹਾ (੧੪)

ਬਹੁ ਸਾਦਹੁ ਦੂਖੁ ਪਰਾਪਤਿ ਹੋਵੈ ॥
ਭੋਗਹੁ ਰੋਗ ਸੁ ਅੰਤਿ ਵਿਗੋਵੈ ॥

[੧੧੮੯] ਬਸੰਤੁ ਮਹਲਾ ੧, ਅਸਟਪਦੀ (੪)

ਭੋਗੀ ਕਉ ਦੁਖੁ ਰੋਗ ਵਿਆਪੈ ॥

---

੧ ਫੈਸਲਾ। ੨ ਨਿਯਤ ਕੀਤਾ ਹੈ, ਠਹਿਰਾਇਆ ਹੈ। ੩ ਜੋ ਮੇਰੇ ਚਿੱਤ-ਚੇਤੇ ਨਹੀਂ।

[੧੨੫੬] ਮਲਾਰ ਮਹਲਾ ੧ (੭)

ਖਸਮੁ ਵਿਸਾਰਿ ਕੀਏ ਰਸ ਭੋਗ ॥ ਤਾਂ ਤਨਿ ਉਠਿ ਖਲੋਏ ਰੋਗ ॥

## ਭੋਗ ਅਤੇ ਮੋਖ

[੨੦੦] ਗਉੜੀ ਮਹਲਾ ੫ (੧੬੯)

ਮੁਕਤਿ ਭੁਗਤਿ ਜੁਗਤਿ ਹਰਿ ਨਾਉ ॥

[੫੨੨] ਮਹਲਾ ੫, ਵਾਰ ਗੂਜਰੀ ੨ (੧੬)

ਨਾਨਕ ਸਤਿਗੁਰਿ ਭੇਟਿਐ ਪੂਰੀ ਹੋਵੈ ਜੁਗਤਿ ॥
ਹਸੰਦਿਆ ਖੇਲੰਦਿਆ ਪੈਨੰਦਿਆ ਖਾਵੰਦਿਆ ਵਿਚੇ ਹੋਵੈ ਮੁਕਤਿ ॥੨॥

## ਭ੍ਰਮ

ਯਥਾਰਥ ਤੋਂ ਉਲਟ ਸਮਝ ਲੈਣ ਦਾ ਨਾਉਂ ਭ੍ਰਮ ਹੈ, ਜਿਸ ਤੋਂ ਵਿਹਾਰ ਅਰ ਪਰਮਾਰਥ ਦਾ ਸਤ੍ਯ ਗ੍ਯਾਨ ਨਹੀਂ ਹੁੰਦਾ। ਯਥਾਰਥ ਗ੍ਯਾਨ ਤੋਂ ਇਸ ਦੀ ਨਿਵ੍ਰਿਤੀ ਹੁੰਦੀ ਹੈ।

[੪੦੦] ਆਸਾ ਮਹਲਾ ੫ (੧੧੯)

ਡੀਗਨ ਡੋਲਾ ਤਊ ਲਉ ਜਉ ਮਨ ਕੇ ਭਰਮਾ ॥
ਭ੍ਰਮ ਕਾਟੇ ਗੁਰਿ ਆਪਣੈ ਪਾਏ ਬਿਸਰਾਮਾ ॥

[੬੭੬] ਧਨਾਸਰੀ ਮਹਲਾ ੫ (੨੨)

ਛੋਡਿ ਜਾਹਿ ਸੇ ਕਰਹਿ ਪਰਾਲ[1] ॥
ਕਾਮਿ ਨ ਆਵਹਿ ਸੇ ਜੰਜਾਲ ॥
ਸੰਗਿ ਨ ਚਾਲਹਿ ਤਿਨ ਸਿਉ ਹੀਤ ॥
ਜੋ ਬੈਰਾਈ ਸੇਈ ਮੀਤ ॥੧॥
ਐਸੇ ਭਰਮਿ ਭੁਲੇ ਸੰਸਾਰਾ ॥
ਜਨਮੁ ਪਦਾਰਥੁ ਖੋਇ ਗਵਾਰਾ ॥ਰਹਾਉ॥
ਸਾਚੁ ਧਰਮੁ ਨਹੀ ਭਾਵੈ ਡੀਠਾ ॥
ਝੂਠ ਧੋਹ ਸਿਉ ਰਚਿਓ ਮੀਠਾ ॥
ਦਾਤਿ ਪਿਆਰੀ, ਵਿਸਰਿਆ ਦਾਤਾਰਾ ॥
ਜਾਣੈ ਨਾਹੀ ਮਰਣੁ ਵਿਚਾਰਾ ॥੨॥
ਵਸਤੁ ਪਰਾਈ ਕਉ ਉਠਿ ਰੋਵੈ ॥
ਕਰਮ ਧਰਮ ਸਗਲਾ ਈ ਖੋਵੈ ॥
ਹੁਕਮੁ ਨ ਬੂਝੈ ਆਵਣ ਜਾਣੇ ॥
ਪਾਪ ਕਰੈ ਤਾ ਪਛੋਤਾਣੇ ॥੩॥

੧ ਦ੍ਰਿੜ੍ਹ ਕਰਦੇ ਹਨ, ਅਸਾਰ ਪੱਲੇ ਬੰਨ੍ਹਦੇ ਹਨ।

[੬੯੨] ਧਨਾਸਰੀ, ਕਬੀਰ (੨)

**ਕਹਤ ਕਬੀਰ ਸੁਨਹੁ ਰੇ ਪ੍ਰਾਨੀ! ਛੋਡਹੁ ਮਨ ਕੇ ਭਰਮਾ[1] ॥**
**ਕੇਵਲ ਨਾਮੁ ਜਪਹੁ ਰੇ ਪ੍ਰਾਨੀ! ਪਰਹੁ ਏਕ ਕੀ ਸਰਨਾਂ ॥੩॥**

[੧੦੪੧] ਮਾਰੂ ਮਹਲਾ ੧, ਸੋਲਹਾ (੨੧)

**ਕਾਮੁ ਕ੍ਰੋਧੁ ਪਰਹਰੁ ਪਰ ਨਿੰਦਾ ॥**
**ਲਬੁ ਲੋਭੁ ਤਜਿ ਹੋਹੁ ਨਿਚਿੰਦਾ ॥**
**ਭ੍ਰਮ ਕਾ ਸੰਗਲੁ ਤੋੜਿ ਨਿਰਾਲਾ, ਹਰਿ ਅੰਤਰਿ ਹਰਿ ਰਸੁ ਪਾਇਆ ॥੧॥**

[੧੧੮੦] ਬਸੰਤੁ ਮਹਲਾ ੫ (੩)

**ਸੋ ਸੁਖੀਆ ਜਿਸੁ ਭ੍ਰਮੁ ਗਇਆ ॥**

ਭਾਈ ਨੰਦ ਲਾਲ ਸਾਹਿਬ 'ਤੌਸ਼ੀਫ਼ੋਸਨਾ' ਵਿੱਚ ਲਿਖਦੇ ਹਨ, ਕਿ :-

'ਜੋ ਲੋਕ ਭਰਮ ਸੰਬੰਧੀ ਰਿਵਾਜ ਅਤੇ ਰਸਮਾਂ ਦੇ ਸਮੁੰਦਰ ਵਿੱਚ ਡੁੱਬੇ ਹੋਏ ਹਨ, ਗੁਰੂ ਸਾਹਿਬ ਉਨ੍ਹਾਂ ਦੇ ਵਿਰੁੱਧ ਹਨ, ਅਰ ਜੋ ਵਹਿਮੀ ਖ਼ਯਾਲਾਂ ਦੇ ਸਮੁੰਦ੍ਰ ਤੋਂ ਤਰ ਕੇ ਪਾਰ ਹੋਣ ਵਾਲੇ ਹਨ, ਉਨ੍ਹਾਂ ਦੇ ਅਨੁਸਾਰੀ ਹਨ ।'

## ਭ੍ਰਮ ਦੀ ਨਿਵ੍ਰਿਤੀ

[੩੪] ਸਿਰੀਰਾਗੁ ਮਹਲਾ ੩ (੫੪)

**ਭੈ ਭਾਇ ਭਗਤਿ ਕਰਹਿ ਦਿਨੁ ਰਾਤੀ,**
**ਹਰਿ ਜੀਉ ਵੇਖੈ ਸਦਾ ਹਦੂਰਿ ॥**
**ਸਚੈ ਸਬਦਿ ਸਦਾ ਮਨੁ ਰਾਤਾ,**
**ਭ੍ਰਮੁ ਗਇਆ ਸਰੀਰਹੁ ਦੂਰਿ ॥**

[੧੦੨] ਮਾਝ ਮਹਲਾ ੫ (੨੬)

**ਜਲ ਤਰੰਗੁ ਜਿਉ ਜਲਹਿ ਸਮਾਇਆ ॥**
**ਤਿਉ ਜੋਤੀ ਸੰਗਿ ਜੋਤਿ ਮਿਲਾਇਆ ॥**
**ਕਹੁ ਨਾਨਕ ਭ੍ਰਮ ਕਟੇ ਕਿਵਾੜਾ,**
**ਬਹੁੜਿ ਨ ਹੋਈਐ ਜਉਲਾ[2] ਜੀਉ ॥੪॥**

[੧੦੭] ਮਾਝ ਮਹਲਾ ੫ (੪੫)

**ਸਿਮਰਤ ਨਾਮੁ ਦੋਖ ਸਭਿ ਲਾਥੇ ॥**
**ਅੰਤਰਿ ਬਾਹਰਿ ਹਰਿ ਪ੍ਰਭੁ ਸਾਥੇ ॥**
**ਭੈ ਭਉ ਭਰਮੁ ਖੋਇਆ ਗੁਰਿ ਪੂਰੈ,**
**ਦੇਖਾ ਸਭਨੀ ਜਾਈ ਜੀਉ ॥੨॥**

---

੧ ਜੰਤ੍ਰ-ਮੰਤ੍ਰ, ਪੱਥਰ, ਪਾਣੀ, ਲੱਕੜ, ਸੁੱਖਣਾ ਆਦਿਕਾਂ ਤੋਂ ਸਾਡੀ ਕਾਮਨਾ ਪੂਰਣ ਹੁੰਦੀ ਹੈ, ਇਹ ਵਹਿਮ ਛੱਡੋ । ੨ ਜੌਲਾਨ, ਬੰਧਨ ।

[੧੧੪] ਮਾਝ ਮਹਲਾ ੩, ਅਸਟਪਦੀ (੮)

**ਭਰਮੁ ਚੁਕਾਇਆ ਸਦਾ ਸੁਖੁ ਪਾਇਆ ॥**
**ਗੁਰ ਪਰਸਾਦਿ ਪਰਮ ਪਦੁ ਪਾਇਆ ॥**

[੧੯੬] ਗਉੜੀ ਮਹਲਾ ੫ (੧੦੩)

**ਜਾ ਕੈ ਬਿਨਸਿਓ ਮਨ ਤੇ ਭਰਮਾ ॥**
**ਤਾ ਕੈ ਕਛੂ ਨਾਹੀ ਡਰੁ ਜਮਾ ॥੩॥**

[੨੦੫] ਗਉੜੀ ਮਹਲਾ ੫ (੧੨੩)

**ਏਕੈ ਕਨਿਕ ਅਨਿਕ ਭਾਤਿ ਸਾਜੀ[1] ਬਹੁ ਪਰਕਾਰ ਰਚਾਇਓ ॥**
**ਕਹੁ ਨਾਨਕ ਭਰਮੁ ਗੁਰਿ ਖੋਈ ਹੈ, ਇਵ ਤਤੈ ਤਤੁ ਮਿਲਾਇਓ ॥੪॥**

[੬੬੬] ਧਨਾਸਰੀ ਮਹਲਾ ੩ (੯)

**ਭਨੰਤਿ ਨਾਨਕ ਭਰਮ ਪਟ ਖੂਲ੍ਹੇ ਗੁਰ ਪਰਸਾਦੀ ਜਾਨਿਆ ॥**
**ਸਾਚੀ ਲਿਵ ਲਾਗੀ ਹੈ ਭੀਤਰਿ, ਸਤਿਗੁਰ ਸਿਉ ਮਨੁ ਮਾਨਿਆ ॥੩॥**

[੭੩੬] ਸੂਹੀ ਮਹਲਾ ੫ (੧)

**ਬਾਜੀਗਰਿ ਜੈਸੇ ਬਾਜੀ ਪਾਈ ॥ ਨਾਨਾ ਰੂਪ ਭੇਖ ਦਿਖਲਾਈ ॥**
**ਸਾਂਗੁ ਉਤਾਰਿ ਥੰਮ੍ਹਿਓ ਪਾਸਾਰਾ ॥ ਤਬ ਏਕੋ ਏਕੰਕਾਰਾ ॥੧॥**
**ਕਵਨ ਰੂਪ ਦ੍ਰਿਸਟਿਓ ਬਿਨਸਾਇਓ ? ॥**
**ਕਤਹਿ ਗਇਓ, ਉਹੁ ਕਤ ਤੇ ਆਇਓ ? ॥੧॥ ਰਹਾਉ ॥**
**ਜਲ ਤੇ ਊਠਹਿ ਅਨਿਕ ਤਰੰਗਾ ॥ ਕਨਿਕ ਭੂਖਨ ਕੀਨੇ ਬਹੁ ਰੰਗਾ ॥**
**ਬੀਜੁ ਬੀਜਿ ਦੇਖਿਓ ਬਹੁ ਪਰਕਾਰਾ ॥ ਫਲ ਪਾਕੇ ਤੇ ਏਕੰਕਾਰਾ ॥੨॥**
**ਸਹਸ ਘਟਾ ਮਹਿ ਏਕੁ ਆਕਾਸੁ ॥ ਘਟ ਫੂਟੇ ਤੇ ਓਹੀ ਪ੍ਰਗਾਸੁ ॥**
**ਭਰਮ ਲੋਭ ਮੋਹ ਮਾਇਆ ਵਿਕਾਰ ॥ ਭ੍ਰਮ ਛੂਟੇ ਤੇ ਏਕੰਕਾਰ ॥੩॥**
**ਓਹੁ ਅਬਿਨਾਸੀ ਬਿਨਸਤ ਨਾਹੀ ॥ ਨਾ ਕੋ ਆਵੈ ਨਾ ਕੋ ਜਾਹੀ ॥**
**ਗੁਰਿ ਪੂਰੈ ਹਉਮੈ ਮਲੁ ਧੋਈ ॥ ਕਹੁ ਨਾਨਕ ਮੇਰੀ ਪਰਮ ਗਤਿ ਹੋਈ ॥੪॥**

[੧੩੨੨] ਕਲਿਆਨ ਮਹਲਾ ੫ (੪)

**ਸਾਧਸੰਗਿ ਭ੍ਰਮ ਭੈ ਮਿਟੇ ਕਥੇ ਨਾਨਕ ਬ੍ਰਹਮ ਗਿਆਨ[2] ॥੨॥**

---

੧ ਜੈਸੇ ਇੱਕ ਸੁਵਰਣ ਤੋਂ ਅਨੇਕ ਭੂਸ਼ਨ ਬਣ ਜਾਂਦੇ ਹਨ, ਉਨ੍ਹਾਂ ਨੂੰ ਸੁਵਰਣ ਤੋਂ ਭਿੰਨ ਕੁਛ ਹੋਰ ਮੰਨਣਾ ਭ੍ਰਮ ਹੈ, ਤੈਸੇ ਕਰਤਾਰ ਦੀ ਵਿਸ਼ਵ ਨੂੰ ਉਸ ਤੋਂ ਭਿੰਨ ਜਾਣਨਾ ਅਗਜਾਨ ਹੈ।

੨ ਸਾਧੁ ਸੰਗ ਦ੍ਵਾਰਾ ਆਤਮ ਗਜਾਨ ਹੋਣੇ ਪਰ ਭ੍ਰਮ ਭਯ ਮਿਟੇ।

## ਭ੍ਰਮਣ

ਗਜਾਨ ਦੀ ਵ੍ਰਿਧਿ ਲਾਭ ਦੀ ਪਰਾਪਤੀ ਵਾਸਤੇ ਦੇਸ਼ ਦੇਸ਼ਾਂਤਰਾਂ ਵਿੱਚ ਫਿਰਣਾ, ਪਰੋਪਕਾਰ ਲਈ ਅਨੇਕ ਲੋਕਾਂ ਨੂੰ ਲਾਭ ਪੁਚਾਣ ਦੇ ਮਨੋਰਥ ਨਾਲ ਦੇਸ਼ਾਟਨ ਕਰਨਾ ਉੱਤਮ ਹੈ, ਪਰ ਮੁਕਤੀ ਦੀ ਢੂੰਡ ਵਿੱਚ ਤੀਰਥ ਆਦਿਕਾਂ ਉੱਤੇ ਭੌਂਦੇ ਫਿਰਨਾ ਅਗਜਾਨ ਹੈ।

[੨੨] ਸਿਰੀਰਾਗੁ ਮਹਲਾ ੧ (੨੨)

ਭਰਮੇ ਭਾਹਿ ਨ ਵਿਝਵੈ[੧] ਜੇ ਭਵੈ ਦਿਸੰਤਰ ਦੇਸੁ ॥
ਅੰਤਰਿ ਮੈਲੁ ਨ ਉਤਰੈ ਧ੍ਰਿਗੁ ਜੀਵਣੁ ਧ੍ਰਿਗੁ ਵੇਸੁ ॥

[੩੭੪] ਆਸਾ ਮਹਲਾ ੫ (੧੩)

ਭ੍ਰਮਤ ਫਿਰੇ ਤਿਨ ਕਿਛੂ ਨ ਪਾਇਆ ॥
ਸੇ ਅਸਥਿਰ ਜਿਨ ਗੁਰ ਸਬਦੁ ਕਮਾਇਆ ॥੪॥

## ਮਸਤ-ਮਸਤੀ

ਪ੍ਰਭੂ ਪ੍ਰੇਮ ਦੇ ਨਸ਼ੇ ਦੀ ਖੁਮਾਰੀ ਵਿੱਚ ਜੋ ਮਸਤ ਹਨ। ਜਿਨ੍ਹਾਂ ਨੇ ਲੋਕਾਂ ਦੀ ਕਾਣ ਤਜਾਗ ਕੇ ਨਿਸ਼ੰਕ ਆਪਣੇ ਸ਼ੁਭ ਨਿਯਮ ਧਾਰਨ ਕੀਤੇ ਹਨ, ਉਹ ਯਥਾਰਥ ਮਸਤ ਸੱਦੀਂਦੇ ਹਨ, ਉਨ੍ਹਾਂ ਨੇ ਦਿਖਾਵੇ ਦੀ ਮਸਤੀ ਨਿੰਦਿਤ ਸਮਝੀ ਹੈ, ਭਾਈ ਨੰਦ ਲਾਲ ਜੀ 'ਜ਼ਿੰਦਗੀ ਨਾਮਾ' ਵਿੱਚ ਲਿਖਦੇ ਹਨ :-

[੨]ਮਸਤੀਏ ਹੱਕ਼ ਮਾਅ਼ਨੀਏ ਹੁਸ਼ਿਆਰੀ ਅਸਤ।
ਆਰਿਫ਼ਾਂ ਰਾ ਖ਼੍ਵਾਬ ਹਮ ਬੇਦਾਰੀ ਅਸਤ ॥੩੧੦॥

## ਮਸੰਦ

ਸਤਿਗੁਰਾਂ ਦੀ ਮਸਨਦ (ਗੱਦੀ) ਨਾਲ ਸੰਬੰਧ ਰੱਖਣ ਵਾਲੇ ਪ੍ਰਚਾਰਕਾਂ ਦੀ ਇਹ ਸੰਗਜਾ ਸੀ, ਦਬਿਸਤਾਨ ਦੀ ਦੂਜੀ ਫਸਲ ਦੀ ਬਾਰ੍ਹਵੀਂ ਨਜ਼ਰ ਵਿੱਚ ਮੁਹਸਨ ਫ਼ਾਨੀ ਲਿਖਦਾ ਹੈ ਕਿ:-'ਅ਼ਫਗਾਨ ਬਾਦਸ਼ਾਹਾਂ ਵੇਲੇ ਅਮੀਰਾਂ ਨੂੰ 'ਮਸਨਦੇ ਆਲੀ' ਲਿਖਿਆ ਜਾਂਦਾ ਸੀ, ਜਿਸ ਤੋਂ 'ਮਸੰਦ' ਸ਼ਬਦ ਬਣ ਗਿਆ, ਚੂੰਕਿ ਸਿੱਖ ਗੁਰੂਆਂ ਨੂੰ ਸੱਚਾ ਪਾਤਸ਼ਾਹ ਜਾਣਦੇ ਹਨ ਇਸ ਵਾਸਤੇ ਉਨ੍ਹਾਂ ਦੇ ਗੁਮਾਸ਼ਤਿਆਂ ਨੂੰ ਮਸੰਦ ਆਖਦੇ ਹਨ, ਮਸੰਦਾਂ ਨੂੰ 'ਰਾਮਦਾਸ' ਭੀ ਸੱਦੀਦਾ ਹੈ।'

---

੧ ਭ੍ਰਮਣ ਤੋਂ ਅੰਦਰ ਦੀ ਅੱਗ ਨਹੀਂ ਬੁਝਦੀ।

੨ ਵਾਹਗੁਰੂ ਦੇ ਪ੍ਰੇਮ ਦੀ ਮਸਤੀ ਦਾ ਅਰਥ ਸਾਵਧਾਨਤਾ ਹੈ।
ਗਜਾਨੀਆਂ ਦਾ ਸੌਣਾ ਭੀ ਜਾਗਣ ਤੁਲ ਹੈ। ਭਾਈ ਗੁਰਦਾਸ ਜੀ ਲਿਖਦੇ ਹਨ—
'ਗੁਰਮੁਖਿ ਸਵਣੁ ਸਮਾਧਿ ਹੈ ਆਪੇ ਆਪਿ ਨ ਥਾਪਿ ਉਥਾਪੈ।' (ਵਾਰ੬/੧੮)

ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਜਦ ਦੇਖਿਆ ਕਿ ਮਸੰਦ ਸ੍ਵਾਰਥ ਵਸ਼ਿ ਹੋ ਕੇ ਸੰਗਤਿ ਨੂੰ ਦੁੱਖ ਦਿੰਦੇ ਹਨ, ਤਦ ਇਹ ਅਹੁਦਾ ਮਨਸੂਖ ਕਰ ਦਿੱਤਾ ਅਰ ਅੰਮ੍ਰਿਤ ਸੰਸਕਾਰ ਵੇਲੇ ਮਸੰਦਾਂ ਦੀ ਸੰਗਤਿ ਤੋਂ ਪ੍ਰਹੇਜ਼ ਕਰਨ ਦਾ ਉਪਦੇਸ਼ ਦਿੱਤਾ।

[੭੧੬] ੩੩ ਸਵੱਯੇ, ਪਾਤਸ਼ਾਹੀ ੧੦

ਜੋ ਕਰਿ ਸੇਵ ਮਸੰਦਨ ਕੀ,
ਕਹੈ—ਆਨਿ ਪ੍ਰਸਾਦਿ ਸਬੈ ਮੋਹਿ ਦੀਜੈ ॥
ਜੋ ਕਛੁ ਮਾਲ ਤਵਾਲਯ[1] ਸੋ ਅਬ ਹੀ,
ਉਠਿ ਭੇਟ ਹਮਾਰੀ ਹੀ ਕੀਜੈ ॥
ਮੇਰੋ ਈ ਧਯਾਨ ਧਰੋ ਨਿਸ ਬਾਸੁਰ,
ਭੂਲ ਕੈ ਅਉਰ ਕੋ ਨਾਮੁ ਨ ਲੀਜੈ ॥'
ਦੀਨੇ ਕੋ ਨਾਮੁ ਸੁਨੈ ਭਜਿ ਰਾਤਹਿ[2],
ਲੀਨੇ ਬਿਨਾ ਨਹਿ ਨੈਕੁ ਪ੍ਰਸੀਜੈ[3] ॥੨੯॥

ਰਹਿਤਨਾਮਾ-ਭਾਈ ਚੌਪਾ ਸਿੰਘ

ਮਸੰਦਾਂ ਨੂੰ ਨਹੀਂ ਮੰਨਣਾ।

ਗੁਰ ਸੋਭਾ-ਅਧਿ : ੫

ਤਜ ਮਸੰਦ ਪ੍ਰਭੁ ਏਕ ਜਪ, ਯਹਿ ਬਿਬੇਕ ਤਹਾਂ ਕੀਨ।
ਸਤਿਗੁਰੁ ਸੋ ਸੇਵਕ ਮਿਲੇ, ਨੀਰ ਮੱਧ ਜਯੋਂ ਮੀਨ ॥੬॥੧੨੨॥

## ਮਹਾ ਪੁਰਖ

[੧੬੧] ਗਉੜੀ ਮਹਲਾ ੩ (੩੩)

ਸਤਿਗੁਰੁ ਸੇਵਹਿ ਸੇ ਮਹਾਪੁਰਖ ਸੰਸਾਰੇ ॥
ਆਪਿ ਉਧਰੇ ਕੁਲ ਸਗਲ ਨਿਸਤਾਰੇ ॥
ਹਰਿ ਕਾ ਨਾਮੁ ਰਖਹਿ ਉਰ ਧਾਰੇ ॥...
ਸਤਿਗੁਰੁ ਸੇਵਹਿ ਸਦਾ ਮਨਿ ਦਾਸਾ ॥
ਹਉਮੈ ਮਾਰਿ ਕਮਲੁ ਪਰਗਾਸਾ ॥...
ਨਾਮਿ ਰਤੇ ਘਰ ਮਾਹਿ ਉਦਾਸਾ[4] ॥੩॥

[੬੯੮] ਜੈਤਸਰੀ ਮਹਲਾ ੪ (੭)

ਹਰਿ ਹਰਿ, ਮਹਾ ਪੁਰਖੁ ਗੁਰੁ ਮੇਲਹੁ,
ਗੁਰ ਨਾਨਕ ਨਾਮਿ ਸੁਖੁ ਹੋਈ ਰਾਮ ॥੪॥

੧ ਤਵ-ਆਲਯ, ਤੇਰੇ ਘਰ। ੨ ਨੱਠਦੇ ਹਨ।
੩ ਰੀਝਦੇ, ਖੁਸ਼ ਹੋਂਦੇ। ੪ ਉਦਾਸੀਨ।

[੭੫੫] ਸੂਹੀ ਮਹਲਾ ੩, ਅਸਟਪਦੀ (੩)

ਮਹਾ ਪੁਰਖਾ ਕਾ ਬੋਲਣਾ ਹੋਵੈ ਕਿਤੈ ਪਰਥਾਇ[1] ॥
ਓਇ ਅੰਮ੍ਰਿਤ ਭਰੇ ਭਰਪੂਰ ਹਹਿ, ਓਨਾ ਤਿਲੁ ਨ ਤਮਾਇ[2] ॥੮॥
ਗੁਣਕਾਰੀ ਗੁਣ ਸੰਘਰੈ[3] ਅਵਰਾ ਉਪਦੇਸੇਨਿ ॥
ਸੇ ਵਡਭਾਗੀ ਜਿ ਓਨਾ ਮਿਲਿ ਰਹੇ, ਅਨਦਿਨੁ ਨਾਮੁ ਲਏਨਿ ॥੯॥

## ਮਹਾ ਰਸ

[੧੮੦] ਗਉੜੀ ਮਹਲਾ ੫ (੮੪)

ਆਨ ਰਸਾ ਜੇਤੇ ਤੈ ਚਾਖੇ ॥ ਨਿਮਖ ਨ ਤ੍ਰਿਸਨਾ ਤੇਰੀ ਲਾਥੇ ॥
ਹਰਿ ਰਸ ਕਾ ਤੂੰ ਚਾਖਹਿ ਸਾਦੁ ॥ ਚਾਖਤ ਹੋਇ ਰਹਹਿ ਬਿਸਮਾਦ ॥੧॥
ਅੰਮ੍ਰਿਤੁ, ਰਸਨਾ! ਪੀਉ ਪਿਆਰੀ ॥
ਇਹ ਰਸ ਰਾਤੀ ਹੋਇ ਤ੍ਰਿਪਤਾਰ ॥੧॥ਰਹਾਉ॥
ਹੇ ਜਿਹਵੇ! ਤੂੰ ਰਾਮ ਗੁਣ ਗਾਉ ॥
ਨਿਮਖ ਨਿਮਖ ਹਰਿ ਹਰਿ ਹਰਿ ਧਿਆਉ ॥...
ਆਨ ਨ ਰਸ ਕਸ ਲਵੈ ਨ ਲਾਈ[4] ॥
ਕਹੁ ਨਾਨਕ ਗੁਰ ਭਏ ਹੈ ਸਹਾਈ ॥੪॥

[੧੩੪੨] ਪ੍ਰਭਾਤੀ ਮਹਲਾ ੧, ਅਸਟਪਦੀ (੨)

ਭਾਉ ਭਗਤਿ ਗੁਰਮਤੀ ਪਾਏ ॥
ਹਉਮੈ ਵਿਚਹੁ ਸਬਦਿ ਜਲਾਏ ॥...
ਬਿਸਮ ਬਿਨੋਦ ਰਹੇ ਪਰਮਾਦੀ ॥
ਗੁਰਮਤਿ ਮਾਨਿਆ ਏਕ ਲਿਵ ਲਾਗੀ ॥
ਦੇਖਿ ਨਿਵਾਰਿਆ ਜਲ ਮਹਿ ਆਗੀ ॥...੫॥
ਸਤਿਗੁਰੁ ਸੇਵੇ ਭਰਮੁ ਚੁਕਾਏ ॥
ਅਨਦਿਨੁ ਜਾਗੈ ਸਚਿ ਲਿਵ ਲਾਏ ॥
ਏਕੋ ਜਾਣੈ ਅਵਰੁ ਨ ਕੋਇ ॥
ਸੁਖਦਾਤਾ ਸੇਵੇ ਨਿਰਮਲੁ ਹੋਇ ॥੬॥
ਸੇਵਾ ਸੁਰਤਿ ਸਬਦਿ ਵੀਚਾਰਿ ॥
ਜਪੁ ਤਪੁ ਸੰਜਮੁ ਹਉਮੈ ਮਾਰਿ ॥
ਜੀਵਨ ਮੁਕਤੁ ਜਾ ਸਬਦੁ ਸੁਣਾਏ ॥
ਸਚੀ ਰਹਤ ਸਚਾ ਸੁਖੁ ਪਾਏ ॥੭॥

---

੧ ਕਿਸੇ ਨਿਮਿੱਤ ਕਰ ਕੇ, ਕਿਸੇ ਖ਼ਾਸ ਕਾਰਣ ਨੂੰ ਮੁਖ ਰੱਖ ਕੇ । ੨ ਤਮਅ, ਸ੍ਵਾਰਥ ।
੩ ਸੰਗ੍ਰਹ ਕਰਦੇ ਹਨ । ੪ ਹੋਰ ਸਵਾਦ ਹਰਿ-ਰਸ ਦੇ ਤੁਲ ਨਹੀਂ ਸਮਝਦੀ।

ਸੁਖਦਾਤਾ ਦੁਖੁ ਮੇਟਣਹਾਰਾ ॥
ਅਵਰੁ ਨ ਸੂਝਸਿ ਬੀਜੀ[1] ਕਾਰਾ ॥
ਤਨੁ ਮਨੁ ਧਨੁ ਹਰਿ ਆਗੈ ਰਾਖਿਆ ॥
ਨਾਨਕੁ ਕਹੈ ਮਹਾ ਰਸੁ ਚਾਖਿਆ ॥੮॥

## ਮਥਨ (ਬਿਲੋਨਾ)

[੪੭੮] ਆਸਾ, ਕਬੀਰ (੧੦)

ਹਰਿ ਕਾ ਬਿਲੋਵਨਾ ਬਿਲੋਵਹੁ, ਮੇਰੇ ਭਾਈ ॥
ਸਹਜਿ[2] ਬਿਲੋਵਹੁ ਜੈਸੇ ਤਤੁ ਨ ਜਾਈ ॥੧॥ਰਹਾਉ॥
ਤਨੁ ਕਰਿ ਮਟੁਕੀ, ਮਨ ਮਾਹਿ ਬਿਲੋਈ[3] ॥
ਇਸੁ ਮਟੁਕੀ ਮਹਿ ਸਬਦੁ[4] ਸੰਜੋਈ[5] ॥੨॥
ਹਰਿ ਕਾ ਬਿਲੋਵਨਾ ਮਨ ਕਾ ਬੀਚਾਰਾ ॥
ਗੁਰ ਪ੍ਰਸਾਦਿ ਪਾਵੈ ਅੰਮ੍ਰਿਤ ਧਾਰਾ ॥੩॥

[੭੨੮] ਸੂਹੀ ਮਹਲਾ ੧ (੧)

ਭਾਂਡਾ ਧੋਇ ਬੈਸਿ ਧੂਪੁ ਦੇਵਹੁ[6], ਤਉ ਦੂਧੈ ਕਉ ਜਾਵਹੁ ॥
ਦੂਧੁ ਕਰਮ ਫੁਨਿ ਸੁਰਤਿ ਸਮਾਇਣੁ[7], ਹੋਇ ਨਿਰਾਸ[8] ਜਮਾਵਹੁ ॥੧॥...
ਇਹੁ ਮਨੁ ਈਟੀ ਹਾਥਿ ਕਰਹੁ, ਫੁਨਿ ਨੇਤ੍ਰਉ ਨੀਦ ਨ ਆਵੈ[9] ॥
ਰਸਨਾ ਨਾਮੁ ਜਪਹੁ ਤਬ ਮਥੀਐ, ਇਨ ਬਿਧਿ ਅੰਮ੍ਰਿਤੁ[10] ਪਾਵਹੁ ॥੨॥

## ਮਨ

***ਅੰਤਹਕਰਣ]*** ਵਿਦਵਾਨਾਂ ਨੇ ਅੰਤਹਕਰਣ (ਭੀਤਰੀ ਇੰਦ੍ਰਯ) ਦੇ ਚਾਰ ਭੇਦ ਕਲਪੇ ਹਨ:- ੧. ਮਨ (ਸੰਕਲਪ ਵਿਕਲਪ ਰੂਪ ਵ੍ਰਿੱਤਿ), ੨. ਬੁਧਿ (ਵਿਵੇਕ ਨਾਲ ਨਿਸ਼ਚਯ ਕਰਨ ਵਾਲੀ ਸ਼ਕਤਿ), ੩. ਚਿੱਤ (ਜਿਸ ਤੋਂ ਬਾਤਾਂ ਦਾ ਚੇਤਾ ***[ਸਮਰਣ]*** ਹੁੰਦਾ ਹੈ), ੪. ਅਹੰਕਾਰ (ਜਿਸ ਤੋਂ ਸੰਸਾਰ ਦੇ ਪਦਾਰਥਾਂ ਨਾਲ ਆਪਣਾ ਸੰਬੰਧ ਪ੍ਰਤੀਤ ਹੁੰਦਾ ਹੈ। ਗੁਰੂ ਸਾਹਿਬ ਨੇ ਭੀ

---

੧ ਦੂਜੀ। ੨ ਸ਼ਾਂਤੀ ਅਤੇ ਵਿਚਾਰ ਨਾਲ। ੩ ਮਧਾਣੀ।
੪ ਗੁਰ ਉਪਦੇਸ਼। ੫ ਪਾਓ, ਮਿਲਾਓ, ਦਹੀਂ ਦੇ ਥਾਂ ਪਾਓ।
੬ ਧੂਪ ਦੇਣ ਨਾਲ ਬਰਤਨ ਵਿੱਚ ਦੁਰਗੰਧ ਨਹੀਂ ਹੋਂਦੀ।
੭ ਜਾਮਣ, ਜਾਗ। ੮ ਨਿਸ਼ਕਾਮ।
੯ ਮਨ ਨੂੰ ਕਾਬੂ ਕਰਨਾ ਰੱਸੀ (ਨੇਤ੍ਰਾ) ਹੈ, ਸਾਵਧਾਨਤਾ ਉਸ ਦੇ ਸਿਰੇ ਬੰਨ੍ਹੀਆਂ ਹੋਈਆਂ ਕਾਠ ਦੀਆਂ (ਈਟੀ) ਗੁੱਲੀਆਂ ਹਨ, ਜਿਨ੍ਹਾਂ ਤੋਂ ਨੇਤ੍ਰਾ ਮਜ਼ਬੂਤੀ ਨਾਲ ਫੜਿਆ ਜਾਂਦਾ ਹੈ।
੧੦ ਤੱਤ੍ਵ ਵਿਚਾਰ ਰੂਪ ਮੱਖਣ।

'ਜਪੁ ਸਾਹਿਬ' ਵਿੱਚ ਇਹ ਚਾਰੇ ਭੇਦ ਲਿਖੇ ਹਨ, ਅਰ ਇਨ੍ਹਾਂ ਦਾ ਸੁਧਾਰ ਅਭ੍ਯਾਸ ਦ੍ਵਾਰਾ ਵਰਣਨ ਕੀਤਾ ਹੈ।

ਯਥਾ :-

**ਘੜੀਐ ਸੁਰਤਿ[1] ਮਤਿ[2] ਮਨਿ ਬੁਧਿ ॥ (੩੬)**

ਜਪੁ (੨੮)

**ਮਨਿ ਜੀਤੈ ਜਗੁ ਜੀਤੁ[3] ॥**

[੨੧੯] ਗਉੜੀ ਮਹਲਾ ੯ (੪)

**ਸਾਧੋ, ਇਹੁ ਮਨੁ ਗਹਿਓ ਨ ਜਾਈ ॥**
**ਚੰਚਲ ਤ੍ਰਿਸਨਾ ਸੰਗਿ ਬਸਤੁ ਹੈ, ਯਾ ਤੇ ਥਿਰੁ ਨ ਰਹਾਈ ॥**

[੨੨੧] ਗਉੜੀ ਮਹਲਾ ੧, ਅਸਟਪਦੀ (੨)

**ਮਨੁ ਕੁੰਚਰੁ ਕਾਇਆ ਉਦਿਆਨੈ[4] ॥**
**ਗੁਰੁ ਅੰਕਸੁ ਸਚੁ ਸਬਦੁ ਨੀਸਾਨੈ ॥**

[੨੫੬] ਗਉੜੀ ਬਾਵਨ ਅਖਰੀ, ਮਹਲਾ ੫ (੩੧)

**ਮਨੂਆ ਜੀਤੈ ਹਰਿ ਮਿਲੈ, ਤਿਹ ਸੂਰਤਣ ਵੇਸ[5] ॥**

[੨੯੮] ਥਿਤੀ, ਗਉੜੀ, ਮਹਲਾ ੫

**ਮਨੁ ਬਸਿ ਆਵੈ ਨਾਨਕਾ, ਜੇ ਪੂਰਨ ਕਿਰਪਾ ਹੋਇ ॥੧੦॥**

[੩੮੫] ਆਸਾ ਮਹਲਾ ੫ (੫੮)

**ਤੀਰਥਿ ਜਾਉ ਤ 'ਹਉ ਹਉ' ਕਰਤੇ ॥**
**ਪੰਡਿਤ ਪੂਛਉ ਤ ਮਾਇਆ ਰਾਤ ॥੧॥...**
**ਸਾਸਤ੍ਰ ਬੇਦ ਪਾਪ ਪੁੰਨ ਵੀਚਾਰ ॥**
**ਨਰਕਿ ਸੁਰਗਿ ਫਿਰਿ ਫਿਰਿ ਅਉਤਾਰ ॥੨॥**
**ਗਿਰਸਤ ਮਹਿ ਚਿੰਤ ਉਦਾਸ ਅਹੰਕਾਰ ॥**
**ਕਰਮ ਕਰਤ ਜੀਅ ਕਉ ਜੰਜਾਰ ॥੩॥**
**ਪ੍ਰਭ ਕਿਰਪਾ ਤੇ ਮਨੁ ਵਸਿ ਆਇਆ ॥**
**ਨਾਨਕ ਗੁਰਮੁਖਿ ਤਰੀ ਤਿਨਿ ਮਾਇਆ ॥੪॥**

---

੧ ਚਿੱਤ। ੨ ਅਹੰਕਾਰ।

੩ ਇਸ ਵਿੱਚ ਨੀਤਿ ਸਿਖ੍ਯਾ ਭੀ ਹੈ-ਜੋ ਲੋਕਾਂ ਦੇ ਮਨ ਜਿੱਤਦਾ ਹੈ, ਉਹ ਅਸਲ ਜਿੱਤ ਪਰਾਪਤ ਕਰਦਾ ਹੈ, ਤਨ ਕਾਬੂ ਕਰਨ ਨਾਲ ਮਨ ਬਹੁਤਾ ਵਿਰੋਧੀ ਹੋ ਜਾਂਦਾ ਹੈ।

੪ ਜੰਗਲ (ਬਣ) ਵਿੱਚ।

੫ 'ਹੈਂ ਜੁਗ ਬੀਰ ਅਜੀਤ ਬਡੇ, ਇਕ ਕਾਲ ਦੁਤੀ ਮਨਸੂਰ ਕਰਾਰੇ।'(ਸਰਬ ਲੋਹ, ਅ: ੫)

[੬੪੪] ਮਹਲਾ ੩, ਵਾਰ ਸੋਰਠਿ (੬)

**ਮਨਮੁਖ ਮੰਨੁ ਅਜਿਤੁ ਹੈ ਦੂਜੈ ਲਗੈ ਜਾਇ ॥**
**ਤਿਸ ਨੋ ਸੁਖੁ ਸੁਪਨੈ ਨਹੀ, ਦੁਖੇ ਦੁਖਿ ਵਿਹਾਇ ॥...**
**ਗੁਰ ਪਰਸਾਦੀ ਭਉ ਪਇਆ ਵਡਭਾਗਿ ਵਸਿਆ ਮਨਿ ਆਇ ॥**
**ਭੈ ਪਇਐ ਮਨੁ ਵਸਿ ਹੋਆ ਹਉਮੈ ਸਬਦਿ ਜਲਾਇ ॥**

[੬੬੫] ਧਨਾਸਰੀ ਮਹਲਾ ੩ (੬)

**ਗੁਰਮੁਖਿ ਕਰਣੀ ਕਾਰ ਕਮਾਵੈ ॥**
**ਤਾ ਇਸੁ ਮਨ ਕੀ ਸੋਝੀ ਪਾਵੈ ॥**
**ਮਨੁ ਮੈ ਮਤੁ ਮੈਗਲ ਮਿਕਦਾਰਾ[੧] ॥**
**ਗੁਰੁ ਅੰਕਸੁ ਮਾਰਿ ਜੀਵਾਲਣਹਾਰਾ[੨] ॥੨॥**

[੭੭੬] ਸੂਹੀ ਮਹਲਾ ੪, ਛੰਤ (੬)

**ਵਸਿ ਆਣਿਹੁ ਵੇ ਜਨ ਇਸੁ ਮਨ ਕਉ,**
**ਮਨੁ ਬਾਸੇ[੩] ਜਿਉ ਨਿਤ ਭਉਦਿਆ ॥**

[੮੧੫] ਬਿਲਾਵਲੁ ਮਹਲਾ ੫ (੫੮)

**ਮਨ ਖੁਟਹਰ, ਤੇਰਾ ਨਹੀ ਬਿਸਾਸੁ, ਤੂ ਮਹਾ ਉਦਮਾਦਾ[੪] ॥**
**ਖਰ ਕਾ ਪੈਖਰੁ ਤਉ ਛੁਟੈ ਜਉ ਊਪਰਿ ਲਾਦਾ[੫] ॥੧॥**

[੧੧੯੧] ਬਸੰਤੁ ਮਹਲਾ ੪, ਅਸਟਪਦੀ (੧)

**ਕਾਂਇਆ ਨਗਰਿ ਇਕੁ ਬਾਲਕੁ[੬] ਵਸਿਆ,**
**ਖਿਨੁ ਪਲੁ ਥਿਰੁ ਨ ਰਹਾਈ ॥**
**ਅਨਿਕ ਉਪਾਵ ਜਤਨ ਕਰਿ ਥਾਕੇ ਬਾਰੰ ਬਾਰ ਭਰਮਾਈ ॥੧॥**
**ਮੇਰੇ ਠਾਕੁਰ, ਬਾਲਕੁ ਇਕਤੁ ਘਰਿ ਆਣੁ ॥**
**ਸਤਿਗੁਰੁ ਮਿਲੈ ਤ ਪੂਰਾ ਪਾਈਐ,**
**ਭਜੁ ਰਾਮ ਨਾਮੁ ਨੀਸਾਣੁ ॥੧॥ਰਹਾਉ॥**

---

੧ ਮਨ, ਸ਼ਰਾਬ ਵਿੱਚ ਮਸਤ ਹੋਏ ਹਾਥੀ ਤੁਲ ਹੈ।
੨ ਹੋਸ਼ ਵਿੱਚ ਲਿਆਉਣ ਵਾਲਾ।
੩ ਬਾਸ਼ਾ, ਸ਼ਿਕਰੇ ਜਿਹਾ ਇੱਕ ਛੋਟਾ ਸ਼ਿਕਾਰੀ ਪੰਛੀ।
੪ ਹੰਕਾਰੀ, ਮਸਤਿਆ ਹੋਇਆ।
੫ ਗਧੇ ਦਾ ਪੈਖੜ (ਪੈਰਾਂ ਦਾ ਬੰਧਨ) ਤਦ ਖੋਲ੍ਹੀਂਦਾ ਹੈ ਜੇ ਉੱਤੇ ਬੋਝਾ ਲੱਦ ਦੇਈਏ, ਭਾਵ ਇਹ ਹੈ ਮਨ ਨੂੰ ਵਿਹਲਾ ਅਤੇ ਸੁਤੰਤ੍ਰ ਨਹੀਂ ਹੋਣ ਦੇਣਾ ਚਾਹੀਏ, ਵਿਦ੍ਯਾ ਵਿਚਾਰ, ਪਰੋਪਕਾਰ, ਵਿਸ਼ਵ ਦੀ ਸੇਵਾ ਅਤੇ ਹਿੱਤ ਚਿੰਤਨ ਵਿੱਚ ਹਰ ਵੇਲੇ ਲਾਉਣਾ ਚਾਹੀਏ।
੬ ਮਨ।

# ਮਨ ਹਠ

**ਅਗ੍ਯਾਨ ਮੂਲਕ ਮਨ ਹਠ ਦਾ ਗੁਰੁਮਤ ਵਿੱਚ ਨਿਸ਼ੇਧ ਹੈ।**

[੩੯] ਸਿਰੀਰਾਗੁ ਮਹਲਾ ੪ (੬੫)

**ਮਨਹਠਿ ਕਿਨੈ ਨ ਪਾਇਆ ਕਰਿ ਉਪਾਵ ਥਕੇ ਸਭੁ ਕੋਇ ॥**

[੬੬] ਸਿਰੀਰਾਗੁ ਮਹਲਾ ੩, ਅਸਟਪਦੀ (੨੦)

**ਮਨਹਠਿ ਕਰਮ ਕਮਾਵਦੇ ਨਿਤ ਨਿਤ ਹੋਹਿ ਖੁਆਰੁ ॥**
**ਅੰਤਰਿ ਸਾਂਤਿ ਨ ਆਵਈ ਨਾ ਸਚਿ ਲਗੈ ਪਿਆਰੁ ॥੬॥**

[੨੨੬] ਗਉੜੀ ਮਹਲਾ ੧, ਅਸਟਪਦੀ (੧੨)

**ਹਠੁ ਕਰਿ ਮਰੈ ਨ ਲੇਖੈ ਪਾਵੈ ॥**
**ਵੇਸ ਕਰੈ ਬਹੁ ਭਸਮ ਲਗਾਵੈ ॥**
**ਨਾਮੁ ਬਿਸਾਰਿ ਬਹੁਰਿ ਪਛੁਤਾਵੈ ॥੧॥**

[੫੧੩] ਮਹਲਾ ੩, ਵਾਰ ਗੂਜਰੀ ੧ (੧੨)

**ਛਾਦਨੁ ਭੋਜਨੁ ਨ ਲੈਹੀ ਸਤ ਭਿਖਿਆ[1],**
**ਮਨਹਠਿ ਜਨਮੁ ਗਵਾਇਆ ॥**

# ਮਨ ਦੀ ਕਠੋਰਤਾ

[੩੧੪] ਮਹਲਾ ੪, ਵਾਰ ਗਉੜੀ ੧ (੨੬)

**ਜਿਨ ਕੇ ਚਿਤ ਕਠੋਰ ਹਹਿ, ਸੇ ਬਹਹਿ ਨ ਸਤਿਗੁਰ ਪਾਸਿ ॥...**
**ਕੂੜਿਆਰ ਕੂੜਿਆਰੀ ਜਾਇ ਰਲੇ,**
**ਸਚਿਆਰ ਸਿਖ ਬੈਠੇ ਸਤਿਗੁਰ ਪਾਸਿ ॥**

[੭੫੧] ਸੂਹੀ ਮਹਲਾ ੧, ਅਸਟਪਦੀ (੨)

**ਚਿਟੇ ਜਿਨ ਕੇ ਕਪੜੇ; ਮੈਲੇ ਚਿਤ ਕਠੋਰ ਜੀਉ ॥**
**ਤਿਨ ਮੁਖਿ ਨਾਮੁ ਨ ਊਪਜੈ, ਦੂਜੈ ਵਿਆਪੇ ਚੋਰ ਜੀਉ ॥...੩॥**

# ਮਨ ਦੇ ਤਰੰਗ

[੧੦੮੮] ਮਹਲਾ ੩, ਵਾਰ ਮਾਰੂ (੭)

**ਮਨ ਕੇ ਅਧਿਕ ਤਰੰਗ, ਕਿਉ ਦਰਿ ਸਾਹਿਬ ਛੁਟੀਐ ? ॥**

[੧੨੪੭] ਮਹਲਾ ੩, ਵਾਰ ਸਾਰੰਗ (੨੭)

**ਜਿਚਰੁ ਇਹੁ ਮਨੁ ਲਹਰੀ ਵਿਚਿ ਹੈ ਹਉਮੈ ਬਹੁਤੁ ਅਹੰਕਾਰੁ ॥**
**ਸਬਦੈ ਸਾਦੁ ਨ ਆਵਈ ਨਾਮਿ ਨ ਲਗੈ ਪਿਆਰੁ ॥**

---

੧ ਸੱਤਜ ਧਰਮ ਦਾ ਪ੍ਰਚਾਰ ਕਰ ਕੇ ਬਿਨਾਂ ਮੰਗੇ ਜੋ ਭੋਜਨ ਵਸਤ੍ਰ ਆਦਿਕ ਸਾਮੱਗਰੀ ਪ੍ਰਾਪਤ ਹੋ ਜਾਵੇ, ਉਸ ਦਾ ਨਾਉਂ 'ਸਤ ਭਿਖਿਆ' (ਸਦਭਿਕਸ਼ਾ) ਹੈ।

# ਮਨ ਨੀਵਾਂ ਮਤਿ ਉੱਚੀ

ਅਰਦਾਸ ਵਿੱਚ ਸਿੱਖ ਨਿੱਤ ਮੰਗਦੇ ਹਨ ਕਿ ਮਨ ਨੀਵਾਂ ਅਤੇ ਮਤਿ ਉੱਚੀ ਹੋਵੇ। ਇਹ ਅਜੇਹਾ ਅਮੋਲਕ ਨਿਯਮ ਹੈ ਕਿ ਜਿਸ ਦੇ ਧਾਰਨ ਨਾਲ ਸਾਰੇ ਸ਼ੁਭ ਗੁਣ ਮਨ ਵਿੱਚ ਸੁਤੇ ਹੀ ਨਿਵਾਸ ਕਰਦੇ ਹਨ। ਅਹੰਕਾਰੀ ਦੇ ਮਨ ਵਿੱਚ ਕੋਈ ਸਿਖਯਾ ਨਹੀਂ ਠਹਿਰਦੀ ਅਤੇ ਬੁਧਿ ਨੀਵੀਂ ਹੋ ਜਾਂਦੀ ਹੈ, ਨੀਵੇਂ ਮਨ ਵਾਲਾ ਜਿਗਯਾਸੂ ਸਭ ਤੋਂ ਸਿਖਯਾ ਲੈਂਦਾ ਹੈ ਅਤੇ ਆਪਣੀ ਬੁਧਿ ਨੂੰ ਉੱਚਿਆਂ ਕਰਦਾ ਹੈ।

ਗੁਰੁ ਪ੍ਰਤਾਪ ਸੂਰਜ, ਰੁੱਤ ੩ ਅੰਸੂ ੪੩

ਕਰਣੀ ਊਚੀ ਨਿਤ ਕਰਹਿ, ਰਾਖਹਿ ਮਨ ਨੀਵਾ ॥੩੪॥

ਖ਼ਾਲਸਾ ਸ਼ੱਤਕ

ਮਨ ਨੀਵਾਂ ਮਤਿ ਊਚੀ ਰਾਖੋ, ਵਾਹਗੁਰੂ ਮੁਖ ਮਾਹੀ।

# ਮਨ ਨੂੰ ਮੋਰਚਾ

[੧੧੫] ਮਾਝ ਮਹਲਾ ੩, ਅਸਟਪਦੀ (੧੦)

ਇਹੁ ਮਨੁ ਆਰਸੀ ਕੋਈ ਗੁਰਮੁਖਿ ਵੇਖੈ ॥
ਮੋਰਚਾ[੧] ਨ ਲਾਗੈ ਜਾ ਹਉਮੈ ਸੋਖੈ ॥

[੫੩੦] ਦੇਵਗੰਧਾਰੀ ਮਹਲਾ ੫ (੧੩)

ਭਾਉ ਭਗਤਿ ਗਾਇ ਗੁਣ ਗੋਬਿਦ ਜਮ ਕਾ ਮਾਰਗੁ ਸਾਧਿਓ ॥੧॥
ਭਇਓ ਅਨੁਗ੍ਰਹੁ ਮਿਟਿਓ ਮੋਰਚਾ, ਅਮੋਲ ਪਦਾਰਥੁ ਲਾਧਿਓ ॥

[੬੩੯] ਸੋਰਠਿ ਅਸਟਪਦੀ ਮਹਲਾ ੫ (੧)

ਮਿਲਿ ਸੰਤ ਸਭਾ ਮਨੁ ਮਾਂਜੀਐ ਭਾਈ, ਹਰਿ ਕੈ ਨਾਮਿ ਨਿਵਾਸੁ ॥
ਮਿਟੈ ਅੰਧੇਰਾ ਅਗਿਆਨਤਾ ਭਾਈ, ਕਮਲ ਹੋਵੈ ਪਰਗਾਸੁ ॥

[੬੬੬] ਧਨਾਸਰੀ ਮਹਲਾ ੪ (੧)

ਜਨਮ ਜਨਮ ਕੇ ਲਾਗੇ ਬਿਖੁ ਮੋਰਚਾ[੨], ਲਗਿ ਸੰਗਤਿ ਸਾਧ ਸਵਾਰੀ ॥
ਜਿਉ ਕੰਚਨੁ ਬੈਸੰਤਰਿ ਤਾਇਓ ਮਲੁ ਕਾਟੀ ਕਟਿਤ ਉਤਾਰੀ ॥੨॥

[੯੭੮] ਨਟ ਮਹਲਾ ੫ (੧)

ਦੇਖਿਓ ਅਚਰਜੁ ਮਹਾ ਮੰਗਲ ਰੂਪ, ਕਿਛੁ ਆਨ ਨਹੀ ਦਿਸਟਾਵੈ[੩] ॥
ਕਹੁ ਨਾਨਕ ਮੋਰਚਾ ਗੁਰਿ ਲਾਹਿਓ, ਤਹ ਗਰਭ ਜੋਨਿ ਕਹ ਆਵੈ ॥੪॥

---

੧ ਮੋਰਚਹ, ਛਾਈ, ਜੰਗਾਲ।
੨ ਵਿਸ਼ਯ ਰੂਪ ਮੋਰਚਾ। ੩ ਦ੍ਰਿਸਟਿ-ਆਵੈ।

# ਮਨ ਦਾ ਰੰਗਣਾ

ਕਪੜੇ ਤੋਂ ਪਾਣ ਅਥਵਾ ਮਾਵਾ, (ਜੋ ਰੰਗ ਨੂੰ ਫੜਨ ਨਹੀਂ ਦਿੰਦਾ) ਕੱਢ ਕੇ, ਫਟਕੜੀ ਆਦਿ ਨਾਲ ਧੋਣਾ ਜਿਸ ਤੋਂ ਵਸਤ੍ਰ ਰੰਗ ਜਜ਼ਬ ਕਰ ਲਵੇ, 'ਪਾਹ' ਆਖੀਦਾ ਹੈ ।

**ਮਜੀਠ ਦਾ ਰੰਗ**

ਕਰਤਾਰ ਦੇ ਭਯ ਨਾਲ ਮਨ ਦੇ ਖੋਟੇ ਸੰਕਲਪ ਅਤੇ ਵਿਕਾਰ ਵਾਸਨਾ ਮਿਟਾ ਕੇ ਗੁਰੁਬਾਣੀ ਦੇ ਅਭ੍ਯਾਸ ਦ੍ਵਾਰਾ ਕੁਕਰਮਾਂ ਤੋਂ ਜੋ ਸੰਗਣਾ ਹੈ, ਇਹ ਮਨ ਦਾ ਧੋਣਾ ਅਰ ਪਾਹੁਣਾ ਹੈ, ਵਾਹਗੁਰੂ ਦੇ ਪ੍ਰੇਮ ਅਰ ਨਾਮ ਦੀ ਲਿਵ ਕਰ ਕੇ ਮਨ ਰੰਗੀਦਾ ਹੈ, ਸਤਿਗੁਰਾਂ ਨੇ ਇਸ ਪੱਕੇ ਰੰਗ ਨੂੰ ਮਜੀਠ ਦਾ ਰੰਗ ਗੁਰੁਬਾਣੀ ਵਿੱਚ ਵਰਣਨ ਕੀਤਾ ਹੈ ।

[੪੦] ਸਿਰੀਰਾਗੁ ਮਹਲਾ ੪ (੬੫)

ਸਹਸ ਸਿਆਣਪ ਕਰਿ ਰਹੇ ਮਨਿ ਕੋਰੈ ਰੰਗੁ ਨ ਹੋਇ ॥

[੪੫੩] ਆਸਾ ਮਹਲਾ ੫, ਛੰਤ (੩)

ਹਰਿ ਘਟਿ ਘਟੇ ਡੀਠਾ ਅੰਮ੍ਰਿਤੋ ਵੂਠਾ, ਜਨਮ ਮਰਨ ਦੁਖ ਨਾਠੇ ॥
ਗੁਣ ਨਿਧਿ ਗਾਇਆ ਸਭ ਦੂਖ ਮਿਟਾਇਆ, ਹਉਮੈ ਬਿਨਸੀ ਗਾਠੇ ॥
ਪ੍ਰਿਉ ਸਹਜ ਸੁਭਾਈ ਛੋਡਿ ਨ ਜਾਈ, ਮਨਿ ਲਾਗਾ ਰੰਗੁ ਮਜੀਠਾ ॥
ਹਰਿ ਨਾਨਕ ਬੇਧੇ ਚਰਨ ਕਮਲ ਕਿਛੁ ਆਨ ਨ ਮੀਠਾ ॥੧॥

[੪੬੮] ਮਹਲਾ ੧, ਵਾਰ ਆਸਾ (੧੧)

ਨਾਨਕ ਪਾਹੈ ਬਾਹਰਾ ਕੋਰੈ ਰੰਗੁ ਨ ਸੋਇ ॥
ਭੈ ਵਿਚਿ ਖੁੰਬਿ ਚੜਾਈਐ, ਸਰਮੁ ਪਾਹੁ ਤਨਿ ਹੋਇ ॥
ਨਾਨਕ ਭਗਤੀ ਜੇ ਰਪੈ[੧] ਕੂੜੈ ਸੋਇ ਨ ਕੋਇ ॥੧॥

[੭੨੧] ਤਿਲੰਗ ਮਹਲਾ ੧ (੩)

ਇਹੁ ਤਨੁ ਮਾਇਆ ਪਾਹਿਆ ਪਿਆਰੇ ਲੀਤੜਾ ਲਬਿ ਰੰਗਾਏ ॥
ਮੇਰੈ ਕੰਤ ਨ ਭਾਵੈ ਚੋਲੜਾ ਪਿਆਰੇ ਕਿਉ ਧਨ ਸੇਜੈ ਜਾਏ ? ॥੧॥...
ਕਾਇਆ ਰੰਙਣਿ[੨] ਜੇ ਥੀਐ ਪਿਆਰੇ ਪਾਈਐ ਨਾਉ ਮਜੀਠ ॥
ਰੰਙਣ ਵਾਲਾ ਜੇ ਰੰਙੈ ਸਾਹਿਬੁ, ਐਸਾ ਰੰਗੁ ਨ ਡੀਠ ॥੨॥
ਜਿਨ ਕੇ ਚੋਲੇ ਰਤੜੇ ਪਿਆਰੇ, ਕੰਤੁ ਤਿਨਾ ਕੈ ਪਾਸਿ ॥
ਧੂੜਿ ਤਿਨਾ ਕੀ ਜੇ ਮਿਲੈ ਜੀ ਕਹੁ, ਨਾਨਕ ਕੀ ਅਰਦਾਸਿ ॥੩॥

---

੧ ਰੰਗਿਆ ਜਾਵੇ । ੨ ਰੰਗ ਰੱਖਣ ਦਾ ਵਰਤਨ, ਮੱਟੀ ।

# ਮਨਮਤਿ

[੮੦੦] ਬਿਲਾਵਲੁ ਮਹਲਾ ੪ (੫)

**ਮਨ ਕੀ ਮਤਿ ਤਿਆਗਹੁ, ਹਰਿ ਜਨ, ਏਹਾ ਬਾਤ ਕਠੈਨੀ ॥**
**ਅਨਦਿਨੁ ਹਰਿ ਹਰਿ ਨਾਮੁ ਧਿਆਵਹੁ,**
**ਗੁਰ ਸਤਿਗੁਰ ਕੀ ਮਤਿ ਲੈਨੀ ॥੩॥**

[੮੧੪] ਬਿਲਾਵਲੁ ਮਹਲਾ ੫ (੫੪)

**ਮਨ ਕੀ ਮਤਿ ਤਿਆਗੀਐ, ਸੁਣੀਐ ਉਪਦੇਸੁ ॥**

# ਮਨਮੁਖ

ਭਾਈ ਗੁਰਦਾਸ, ਵਾਰ ੫

**ਜਿਉ ਬਹੁ ਮਿਤੀ ਵੇਸੁਆ ਸਭਿ ਕੁਲਖਣ ਪਾਪ ਕਮਾਵੈ ।**
**ਲੋਕਹੁ ਦੇਸਹੁ ਬਾਹਰੀ ਤਿਹੁ ਪਖਾਂ[੧] ਨੋ ਅਉਲੰਗੁ ਲਾਵੈ ।**
**ਡੁਬੀ ਡੋਬੈ ਹੋਰਨਾ ਮਹੁਰਾ[੨] ਮਿਠਾ ਹੋਇ ਪਚਾਵੈ[੩] ।**
**ਘੰਡਾ ਹੇੜਾ[੪] ਮਿਰਗ ਜਿਉ ਦੀਪਕ ਹੋਇ ਪਤੰਗ ਜਲਾਵੈ ।**
**ਦੁਹੀ ਸਰਾਈ[੫] ਜਰਦਰੂ ਪਥਰ ਬੇੜੀ ਪੂਰ ਡੁਬਾਵੈ ।**
**ਮਨਮੁਖ ਮਨੁ ਅਠ ਖੰਡ[੬] ਹੋਇ ਦੁਸਟਾ ਸੰਗਤਿ ਭਰਮਿ ਭੁਲਾਵੈ ।**
**ਵੇਸੁਆ ਪੁਤੁ ਨਿਨਾਉ ਸਦਾਵੈ[੭] ॥੧੭॥**

ਵਾਰ ੧੫

**ਰਾਜ ਡੰਡੁ ਤਿਸੁ ਪਕੜਿਆ ਜਮ ਪੁਰਿ ਭੀ ਜਮ ਡੰਡੁ ਸਹਾਏ[੮] ।**
**ਮਨਮੁਖ ਜਨਮੁ ਅਕਾਰਥਾ ਦੂਜੈ ਭਾਇ ਕੁਦਾਇ ਹਰਾਏ ।**
**ਗੁਰ ਪੂਰੇ ਵਿਣੁ ਭਰਮੁ ਨ ਜਾਏ ॥੧੧॥**

ਵਾਰ ੧੭

**ਗੁਰਮੁਖਿ ਸੁਖ ਫਲੁ ਪਿਰਮ ਰਸੁ ਮਨਮੁਖ ਬਦਰਾਹੀ ਬਦਰਾਹਾ ।**
**ਮਨਮੁਖ ਟੋਟਾ ਗੁਰਮੁਖ ਲਾਹਾ ॥੪॥**

---

੧ ਨਾਨਕ, ਦਾਦਕ, ਸਹੁਰੇ । ੨ ਸੰਖੀਆ, ਮਾਰਕਵਿਖ ।
੩ ਜ਼ਹਿਰ ਨੂੰ ਮਿੱਠਾ ਕਰ ਕੇ ਖਾਂਦੀ ਹੈ, ਜਿਸ ਦਾ ਅੰਤ ਨੂੰ ਫਲ ਬੁਰਾ ਹੈ ।
੪ ਅਹੇੜੀ ਦਾ ਘੰਟਾ । ੫ ਲੋਕ ਪਰਲੋਕ । ੬ ਅਨੇਕ ਮੱਤਾਂ ਵਿੱਚ ਮਨ ਭਟਕਦਾ ਹੈ, ਇਕ ਨੂੰ ਦ੍ਰਿੜ੍ਹ ਕਰ ਕੇ ਗ੍ਰਹਿਣ ਨਹੀਂ ਕਰਦਾ, ਅੱਠ ਖੰਡ ਤੋਂ ਭਾਵ ਚਾਰ ਵਰਣ ਤੇ ਚਾਰ ਆਸ਼ਰਮ, ਅਥਵਾ ਚਾਰ ਵਰਣ ਔਰ ਚਾਰ ਮਜ਼ਹਬ ਭੀ ਹੈ । ੭ ਜਿਸ ਤਰ੍ਹਾਂ ਵੇਸ਼ਜਾ ਦੇ ਪੁੱਤਰ ਦਾ ਪਿਤਾ ਪ੍ਰਸਿੱਧ ਨਹੀਂ, ਇਸੇ ਤਰ੍ਹਾਂ ਅਨੇਕ ਦੇਵੀ ਦੇਵਤਿਆਂ ਦੇ ਉਪਾਸ਼ਕਾਂ ਦਾ ਕੋਈ ਖ਼ਾਸ ਇਸ਼ਟ ਨਹੀਂ ਹੈ, ਗੁਰੁਸਿੱਖਾਂ ਨੂੰ ਧਰਮ-ਪਿਤਾ ਦਾ ਪੁੱਤ੍ਰ ਬਣਨਾ ਚਾਹੀਏ । ੮ ਜੋ ਕੁਕੁਰਮੀ ਰਾਜਦੂਤਾਂ ਦਾ ਪਕੜਿਆ ਹੋਇਆ ਰਾਜ ਦੰਡ ਯੋਗ ਹੈ, ਉਹ ਪ੍ਰਲੋਕ ਵਿੱਚ ਭੀ ਦੰਡ ਦਾ ਅਧਿਕਾਰੀ ਹੈ, ਭਾਵ ਇਹ ਹੈ ਕਿ ਸਦਾਚਾਰੀ ਹੀ ਲੋਕ ਪ੍ਰਲੋਕ ਵਿੱਚ ਸੁਖ ਪਾਉਂਦਾ ਹੈ ਅਤੇ ਪਾਮਰ ਦਾ ਦੋਹਾਂ ਜਹਾਨਾਂ ਵਿੱਚ ਮੂੰਹ ਕਾਲਾ ਹੈ ।

# ਮਨ ਲਾਉਣਾ

[੭੬੪] ਸੂਹੀ ਮਹਲਾ ੧, ਛੰਤ (੨)

ਸਾਈ ਵਸਤੁ ਪਰਾਪਤਿ ਹੋਈ, ਜਿਸੁ ਸੇਤੀ ਮਨੁ ਲਾਇਆ ॥

# ਮਨੁੱਖ ਦੇਹ

[੧੫੪] ਗਉੜੀ ਮਹਲਾ ੧ (੧੩)

ਅੰਮ੍ਰਿਤ ਕਾਇਆ ਰਹੈ ਸੁਖਾਲੀ ਬਾਜੀ ਇਹੁ ਸੰਸਾਰੋ ॥
ਲਬੁ ਲੋਭੁ ਮੁਚੁ[1] ਕੂੜੁ ਕਮਾਵਹਿ, ਬਹੁਤੁ ਉਠਾਵਹਿ ਭਾਰੋ[2] ॥
ਤੂੰ ਕਾਇਆ! ਮੈ ਰੁਲਦੀ ਦੇਖੀ ਜਿਉ ਧਰ ਉਪਰਿ ਛਾਰੋ ॥੧॥
ਸੁਣਿ ਸੁਣਿ ਸਿਖ ਹਮਾਰੀ ॥
ਸੁਕ੍ਰਿਤੁ ਕੀਤਾ ਰਹਸੀ, ਮੇਰੇ ਜੀਅੜੇ, ਬਹੁੜਿ ਨ ਆਵੈ ਵਾਰੀ[3] ॥੧॥ ਰਹਾਉ ॥
ਹਉ ਤੁਧੁ ਆਖਾ, ਮੇਰੀ ਕਾਇਆ! ਤੂੰ ਸੁਣਿ ਸਿਖ ਹਮਾਰੀ ॥
ਨਿੰਦਾ ਚਿੰਦਾ ਕਰਹਿ ਪਰਾਈ, ਝੂਠੀ ਲਾਇਤਬਾਰੀ ॥
ਵੇਲਿ[4] ਪਰਾਈ ਜੋਹਹਿ, ਜੀਅੜੇ, ਕਰਹਿ ਚੋਰੀ ਬੁਰਿਆਰੀ ॥
ਹੰਸੁ[5] ਚਲਿਆ ਤੂੰ ਪਿਛੈ ਰਹੀਏਹਿ, ਛੁਟੜਿ ਹੋਈਅਹਿ ਨਾਰੀ ॥੨॥

[੧੮੮] ਗਉੜੀ ਮਹਲਾ ੫ (੧੧੧)

ਦੁਲਭ ਦੇਹ ਪਾਈ ਵਡਭਾਗੀ ॥
ਨਾਮੁ ਨ ਜਪਹਿ ਤੇ ਆਤਮ ਘਾਤੀ ॥੧॥...
ਖਾਤ ਪੀਤ ਖੇਲਤ ਹਸਤ ਬਿਸਥਾਰ ॥
ਕਵਨ ਅਰਥ ਮਿਰਤਕ ਸੀਗਾਰ ? ॥੨॥
ਜੋ ਨ ਸੁਨਹਿ ਜਸੁ ਪਰਮਾਨੰਦਾ ॥
ਪਸੁ ਪੰਖੀ ਤ੍ਰਿਗਦ ਜੋਨਿ ਤੇ ਮੰਦਾ ॥੩॥

[੩੭੪] ਆਸਾ ਮਹਲਾ ੫ (੧੨)

ਅਵਰ ਜੋਨਿ ਤੇਰੀ ਪਨਿਹਾਰੀ[6] ॥
ਇਸੁ ਧਰਤੀ ਮਹਿ ਤੇਰੀ ਸਿਕਦਾਰੀ[7] ॥

---

੧ ਬਹੁਤ ਸਾਰਾ ਦਿਨ ।
੨ ਪਾਪਾਂ ਦਾ ਬੋਝ ।
੩ ਫੇਰ ਮਨੁੱਖ ਜਨਮ ਨਹੀਂ ਮਿਲੇਗਾ ।
੪ ਇਸਤਰੀ, ਸੰਤਾਨ ਰੂਪੀ ਫਲ ਦੇਣ ਕਾਰਨ ਇਸਤਰੀ ਵੇਲਿ ਹੈ ।
੫ ਜੀਵਾਤਮਾ ।
੬ ਸੇਵਾ ਕਰਨ ਵਾਲੀ ।
੭ ਸਰਦਾਰੀ, ਹਕੂਮਤ ।

[੩੭੮] ਆਸਾ ਮਹਲਾ ੫ (੨੯)

ਭਈ ਪਰਾਪਤਿ ਮਾਨੁਖ ਦੇਹੁਰੀਆ ॥
ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ ॥...
ਸਰੰਜਾਮਿ[੧] ਲਾਗੁ ਭਵਜਲ ਤਰਨ ਕੈ ॥
ਜਨਮੁ ਬ੍ਰਿਥਾ ਜਾਤ ਰੰਗਿ ਮਾਇਆ ਕੈ ॥

[੫੫੪] ਮਹਲਾ ੫, ਵਾਰ ਬਿਹਾਗੜਾ (੧੪)

ਘਟਿ ਵਸਹਿ ਚਰਣਾਰਬਿੰਦ ਰਸਨਾ ਜਪੈ ਗੁਪਾਲ ॥
ਨਾਨਕ ਸੋ ਪ੍ਰਭੁ ਸਿਮਰੀਐ ਤਿਸੁ ਦੇਹੀ ਕਉ ਪਾਲਿ[੨] ॥੨॥

[੬੩੧] ਸੋਰਠਿ ਮਹਲਾ ੯ (੩)

ਮਨ ਰੇ ਕਉਨੁ ਕੁਮਤਿ ਤੈ ਲੀਨੀ ॥
ਪਰ ਦਾਰਾ ਨਿੰਦਿਆ ਰਸ ਰਚਿਓ, ਰਾਮ ਭਗਤਿ ਨਹਿ ਕੀਨੀ ॥੧॥ਰਹਾਉ॥
ਮੁਕਤਿ ਪੰਥੁ ਜਾਨਿਓ ਤੈ ਨਾਹਨਿ, ਧਨ ਜੋਰਨ ਕਉ ਧਾਇਆ ॥
ਅੰਤਿ ਸੰਗ ਕਾਹੂ ਨਹੀ ਦੀਨਾ ਬਿਰਥਾ ਆਪੁ ਬੰਧਾਇਆ ॥੧॥
ਨਾ ਹਰਿ ਭਜਿਓ, ਨ ਗੁਰ ਜਨੁ[੩] ਸੇਵਿਓ,
ਨਹ ਉਪਜਿਓ ਕਛੁ ਗਿਆਨਾ ॥
ਘਟ ਹੀ ਮਾਹਿ ਨਿਰੰਜਨੁ ਤੇਰੈ, ਤੈ ਖੋਜਤ ਉਦਿਆਨਾ ॥੨॥
ਬਹੁਤੁ ਜਨਮ ਭਰਮਤ ਤੈ ਹਾਰਿਓ, ਅਸਥਿਰ ਮਤਿ ਨਹੀ ਪਾਈ ॥
ਮਾਨਸ ਦੇਹ ਪਾਇ ਪਦ ਹਰਿ ਭਜੁ, ਨਾਨਕ ਬਾਤ ਬਤਾਈ ॥੩॥

[੯੨੨] ਰਾਮਕਲੀ ਮਹਲਾ ੩, ਅਨੰਦੁ (੩੫)

ਏ ਸਰੀਰਾ ਮੇਰਿਆ, ਇਸੁ ਜਗ ਮਹਿ ਆਇ ਕੈ,
ਕਿਆ ਤੁਧੁ ਕਰਮ ਕਮਾਇਆ ॥
ਕਿ ਕਰਮ ਕਮਾਇਆ, ਤੁਧੁ ਸਰੀਰਾ, ਜਾ ਤੂ ਜਗ ਮਹਿ ਆਇਆ ॥
ਜਿਨਿ ਹਰਿ ਤੇਰਾ ਰਚਨੁ ਰਚਿਆ, ਸੋ ਹਰਿ ਮਨਿ ਨ ਵਸਾਇਆ ॥

[੧੦੭੫] ਮਾਰੂ ਮਹਲਾ ੫, ਸੋਲਹਾ (੫)

ਲਖ ਚਉਰਾਸੀਹ ਜੋਨਿ ਸਬਾਈ[੪] ॥
ਮਾਣਸ ਕਉ ਪ੍ਰਭਿ ਦੀਈ ਵਡਿਆਈ ॥
ਇਸੁ ਪਉੜੀ ਤੇ ਜੋ ਨਰੁ ਚੂਕੈ, ਸੋ ਆਇ ਜਾਇ ਦੁਖੁ ਪਾਇਦਾ ॥੨॥

---

੧ ਉਪਾਯ, ਪ੍ਰਬੰਧ। ੨ ਕਰਤਾਰ ਦੀ ਦਿੱਤੀ ਹੋਈ ਅਮੋਲਕ ਦੇਹ ਦਾ ਦੁਰਦਸ਼ਾ ਕਰ ਕੇ ਜੋ ਮੁਰਦਾ ਅਥਵਾ ਪਸ਼ੂਆਂ ਦੀ ਸ਼ਕਲ ਬਣਾ ਦਿੰਦੇ ਹਨ, ਉਹ ਫੇਰ ਕਦੇ ਮਾਨੁੱਖ ਦੇਹ ਪਾਉਣ ਦੇ ਅਧਿਕਾਰੀ ਨਹੀਂ ਰਹਿੰਦੇ। ਦੇਹ ਦੀ ਪਾਲਨਾ ਕਰ ਕੇ, ਜਿਸ ਤੋਂ ਦਿਲ ਦਿਮਾਗ ਆਦਿਕ ਅੰਗ ਆਪਣੇ ਯਥਾ ਯੋਗ ਵਿਹਾਰ ਕਰਦੇ ਰਹਿਣ, ਪ੍ਰਭੂ ਦਾ ਸਿਮਰਣ ਕਰਨਾ ਉੱਤਮ ਹੈ।
੩ ਬਜ਼ੁਰਗ, ਵ੍ਰਿਧ, ਜੋ ਉਮਰ, ਗਜ਼ਾਨ ਤੇ ਕਰਣੀ ਵਿੱਚ ਵੱਡੇ ਹਨ। ੪ ਬੇਅੰਤ।

[੧੧੫੯] ਭੈਰਉ, ਕਬੀਰ (੯)

**ਗੁਰ ਸੇਵਾ ਤੇ ਭਗਤਿ ਕਮਾਈ ॥**
**ਤਬ ਇਹ ਮਾਨਸ ਦੇਹੀ ਪਾਈ[1] ॥**
**ਇਸ ਦੇਹੀ ਕਉ ਸਿਮਰਹਿ ਦੇਵ ॥**
**ਸੋ ਦੇਹੀ ਭਜੁ ਹਰਿ ਕੀ ਸੇਵ ॥੧॥**
**ਭਜਹੁ ਗੋੁਬਿੰਦ, ਭੂਲਿ ਮਤ ਜਾਹੁ ॥**
**ਮਾਨਸ ਜਨਮ ਕਾ ਏਹੀ ਲਾਹੁ ॥੧॥ਰਹਾਉ॥**
**ਜਬ ਲਗੁ ਜਰਾ ਰੋਗੁ ਨਹੀ ਆਇਆ ॥**
**ਜਬ ਲਗੁ ਕਾਲਿ ਗ੍ਰਸੀ ਨਹੀ ਕਾਇਆ ॥**
**ਜਬ ਲਗੁ ਬਿਕਲ ਭਈ ਨਹੀ ਬਾਨੀ ॥**
**ਭਜਿ ਲੇਹਿ, ਰੇ ਮਨ! ਸਾਰਿਗਪਾਨੀ[2] ॥੨॥**
**ਅਬ ਨ ਭਜਸਿ, ਭਜਸਿ ਕਬ, ਭਾਈ ? ॥**
**ਆਵੈ ਅੰਤੁ, ਨ ਭਜਿਆ ਜਾਈ ॥...**
**ਕਹਤ ਕਬੀਰੁ ਜੀਤਿ, ਕੈ ਹਾਰਿ ॥**
**ਬਹੁ ਬਿਧਿ ਕਹਿਓ ਪੁਕਾਰਿ ਪੁਕਾਰਿ ॥੫॥**

[੧੩੬੬] ਸਲੋਕ-ਕਬੀਰ

**ਕਬੀਰ ਮਾਨਸ ਜਨਮੁ ਦੁਲੰਭੁ ਹੈ, ਹੋਇ ਨ ਬਾਰੈ ਬਾਰ ॥**
**ਜਿਉ ਬਨ ਫਲ ਪਾਕੇ ਭੁਇ ਗਿਰਹਿ ਬਹੁਰਿ ਨ ਲਾਗਹਿ ਡਾਰ ॥੩੦॥**

[੨੨] ਸਿਰੀਰਾਗੁ ਮਹਲਾ ੧ (੨੨)

**ਜਿਸੁ ਸਤਗੁਰੁ ਪੁਰਖੁ ਨ ਭੇਟਿਓ ਸੁ ਭਉਜਲਿ ਪਚੈ ਪਚਾਇ ॥**
**ਇਹੁ ਮਾਣਕੁ ਜੀਉ ਨਿਰਮੋਲੁ ਹੈ ਇਉ ਕਉਡੀ ਬਦਲੈ ਜਾਇ ॥੩॥**

[੧੫੬] ਗਉੜੀ ਮਹਲਾ ੧ (੧੮)

**ਰੈਣਿ ਗਵਾਈ ਸੋਇ ਕੈ ਦਿਵਸੁ ਗਵਾਇਆ ਖਾਇ ॥**
**ਹੀਰੇ ਜੈਸਾ ਜਨਮੁ ਹੈ ਕਉਡੀ ਬਦਲੇ ਜਾਇ ॥੧॥**

[੧੩੧੪] ਮਹਲਾ ੪, ਕਾਨੜੇ ਕੀ ਵਾਰ (੪)

**ਵਿਚਿ ਸੰਗਤਿ ਹਰਿ ਪ੍ਰਭੁ ਵਰਤਦਾ, ਬੁਝਹੁ ਸਬਦ ਵੀਚਾਰਿ ॥...**
**ਜਿਨ ਹਰਿ ਹਰਿ ਨਾਮੁ ਨ ਚੇਤਿਓ, ਤਿਨ ਜੂਐ ਜਨਮੁ ਸਭੁ ਹਾਰਿ ॥...**

---

੧ ਤਦ ਤੋਂ ਹੀ ਦਰ ਅਸਲ ਮਨੁੱਖ ਦੇਹ ਪਾਈ ਹੈ, ਨਹੀਂ ਤਾਂ ਪਸ਼ੂ ਸੀ।
੨ ਕਰਤਾਰ ਦੇਖੋ 'ਨਾਮ' ਪਦ ਦੀ ਵ੍ਯਾਖ੍ਯਾ।

# ਮਨੁੱਖ ਦੇਹ ਦੀ ਸਫਲਤਾ

[੧੩੨] ਮਾਝ ਮਹਲਾ ੫, ਅਸਟਪਦੀ (੩੮)

ਨਿਤ ਨਿਤ ਦਯੁ ਸਮਾਲੀਐ ॥ ਮੂਲਿ ਨ ਮਨਹੁ ਵਿਸਾਰੀਐ ॥ ਰਹਾਉ॥
ਸੰਤਾ ਸੰਗਤਿ ਪਾਈਐ ॥ ਜਿਤੁ ਜਮ ਕੈ ਪੰਥਿ ਨ ਜਾਈਐ ॥
ਤੋਸਾ ਹਰਿ ਕਾ ਨਾਮੁ ਲੈ, ਤੇਰੇ ਕੁਲਹਿ ਨ ਲਾਗੈ ਗਾਲਿ[1] ਜੀਉ ॥੧॥
ਜੋ ਸਿਮਰੰਦੇ ਸਾਂਈਐ ॥ ਨਰਕਿ ਨ ਸੇਈ ਪਾਈਐ ॥
ਤਤੀ ਵਾਉ ਨ ਲਗਈ ਜਿਨ ਮਨਿ ਵੁਠਾ ਆਇ ਜੀਉ ॥੨॥
ਸੇਈ ਸੁੰਦਰ ਸੋਹਣੇ ॥ ਸਾਧਸੰਗਿ ਜਿਨ ਬੈਹਣੇ ॥
ਹਰਿ ਧਨੁ ਜਿਨੀ ਸੰਜਿਆ[2] ਸੇਈ ਗੰਭੀਰ ਅਪਾਰ ਜੀਉ ॥੩॥
ਹਰਿ ਅਮਿਉ ਰਸਾਇਣੁ ਪੀਵੀਐ ॥ ਮੁਹਿ ਡਿਠੈ ਜਨ ਕੈ ਜੀਵੀਐ ॥
ਕਾਰਜ ਸਭਿ ਸਵਾਰਿ ਲੈ ਨਿਤ ਪੂਜਹੁ ਗੁਰ ਕੇ ਪਾਵ ਜੀਉ ॥੪॥
ਜੋ ਹਰਿ ਕੀਤਾ ਆਪਣਾ ॥ ਤਿਨਹਿ ਗੁਸਾਈ ਜਾਪਣਾ ॥
ਸੋ ਸੂਰਾ ਪਰਧਾਨੁ ਸੋ ਮਸਤਕਿ ਜਿਸ ਦੈ ਭਾਗੁ ਜੀਉ ॥੫॥
ਮਨ ਮੰਧੇ ਪ੍ਰਭੁ ਅਵਗਾਹੀਆ[3] ॥ ਏਹਿ ਰਸ ਭੋਗਣ ਪਾਤਿਸਾਹੀਆ ॥
ਮੰਦਾ ਮੂਲਿ ਨ ਉਪਜਿਓ ਤਰੇ ਸਚੀ ਕਾਰੈ ਲਾਗਿ ਜੀਉ ॥੬॥
ਕਰਤਾ ਮੰਨਿ ਵਸਾਇਆ ॥ ਜਨਮੈ ਕਾ ਫਲੁ ਪਾਇਆ ॥
ਮਨਿ ਭਾਵੰਦਾ ਕੰਤੁ ਹਰਿ, ਤੇਰਾ ਥਿਰੁ ਹੋਆ ਸੋਹਾਗੁ ਜੀਉ ॥੭॥
ਅਟਲ ਪਦਾਰਥੁ ਪਾਇਆ ॥ ਭੈ ਭੰਜਨ ਕੀ ਸਰਣਾਇਆ ॥
ਲਾਇ ਅੰਚਲਿ ਨਾਨਕ ਤਾਰਿਅਨੁ, ਜਿਤਾ ਜਨਮੁ ਅਪਾਰ ਜੀਉ ॥੮॥

[੧੯੮] ਗਉੜੀ ਮਹਲਾ ੫ (੧੬੧)

ਸੋ ਤਨੁ ਨਿਰਮਲੁ ਜਿਤੁ ਉਪਜੈ ਨ ਪਾਪੁ ॥

ਭਾਈ ਗੁਰੁਦਾਸ, ਵਾਰ ੧

ਚਉਰਾਸੀਹ ਲਖ ਜੋਨਿ ਵਿਚਿ ਉਤਮੁ ਜਨਮੁ ਸੁ ਮਾਣਸਿ ਦੇਹੀ ।
ਅਖੀ ਵੇਖਣੁ, ਕਰਨਿ ਸੁਣਿ, ਮੁਖਿ ਸੁਭਿ ਬੋਲਣਿ ਬਚਨ ਸਨੇਹੀ ।
ਹਥੀ ਕਾਰ ਕਮਾਵਣੀ ਪੈਰੀ ਚਲਿ ਸਤਿਸੰਗਿ ਮਿਲੇਹੀ ।
ਕਿਰਤਿ ਵਿਰਤਿ[4] ਕਰਿ ਧਰਮ ਦੀ ਖਟਿ ਖਵਾਲਣੁ ਕਾਰਿ ਕਰੇਹੀ ।

---

੧ ਦੋਸ਼, ਕਲੰਕ ।
੨ ਸੰਚਯ ਕੀਤਾ, ਜਮ੍ਹਾਂ ਕੀਤਾ ।
੩ ਮਨ ਵਿੱਚ ਪ੍ਰਭੂ ਦਾ ਵਿਚਾਰ ਕਰਨਾ ।
੪ ਵ੍ਰਿਤਿ, ਉਪਜੀਵਿਕਾ ।

ਗੁਰਮੁਖਿ ਜਨਮੁ ਸਕਾਰਥਾ ਗੁਰਬਾਣੀ ਪੜ੍ਹਿ ਸਮਝਿ[੧] ਸੁਣੇਹੀ ।
ਗੁਰੁ ਭਾਈ ਸੰਤੁਸਟਿ[੨] ਕਰਿ ਚਰਣਾਮ੍ਰਿਤੁ ਲੈ ਮੁਖਿ ਪਿਵੇਹੀ ।
ਪੈਰੀ ਪਵਣੁ ਨ ਛੋਡੀਐ ਕਲੀ ਕਾਲਿ ਰਹਰਾਸਿ ਕਰੇਹੀ ।
ਆਪਿ ਤਰੇ ਗੁਰ ਸਿਖ ਤਰੇਹੀ ॥੩॥

ਕਬਿੱਤ-ਭਾਈ ਗੁਰਦਾਸ

ਨੈਹਰ[੪] ਕੁਆਰਿ ਕੰਨਿਆ ਲਾਡਿਲੀ ਕੈ ਮਾਨੀਅਤ,
ਬਿਆਹੇ ਸਸੁਰਾਰ ਜਾਇ ਗੁਨਨ ਕੈ ਮਾਨੀਐ ।
ਬਨਜ ਬਿਉਹਾਰ ਲਗਿ ਜਾਤ ਹੈ ਬਿਦੇਸਿ ਪ੍ਰਾਨੀ,
ਕਹੀਏ ਸਪੂਤੁ ਲਾਭ ਲਭਤ ਕੈ ਆਨੀਐ ।
ਜੈਸੇ ਤਉ ਸੰਗ੍ਰਾਮ ਸਮੈ ਪਰ ਦਲ ਮੈ ਅਕੇਲੋ ਜਾਇ,
ਜੀਤਿ ਆਵੈ, ਸੋਈ ਸੂਰੋ ਸੁਭਟੁ ਬਖਾਨੀਐ ।
ਮਾਨਸ ਜਨਮੁ ਪਾਇ ਚਰਨ ਸਰਨਿ ਗੁਰ,
ਸਾਧ ਸੰਗਿ ਮਿਲੈ ਗੁਰ ਦਵਾਰਿ ਪਹਿਚਾਨੀਐ[੫] ॥੧੧੮॥

## ਮਰਜੀਵੜੇ

ਗੋਤਾ ਮਾਰ ਕੇ ਸਮੁੰਦ੍ਰ ਵਿੱਚੋਂ ਰਤਨ ਕੱਢਣ ਵਾਲੇ 'ਮਰਜੀਵੜੇ' ਸਦਾਉਂਦੇ ਹਨ, ਕਯੋਂਕਿ ਉਹ ਟੁੱਭੀ ਮਾਰਨ ਵੇਲੇ ਮਰ ਗਏ ਖਯਾਲ ਕੀਤੇ ਜਾਂਦੇ ਹਨ, ਜੋ ਸੱਚ ਦੇ ਮੁਤਲਾਸ਼ੀ ਦੁਨੀਆਂ ਵਲੋਂ ਮਰ ਕੇ[੬] ਆਤਮਿਕ ਜੀਵਨ ਲਾਭ ਪ੍ਰਾਪਤ ਕਰਦੇ ਹਨ, ਗੁਰਮਤ ਵਿੱਚ ਉਨ੍ਹਾਂ ਦਾ ਨਾਮ ਮਰ ਜੀਉੜੇ ਹੈ ।

[੫੮੯] ਮਹਲਾ ੩, ਵਾਰ ਵਡਹੰਸ (੮)

ਭਗਤਿ ਕਰਹਿ ਮਰਜੀਵੜੇ, ਗੁਰਮੁਖਿ ਭਗਤਿ ਸਦਾ ਹੋਇ ॥
ਓਨਾ ਕਉ ਧੁਰਿ ਭਗਤਿ ਖਜਾਨਾ ਬਖਸਿਆ, ਮੇਟਿ ਨ ਸਕੈ ਕੋਇ ॥
ਗੁਣ ਨਿਧਾਨੁ ਮਨਿ ਪਾਇਆ ਏਕੋ ਸਚਾ ਸੋਇ ॥
ਨਾਨਕ ਗੁਰਮੁਖਿ ਮਿਲਿ ਰਹੇ ਫਿਰਿ ਵਿਛੋੜਾ ਕਦੇ ਨ ਹੋਇ ॥

[੧੩੬੬] ਸਲੋਕ-ਕਬੀਰ

ਕਬੀਰ ਕਸਉਟੀ ਰਾਮ ਕੀ ਝੂਠਾ ਟਿਕੈ ਨ ਕੋਇ ॥
ਰਾਮ ਕਸਉਟੀ ਸੋ ਸਹੈ ਜੋ ਮਰਿ ਜੀਵਾ ਹੋਇ ॥੩੩॥

---

੧ ਅਰਥ ਵਿਚਾਰ ਅਤੇ ਭਾਵ ਸਮਝ ਕੇ ਗੁਰਬਾਣੀ ਪੜ੍ਹ ਕੇ । ੨ ਪ੍ਰਸੰਨ, ਖੁਸ਼ ।
੩ ਮਰਯਾਦਾ, ਰੀਤਿ । ੪ ਪਿਤਾ ਦਾ ਘਰ, ਪੇਕਾ । ੫ ਤਿਵੇਂ, ਜੋ ਸਤਿਸੰਗ ਵਿੱਚ ਮਿਲ ਕੇ ਗੁਰੂ ਸ਼ਰਣ ਅੰਗੀਕਾਰ ਕਰ ਕੇ ਆਤਮ ਗਯਾਨ ਪ੍ਰਾਪਤ ਕਰਦਾ ਹੈ, ਉਸ ਦਾ ਮਨੁੱਖ ਜਨਮ ਸਫਲ ਹੈ । ੬ ਭਾਵ—ਹੌਮੈ ਤੋਂ ਛੁਟਕਾਰਾ ਪਾ ਕੇ ।

# ਮਲੀਨ

[੪੨੭] ਆਸਾ ਮਹਲਾ ੩, ਅਸਟਪਦੀ (੩੨)

**ਇਕਿ ਕੁਚਲ ਕੁਚੀਲ[1] ਵਿਖਲੀ ਪਤੇ[2], ਨਾਵਹੁ ਆਪਿ ਖੁਆਏ ॥**
**ਨਾ ਓਨ ਸਿਧਿ ਨ ਬੁਧਿ ਹੈ, ਨਾ ਸੰਜਮੀ, ਫਿਰਹਿ ਉਤਵਤਾਏ[3] ॥**

[੮੧੩] ਬਿਲਾਵਲੁ ਮਹਲਾ ੫ (੫੦)

**ਸੋਈ ਮਲੀਨੁ ਦੀਨੁ ਹੀਨੁ ਜਿਸੁ ਪ੍ਰਭੁ ਬਿਸਰਾਨਾ ॥**
**ਕਰਨੈਹਾਰੁ ਨ ਬੂਝਈ ਆਪੁ ਗਨੈ ਬਿਗਾਨਾ ॥**

# ਮੜ੍ਹੀ—ਕਬਰ—ਮਸਾਣੀ

**ਗੁਰੁਮਤ ਵਿੱਚ ਮੜ੍ਹੀ, ਕਬਰ, ਮਸਾਣੀ ਦੇਵੀ ਆਦਿਕ ਦਾ ਪੂਜਨ ਸੇਵਨ ਨਿਸ਼ੇਧ ਕੀਤਾ ਗਿਆ ਹੈ ।**

[੬੩੪] ਸੋਰਠਿ ਮਹਲਾ ੧, ਅਸਟਪਦੀ (੧)

**ਦੁਬਿਧਾ ਨ ਪੜਉ, ਹਰਿ ਬਿਨੁ ਹੋਰੁ ਨ ਪੂਜਉ,**
**ਮੜੈ ਮਸਾਣਿ[4] ਨ ਜਾਈ ॥**

[੧੧੯੦] ਬਸੰਤੁ ਮਹਲਾ ੧, ਅਸਟਪਦੀ (੫)

**ਜਿਨਿ ਜੀਉ ਪਿੰਡੁ ਦਿਤਾ ਤਿਸੁ ਚੇਤਹਿ ਨਾਹਿ ॥**
**ਮੜੀ ਮਸਾਣੀ, ਮੂੜੇ! ਜੋਗੁ ਨਾਹਿ[5] ॥**

[ਦਸਮ ਗ੍ਰੰਥ-੧੫੭] ੨੪ ਅਵਤਾਰ ਦੀ ਭੂਮਿਕਾ

**ਇਕ ਮੜੀਅਨ ਕਬਰਨ ਵੇ ਜਾਂਹੀ ॥**
**ਦੁਹੂੰਅਨ ਮੈ ਪਰਮੇਸੂਰ ਨਾਂਹੀ ॥੧੮॥**

[੭੧੨] ੩੩ ਸਵੱਯੇ, ਪਾਤਸ਼ਾਹੀ ੧੦ (੧)

**ਪੂਰਨ ਪ੍ਰੇਮ ਪ੍ਰਤੀਤ ਸਜੈ, ਬ੍ਰਤ ਗੋਰ ਮੜੀ ਮਟ ਭੂਲ ਨ ਮਾਨੈ ॥**

ਭਾਈ ਗੁਰੁਦਾਸ, ਵਾਰ ੧

**ਕਿਸੇ ਪੁਜਾਈ ਸਿਲਾ ਸੁੰਨਿ, ਕੋਈ ਗੋਰੀ ਮੜ੍ਹੀ ਪੁਜਾਵੈ ।...**
**ਫੋਕਟਿ ਧਰਮੀ ਭਰਮਿ ਭੁਲਾਵੈ ॥੧੮॥**

ਗੁਰੁ ਪ੍ਰਤਾਪ ਸੂਰਜ, ਰੁੱਤ ੫, ਅੰਸੂ ੩੮

**ਮੜੀ ਮਸਾਣੀ ਗੋਰ ਨ ਮਾਨੈ । (੨੬)**

---

੧ ਕੁਚੈਲ, ਗੰਦੇ ਲਿਬਾਸ ਵਾਲੇ । ੨ ਵਿਸ਼ਯ ਲਿਪਤ, ਵਿਭਚਾਰੀ ।
੩ ਆਵਾਰਾਗਰਦ । ੪ ਸ਼ਮਸ਼ਾਨ ਵਿੱਚ ਨਿਵਾਸ ਕਰਨ ਵਾਲੀ ਦੇਵੀ ਸ਼ੀਤਲਾ ।
੫ ਕਰਤਾਰ ਨੂੰ ਛੱਡ ਕੇ ਮੜ੍ਹੀ ਮਸਾਣੀ ਦਾ ਪੂਜਨ ਅਯੋਗ ਹੈ ।

ਭਗਤ ਰਤਨਾਵਲੀ, ਟੀਕਾ ੨੭ਵੀਂ ਪੌੜੀ ਦਾ

**ਜਿੱਥੇ ਬਾਬੇ ਦਾ ਸ਼ਬਦ ਪੜ੍ਹੀਦਾ ਹੈ, ਤਾਂ ਓਥੇ ਘੜੀਆਂ ਅਰ ਮੱਟਾਂ ਦੀ, ਅਗ੍ਯਾਨੀਆਂ ਅਰ ਦੇਵੀ ਦੇਵਤਿਆਂ ਦੀ ਪੂਜਾ ਘਟ ਜਾਂਦੀ ਹੈ।**

# ਮਾਸ (ਮਾਂਸ)

ਸਾਖੀਆਂ ਵਿੱਚ ਇਨ੍ਹਾਂ ਸਲੋਕਾਂ ਦੀ ਉੱਥਾਨਿਕਾ ਇਉਂ ਲਿਖੀ ਹੈ ਕਿ ਕੁਰੁਛੇਤ੍ਰ ਦੇ ਗ੍ਰਹਣ ਮੇਲੇ ਪਰ ਕਿਸੇ ਸ਼ਰਧਾਲੂ ਸ਼ਿਕਾਰੀ ਦਾ ਅਰਪਿਆ ਹੋਯਾ ਮ੍ਰਿਗ ਸਿੱਖ ਰਿੰਨ੍ਹ ਰਹੇ ਸਨ, ਜਿਸ ਨੂੰ ਦੇਖ ਕੇ ਬ੍ਰਾਹਮਣਾਂ ਨੇ ਮਾਂਸ ਦਾ ਨਿਸ਼ੇਧ ਕਰ ਕੇ ਗੁਰੂ ਨਾਨਕ ਦੇਵ ਨੂੰ ਭ੍ਰਸ਼ਟਾਚਾਰੀ ਆਖਿਆ : ਇਸ ਪੁਰ ਪਾਖੰਡ ਅਤੇ ਭ੍ਰਮ ਗ੍ਰਸਿਤ ਲੋਕਾਂ ਦੇ ਹਿਤ ਵਾਸਤੇ ਜਗਤ ਗੁਰੂ ਨੇ ਮਾਂਸ ਬਾਬਤ ਇਹ ਸਲੋਕ ਉੱਚਾਰਣ ਕੀਤੇ :—

[੧੨੮੯] ਮਹਲਾ ੧, ਵਾਰ ਮਲਾਰ (੨੫)

ਪਹਿਲਾਂ ਮਾਸਹੁ ਨਿੰਮਿਆ[1], ਮਾਸੈ ਅੰਦਰਿ ਵਾਸੁ ॥
ਜੀਉ ਪਾਇ ਮਾਸੁ ਮੁਹਿ ਮਿਲਿਆ, ਹਡੁ ਚੰਮੁ ਤਨੁ ਮਾਸੁ ॥
ਮਾਸਹੁ ਬਾਹਰਿ ਕਢਿਆ ਮੰਮਾ ਮਾਸੁ ਗਿਰਾਸੁ ॥
ਮੁਹੁ ਮਾਸੈ ਕਾ ਜੀਭ ਮਾਸੈ ਕੀ ਮਾਸੈ ਅੰਦਰਿ ਸਾਸੁ ॥
ਵਡਾ ਹੋਆ ਵੀਆਹਿਆ ਘਰਿ ਲੈ ਆਇਆ ਮਾਸੁ[2] ॥
ਮਾਸਹੁ ਹੀ ਮਾਸੁ[3] ਊਪਜੈ, ਮਾਸਹੁ ਸਭੋ ਸਾਕੁ ॥
ਸਤਿਗੁਰਿ ਮਿਲਿਐ ਹੁਕਮੁ ਬੁਝੀਐ ਤਾਂ ਕੋ ਆਵੈ ਰਾਸਿ[4] ॥
ਆਪਿ ਛੁਟੇ ਨਹ ਛੁਟੀਐ, ਨਾਨਕ ਬਚਨਿ ਬਿਣਾਸੁ[5] ॥੧॥
ਮਃ ੧॥ 'ਮਾਸੁ ਮਾਸੁ' ਕਰਿ ਮੂਰਖੁ ਝਗੜੇ, ਗਿਆਨੁ ਧਿਆਨੁ ਨਹੀ ਜਾਣੈ ? ॥
ਕਉਣੁ ਮਾਸੁ, ਕਉਣੁ ਸਾਗੁ ਕਹਾਵੈ, ਕਿਸੁ ਮਹਿ ਪਾਪ ਸਮਾਣੇ ? ॥
ਗੈਂਡਾ ਮਾਰਿ ਹੋਮ ਜਗ ਕੀਏ, ਦੇਵਤਿਆ ਕੀ ਬਾਣੇ[6] ॥
ਮਾਸੁ ਛੋਡਿ ਬੈਸਿ ਨਕੁ ਪਕੜਹਿ[7], ਰਾਤੀ ਮਾਣਸ ਖਾਣੇ ? ॥

---

੧ ਗਰਭਾਧਾਨ। ੨ ਇਸਤਰੀ।
੩ ਸੰਤਾਨ।
੪ ਰਾਸਤੀ ਉੱਤੇ।
੫ ਵਿਰਥਾ ਬੋਲਣਾ ਅਤੇ ਚਰਚਾ ਕਰਨੀ ਅੰਤ ਨੂੰ ਹਾਰਨਾ ਹੈ।
੬ ਜੋ ਮਾਂਸ ਦਾ ਨਿਸ਼ੇਧ ਕਰਦੇ ਹਨ, ਉਨ੍ਹਾਂ ਦੇ ਹੀ ਧਰਮ ਗ੍ਰੰਥਾਂ ਵਿੱਚ ਪਸ਼ੂ ਬਲਿ ਦੀ ਮਹਿਮਾ ਅਰ ਮਹਾਤਮ ਹੈ, ਦੇਖੋ ਯਜੁਰ ਵੇਦ ਅਤੇ ਮਨੁ ਸਿਮ੍ਰਿਤਿ।
੭ ਪ੍ਰਾਣਾਯਾਮ ਕਰਦੇ ਹਨ।

ਫੜੁ[1] ਕਰਿ ਲੋਕਾਂ ਨੋ ਦਿਖਲਾਵਹਿ, ਗਿਆਨੁ ਧਿਆਨੁ ਨਹੀ ਸੂਝੈ ॥
ਨਾਨਕ ਅੰਧੇ ਸਿਉ ਕਿਆ ਕਹੀਐ ? ਕਹੈ ਨ ਕਹਿਆ ਬੂਝੈ ॥
ਅੰਧਾ ਸੋਇ ਜਿ ਅੰਧੁ ਕਮਾਵੈ, ਤਿਸੁ ਰਿਦੈ ਸਿ ਲੋਚਨ[2] ਨਾਹੀ ॥
ਮਾਤ ਪਿਤਾ ਕੀ ਰਕਤੁ[3] ਨਿਪੰਨੇ[4], ਮਛੀ ਮਾਸੁ ਨ ਖਾਂਹੀ ॥...
ਮਾਸਹੁ ਨਿੰਮੇ ਮਾਸਹੁ ਜੰਮੇ, ਹਮ ਮਾਸੈ ਕੇ ਭਾਂਡੇ ॥
ਗਿਆਨੁ ਧਿਆਨੁ ਕਛੁ ਸੂਝੈ ਨਾਹੀ, ਚਤੁਰੁ ਕਹਾਵੈ ਪਾਂਡੇ ! ॥...
ਬਾਹਰ ਕਾ ਮਾਸੁ ਮੰਦਾ ਸੁਆਮੀ, ਘਰ ਕਾ ਮਾਸੁ ਚੰਗੇਰਾ ! ॥
ਜੀਅ ਜੰਤ ਸਭਿ ਮਾਸਹੁ ਹੋਏ, ਜੀਇ ਲਇਆ ਵਾਸੇਰਾ[5] ॥
ਅਭਖੁ ਭਖਹਿ, ਭਖੁ ਤਜਿ ਛੋਡਹਿ ਅੰਧੁ ਗੁਰੂ ਜਿਨ ਕੇਰਾ[6] ॥...
ਮਾਸੁ ਪੁਰਾਣੀ ਮਾਸੁ ਕਤੇਬੀਂ[7] ਚਹੁ ਜੁਗਿ ਮਾਸੁ ਕਮਾਣਾ[8] ॥
ਜਜਿ[9] ਕਾਜਿ[10] ਵੀਆਹਿ ਸੁਹਾਵੈ ਓਥੈ ਮਾਸੁ ਸਮਾਣਾ ॥
ਇਸਤ੍ਰੀ ਪੁਰਖ ਨਿਪਜਹਿ ਮਾਸਹੁ ਪਾਤਿਸਾਹ ਸੁਲਤਾਨਾਂ ॥
ਜੇ ਓਇ ਦਿਸਹਿ ਨਰਕਿ ਜਾਂਦੇ, ਤਾਂ ਉਨ੍ ਕਾ ਦਾਨੁ ਨ ਲੈਣਾ[11] ॥
ਦੇਂਦਾ ਨਰਕਿ, ਸੁਰਗਿ ਲੈਦੇ, ਦੇਖਹੁ ਏਹੁ ਧਿਙਾਣਾ[12] ! ॥
ਆਪਿ ਨ ਬੂਝੈ ਲੋਕ ਬੁਝਾਏ, ਪਾਂਡੇ ਖਰਾ ਸਿਆਣਾ ॥
ਪਾਂਡੇ ! ਤੂ ਜਾਣੈ ਹੀ ਨਾਹੀ, ਕਿਥਹੁ ਮਾਸੁ ਉਪੰਨਾ ? ॥
ਤੋਇਅਹੁ[13] ਅੰਨੁ ਕਮਾਦੁ ਕਪਾਹਾਂ, ਤੋਇਅਹੁ ਤ੍ਰਿਭਵਣੁ ਗੰਨਾ[14] ॥

---

੧ ਪਾਖੰਡ ।
੨ ਤੀਜਾ ਨੇਤ੍ਰ, ਵਿਦ੍ਯਾ ਵਿਚਾਰ ।
੩ ਰਕਤ ਅਤੇ ਵੀਰਯ ਤੋਂ ।
੪ ਪੈਦਾ ਹੋਏ ।
੫ ਜੀਵ ਨੇ ਮਾਸ ਦੇ ਪਿੰਡ ਵਿੱਚ ਵਸੇਰਾ ਲਿਆ ਹੈ ।
੬ ਜਿਨ੍ਹਾਂ ਦਾ ਗੁਰੂ ਅਗ੍ਯਾਨੀ ਹੈ, ਉਹ ਪਰਾਇਆ ਮਾਲ ਠੱਗ ਕੇ ਖਾਣਾ ਤਾਂ ਭੱਖ ਸਮਝਦੇ ਹਨ, ਅਰ ਮਾਸ ਆਦਿਕ ਭੱਖ ਪਦਾਰਥਾਂ ਨੂੰ ਅਭੱਖ ਕਹਿ ਕੇ ਤ੍ਯਾਗਦੇ ਹਨ ।
੭ ਯਹੂਦੀ, ਈਸਾਈ, ਮੁਸਲਮਾਨ ਆਦਿਕਾਂ ਦੀਆਂ ਧਰਮ ਪੁਸਤਕਾਂ ਵਿੱਚ ।
੮ ਵਰਤਣ ਵਿੱਚ ਆਇਆ ਹੈ ।
੯ ਯੱਗ੍ਯ, ਯਜਨ ।
੧੦ ਮਰਣ ।
੧੧ ਬ੍ਰਾਹਮਣਾਂ ਨੂੰ ਇਸ ਲਈ ਮਾਂਸ ਅਹਾਰੀਆਂ ਦਾ ਦਾਨ ਨਹੀਂ ਲੈਣਾ ਚਾਹੀਏ :-
"ਜਿਸ ਦਾ ਅੰਨ ਹੈ, ਉਸੇ ਦੀ ਸੰਤਾਨ ਹੈ, ਕਯੋਂਕਿ ਵੀਰਯ ਅੰਨ ਤੋਂ ਬਣਦਾ ਹੈ ।"
(ਲਘੁ ਅਤ੍ਰਿ ਸੰਹਿਤਾ, ਅ: ੫)
ਭਾਵ ਇਹ ਹੈ-ਜਿਸ ਦਾ ਅੰਨ ਖਾ ਕੇ ਪੁੱਤ੍ਰ ਪੈਦਾ ਕਰੀਏ, ਉਹ ਪੁੱਤ੍ਰ ਅੰਨ-ਦਾਤਾ ਦੇ ਹਨ, ਉਤਪੰਨ ਕਰਨ ਵਾਲੇ ਦੇ ਨਹੀਂ । ਜੇ ਮਾਸ ਅਹਾਰੀ ਨਰਕ ਦੇ ਅਧਿਕਾਰੀ ਅਰ ਪਤਿਤ ਹਨ, ਤਾਂ ਉਨ੍ਹਾਂ ਦਾ ਦਾਨ ਲੈ ਕੇ ਸੰਤਾਨ ਦਾ ਬ੍ਰਾਹਮਣ ਹੋਣਾ ਅਤੇ ਸਵਰਗ ਦੀ ਪ੍ਰਾਪਤੀ ਅਸੰਭਵ ਹੈ ।
੧੨ ਜੋਰਾਵਰੀ, ਸੀਨੇ-ਜ਼ੋਰੀ ਦਾ ਮਸਲਾ । ੧੩ ਪਾਣੀ ਤੋਂ ।
੧੪ ਗਣਨਾ, ਸ਼ੁਮਾਰ ।

ਤੋਆ ਆਖੈ—'ਹਉ ਬਹੁ ਬਿਧਿ ਹਛਾ' ਤੋਐ 'ਬਹੁਤੁ ਬਿਕਾਰਾ'[੧] ।
ਏਤੇ ਰਸ ਛੋਡਿ ਹੋਵੈ ਸੰਨਿਆਸੀ, ਨਾਨਕੁ ਕਹੈ ਵਿਚਾਰਾ[੨] ।

ਭਾਈ ਗੁਰਦਾਸ, ਵਾਰ ੨੩

ਹੋਇ ਨਿਮਾਣੀ ਬਕਰੀ ਦੀਨ ਦੁਨੀ ਵਡਿਆਈ ਪਾਈ ।
ਮਰਣੈ ਪਰਣੈ ਮੰਨੀਐ ਜਗਿ ਭੋਗਿ ਪਰਵਾਣੁ ਕਰਾਈ ।
ਮਾਸੁ ਪਵਿਤ੍ਰੁ ਗ੍ਰਿਹਸਤ ਨੋ ਆਂਦਹੁ ਤਾਰ ਵੀਚਾਰਿ ਵਜਾਈ ।
ਚਮੜੇ ਦੀਆਂ ਕਰਿ ਜੁਤੀਆ ਸਾਧੂ ਚਰਣ ਸਰਣਿ ਲਿਵ ਲਾਈ ।
ਤੂਰ ਪਖਾਵਜ ਮੜੀਦੇ ਕੀਰਤਨੁ ਸਾਧਸੰਗਤਿ ਸੁਖਦਾਈ ।...(੧੩)

ਮਹਿਮਾ ਪ੍ਰਕਾਸ਼—ਸਾਖੀ ੨੭

ਮਾਰਗ ਮੋ ਨਗਰੀ ਇਕ ਆਈ ।
ਵਹਿਰ ਨਗਰ ਪ੍ਰਭੁ[੩] ਬੈਠੇ ਜਾਈ ।
ਦੋ ਘਟਿਕਾ ਜਬ ਊਹਾਂ ਬੀਤੀ ।
ਲੈ ਪ੍ਰਸਾਦ ਆਯੋ ਕਰਿ ਪ੍ਰੀਤੀ ।
ਅਤਿ ਸੁੰਦਰ ਕਰਿ ਪ੍ਰੇਮ ਬਨਾਯਾ ।
ਹਰਨ ਮਾਸ ਤਿਆਰ ਕਰਿ ਲਯਾਯਾ ।
ਨਿਰਖ ਭਾਵ ਬਾਬੇ ਜੀ ਲੀਨਾ ।
ਅਜਗਰ ਵ੍ਰਿਤਿ] ਅਜਗਰ ਬਿਰਤਿ[੪] ਭੋਗ ਤਬ ਦੀਨਾ ।

ਗੁਰੁ ਪ੍ਰਤਾਪ, ਸੂਰਜ ਰਾਸ਼ਿ ੧, ਅੰਸੂ ੧੫

[੫]ਪ੍ਰਭੁ ਜੀ ! ਸਿੱਧ ਅਹਾਰ ਹਹਿ[੬], ਸੁਨਿ ਉਠੇ ਕ੍ਰਿਪਾਲਾ ।
ਬੁੱਢੇ ਆਦਿਕ ਸਿੱਖ ਸਭਿ ਆਏ ਤਿਸ ਕਾਲਾ ।
ਪੰਕਤਿ ਬੈਠੀ ਮਿਲਿ ਤਬਹਿ ਗੁਰ ਬੀਚ ਸੁਹਾਏ ।
ਮਿਲਿ ਸੰਗਤਿ ਮਹਿਂ ਅਮਰ ਜੀ ਬੈਠੇ ਤਿਸ ਥਾਏਂ ॥੨੭॥
ਪਹਤਿ ਭਾਤ[੭] ਬਰਤਯੋ ਪ੍ਰਥਮ, ਪੁਨ ਆਮਿਖ[੮] ਆਵਾ ।
ਇਕ ਦਿਸ਼ ਪੰਕਤਿ ਮਹਿਂ ਦਯੋ, ਤਬ ਇਨ[੯] ਦਰਸਾਵਾ ।

---

੧ ਜਿਤਨੇ ਖਾਣ ਯੋਗ ਪਦਾਰਥ ਦੇਖੇ ਜਾਂਦੇ ਹਨ, ਸਭ ਜਲ ਦਾ ਵਿਕਾਰ ਰੂਪ ਹਨ ।
੨ ਜਿਤਨੇ ਰਸ ਜਲ ਤੋਂ ਉਪਜਦੇ ਹਨ, ਜੇ ਉਨ੍ਹਾਂ ਸਭਨਾਂ ਦਾ ਤਯਾਗੀ ਹੋਵੇ, ਤਦ ਮਾਸ ਦਾ ਤਯਾਗੀ ਹੋ ਸਕਦਾ ਹੈ । ੩ ਗੁਰੂ ਨਾਨਕ ਦੇਵ ।
੪ ਜਿਵੇਂ ਅਜਗਰ (ਬੱਕਰੇ ਨੂੰ ਨਿਗਲ ਜਾਣ ਵਾਲਾ) ਸਰਪ, ਜੋ ਸਾਹਮਣੇ ਆਵੇ ਉਸ ਨੂੰ ਰਸ ਕਸ ਦਾ ਧਯਾਨ ਕੀਤੇ ਬਿਨਾਂ, ਉਦਰ ਪੂਰਨਾ ਕਰਨ ਲਈ ਖਾ ਲੈਂਦਾ ਹੈ ।
੫ ਗੁਰੂ ਅੰਗਦ ਜੀ ਨੂੰ, ਸ੍ਰੀ ਅਮਰਦਾਸ ਜੀ ਦੇ ਪਹਿਲੀ ਵਾਰ ਮਿਲਣ ਦਾ ਪ੍ਰਸੰਗ ਹੈ ।
੬ ਲਾਂਗਰੀ ਨੇ ਅਰਜ਼ ਕੀਤੀ ਕਿ ਹੇ ਸ੍ਵਾਮੀ ! ਪ੍ਰਸਾਦ ਤਿਆਰ ਹੈ । ੭ ਦਾਲਾਂ ਅਤੇ ਚਾਉਲ ।
੮ ਮਾਸ । ੯ ਸ੍ਰੀ ਅਮਰ ਦਾਸ ਜੀ ਨੇ ।

ਬਹੁ ਗਿਲਾਨ ਠਾਨੀ ਰਿਦੈ ਇਮਿ ਕਰਤਿ ਬਿਚਾਰਾ ।
ਮੈਂ ਆਮਿਖ ਖਾਯੋ ਨ ਕਬਿ ਕਰਿ ਅੰਨ ਅਹਾਰਾ ॥੨੮॥
ਪੰਕਤਿ ਮੈਂ ਅਬਿ ਬੈਠਗਾ, ਕਿਮਿ ਹੋਹਿ ਬਚਾਊ ? ।
ਨਹਿਂ ਲੇਵੋਂ ਅਪਮਾਨਹੀ ਕਯੋਂ ਬੈਠਯੋ ਆਊ ? ॥...
ਅਪਰ ਜਤਨ ਅਬਿ ਕੋ ਨਹੀਂ, ਜੇ ਅੰਤਰਜਾਮੀ ।
ਸੂਪਕਾਰ[1] ਕੋ ਬਰਜ ਹੈਂ, ਆਪਹਿ ਗੁਰੁ ਸ੍ਵਾਮੀ ।...
ਇਮਿ ਕੀਨੋ ਸੰਕਲਪ ਕੋ ਸ੍ਰੀ ਗੁਰੁ ਨੈ ਜਾਨਾ ।
ਸੂਪਕਾਰ ਕੋ ਬਰਜਿਓ ਮੁਖ ਬਾਕ ਬਖਾਨਾ ।
'ਪੰਕਤ ਮਹਿਂ ਜੋ ਨਵੋ ਨਰ ਤਿਸ ਦੇਹੁ ਅਹਾਰਾ ।
ਆਮਿਖ ਨਾਂਹਿ ਪਰੋਸੀਏ, ਤਿਨ ਧਰਮ ਬਿਚਾਰਾ ॥੩੧॥...
ਮਮ ਮਨ ਕੀ ਗਤਿ ਗੁਰ ਲਖੀ, ਹਰਖਯੋ ਉਰ ਭਾਰੀ ।
ਭਏ ਪੁੰਨ ਮੇਰੇ ਉਦੇ, ਬਹੁ ਕਰਤਿ ਬਿਚਾਰੀ ॥੩੨॥...
ਨਿਸਾ ਬਿਤਾਈ ਪੁਨ ਦਿਵਸ ਭੋਜਨ ਭਾ ਤਯਾਰੀ ।
ਮਿਲਿ ਪੰਕਤਿ ਬੈਠਯੋ ਤਹਾਂ, ਮਨ ਮੈਂ ਇਮ ਧਾਰੀ ॥੩੪॥...
ਸੀਤ ਪ੍ਰਸਾਦ ਸਰਬੋਤਮੰ ਬਿਨ ਜਾਚੇ ਮੋਹੀ ।
ਕ੍ਰਿਪਾ ਧਾਰਿ ਸੋ ਦੇਹਿਂ ਅਬਿ ਉਰ ਮਮ ਸੁਧ ਹੋਹੀ ॥੩੫॥
ਇਮਿ ਚਿਤਵਤਿ ਭੋਜਨ ਕਰਯੋ ਸ੍ਰੀ ਗੁਰ ਨੈ ਜਾਨੀ ।
ਆਪ ਅਚਯੋ ਤ੍ਰਿਪਤਾਇ ਕੈ ਪੁਨਿ ਪੀਵਤਿ ਪਾਨੀ ।
ਪੀਛੇ ਉਚਰਯੋ ਦਾਸ ਕੋ, 'ਜੋ ਬਚਯੋ ਅਹਾਰਾ ।
ਦੇਹੁ ਪੁਰਖੁ ਤਿਸ ਜਾਇ ਕਰਿ ਚਹਿ ਰਿਦੈ ਉਦਾਰਾ' ॥੩੬॥
ਸੁਨਤਿ ਅਨੰਦ ਬਿਲੰਦ ਭਾ, ਲੇ ਕਰਿ ਤਬ ਖਾਯੋ ।
ਨਿਸ਼ਚਲ ਨਿਸਚੈ ਚਿਤ ਭਯੋ, ਸਮ ਮੇਰੁ ਥਿਰਾਯੋ ।
ਭਈ ਸ਼ਾਂਤਿ ਦੁਬਿਧਾ ਨਸੀ, ਮਨ ਤਹਾਂ ਟਿਕਾਵਾ ।
ਪਾਨਿ ਕਰਯੋ ਜਲ, ਧੋਇ ਕਰ, ਬਾਹਰ ਪੁਨ ਆਵਾ ॥੩੭॥

ਮਹਿਮਾ ਪ੍ਰਕਾਸ਼—ਗੁਰੂ ਅੰਗਦ ਜੀ ਦੀ ਕਥਾ

ਚਾਰ ਬਰਨ ਊਹਾਂ ਸਮਸਰੇ ।
ਮਾਟੀ ਬਰਤਨ ਭੋਜਨ ਕਰੇ ।
ਵਿਧਿ ਨਿਖੇਧ[2] ਜਾਂ ਕੇ ਮਨ ਹੋਈ ।
ਐਸੋ ਤਹਾਂ ਨ ਜਾਵੈ ਕੋਈ ।...

੧ ਲਾਂਗਰੀ, ਰਸੋਈਆ ।
੨ ਹਿੰਦੂ ਮਤ ਦੇ ਧਰਮ ਗ੍ਰੰਥਾਂ ਵਿੱਚ ਆਖੇ ਗਏ ਖਾਣ ਪੀਣ ਸੰਬੰਧੀ ਵਿਧਿ ਨਿਸ਼ੇਧ ।

ਅਜਾ ਮਾਸ ਭਯੋ ਸਿੱਧ ਰਸੋਈ ।
ਅਵਰੈ ਦਾਲ ਭਾਤ ਭੀ ਹੋਈ ।...
ਗਾਂਵ ਤੇ ਸਿੱਖ ਕੋਊ ਤਹਿੰ ਆਯਾ ।
ਆਗਜ਼ਾ ਭਈ ਮਛਲੀ ਤਲ ਲਿਆਯਾ ।
ਸਤਿਗੁਰੁ ਤਹਾਂ ਕੀਨ ਪਰਸਾਦ ।
ਦਯਾਲੁ ਹੋਇ ਕਹ੍ਯੋ, ਭਲੋ ਸੁਆਦ ।

ਭਾਵੇਂ ਇਤਿਹਾਸ ਤੋਂ ਮਾਸ ਦਾ ਗੁਰਸਿੱਖਾਂ ਦੀ ਪੰਗਤ ਵਿੱਚ ਬਰਤਨਾ ਸਿੱਧ ਹੈ, ਪਰ ਵਿਚਾਰਵਾਨਾਂ ਨੇ ਲੰਗਰ (ਗੁਰੂ ਕੀ ਦੇਗ) ਵਿੱਚ ਮਾਸ ਪਕਾਉਣਾ ਵਰਜਿਆ ਹੈ, ਅਰ ਇਸ ਬਾਬਤ ਦਲੀਲ ਇਹ ਦਿੱਤੀ ਹੈ :—

ਰਹਿਤਨਾਮਾ-ਭਾਈ ਚੌਪਾ ਸਿੰਘ

ਦੇਗ ਅਸਨ ਕੇ ਹੈਂ ਸਭ ਭਾਗੀ । ਬ੍ਰਹਮਨ ਖਤ੍ਰੀ ਸਭ ਅਨੁਰਾਗੀ ।
ਤਾਂ ਤੇ ਇਹ ਸਿੱਛਾ ਸੁਨ ਲੀਜੈ । ਦੇਗ ਮਾਹਿ ਨਹਿ ਮਾਸ ਅਨੀਜੈ ।

## ਮਾਤਾ ਪਿਤਾ ਦੀ ਸੇਵਾ ਅਤੇ ਮਾਨ

ਸੰਤਾਨ ਦਾ ਧਰਮ ਹੈ ਕਿ ਮਾਤਾ ਪਿਤਾ ਨੂੰ ਦੇਵਤਾ ਰੂਪ ਜਾਣ ਕੇ ਸੇਵਨ ਕਰੇ[੧] ਅਤੇ ਆਗਜ਼ਾ ਪਾਲਨ ਕਰ ਕੇ ਆਤਮਾ ਪ੍ਰਸੰਨ ਕਰੇ ਅਰ ਸੁਯੋਗਜ਼ਤਾ ਦ੍ਵਾਰਾ ਉੱਤਮ ਆਚਾਰ ਦੇ ਪ੍ਰਭਾਵ ਨਾਲ ਕੁਲ ਭੂਸ਼ਣ ਹੋਵੇ ।

[੩੨੮] ਗਉੜੀ, ਕਬੀਰ (੨੫)

ਜਿਹ ਕੁਲਿ ਪੂਤੁ ਨ ਗਿਆਨ ਬੀਚਾਰੀ ॥
ਬਿਧਵਾ[੨] ਕਸ ਨ ਭਈ ਮਹਤਾਰੀ[੩] ? ॥੧॥

[੧੨੦੦] ਸਾਰੰਗ ਮਹਲਾ ੪ (੭)

ਕਾਹੇ ਪੂਤ ਝਗਰਤ ਹਉ ਸੰਗਿ ਬਾਪ ? ॥
ਜਿਨ ਕੇ ਜਣੇ ਬਡੀਰੇ[੪] ਤੁਮ ਹਉ ਤਿਨ ਸਿਉ ਝਗਰਤ ਪਾਪ[੫] ॥

---

੧ ਦੇਖੋ ਤੈਤਿਰੀਯ ਉਪਨਿਸ਼ਦ ਦੇ ਸ਼ਿਕਸ਼ਾ ਅਧਜ਼ਾਯ ਦਾ ਗਯਾਰ੍ਹਵਾਂ ਅਨੁਵਾਕ — 'मातृ देवो भव, पितृ देवो भव, आचार्य देवो भव, अतिथि देवो भव' ਅਤੇ ਬਾਈਬਲ Exodus, 20 Honour the father and thy mother : that the days may be long upon the land which the Lord thy God giveth thee.

੨ ਬੰਝ, ਵੰਧਜ਼ਾ ।

੩ ਭਾਵ ਇਹ ਹੈ ਵਿਦਵਾਨ ਅਤੇ ਵਿਵੇਕੀ ਸੰਤਾਨ ਤੋਂ ਬਿਨਾਂ ਨਾਲਾਯਕ ਔਲਾਦ ਦਾ ਨਾ ਹੋਣਾ ਅੱਛਾ ਹੈ ।

੪ ਵਡਿਆਏ ਹੋਏ, ਪਾਲੇ ਹੋਏ ।

੫ ਮਾਤਾ ਪਿਤਾ ਦੀ ਬੇ-ਅਦਬੀ ਮਹਾ ਪਾਪ ਹੈ, ਉਨ੍ਹਾਂ ਦੀ ਆਗਜ਼ਾ ਮੰਨਣੀ ਅਰ ਸੇਵਾ ਕਰਨੀ ਸ਼ਿਰੋਮਣੀ ਪੁੰਨ ਹੈ ।

[੧੩੬੦] ਗਾਥਾ ਮਹਲਾ ੫ (੧੪)

**ਅਪਜਸੰ ਮਿਟੰਤ ਸਤ ਪੁਤ੍ਰਹ[੧] ॥**

ਭਾਈ ਗੁਰਦਾਸ, ਵਾਰ ੩੭

[੨]ਮਾਤ ਪਿਤਾ ਮਿਲਿ ਨਿੰਮਿਆ ਆਸਾਵੰਤੀ ਉਦਰੁ ਮਝਾਰੇ ।
ਰਸ ਕਸ ਖਾਇ ਨਿਲਜ ਹੋਇ ਛੁਹ ਛੁਹ ਧਰਣਿ ਧਰੈ ਪਗ ਧਾਰੇ ।
ਪੇਟ ਵਿਚਿ ਦਸ ਮਾਹ ਰਖਿ ਪੀੜਾ ਖਾਇ ਜਣੈ ਪੁਤੁ ਪਿਆਰੇ ।
ਜਣ ਕੈ ਪਾਲੈ ਕਸਟ ਕਰਿ ਖਾਨ ਪਾਨ ਵਿਚਿ ਸੰਜਮ ਸਾਰੇ ।
ਗੁੜ੍ਹਤੀ ਦੇਇ ਪਿਆਲਿ ਦੁਧੁ ਘੁਟੀ ਵਟੀ ਦੇਇ ਨਿਹਾਰੇ ।
ਛਾਦਨੁ ਭੋਜਨੁ ਪੋਖਿਆ ਭਦਣਿ ਮੰਗਣਿ ਪੜ੍ਹਨਿ ਚਿਤਾਰੇ[੩] ।
ਪਾਂਧੇ ਪਾਸਿ ਪੜ੍ਹਾਇਆ, ਖਟਿ ਲੁਟਾਇ ਹੋਇ ਸੁਚਿਆਰੇ[੪] ।
[੫]ਉਰਿਣਤ ਹੋਇ ਭਾਰੁ ਉਤਾਰੇ ॥੧੦॥
ਮਾਤਾ ਪਿਤਾ ਅਨੰਦ ਵਿਚਿ ਪੁਤੈ ਦੀ ਕੁੜਮਾਈ ਹੋਈ ।
ਰਹਸੀ[੬] ਅੰਗ ਨ ਮਾਵਈ ਗਾਵੈ ਸੋਹਿਲੜੇ ਸੁਖ ਸੋਈ ।
ਵਿਗਸੀ ਪੁਤ ਵਿਆਹਿਐ ਘੋੜੀ ਲਾਵਾਂ ਗਾਵ ਭਲੋਈ ।
ਸੁਖਾਂ ਸੁਖੈ ਮਾਵੜੀ ਪੁਤੁ ਨੂੰਹ ਦਾ ਮੇਲ ਅਲੋਈ ।
ਨੁਹੁ ਨਿਤ ਕੰਤ ਕੁਮੰਤੁ[੭] ਦੇਇ ਵਿਹਰੇ[੮] ਹੋਵਹ ਸਸੁ ਵਿਗੋਈ[੯] ।

---

[ਸਪੁੱਤ੍ਰ] ੧ ਸਪੁੱਤ੍ਰ ਉਹ ਹੈ, ਜੋ ਕੁਲ ਦੇ ਕਲੰਕ ਨੂੰ ਮੇਟ ਕੇ ਯਸ਼ਵਾਨ ਕਰ ਦੇਵੇ, ਇਸ ਤੋਂ ਵਿਰੁੱਧ ਕਰਨ ਵਾਲਾ ਕਪੁੱਤ੍ਰ ਹੈ, ਜਿਸ ਬਾਬਤ ਭਾਈ ਗੁਰਦਾਸ ਜੀ ਲਿਖਦੇ ਹਨ—
ਠੰਢਾ ਤਤਾ ਕੋਇਲਾ ਕਾਲਾ ਕਰਿ ਕੈ ਹਥੁ ਜਲਾਵੈ ।...
ਵੰਸਿ ਕਪੂਤੁ ਕੁਲਛਣਾ ਛਡੈ ਬਣੈ ਨ ਵਿਚਿ ਸਮਾਵੈ । (ਵਾਰ ੩੨/੯)

੨ ਇਸ ਪੌੜੀ ਵਿਚ ਮਾਂ ਪਿਉ ਦੇ ਉਪਕਾਰ ਦੱਸ ਕੇ, ਉਨ੍ਹਾਂ ਦੀ ਸੇਵਾ ਕਰਨ ਅਤੇ ਆਗਯਾ ਮੰਨਣ ਦਾ ਉਪਦੇਸ਼ ਭਾਈ ਸਾਹਿਬ ਦਿੰਦੇ ਹਨ ।

੩ ਦੇਸ਼ ਵਿੱਚ ਆਮ ਪ੍ਰਚੱਲਿਤ ਰੀਤਿ ਨੂੰ ਦ੍ਰਿਸ਼ਟੀ ਅੱਗੇ ਰੱਖ ਕੇ ਭਾਈ ਸਾਹਿਬ ਦਾ ਇਹ ਲੇਖ ਹੈ।

੪ ਆਪਣੀ ਖੱਟੀ ਸੰਤਾਨ ਵਾਸਤੇ ਲੁਟਾ ਕੇ ਕਲਪਿਤ ਫਰਜ਼ ਤੋਂ ਬਰੀ ਹੋਂਦੇ ਹਨ ।

੫ ਜੋ ਮਾਂ ਬਾਪ ਦੀ ਪੂਰੀ ਸੇਵਾ ਕਰ ਕੇ ਉਪਕਾਰ ਦਾ ਭਾਰ ਸਿਰੋਂ ਲਾਹੇ, ਤਾਂ ਮਾਪਿਆਂ ਦੇ ਰਿਣ ਤੋਂ ਛੁਟਕਾਰਾ ਹੋਂਦਾ ਹੈ, ਸ਼ੋਕ ਹੈ ਉਨ੍ਹਾਂ ਉੱਤੇ ਜੋ ਮਾਂ ਬਾਪ ਦੀ ਸੇਵਾ ਨਹੀਂ ਕਰਦੇ ਅਤੇ ਉਨ੍ਹਾਂ ਦੇ ਮਰਨ ਪਿੱਛੋਂ ਨੱਕ ਰੱਖਣ ਲਈ ਬ੍ਰਾਹਮਣ ਆਦਿਕਾਂ ਦੀ ਰਾਹੀਂ ਤੋਸ਼ਾ ਪਹੁੰਚਾਉਣਾ ਚਾਹੁੰਦੇ ਹਨ ।
'ਜੀਵਤ ਪਿਤਰ ਨ ਮਾਨੈ ਕੋਊ, ਮੂਏਂ ਸਿਰਾਧ ਕਰਾਹੀ ॥' (ਗਉੜੀ ਕਬੀਰ ਜੀ ਪੰਨਾ ੩੩੨)

੬ ਖੁਸ਼ੀ ਹੋਈ ।

੭ ਖੋਟੀ ਸਲਾਹ, ਜਿਸ ਤੋਂ ਮਾਂ ਬਾਪ ਨਾਲ ਅਣਬਣ ਹੋਵੇ । ੮ ਜੁਦੇ, ਵੱਖ ।

੯ ਨਿੰਦਾ ਕਰ ਕੇ ਦੋਸ਼ ਦੇ ਕੇ ਵਿਆਹ ਹੋਣ ਪਿੱਛੋਂ ਮਾਂ ਬਾਪ ਤੋਂ ਜੁਦਾ ਰਹਿਣਾ ਅਤੇ ਆਪਣੀ ਕਮਾਈ ਪਰ ਗੁਜ਼ਾਰਾ ਕਰਨਾ ਬਹੁਤ ਹੀ ਉੱਤਮ ਹੈ, ਪਰ ਬਜ਼ੁਰਗਾਂ ਦੀ ਸੇਵਾ ਵਿੱਚ ਹਰ ਵੇਲੇ ਤਤਪਰ ਰਹਿਣਾ ਚਾਹੀਏ, ਸੰਤਾਨ ਤੋਂ ਕੋਈ ਕੰਮ ਅਜੇਹਾ ਹੋਣਾ ਜੋਗ ਨਹੀਂ, ਜਿਸ ਤੋਂ ਮਾਂ ਬਾਪ ਦੇ ਚਿੱਤ ਨੂੰ ਦੁੱਖ ਪਹੁੰਚੇ, ਜੋ ਮਾਂ ਬਾਪ ਨੂੰ ਦੁਖੀ ਕਰ ਕੇ ਅਤੇ ਝਗੜੇ ਕਲੇਸ਼ ਕਰ ਕੇ ਵੱਖ ਹੋਂਦੇ ਹਨ, ਉਹ ਪਾਪੀ ਅਤੇ ਕਪੁੱਤ੍ਰ ਹਨ ।

ਲਖ ਉਪਕਾਰੁ ਵਿਸਾਰਿ ਕੈ ਪੁਤ ਕੁਪੁਤਿ ਚਕੀ ਉਠਿ ਝੋਈ[1] ।
ਸਰਵਣ] ਹੋਵੈ ਸਰਵਣ[2] ਵਿਰਲਾ ਕੋਈ ॥੧੧॥
ਨੂੰਹ ਨਿਤ ਮੰਤ ਕੁਮੰਤ ਦੇਇ 'ਮਾਂ ਪਿਉ ਛਡਿ ਵਡੇ ਹਤਿਆਰੇ' ।
ਵਖ ਹੋਵੈ ਪੁਤੁ ਰੰਨਿ ਲੈ ਮਾਂ ਪਿਉ ਦੇ ਉਪਕਾਰੁ ਵਿਸਾਰੇ ।
ਲੋਕਾਚਾਰਿ ਹੋਇ ਵਡੇ ਕੁਚਾਰੇ[3] ॥੧੨॥
ਮਾਂ ਪਿਉ ਪਰਹਰਿ[4] ਸੁਣੈ ਵੇਦੁ ਭੇਦੁ ਨ ਜਾਣੈ ਕਥਾ ਕਹਾਣੀ ।
ਮਾਂ ਪਿਉ ਪਰਹਰਿ ਕਰੈ ਤਪੁ ਵਣਖੰਡਿ ਭੁਲਾ ਫਿਰੈ ਬਿਬਾਣੀ[5] ।
ਮਾਂ ਪਿਉ ਪਰਹਰਿ ਕਰੈ ਪੂਜੁ ਦੇਵੀ ਦੇਵ ਨ ਸੇਵ ਕਮਾਣੀ ।
ਮਾਂ ਪਿਉ ਪਰਹਰਿ ਨ੍ਹਾਵਣਾ ਅਠਸਠਿ ਤੀਰਥ ਘੁੰਮਣ ਵਾਣੀ ।
ਮਾਂ ਪਿਉ ਪਰਹਰਿ ਕਰੈ ਦਾਨ ਬੇਈਮਾਨ ਅਗਿਆਨ ਪਰਾਣੀ ।
ਮਾਂ ਪਿਉ ਪਰਹਰਿ ਵਰਤ ਕਰਿ ਮਰਿ ਮਰਿ ਜੰਮੈ ਭਰਮਿ ਭੁਲਾਣੀ ॥
ਗੁਰੁ ਪਰਮੇਸਰੁ ਸਾਰੁ ਨ ਜਾਣੀ[6] ॥੧੩॥

ਰਹਿਤਨਾਮਾ—ਭਾਈ ਚੌਪਾ ਸਿੰਘ

ਜੋ ਮਾਤ ਪਿਤਾ ਦੀ ਆਗਜ਼ਾ ਨਾ ਮੰਨੇ ਸੋ ਤਨਖਾਹੀਆ ।

## ਮਾਨ ਯੋਗ ਦਾ ਮਾਨ

ਜੋ ਮਾਨ ਅਤੇ ਪ੍ਰਤਿਸ਼ਠਾ ਦਾ ਪਾਤ੍ਰ ਹੈ ਕੇਵਲ ਉਸੇ ਦਾ ਸਨਮਾਨ ਕਰਣਾ ਚਾਹੀਏ, ਕੁ-ਪਾਤ੍ਰਾਂ ਦਾ ਮਾਣ ਹੋਣ ਕਰ ਕੇ ਹੀ ਦੀਨ ਦੁਨੀਆਂ ਦੀ ਮਰਯਾਦਾ ਉਲਟ-ਪੁਲਟ ਹੋ ਗਈ ਅਤੇ ਹੋ ਰਹੀ ਹੈ ।

[੬੭੩] ਧਨਾਸਰੀ ਮਹਲਾ ੩ (੯)

ਜਿਹ ਕਰਣੀ ਹੋਵਹਿ ਸਰਮਿੰਦਾ ਇਹਾ ਕਮਾਨੀ ਰੀਤਿ ॥
ਸੰਤ ਕੀ ਨਿੰਦਾ ਸਾਕਤ ਕੀ ਪੂਜਾ, ਐਸੀ ਦ੍ਰਿੜੀ ਬਿਪਰੀਤਿ ॥

[੯੬੯] ਰਾਮਕਲੀ, ਕਬੀਰ (੪)

ਸੰਤਾ ਮਾਨਉ, ਦੂਤਾ[7] ਡਾਨਉ, ਇਹ ਕੁਟਵਾਰੀ ਮੇਰੀ ॥

---

੧ ਝਗੜੇ ਖੜੇ ਕਰਦਾ ਹੈ, ਅਥਵਾ ਆਪਣੀ ਰੋਟੀ ਜੁਦੀ ਪਕਾਉਂਦਾ ਹੈ ।
੨ ਸਰਵਣ ਸਿੰਧੁ ਨਾਮਕ ਰਿਖੀ, ਜੋ ਅੰਧਕ ਪਿਤਾ ਦੀ ਅਦੁਤਿਯ ਸੇਵਾ ਕਰਦਾ ਸੀ, ਜਿਸ ਨੂੰ ਬਣ ਜੀਵ ਦੇ ਭੁਲਾਵੇ ਰਾਜਾ ਦਸਰਥ ਨੇ ਤੀਰ ਮਾਰਿਆ ਸੀ ।
੩ ਮਾਂ ਬਾਪ ਦੀ ਅਵਗਜਾ ਕਰਨ ਵਾਲੇ ਧਰਮ ਅਨੁਸਾਰ ਹੀ ਪਾਪੀ ਨਹੀਂ, ਕਿੰਤੂ ਲੋਕਾਚਾਰੀ ਭੀ ਬੜੇ ਕੁਕਰਮੀ ਮੰਨੇ ਜਾਂਦੇ ਹਨ ।
੪ ਤਜਾਗ ਕੇ ।
੫ ਰੋਹੀ, ਬੀਆਬਾਨ, ਭਾਵ ਇਹ ਹੈ ਕਿ ਔਝੜ ਪਿਆ ਭਟਕਦਾ ਹੈ ।
੬ ਮਾਤਾ ਪਿਤਾ ਦੀ ਸੇਵਾ ਤਜਾਗਣ ਵਾਲਾ, ਨਾ ਗੁਰੂ ਦੀ ਅਤੇ ਨਾ ਕਰਤਾਰ ਦੀ ਮਹਿਮਾ ਜਾਣਦਾ ਹੈ ।
੭ ਦੁਸ਼ਟ ਪਾਖੰਡੀਆਂ ਨੂੰ ।

[੧੪੧੨] ਮਹਲਾ ੩, ਸਲੋਕ ਵਾਰਾਂ ਤੇ ਵਧੀਕ

ਗਿਆਨ ਹੀਣੰ ਅਗਿਆਨ ਪੂਜਾ ॥
ਅੰਧ ਵਰਤਾਵਾ[1] ਭਾਉ ਦੂਜਾ ॥੨੨॥

# ਮਾਯਾ (ਮਾਇਆ)

ਰੁਪਏ ਪੈਸੇ ਦਾ ਨਾਉਂ ਮਾਯਾ ਨਹੀਂ, ਅਰ ਨਾ ਇਸ ਦਾ ਤਯਾਗ ਕਰ ਕੇ ਮਾਯਾ ਦਾ ਤਯਾਗੀ ਹੋ ਸਕਦਾ ਹੈ, ਦੇਖੋ, ਇਸ ਵਿਸ਼ਯ ਸਤਿਗੁਰੂ ਦੇ ਸਾਰ ਰੂਪ ਵਾਕ :—

[੬੭] ਸਿਰੀਰਾਗੁ ਮਹਲਾ ੩, ਅਸਟਪਦੀ (੨੧)

ਮਾਇਆ ਕਿਸ ਨੋ ਆਖੀਐ, ਕਿਆ ਮਾਇਆ ਕਰਮ ਕਮਾਇ ? ॥
ਦੁਖਿ ਸੁਖਿ ਏਹੁ ਜੀਉ ਬਧੁ[2] ਹੈ ਹਉਮੈ ਕਰਮ ਕਮਾਇ ॥

[੧੭੮] ਗਉੜੀ ਮਹਲਾ ੫ (੭੮)

ਅਗਲੇ ਮੁਏ ਸਿ ਪਾਛੈ ਪਰੇ ॥
ਜੋ ਉਬਰੇ ਸੇ ਬੰਧਿ ਲਕੁ ਖਰੇ ॥
ਜਿਹ ਧੰਧੇ ਮਹਿ ਓਇ ਲਪਟਾਏ ॥
ਉਨ ਤੇ ਦੁਗੁਣ ਦਿੜੀ ਉਨ ਮਾਏ ॥੧॥...
ਆਸਾ ਬੰਧੀ ਮੂਰਖ ਦੇਹ ॥
ਕਾਮ ਕ੍ਰੋਧ ਲਪਟਿਓ ਅਸਨੇਹ ॥

[੩੭੦] ਆਸਾ ਮਹਲਾ ੫ (੧)

ਜਿਨਿ ਲਾਈ ਪ੍ਰੀਤਿ ਸੋਈ ਫਿਰਿ ਖਾਇਆ ॥
ਜਿਨਿ ਸੁਖਿ ਬੈਠਾਲੀ ਤਿਸੁ ਭਉ ਬਹੁਤੁ ਦਿਖਾਇਆ ॥
ਭਾਈ ਮੀਤ ਕੁਟੰਬ ਦੇਖਿ ਬਿਬਾਦੇ ॥
ਹਮ ਆਈ ਵਸਗਤਿ ਗੁਰ ਪਰਸਾਦੇ ॥੧॥
ਐਸਾ ਦੇਖਿ ਬਿਮੋਹਿਤ ਹੋਏ ॥
ਸਾਧਿਕ ਸਿਧ ਸੁਰਦੇਵ ਮਨੁਖਾ, ਬਿਨੁ ਸਾਧੂ ਸਭਿ ਧ੍ਰੋਹਨਿ ਧ੍ਰੋਹੇ ॥੧॥ ਰਹਾਉ ॥
ਇਕਿ ਫਿਰਹਿ ਉਦਾਸੀ ਤਿਨ੍ ਕਾਮਿ ਵਿਆਪੈ ॥
ਇਕਿ ਸੰਚਹਿ ਗਿਰਹੀ ਤਿਨ੍ ਹੋਇ ਨ ਆਪੈ ॥
ਇਕਿ ਸਤੀ[3] ਕਹਾਵਹਿ ਤਿਨ੍ ਬਹੁਤੁ ਕਲਪਾਵੈ ॥
ਹਮ ਹਰਿ ਰਾਖੇ ਲਗਿ ਸਤਿਗੁਰ ਪਾਵੈ ॥੨॥

੧ ਗਯਾਨ ਵਿਚਾਰ ਰਹਿਤ ਤਰੀਕਾ । ੨ ਬੰਨ੍ਹਿਆ ਹੋਇਆ । ੩ ਦਾਨੀ ।

ਤਪੁ ਕਰਤੇ ਤਪਸੀ ਭੂਲਾਏ ॥
ਪੰਡਿਤ ਮੋਹੇ ਲੋਭਿ ਸਬਾਏ ॥
ਤ੍ਰੈ ਗੁਣ ਮੋਹੇ ਮੋਹਿਆ ਆਕਾਸੁ[1] ॥
ਹਮ ਸਤਿਗੁਰ ਰਾਖੇ ਦੇ ਕਰਿ ਹਾਥੁ ॥੩॥
ਗਿਆਨੀ ਕੀ ਹੋਇ ਵਰਤੀ ਦਾਸਿ ॥
ਕਰ ਜੋੜੇ ਸੇਵਾ ਕਰੇ ਅਰਦਾਸਿ ॥
'ਜੋ ਤੂੰ ਕਹਹਿ ਸੁ ਕਾਰ ਕਮਾਵਾ' ॥
ਜਨ ਨਾਨਕ ਗੁਰਮੁਖ ਨੇੜਿ ਨ ਆਵਾ ॥੪॥

[੩੯੪] ਆਸਾ ਮਹਲਾ ੧ (੯੬)

ਮਾਥੈ ਤ੍ਰਿਕੁਟੀ[2] ਦ੍ਰਿਸਟਿ ਕਰੂਰਿ ॥
ਬੋਲੈ ਕਉੜਾ ਜਿਹਬਾ ਕੀ ਫੂੜਿ[3] ॥
ਸਦਾ ਭੂਖੀ ਪਿਰੁ ਜਾਨੈ ਦੂਰਿ ॥੧॥ ਐਸੀ ਇਸਤ੍ਰੀ ਇਕ ਰਾਮਿ ਉਪਾਈ ॥
ਉਨਿ ਸਭੁ ਜਗੁ ਖਾਇਆ, ਹਮ ਗੁਰਿ ਰਾਖੇ, ਮੇਰੇ ਭਾਈ ॥ ਰਹਾਉ ॥
ਪਾਇ ਠਗਉਲੀ ਸਭੁ ਜਗੁ ਜੋਹਿਆ ॥
ਬ੍ਰਹਮਾ ਬਿਸਨੁ ਮਹਾਦੇਉ ਮੋਹਿਆ ॥...
ਵਰਤ ਨੇਮ ਕਰਿ ਥਾਕੇ ਪੁਨਹਚਰਨਾ ॥
ਤਟ ਤੀਰਥ ਭਵੇ ਸਭ ਧਰਨਾ ॥
ਸੇ ਉਬਰੇ ਜਿ ਸਤਿਗੁਰ ਕੀ ਸਰਨਾ ॥੩॥
ਮਾਇਆ ਮੋਹਿ ਸਭੋ ਜਗੁ ਬਾਧਾ ॥
ਹਉਮੈ ਪਚੈ ਮਨਮੁਖ ਮੂਰਾਖਾ ॥
ਗੁਰ ਨਾਨਕ ਬਾਹ ਪਕਰਿ ਹਮ ਰਾਖਾ ॥੪॥੧॥

[੬੪੮] ਮਹਲਾ ੪, ਵਾਰ ਸੋਰਠਿ (੧੬)

ਤਿਨ ਕਾ ਖਾਧਾ ਪੈਧਾ ਮਾਇਆ ਸਭੁ ਪਵਿਤੁ ਹੈ ਜੋ ਨਾਮਿ ਹਰਿ ਰਾਤੇ ॥
ਤਿਨ ਕੇ ਘਰ ਮੰਦਰ ਮਹਲ ਸਰਾਈ ਸਭਿ ਪਵਿਤੁ ਹਹਿ,
ਜਿਨੀ ਗੁਰਮੁਖਿ ਸੇਵਕ ਸਿਖ ਅਭਿਆਗਤ ਜਾਇ ਵਰਸਾਤੇ ॥
ਤਿਨ ਕੇ ਤੁਰੇ ਜੀਨ ਖੁਰਗੀਰ ਸਭਿ ਪਵਿਤੁ ਹਹਿ,
ਜਿਨੀ ਗੁਰਮੁਖਿ ਸਿਖ ਸਾਧ ਸੰਤ ਚੜਿ ਜਾਤੇ ॥
ਤਿਨ ਕੇ ਕਰਮ ਧਰਮ ਕਾਰਜ ਸਭਿ ਪਵਿਤੁ ਹਹਿ,
ਜੋ ਬੋਲਹਿ ਹਰਿ ਹਰਿ ਰਾਮ ਨਾਮੁ ਹਰਿ ਸਾਤੇ ॥

੧ ਸੁਰਗ, ਦੇਵ ਲੋਕ। ੨ ਤਿਉੜੀ, ਮੱਥੇ ਤਿੰਨ ਵੱਟ। ੩ ਰੁੱਖੀ, ਜ਼ਬਾਨ ਨੂੰ ਲਗਾਮ ਨਹੀਂ।

[੯੨੧] ਰਾਮਕਲੀ ਮਹਲਾ ੩, ਅਨੰਦੁ

ਏਹ ਮਾਇਆ ਜਿਤੁ ਹਰਿ ਵਿਸਰੈ,
ਮੋਹੁ ਉਪਜੈ, ਭਾਉ ਦੂਜਾ ਲਾਇਆ ॥
ਕਹੈ ਨਾਨਕੁ ਗੁਰ ਪਰਸਾਦੀ ਜਿਨਾ ਲਿਵ ਲਾਗੀ,
ਤਿਨੀ ਵਿਚੇ ਮਾਇਆ ਪਾਇਆ ॥੨੯॥

[੧੦੦੪] ਮਾਰੂ ਮਹਲਾ ੫ (੧੮)

ਮੋਹਨੀ ਮੋਹਿ ਲੀਏ ਤ੍ਰੈ ਗੁਨੀਆ ॥
ਲੋਭਿ ਵਿਆਪੀ ਝੂਠੀ ਦੁਨੀਆ ॥
'ਮੇਰੀ ਮੇਰੀ' ਕਰਿ ਕੈ ਸੰਚੀ,
ਅੰਤ ਕੀ ਬਾਰ ਸਗਲ ਲੇ ਛਲੀਆ ॥੧॥...
ਏਕੈ ਸੂਮੁ ਕਰਿ ਗਾਡੀ ਗਡਹੈ[1] ॥
ਏਕਹਿ ਸੁਪਨੈ ਦਾਮੁ ਨ ਛਡਹੈ ॥
ਰਾਜੁ ਕਮਾਇ ਕਰੀ ਜਿਨਿ ਥੈਲੀ,
ਤਾ ਕੈ ਸੰਗਿ ਨ ਚੰਚਲਿ ਚਲੀਆ ॥੨॥
ਏਕਹਿ ਪ੍ਰਾਣ ਪਿੰਡ ਤੇ ਪਿਆਰੀ ॥
ਏਕ ਸੰਚੀ ਤਜਿ ਬਾਪ ਮਹਤਾਰੀ ॥
ਸੁਤ ਮੀਤ ਭ੍ਰਾਤ ਤੇ ਗੁਹਜੀ,
ਤਾ ਕੈ ਨਿਕਟਿ ਨ ਹੋਈ ਖਲੀਆ ॥੩॥
ਹੋਇ ਅਉਧੂਤ ਬੈਠੇ ਲਾਇ ਤਾਰੀ ॥
ਜੋਗੀ ਜਤੀ ਪੰਡਿਤ ਬੀਚਾਰੀ ॥
ਗ੍ਰਿਹਿ ਮੜੀ ਮਸਾਣੀ ਬਨ ਮਹਿ ਬਸਤੇ,
ਊਠਿ ਤਿਨਾ ਕੈ ਲਾਗੀ ਪਲੀਆ ॥੪॥
ਕਾਟੇ ਬੰਧਨ ਠਾਕੁਰਿ ਜਾ ਕੇ ॥
ਹਰਿ ਹਰਿ ਨਾਮੁ ਬਸਿਓ ਜੀਅ ਤਾ ਕੈ ॥
ਸਾਧਸੰਗਿ ਭਏ ਜਨ ਮੁਕਤੇ[2]
ਗਤਿ ਪਾਈ, ਨਾਨਕ ਨਦਰਿ ਨਿਹਲੀਆ ॥੫॥੨॥

ਕਬਿੱਤ-ਭਾਈ ਗੁਰੁਦਾਸ

ਜੈਸੇ ਕੁਲਾ ਬਧੂ ਅੰਗ ਰਚਤ ਸੀਗਾਰ ਖੋੜਸ[3]
ਤੈਸੇ ਗਨਿਕਾ ਰਚਤ ਸਕਲ ਸੀਗਾਰ ਜੀ ।

---

੧ ਟੋਏ ਵਿੱਚ ਦਫਨ ਕੀਤੀ ਹੈ । ੨ ਮਾਯਾ ਬੰਧਨ ਤੋਂ ਮੁਕਤ ।

[ਸੋਲਾਂ ਸ਼ਿੰਗਾਰ] ੩ ਸੋਲਾਂ, ਕਾਵ੍ਯ ਗ੍ਰੰਥਾਂ ਵਿੱਚ ੧੬ ਸ਼ਿੰਗਾਰ ਇਹ ਹਨ :-
ਪ੍ਰਥਮ ਸਕਲ ਸੁਚਿ ਮੱਜਨ ਅਮਲ ਵਾਸ,
ਜਾਵਕ ਸੁਦੇਸ਼ ਕੇਸ਼ ਪਾਸ਼ ਕੋ ਸੁਧਾਰਬੋ ।

ਕੁਲਾ ਬਧੂ ਸਿਹਜਾ ਸਮੈ ਰਮੈ ਭਤਾਰ ਏਕ,
ਬੇਸ੍ਵਾ[1] ਤਉ ਅਨੇਕ ਸੈ ਕਰਤ ਬਿਭਚਾਰ ਜੀ!।
ਕੁਲਾ ਬਧੂ ਸੰਗਮੁ ਸੁਜਸ ਨਿਰਦੋਖ ਮੋਖ,
ਬੇਸ੍ਵਾ ਪਰਸਤ ਅਪਜਸ ਹੁਇ ਬਿਕਾਰ ਜੀ!।
ਤੈਸੇ ਗੁਰਸਿਖਨ ਕਉ ਪਰਮ ਪਵਿਤ੍ਰ ਮਾਇਆ,
ਸੋਈ ਦੁਖਦਾਇਕ ਹੁਇ ਦਹਤਿ ਸੰਸਾਰ ਜੀ! ॥੩੯੪॥

ਜ਼ਿੰਦਗੀ ਨਾਮਹ

ਆਰਿਫ਼ਾਂ ਰਾ ਦੌਲਤੇ ਖ਼ੁਸ਼-ਰੂ-ਨੁਮਾਸ੍ਤ[2] ॥੪੦੦॥

# ਮਾਇਆ ਵਿੱਚ ਨਿਰਲੇਪ

[੯੦] ਵਾਰ ਸਿਰੀਰਾਗ ਮਹਲਾ ੩ (੧੮)

ਨਾਨਕ ਹਰਿ ਨਾਮੁ ਜਿਨੀ ਆਰਾਧਿਆ ਅਨਦਿਨੁ ਹਰਿ ਲਿਵ ਤਾਰ ॥
ਮਾਇਆ ਬੰਦੀ ਖਸਮ ਕੀ ਤਿਨ ਅਗੇ ਕਮਾਵੈ ਕਾਰ ॥

[੧੨੦] ਮਾਝ ਅਸਟਪਦੀ, ਮਹਲਾ ੩ (੧੯)

ਮਾਇਆ ਮਹਿ ਫਿਰਿ ਚਿਤੁ ਨ ਲਾਏ ॥
ਗੁਰ ਕੈ ਸਬਦਿ ਸਦ ਰਹੈ ਸਮਾਏ ॥

---

☛ ਅੰਗ ਰਾਗ ਭੂਸ਼ਣ ਵਿਵਿਧ ਮੁਖਬਾਸ ਰੰਗ,
ਕੱਜਲ ਕਲਿਤ ਲੋਲ ਲੋਚਨ ਨਿਹਾਰਬੋ।
ਬੋਲਨ ਹਸਨ ਮ੍ਰਿਦੁ ਚਲਨ ਚਿਤੌਨ ਚਾਰੁ,
ਪਲਪਲ ਪਤਿਵ੍ਰਤ ਪ੍ਰੀਤਿ ਪ੍ਰਤਿਪਾਰਬੋ।
ਕੇਸ਼ੋ ਦਾਸ ਸਵਿਲਾਸ ਕਰਹੋ ਕੁੰਵਰਿ ਰਾਧੇ!
ਇਹਿ ਬਿਧਿ ਸੋਰਹਿੰ ਸ਼ਿੰਗਾਰਨ ਸ਼ਿੰਗਾਰਬੋ। (ਰਸਿਕ ਪ੍ਰਿਯਾ)

ਸਿੱਖ ਮਤ ਵਿੱਚ ਮਹਿੰਦੀ, ਮਾਂਗ, ਗਹਿਣੇ (ਖਾਸ ਕਰ ਕੇ ਛੇਦਕ) ਪਾਂਨ, ਦੰਦਾਸਾ, ਕੱਜਲ ਆਦਿਕ ਸ਼ਿੰਗਾਰ (ਅਰਥਾਤ ਚਪਲਤਾ ਵਧਾਉਣ ਵਾਲੇ ਅਤੇ ਮਨ ਨੂੰ ਵਿਕਾਰਾਂ ਵੱਲ ਪ੍ਰੇਰਣ ਵਾਲੇ) ਨਿੰਦਿਤ ਹੈਨ, ਦੇਖੋ ਇਸ ਵਿਸ਼ਯ ਗੁਰੁਵਾਕ :-

'ਭਰਤਾ ਕਹੈ ਸੁ ਮਾਨੀਐ, ਏਹੁ ਸੀਗਾਰੁ ਬਣਾਇ ਰੀ ॥'

(ਆਸਾ ਮਹਲਾ ੫, ਪੰਨਾ ੪੦੦)

'ਪਿਰ ਬਿਨੁ ਕਿਆ ਤਿਸੁ ਧਨ ਸੀਗਾਰਾ ? ॥ ਪਰ ਪਿਰ ਰਾਤੀ ਖਸਮੁ ਵਿਸਾਰਾ ॥
ਜਿਉ ਬੇਸੁਆ ਪੂਤ, ਬਾਪੁ ਕੋ ਕਹੀਐ ? ਤਿਉ ਫੋਕਟ ਕਾਰ ਵਿਕਾਰਾ ਹੇ' ॥੫॥

(ਮਾਰੂ ਮਹਲਾ ੧, ਪੰਨਾ ੧੦੨੯)

੧ ਵੇਸ਼ਯਾ, ਗਣਿਕਾ।

੨ ਗਯਾਨੀਆਂ ਨੂੰ ਮਾਯਾ ਸੁੰਦਰ ਮੁਖੜਾ ਦਿਖਾਉਂਦੀ ਹੈ, ਭਾਵ ਸਾਰੇ ਵਿਹਾਰਾਂ ਵਿੱਚ ਸੁਖ ਦੇਂਦੀ ਅਤੇ ਸੇਵਾ ਕਰਦੀ ਹੈ।

[੧੧੫੭] ਭੈਰਉ, ਕਬੀਰ (੧)

**ਮਾਇਆ ਮਹਿ ਜਿਸੁ ਰਖੈ ਉਦਾਸੁ ॥**
**ਕਹਿ ਕਬੀਰ ਹਉ ਤਾ ਕੋ ਦਾਸੁ ॥੪॥**

ਭਾਈ ਗੁਰਦਾਸ, ਵਾਰ ੫

**ਜਿਉ ਜਲ ਅੰਦਰਿ ਕਮਲ ਹੈ ਮਾਇਆ ਵਿਚਿ ਉਦਾਸੁ ਰਹਾਇਆ[1] ।**
**ਆਪੁ ਗਵਾਇ ਨ ਆਪੁ ਗਣਾਇਆ ॥੧੩॥**

ਵਾਰ ੧੪

**ਗੁਰ ਪੂਰੇ ਉਪਦੇਸਿ ਸਚੁ ਦਿੜਾਇਆ ।**
**ਗੁਰਮੁਖਿ ਭੂਪਤਿ ਵੇਸਿ ਨ ਵਿਆਪੈ ਮਾਇਆ[2] ।...(੩)**

ਵਾਰ ੧੫

**ਗੁਰਮੁਖਿ ਸੁਖ ਫਲੁ ਸਾਧਸੰਗੁ ਮਾਇਆ ਅੰਦਰਿ ਕਰਨਿ ਉਦਾਸੀ ।...**
**ਚੰਦਨੁ ਸਪੀਂ ਵੇੜਿਆ ਸੀਤਲੁ ਸਾਂਤਿ ਸੁਗੰਧਿ ਵਿਗਾਸੀ । (੨੧)**

# ਮਾਲਾ (ਜਪਨੀ)

**ਮਾਲਾ ਨਾਲ ਗਿਣਤੀ ਕਰ ਕੇ ਨਾਮ ਜਪਣਾ ਗੁਰਬਾਣੀ ਵਿੱਚ ਵਿਧਾਨ ਨਹੀਂ, ਮਾਲਾ ਧਾਰੀ ਕੇਵਲ ਹਿੰਦੂ ਮੁਸਲਮਾਨ ਆਦਿਕਾਂ ਦੀ ਨਕਲ ਕਰਦੇ ਹਨ।**

[੩੮੮] ਆਸਾ ਮਹਲਾ ੫ (੭੦)

**ਹਰਿ ਹਰਿ ਅਖਰ ਦੁਇ ਇਹ ਮਾਲਾ ॥**
**ਜਪਤ ਜਪਤ ਭਏ ਦੀਨ ਦਇਆਲਾ ॥੧॥**
**ਕਰਉ ਬੇਨਤੀ, ਸਤਿਗੁਰ ਅਪੁਨੀ ॥**
**ਕਰਿ ਕਿਰਪਾ ਰਾਖਹੁ ਸਰਣਾਈ,**
**ਮੋ ਕਉ ਦੇਹੁ ਹਰੇ ਹਰਿ ਜਪਨੀ[3] ॥੧॥ ਰਹਾਉ ॥**
**ਹਰਿ ਮਾਲਾ ਉਰ ਅੰਤਰਿ ਧਾਰੈ ॥**
**ਜਨਮ ਮਰਣ ਕਾ ਦੂਖੁ ਨਿਵਾਰੈ ॥੨॥**

---

੧ ਭਗਤ ਰਤਨਾਵਲੀ ਵਿੱਚ ਭਾਈ ਮਨੀ ਸਿੰਘ ਜੀ ਲਿਖਦੇ ਹਨ :—
ਹੋਰ ਜੋ ਗੁਰੂ ਹੈਨ, ਪ੍ਰਿਥਮੇ ਹੀ ਸਿੱਖ ਦੇ ਕੇ ਸਿੱਖਾਂ ਨੂੰ ਘਰ-ਬਾਰ ਛਡਾਇ ਕੈ ਵੈਰਾਗ ਦੱਸਦੇ ਹਨ ਤੇ ਸਤਿਗੁਰਾਂ ਨੇ ਕਹਿਆ ਹੈ ਜੋ ਤੁਸੀਂ ਧਰਮ ਦੀ ਕਿਰਤ ਕਰਦੇ ਰਹੋ, ਤੇ ਦੋਇ ਵੇਲੇ ਕਥਾ ਕੀਰਤਨ ਸੁਣਿਆ ਕਰੋ, ਤੁਸਾਡੇ ਰਿਦੈ ਵਿੱਚ ਸਹਜ ਉਦਾਸੀ ਹੋਵੈਗੀ ।

੨ ਗੁਰਮੁਖਾਂ ਦਾ ਖਾਨ ਪਾਨ ਪਹਿਰਾਨ ਰਾਜਸੀ ਹੈ, ਮਰਯਾਦਾ ਦਾ ਅਸਰ ਮਨ ਵਿਚ ਨਹੀਂ, ਕਯੋਂਕਿ ਪੂਰੇ ਗੁਰੂ ਨੇ ਉਨ੍ਹਾਂ ਨੂੰ ਅਸਲੀਅਤ ਸਮਝਾ ਦਿੱਤੀ ਹੈ ।

੩ ਮਾਲਾ ।

ਹਿਰਦੈ ਸਮਾਲੈ[੧] ਮੁਖਿ ਹਰਿ ਹਰਿ ਬੋਲੈ ॥
ਸੋ ਜਨੁ ਇਤ ਉਤ ਕਤਹਿ ਨ ਡੋਲੈ ॥੩॥
ਕਹੁ ਨਾਨਕ ਜੋ ਰਾਚੈ ਨਾਇ ॥
ਹਰਿ ਮਾਲਾ ਤਾ ਕੈ ਸੰਗਿ ਜਾਇ ॥੪॥

[੮੪੧] ਬਿਲਾਵਲੁ ਮਹਲਾ ੩, ਵਾਰ ਸਤ (੨)

ਹਿਰਦੈ ਜਪਨੀ ਜਪਉ ਗੁਣਤਾਸਾ ॥
ਹਰਿ ਅਗਮ ਅਗੋਚਰੁ ਅਪਰੰਪਰ ਸੁਆਮੀ,
ਜਨ ਪਗਿ ਲਗਿ ਧਿਆਵਉ ਹੋਇ ਦਾਸਨਿ ਦਾਸਾ ॥੧॥

[੧੧੩੪] ਭੈਰਉ ਮਹਲਾ ੪ (੩)

ਸੁਕ੍ਰਿਤੁ ਕਰਣੀ ਸਾਰੁ ਜਪਮਾਲੀ[੨] ॥
ਹਿਰਦੈ ਫੇਰਿ ਚਲੈ ਤੁਧੁ ਨਾਲੀ ॥੧॥
ਹਰਿ ਹਰਿ ਨਾਮੁ ਜਪਹੁ ਬਨਵਾਲੀ ॥
ਕਰਿ ਕਿਰਪਾ ਮੇਲਹੁ ਸਤਸੰਗਤਿ,
ਤੂਟਿ ਗਈ ਮਾਇਆ ਜਮ ਜਾਲੀ ॥੧॥ ਰਹਾਉ ॥
ਗੁਰਮੁਖਿ ਸੇਵਾ ਘਾਲ ਜਿਨਿ ਘਾਲੀ ॥
ਤਿਸੁ ਘੜੀਐ ਸਬਦੁ ਸਚੀ ਟਕਸਾਲੀ ॥੨॥
ਹਰਿ ਅਗਮ ਅਗੋਚਰੁ ਗੁਰਿ ਅਗਮ ਦਿਖਾਲੀ ॥
ਵਿਚਿ ਕਾਇਆ ਨਗਰ ਲਧਾ ਹਰਿ ਭਾਲੀ ॥੩॥
ਹਮ ਬਾਰਿਕ ਹਰਿ ਪਿਤਾ ਪ੍ਰਤਿਪਾਲੀ ॥
ਜਨ ਨਾਨਕ ਤਾਰਹੁ ਨਦਰਿ ਨਿਹਾਲੀ ॥੪॥

[੧੩੬੮] ਸਲੋਕ-ਕਬੀਰ

ਕਬੀਰ, ਜਪਨੀ ਕਾਠ[੩] ਕੀ, ਕਿਆ ਦਿਖਲਾਵਹਿ ਲੋਇ ? ॥
ਹਿਰਦੈ ਰਾਮੁ ਨ ਚੇਤਹੀ, ਇਹ ਜਪਨੀ ਕਿਆ ਹੋਇ ? ॥੭੫॥

[ਦਸਮ ਗ੍ਰੰਥ-੧੫੭] ੨੪ ਅਵਤਾਰ ਦੀ ਭੂਮਿਕਾ

ਤਸਬੀ] ਇਕ ਤਸਬੀ ਇਕ ਮਾਲਾ ਧਰਹੀ ॥
ਏਕ ਕੁਰਾਨ ਪੁਰਾਨ ਉਚਰਹੀ ॥
ਕਰਤ ਬਿਰੁੱਧ ਗਏ ਮਰ ਮੂੜਾ ॥
ਪ੍ਰਭ ਕੋ ਰੰਗੁ ਨ ਲਾਗਾ ਗੂੜ੍ਹਾ ॥੨੦॥

---

੧ 'ਗੁਰਮੁਖਿ 'ਰੋਮਿ ਰੋਮਿ ਹਰਿ ਧਿਆਵੈ ॥' (ਸਿਧ ਗੋਸਟਿ, ਪੰਨਾ ੯੪੧)
੨ ਸਦਾਚਾਰ ਉੱਤਮ ਜਪਮਾਲਾ ਹੈ। ੩ ਤੁਲਸੀ ਆਦਿ ਦੀ।

# ਮਿੱਤ੍ਰ

**ਇਨ੍ਹਾਂ ਸ਼ਬਦਾਂ ਵਿੱਚ ਸਤਿਗੁਰੂ ਸੁਮਿਤ੍ਰ ਅਤੇ ਕੁਮਿਤ੍ਰ ਦੇ ਲੱਛਣ ਲਿਖ ਕੇ ਸਾਨੂੰ ਸੁਖਦਾਈ ਉਪਦੇਸ਼ ਦਿੰਦੇ ਹਨ।**

[੨੪੦] ਗਉੜੀ ਮਹਲਾ ੫, ਅਸਟਪਦੀ (੧੧)

**ਆਦਿ ਮਧਿ ਜੋ ਅੰਤਿ ਨਿਬਾਹੈ ॥**
**ਸੋ ਸਾਜਨੁ ਮੇਰਾ ਮਨੁ ਚਾਹੈ ॥**

[੨੯੮] ਥਿਤੀ, ਗਉੜੀ, ਮਹਲਾ ੫ (੭)

**ਸੋ ਸਾਜਨੁ ਸੋ ਸਖਾ ਮੀਤੁ, ਜੋ ਹਰਿ ਕੀ ਮਤਿ ਦੇਇ ॥**

[੫੫੫] ਵਾਰ ਬਿਹਾਗੜਾ ਮਹਲਾ ੪

**ਜੋ ਹਰਿ ਕਾ ਪਿਆਰਾ ਸੋ ਸਭਨਾ ਕਾ ਪਿਆਰਾ,**
**ਹੋਰ ਕੇਤੀ ਝਖਿ ਝਖਿ ਆਵੈ ਜਾਵੈ ॥੧੭॥**

[੬੭੧] ਧਨਾਸਰੀ ਮਹਲਾ ੫ (੩)

**ਨਾ ਕੋ ਮੇਰਾ ਦੁਸਮਨੁ ਰਹਿਆ, ਨਾ ਹਮ ਕਿਸ ਕੇ ਬੈਰਾਈ ॥...**
**ਸਭੁ ਕੋ ਮੀਤੁ ਹਮ ਆਪਨ ਕੀਨਾ, ਹਮ ਸਭਨਾ ਕੇ ਸਾਜਨ ॥**

[੭੨੫] ਤਿਲੰਗ ਮਹਲਾ ੧, ਅਸਟਪਦੀ (੧)

**ਜੋ ਦਿਲਿ ਮਿਲਿਆ ਸੁ ਮਿਲਿ ਰਹਿਆ, ਮਿਲਿਆ ਕਹੀਐ ਰੇ, ਸੋਈ ॥**
**ਜੇ ਬਹੁਤੇਰਾ ਲੋਚੀਐ, ਬਾਤੀ ਮੇਲੁ ਨ ਹੋਈ ॥੭॥**

[੭੨੯] ਸੂਹੀ ਮਹਲਾ ੧ (੩)

**ਉਜਲੁ ਕੈਹਾ[੧] ਚਿਲਕਣਾ, ਘੋਟਿਮ ਕਾਲੜੀ ਮਸੁ ॥**
**ਧੋਤਿਆ ਜੂਠਿ[੨] ਨ ਉਤਰੈ ਜੇ ਸਉ ਧੋਵਾ ਤਿਸੁ[੩] ॥੧॥**
**ਸਜਣ ਸੇਈ ਨਾਲਿ ਮੈ ਚਲਦਿਆ ਨਾਲਿ ਚਲੰਨ੍ਹਿ ॥**
**ਜਿਥੈ ਲੇਖਾ ਮੰਗੀਐ ਤਿਥੈ ਖੜੇ ਦਿਸੰਨਿ ॥੧॥ ਰਹਾਉ ॥**

[੭੨੯] ਸੂਹੀ ਮਹਲਾ ੧ (੪)

**ਮਿਲਿਆ ਹੋਇ ਨ ਵੀਛੁੜੈ, ਜੇ ਮਿਲਿਆ ਹੋਈ[੪] ॥**

[੭੯੧] ਮਹਲਾ ੨, ਵਾਰ ਸੂਹੀ (੧੯)

**ਮਿਲਿਐ ਮਿਲਿਆ ਨਾ ਮਿਲੈ, ਮਿਲੈ ਮਿਲਿਆ ਜੇ ਹੋਇ[੫] ॥**
**ਅੰਤਰ ਆਤਮੈ ਜੋ ਮਿਲੈ, ਮਿਲਿਆ ਕਹੀਐ ਸੋਇ ॥**

---

੧ ਕਾਂਸੀ। ੨ ਸਿਆਹੀ, ਅਪਵਿੱਤ੍ਰਤਾ।
੩ ਭਾਵ ਇਹ ਹੈ, ਜੋ ਕਾਂਸੀ ਦੀ ਤਰ੍ਹਾਂ ਉਤੋਂ ਉੱਜਲ ਅਤੇ ਅੰਦਰੋਂ ਸਿਆਹ ਹਨ, ਉਹ ਸੱਜਣ ਨਹੀਂ।
੪ ਜੋ ਦਿਲੋਂ ਮਿਲਿਆ ਹੋਵੇ।
੫ ਸਰੀਰ ਅਤੇ ਸੰਬੰਧ ਨਾਲ ਮਿਲਿਆ ਹੋਇਆ ਮੇਲੀ ਨਹੀਂ ਹੁੰਦਾ, ਜੋ ਮਨੋ-ਮਿਲਿਆ ਹੈ, ਉਹੀ ਸੱਚਾ ਮਿੱਤ੍ਰ ਹੈ।

[੧੦੮੭] ਮਹਲਾ ੩, ਵਾਰ ਮਾਰੂ ੧ (੨)

**ਗੁਣਾ ਕੀ ਰਾਸਿ ਸੰਗ੍ਰਹੈ, ਅਵਗਣ ਕਢੈ ਵਿਡਾਰਿ ॥**
**ਨਾਨਕ ਮਿਲਿਆ ਸੋ ਜਾਣੀਐ,**
**ਗੁਰੂ ਨ ਛੋਡੈ ਆਪਣਾ ਦੂਜੈ[1] ਨ ਧਰੇ ਪਿਆਰੁ ॥**

[੧੧੦੨] ਮਹਲਾ ੫, ਵਾਰ ਮਾਰੂ ੨ (੨੨)

**ਨਾਨਕ ਕਚੜਿਆ ਸਿਉ ਤੋੜਿ, ਢੂਢਿ ਸਜਣ ਸੰਤ ਪਕਿਆ ॥**
**ਓਇ ਜੀਵੰਦੇ ਵਿਛੁੜਹਿ, ਓਇ ਮੁਇਆ ਨ ਜਾਹੀ ਛੋੜਿ ॥**

[੧੩੮੨] ਸਲੋਕ-ਫਰੀਦ

**ਫਰੀਦਾ ਗਲੀ ਸੁ ਸਜਣ ਵੀਹ, ਇਕੁ ਢੂੰਢੇਦੀ ਨ ਲਹਾਂ ॥**
**ਧੁਖਾਂ ਜਿਉ ਮਾਂਲੀਹ, ਕਾਰਣਿ ਤਿੰਨ੍ਹਾ ਮਾ ਪਿਰੀ[2] ॥੮੭॥**

[੩੧੮] ਮਹਲਾ ੫, ਵਾਰ ਗਉੜੀ ੨ (੩)

**ਕੁਮਿਤ੍ਰਾ ਸੇਈ ਕਾਂਢੀਅਹਿ ਇਕ ਵਿਖ[3] ਨ ਚਲਹਿ ਸਾਥਿ ॥੨॥**

[੪੮੮] ਆਸਾ, ਸੇਖ ਫਰੀਦ (੧)

**ਦਿਲਹੁ ਮੁਹਬਤਿ ਜਿੰਨ੍ ਸੇਈ ਸਚਿਆ ॥**
**ਜਿਨ੍ ਮਨਿ ਹੋਰੁ ਮੁਖਿ ਹੋਰੁ, ਸਿ ਕਾਂਢੇ ਕਚਿਆ[4] ॥੧॥**

[੬੩੩] ਸੋਰਠਿ ਮਹਲਾ ੯ (੯)

**ਇਹ ਜਗਿ ਮੀਤੁ ਨ ਦੇਖਿਓ ਕੋਈ ॥**
**ਸਗਲ ਜਗਤੁ ਅਪਨੈ ਸੁਖਿ ਲਾਗਿਓ, ਦੁਖ ਮੈ ਸੰਗਿ ਨ ਹੋਈ ॥੧॥ ਰਹਾਉ ॥**
**ਦਾਰਾ ਮੀਤ ਪੂਤ ਸਨਬੰਧੀ, ਸਗਰੇ ਧਨ ਸਿਉ ਲਾਗੇ ॥**
**ਜਬ ਹੀ ਨਿਰਧਨ ਦੇਖਿਓ ਨਰ ਕਉ ਸੰਗੁ ਛਾਡਿ ਸਭ ਭਾਗੇ ॥੧॥**
**ਕਹਂਉ ਕਹਾ ਯਿਆ ਮਨ ਬਉਰੇ ਕਉ ? ਇਨ ਸਿਉ ਨੇਹੁ ਲਗਾਇਓ ! ॥**
**ਦੀਨਾ ਨਾਥ ਸਕਲ ਭੈ ਭੰਜਨ ਜਸੁ ਤਾ ਕੋ ਬਿਸਰਾਇਓ ॥੨॥**
**ਸੁਆਨ ਪੂਛ ਜਿਉ ਭਇਓ ਨ ਸੂਧਉ ਬਹੁਤੁ ਜਤਨੁ ਮੈ ਕੀਨਉ ॥**
**ਨਾਨਕ ਲਾਜ ਬਿਰਦ ਕੀ ਰਾਖਹੁ, ਨਾਮੁ ਤੁਹਾਰਉ ਲੀਨਉ ॥੩॥**

[੬੩੪] ਸੋਰਠਿ ਮਹਲਾ ੯ (੧੨)

**ਪ੍ਰੀਤਮ, ਜਾਨਿ ਲੇਹੁ ਮਨ ਮਾਹੀ ॥**
**ਅਪਨੇ ਸੁਖ ਸਿਉ ਹੀ ਜਗੁ ਫਾਂਧਿਓ, ਕੋ ਕਾਹੂ ਕੋ ਨਾਹੀ ॥੧॥ ਰਹਾਉ ॥**

---

੧ ਜੋ ਆਪਣੇ ਧਰਮ ਅਰ ਨਿਯਮਾਂ ਤੋਂ ਪਤਿਤ ਨਹੀਂ ਹੁੰਦਾ। ੨ ਗੱਲਾਂ ਨਾਲ ਵੀਹ ਸੱਜਣ ਬਣ ਬੈਠਦੇ ਹਨ, ਪਰ ਵੀਚਾਰ ਅਰ ਪਰੀਖਿਆ ਕਰਨ ਪੁਰ ਇੱਕ ਭੀ ਨਹੀਂ ਲੱਭਦਾ। ਸੱਚੇ ਮਿੱਤ੍ਰਾਂ ਦੇ ਮਿਲਾਪ ਦੀ ਚਿੰਤਾ ਵਿਚ ਮਲੀਹ ਦੀ ਅੱਗ ਵਾਂਗ ਮਨ ਧੁਖ ਰਹਿਆ ਹੈ। ੩ ਕਦਮ, ਡਿੰਘ।
੪ 'ਜਿਨ ਕਉ ਪ੍ਰੀਤਿ ਨਹੀ ਹਰਿ ਸੇਤੀ ਤੇ ਸਾਕਤ ਮੂੜ ਨਰ ਕਾਚੇ ॥' (ਗਉੜੀ ਮਹਲਾ ੪, ਪੰਨਾ ੧੬੯)
"ਜੋ ਹੁਕਮੁ ਨ ਬੂਝੈ ਖਸਮ ਕਾ ਸੋਈ ਨਰੁ ਕਚਾ ॥" (ਮਹਲਾ ੩, ਵਾਰ ਮਾਰੂ ੧, ਪੰਨਾ ੧੦੯੪)

ਸੁਖ ਮੈ ਆਨਿ ਬਹੁਤੁ ਮਿਲਿ ਬੈਠਤ ਰਹਤ ਚਹੂ ਦਿਸਿ ਘੇਰੈ ॥
ਬਿਪਤਿ ਪਰੀ ਸਭ ਹੀ ਸੰਗੁ ਛਾਡਿਤ ਕੋਊ ਨ ਆਵਤ ਨੇਰੈ ॥੧॥
ਘਰ ਕੀ ਨਾਰਿ ਬਹੁਤੁ ਹਿਤੁ ਜਾ ਸਿਉ, ਸਦਾ ਰਹਤ ਸੰਗ ਲਾਗੀ ॥
ਜਬ ਹੀ ਹੰਸ ਤਜੀ ਇਹ ਕਾਂਇਆ, 'ਪ੍ਰੇਤ ਪ੍ਰੇਤ' ਕਰਿ ਭਾਗੀ ॥੨॥
ਇਹ ਬਿਧਿ ਕੋ ਬਿਉਹਾਰੁ ਬਨਿਓ ਹੈ, ਜਾ ਸਿਉ ਨੇਹੁ ਲਗਾਇਓ ! ॥
ਅੰਤ ਬਾਰ ਨਾਨਕ ਬਿਨੁ ਹਰਿ ਜੀ, ਕੋਊ ਕਾਮਿ ਨ ਆਇਓ ॥੩॥

[੮੬੦] ਗੋਂਡ ਮਹਲਾ ੪ (੨)

ਜੋ ਸੰਸਾਰੈ ਕੇ ਕੁਟੰਬ ਮਿਤ੍ਰ ਭਾਈ ਦੀਸਹਿ ਮਨ ਮੇਰੇ,
ਤੇ ਸਭਿ ਅਪਨੈ ਸੁਆਇ ਮਿਲਾਸਾ ॥
ਜਿਤੁ ਦਿਨਿ ਉਨ੍ ਕਾ ਸੁਆਉ ਹੋਇ ਨ ਆਵੈ ॥
ਤਿਤੁ ਦਿਨਿ ਨੇੜੈ ਕੋ ਨ ਢੁਕਾਸਾ ॥

[੧੩੭੦] ਸਲੋਕ-ਕਬੀਰ

ਕਬੀਰ, ਸਭੁ ਜਗੁ ਹਉ ਫਿਰਿਓ ਮਾਂਦਲੁ ਕੰਧ ਚਢਾਇ[1] ॥
ਕੋਈ ਕਾਹੂ ਕੋ ਨਹੀ, ਸਭ ਦੇਖੀ ਠੋਕਿ ਬਜਾਇ[2] ॥੧੧੩॥

## ਮਿੱਤ੍ਰਤਾ

**[ਸੁਲਹਕੁਲ] ਸਭ ਨਾਲ ਮਿੱਤ੍ਰਤਾ ਰੱਖਣੀ (ਸੁਲਹ ਕੁਲ ਹੋਣਾ) ਸਿੱਖਾਂ ਦਾ ਮੁਖ ਕਰਮ ਹੈ, ਪਰ ਸ੍ਵਾਰਥੀਆਂ ਦੀ ਮਿੱਤ੍ਰਤਾ ਤੋਂ ਕਿਨਾਰੇ ਰਹਿਣਾ ਚਾਹੀਏ ।**

[੫੨੯] ਦੇਵਗੰਧਾਰੀ ਮਹਲਾ ੫ (੬)

ਪ੍ਰਭ ਜੀ ਤਉ ਪ੍ਰਸਾਦਿ ਭ੍ਰਮੁ[3] ਡਾਰਿਓ ॥
ਤੁਮਰੀ ਕ੍ਰਿਪਾ ਤੇ ਸਭੁ ਕੋ ਅਪਨਾ, ਮਨ ਮਹਿ ਇਹੈ ਬੀਚਾਰਿਓ ॥

[੫੮੭] ਮਹਲਾ ੩, ਵਾਰ ਵਡਹੰਸ (੫)

ਮਨਮੁਖ ਸੇਤੀ ਦੋਸਤੀ ਥੋੜੜਿਆ ਦਿਨ ਚਾਰਿ ॥
ਇਸੁ ਪਰੀਤੀ ਤੁਟਦੀ ਵਿਲਮੁ ਨ ਹੋਵਈ,
ਇਤੁ ਦੋਸਤੀ ਚਲਨਿ ਵਿਕਾਰ ॥

[੯੫੯] ਮਹਲਾ ੫, ਵਾਰ ਰਾਮਕਲੀ ੨ (੫)

ਮਨਮੁਖਾ ਕੇਰੀ ਦੋਸਤੀ, ਮਾਇਆ ਕਾ ਸਨਬੰਧੁ ॥
ਵੇਖਦਿਆ ਹੀ ਭਜਿ ਜਾਨਿ, ਕਦੇ ਨ ਪਾਇਨਿ ਬੰਧੁ ॥
ਜਿਚਰੁ ਪੈਨਨਿ ਖਾਵਨ੍ੇ ਤਿਚਰੁ ਰਖਨਿ ਗੰਢੁ ॥
ਜਿਤੁ ਦਿਨਿ ਕਿਛੁ ਨ ਹੋਵਈ ਤਿਤੁ ਦਿਨਿ ਬੋਲਨਿ ਗੰਧੁ[4] ॥

੧ ਮੋਢੇ ਉੱਤੇ ਨਗਾਰਾ ਰੱਖ ਕੇ । ੨ ਪ੍ਰੀਖਯਾ ਕਰ ਕੇ, ਚੰਗੀ ਤਰ੍ਹਾਂ ਪਰਖ ਕੇ ।
੩ ਇਹ ਵਿਦੇਸ਼ੀ ਹੈ, ਵਿਜਾਤਿ ਹੈ, ਵਿਧਰਮੀ ਹੈ, ਇਹ ਭਰਮ । ੪ ਅਪਵਿੱਤਰ ਬੋਲ, ਨਿੰਦਾ।

ਜੀਅ ਕੀ ਸਾਰ ਨ ਜਾਣਨੀ ਮਨਮੁਖ ਅਗਿਆਨੀ ਅੰਧੁ ॥
ਕੂੜਾ ਗੰਢੁ ਨ ਚਲਈ ਚਿਕੜਿ ਪਥਰ ਬੰਧੁ ॥

[੧੪੨੧] ਮਹਲਾ ੩, ਸਲੋਕ ਵਾਰਾਂ ਤੇ ਵਧੀਕ

ਮਨਮੁਖ ਸਉ[1] ਕਰਿ ਦੋਸਤੀ, ਸੁਖ ਕਿ ਪੁਛਹਿ ਮਿਤ ? ॥
ਗੁਰਮੁਖ ਸਉ ਕਰਿ ਦੋਸਤੀ, ਸਤਿਗੁਰ ਸਉ ਲਾਇ ਚਿਤੁ ॥
ਜੰਮਣ ਮਰਣ ਕਾ ਮੂਲੁ ਕਟੀਐ, ਤਾਂ ਸੁਖੁ ਹੋਵੀ, ਮਿਤ ! ॥੬੬॥

## ਮੀਣਾ-ਮੀਣੇ

ਮੀਣੇ ਦਾ ਅਰਥ ਹੈ ਮਿੰਨਾ, ਮੀਸਣਾ, ਕਪਟੀ । ਭਾਈ ਗੁਰਦਾਸ ਜੀ ਨੇ ਬਾਬਾ ਪ੍ਰਿਥੀ ਚੰਦ ਦੀ ਕਰਤੂਤ ਵੇਖ ਕੇ ਇਹ ਲਕਬ ਉਸ ਨੂੰ ਦਿੱਤਾ । ਉਸ ਦੀ ਵੰਸ਼ ਦੇ ਸੋਢੀ, ਜਿਨ੍ਹਾਂ ਨੇ ਅੰਮ੍ਰਿਤ ਨਹੀਂ ਛਕਿਆ, 'ਮੀਣੇ' ਕਹੇ ਜਾਂਦੇ ਹਨ, ਦੇਖੋ, ਪੰਜ ਮੇਲ ।

ਭਾਈ ਗੁਰਦਾਸ, ਵਾਰ ੨੬

ਮੀਣਾ ਹੋਆ ਪਿਰਥੀਆ, ਕਰਿ ਕਰਿ ਤੋਂਢਕ[2] ਬਰਲੁ[3] ਚਲਾਇਆ ।...(੩੩)

ਵਾਰ ੩੬

ਤੀਰਥ ਮੰਝਿ ਨਿਵਾਸੁ ਹੈ ਬਗੁਲਾ ਅਪਤੀਣਾ[4] ।
ਲਵੈ ਬਬੀਹਾ ਵਰਸਦੈ ਜਲ ਜਾਇ ਨ ਪੀਣਾ ।
ਵਾਂਸੁ ਸੁਗੰਧਿ ਨ ਹੋਵਈ ਪਰਮਲ[5] ਸੰਗਿ ਲੀਣਾ ।
ਘੁਘੂ ਸੁਝੁ ਨ ਸੁਝਈ[6] ਕਰਮਾ ਦਾ ਹੀਣਾ ।
ਨਾਭਿ ਕਥੂਰੀ ਮਿਰਗ ਦੇ ਵਤੈ ਓਡੀਣਾ[7] ।
ਸਤਿਗੁਰ ਸਚਾ ਪਾਤਿਸਾਹੁ ਮੁਹੁ ਕਾਲੈ ਮੀਣਾ ॥੧॥

## ਮੁਕਤ

ਜਿਸ ਨੇ ਅਗਯਾਨ ਬੰਧਨ ਤੋਂ ਛੁਟਕਾਰਾ ਪਾਇਆ ਹੈ, ਉਹ ਮੁਕਤ ਹੈ ।

੧ ਸਾਥ, ਨਾਲ ।
੨ ਤੂਫ਼ਾਨ ਬੰਦੀ ।
੩ ਬਕਵਾਦ ।
੪ ਸ਼ਰਧਾ ਤੋਂ ਖਾਲੀ ।
੫ ਚੰਦਨ ਦੀ ਸੁਗੰਧ ।
੬ ਉੱਲੂ ਨੂੰ ਸੂਰਜ ਨਜ਼ਰ ਨਹੀਂ ਆਉਂਦਾ ।
੭ ਹੋਰ ਪਾਸੇ ਨੱਠਾ ਫਿਰਦਾ ਹੈ ।

[੨੯੫] ਗਉੜੀ ਸੁਖਮਨੀ, ਮਹਲਾ ੫ (੨੩)

ਜਨ ਆਵਨ ਕਾ ਇਹੈ ਸੁਆਉ[੧] ॥
ਜਨ ਕੈ ਸੰਗਿ ਚਿਤਿ ਆਵੈ ਨਾਉ ॥
ਆਪਿ ਮੁਕਤੁ, ਮੁਕਤੁ ਕਰੈ ਸੰਸਾਰੁ ॥
ਨਾਨਕ ਤਿਸੁ ਜਨ ਕਉ ਸਦਾ ਨਮਸਕਾਰੁ ॥੮॥

[੭੨੫] ਤਿਲੰਗ ਮਹਲਾ ੪ (੧)

ਜਿਨ ਗੁਰਮੁਖਿ ਪਿਆਰਾ ਸੇਵਿਆ, ਤਿਨ ਕਉ ਘੁਮਿ ਜਾਇਆ[੨] ॥
ਓਇ ਆਪਿ ਛੁਟੇ ਪਰਵਾਰ ਸਿਉ, ਸਭੁ ਜਗਤੁ ਛਡਾਇਆ ॥੮॥

[੧੩੨੪] ਕਲਿਆਨ ਮਹਲਾ ੪, ਅਸਟਪਦੀ (੨)

ਮੇਰੇ ਠਾਕੁਰ ਕੇ ਜਨ ਅਲਿਪਤ ਹੈ ਮੁਕਤੇ,
ਜਿਉ ਮੁਰਗਾਈ ਪੰਕੁ[੩] ਨ ਭੀਜੈ ॥੨॥

[੧੪੨੭] ਸਲੋਕ ਮਹਲਾ ੯

ਉਸਤਤਿ ਨਿੰਦਿਆ ਨਾਹਿ ਜਿਹਿ, ਕੰਚਨ ਲੋਹ ਸਮਾਨਿ ॥
ਕਹੁ ਨਾਨਕ ਸੁਨਿ ਰੇ ਮਨਾ, ਮੁਕਤਿ ਤਾਹਿ ਤੈ ਜਾਨਿ ॥੧੪॥
ਹਰਖੁ ਸੋਗੁ ਜਾ ਕੈ ਨਹੀ, ਬੈਰੀ ਮੀਤ ਸਮਾਨਿ ॥
ਕਹੁ ਨਾਨਕ, ਸੁਨਿ ਰੇ ਮਨਾ, ਮੁਕਤਿ ਤਾਹਿ ਤੈ ਜਾਨਿ ॥੧੫॥

## ਮੁਕਤਿ

ਭ੍ਰਮ ਮੂਲਕ ਰਸਮਾਂ ਅਤੇ ਅਗਜਾਨ ਕਲਪਿਤ ਬੰਧਨਾਂ ਤੋਂ ਛੁਟਕਾਰੇ ਦਾ ਨਾਉਂ ਮੁਕਤਿ ਹੈ, ਜਿਸ ਦੀ ਪਰਾਪਤੀ ਗੁਰੁ ਉਪਦੇਸ਼ ਦੇ ਵਿਚਾਰ ਤੋਂ ਸਤਗ ਗਜਾਨ ਦ੍ਵਾਰਾ ਹੋਂਦੀ ਹੈ ।

[੯੦੦] ਰਾਮਕਲੀ ਮਹਲਾ ੫ (੫੪)

ਬ੍ਰਹਮ ਬੀਚਾਰੁ ਬੀਚਾਰੇ ਕੋਇ ॥
ਨਾਨਕ ਤਾ ਕੀ ਪਰਮ ਗਤਿ ਹੋਇ ॥੪॥

[੧੦੦੨] ਮਾਰੂ ਮਹਲਾ ੫ (੧੪)

ਫੂਟੋ ਆਂਡਾ ਭਰਮ ਕਾ ਮਨਹਿ ਭਇਓ ਪਰਗਾਸੁ ॥
ਕਾਟੀ ਬੇਰੀ ਪਗਹ ਤੇ ਗੁਰਿ ਕੀਨੀ ਬੰਦਿ ਖਲਾਸੁ ॥੧॥
ਆਵਣ ਜਾਣੁ ਰਹਿਓ ॥

---

੧ ਪ੍ਰਯੋਜਨ, ਮਕਸਦ । ੨ ਕੁਰਬਾਨ ਜਾਈਏ । ੩ ਪੰਖ, ਖੰਭ ।

[੧੦੨੪] ਮਾਰੂ ਮਹਲਾ ੧, ਸੋਲਹਾ (੪)

**ਕਰਮ ਧਰਮ ਕਰਿ[1] ਮੁਕਤਿ ਮੰਗਾਹੀ ॥**
**ਮੁਕਤਿ ਪਦਾਰਥੁ ਸਬਦਿ ਸਲਾਹੀ ॥**
**ਬਿਨੁ ਗੁਰ ਸਬਦੈ ਮੁਕਤਿ ਨ ਹੋਈ**
**ਪਰਪੰਚਿ[2] ਕਰਿ ਭਰਮਾਈ ਹੇ ॥੧੦॥**

ਸਾਖੀ-ਭਾਈ ਬਾਲੇ ਵਾਲੀ

**[3]ਬਾਬੇ ਨਾਨਕ ਜੀ ਕਹਿਆ, "ਪੀਰ ਜੀ ! ਖ਼ੁਦਾ ਦਾ ਯਾਦ ਕਰਨਾ, ਬਜ਼ੁਰਗਾਂ ਦੀ ਸੁਹਬਤ ਕਰਨਾ, ਖ਼ੁਦਾ ਦਾ ਖ਼ੌਫ਼ ਦਿਲ ਅੰਦਰ ਕਰਨਾ, ਇਨ੍ਹਾਂ ਕਰਮਾਂ ਤੋਂ ਮੁਕਤਿ ਪਦਵੀ ਮਿਲੇਗੀ ।"**

ਗੁਰੁ ਪ੍ਰਤਾਪ ਸੂਰਜ, ਰਾਸਿ ੩, ਅੰਸੂ ੬੯

**[4]ਤਾਂ ਤੇ ਭੋ[5] ਗੁਰਮੁਖ ! ਸੁਨਿ ਲੀਜੈ ।**
**ਭਾਣਾ ਮਾਨਨਿ ਮਨ ਥਿਰ ਕੀਜੈ ॥੩੨॥**
**ਸੱਤਿ ਨਾਮ ਕੋ ਸਿਮਰਨ ਕਰਨੋ ।**
**ਤਨ ਹੰਤਾ ਕੋ ਰਿਦੈ ਬਿਸਰਨੋ ।**
**ਮੁਕਤੀ ਕੇ ਸਾਧਨ ਏ ਤੀਨ[6] ।**
**ਕਹੈਂ ਗੁਰੂ ਅਰੁ ਸੰਤ ਪ੍ਰਬੀਨ ॥੩੩॥**

# ਮੁੰਦਾਵਣੀ

**ਮੁੰਦਾਵਣੀ, ਸੰਸਕ੍ਰਿਤ ਮੁਦਣ ਸ਼ਬਦ ਦਾ ਰੂਪ ਹੈ, ਜਿਸ ਦਾ ਅਰਥ ਹੈ ਮੁੰਦਣਾ (ਬੰਦ ਕਰਣਾ) ਅਰ ਛਾਪਣਾ (ਮੁਹਰ ਛਾਪ ਲਾਉਣੀ) ।**

**ਭਾਰਤ ਵਿੱਚ ਇੱਕ ਰੀਤਿ ਪ੍ਰਚੱਲਿਤ ਹੈ ਕਿ ਵੱਡੇ ਆਦਮੀਆਂ ਦੇ ਲੰਗਰ ਵਿੱਚ ਜਦ ਭੋਜਨ ਪੱਕਦਾ ਹੈ, ਤਦ ਰਸੋਈ ਦਾ ਦਰੋਗਾ ਹਰੇਕ ਦੇਗਚੇ ਵਿੱਚੋਂ ਆਪ ਕੁਛ ਭੋਜਨ ਖਾ ਕੇ ਦੇਗਚੇ ਦਾ ਮੂੰਹ ਮੁਹਰ ਨਾਲ ਬੰਦ ਕਰ ਦਿੰਦਾ ਹੈ, ਤਾ ਕਿ ਕੋਈ ਦੁਸ਼ਟ, ਵਿਖ ਆਦਿਕ ਦੁਖਦਾਈ ਵਸਤੁ ਭੋਜਨ ਵਿੱਚ ਨਾ ਮਿਲਾ ਸਕੇ, ਜਦ ਰਈਸ, ਥਾਲ ਪਰੋਸਨ ਦਾ ਹੁਕਮ ਦਿੰਦਾ ਹੈ, ਤਦ ਦਰੋਗਾ ਆਪਣੇ ਹੱਥੀਂ ਮੁਹਰ ਖੋਲ੍ਹ ਕੇ ਦੇਗਚਿਆਂ ਵਿੱਚੋਂ ਭੋਜਨ ਥਾਲ ਵਿੱਚ ਲਾਉਂਦਾ ਹੈ,**

੧ ਸਿੱਧਾਂਤ ਵਿਚਾਰੇ ਬਿਨਾਂ ਅਸਾਰ ਕਰਮ ਅਤੇ ਦੁੱਖ ਕਲੇਸ਼ ਦਾਯਕ ਅਧਰਮ, ਜਿਸ ਨੂੰ ਧਰਮ ਜਾਣ ਕੇ ਕੀਤਾ ਜਾਂਦਾ ਹੈ । ੨ ਪਾਖੰਡ ਅਤੇ ਠੱਗ ਵਿਦਯਾ ਦਾ ਜਾਲ ।

੩ ਮੁਲਤਾਨ ਦੇ ਇੱਕ ਪੀਰ ਨੂੰ ਗੁਰੂ ਸਾਹਿਬ ਨੇ ਫ਼ਰਮਾਯਾ ।

੪ ਭਾਈ ਭਿਖਾਰੀ ਦਾ ਗੁਰਮੁਖ ਸਿੱਖ ਪ੍ਰਤਿ ਕਥਨ । ੫ ਹੇ!

੬ ਭਾਣਾ ਮੰਨਣਾ, ਸਤਿਨਾਮੁ ਆਰਾਧਨਾ ਅਤੇ ਤਨ ਹੰਤਾ ਤਯਾਗਣੀ ।

ਜੇ ਕਿਸੇ ਕਾਰਣ ਆਪ ਥਾਲ ਦੇ ਨਾਲ ਨਾ ਜਾ ਸਕੇ, ਤਦ ਥਾਲ ਨੂੰ ਵਸਤ੍ਰ ਵਿੱਚ ਲਪੇਟ ਕੇ ਸਿਰ ਪਰ ਮੁਹਰ ਲਗਾ ਦਿੰਦਾ ਹੈ, ਜੋ ਰਈਸ ਦੇ ਸਾਹਮਣੇ ਖੋਲ੍ਹੀ ਜਾਂਦੀ ਹੈ। ਸਤਿਗੁਰੂ ਇਸ ਰੀਤਿ ਤੋਂ ਪਾਰਮਾਰਥਿਕ ਸਿਖ੍ਯਾ ਸਾਨੂੰ ਦਿੰਦੇ ਹਨ ਕਿ ਸਤਿਗੁਰੂ ਨੇ ਭੀ ਇਸੇ ਪ੍ਰਕਾਰ ਕਰਤਾਰ ਦੇ ਨਾਮਾਮ੍ਰਿਤ ਵਿੱਚ ਪਾਖੰਡੀ ਸ੍ਵਾਰਥੀਆਂ ਦੇ ਵਿਖ ਰੂਪ ਉਪਦੇਸ਼ ਦੇ ਮਿਲਣ ਤੋਂ ਰੱਖ੍ਯਾ ਕਰਨ ਲਈ 'ਮੁੰਦਾਵਣੀ' ਲਾਈ ਹੈ।

[੬੪੫] ਸਲੋਕੁ ਮਃ ੩, ਵਾਰ ਸੋਰਠਿ (੮)

ਥਾਲੈ ਵਿਚਿ ਤੈ ਵਸਤੂ ਪਈਓ, ਹਰਿ ਭੋਜਨੁ ਅੰਮ੍ਰਿਤੁ ਸਾਰੁ ॥
ਜਿਤੁ ਖਾਧੈ ਮਨੁ ਤ੍ਰਿਪਤੀਐ ਪਾਈਐ ਮੋਖ ਦੁਆਰੁ ॥
ਇਹੁ ਭੋਜਨੁ ਅਲਭੁ ਹੈ ਸੰਤਹੁ! ਲਭੈ ਗੁਰ ਵੀਚਾਰਿ ॥
ਏਹ ਮੁਦਾਵਣੀ ਕਿਉ ਵਿਚਹੁ ਕਢੀਐ ? ਸਦਾ ਰਖੀਐ ਉਰਿ ਧਾਰਿ ॥
ਏਹ ਮੁਦਾਵਣੀ ਸਤਿਗੁਰੂ ਪਾਈ, ਗੁਰਸਿਖਾ ਲਧੀ ਭਾਲਿ ॥
ਨਾਨਕ ਜਿਸੁ ਬੁਝਾਏ ਸੁ ਬੁਝਸੀ, ਹਰਿ ਪਾਇਆ ਗੁਰਮੁਖਿ ਘਾਲਿ ॥੧॥

ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਅੰਤ ਭੀ ਮੁੰਦਾਵਣੀ (ਮੁਹਰ ਛਾਪ) ਦਾ ਇਹੋ ਭਾਵ ਹੈ ਕਿ ਇਸ ਦੇ ਅੰਦਰ ਜੋ ਬਾਣੀ ਹੈ, ਉਹ ਗ੍ਰੰਥ ਸਾਹਿਬ ਦਾ ਪਾਠ ਹੈ[੧]।

[੧੪੨੯] ਮੁੰਦਾਵਣੀ ਮਹਲਾ ੫

ਥਾਲ ਵਿਚਿ ਤਿੰਨਿ ਵਸਤੂ ਪਈਓ ਸਤੁ ਸੰਤੋਖੁ ਵੀਚਾਰੋ ॥
ਅੰਮ੍ਰਿਤ ਨਾਮੁ ਠਾਕੁਰ ਕਾ ਪਇਓ ਜਿਸ ਕਾ ਸਭਸੁ ਅਧਾਰੋ ॥
ਜੇ ਕੋ ਖਾਵੈ ਜੇ ਕੋ ਭੁੰਚੈ ਤਿਸ ਕਾ ਹੋਇ ਉਧਾਰੋ ॥
ਏਹ ਵਸਤੁ ਤਜੀ ਨਹ ਜਾਈ ਨਿਤ ਨਿਤ ਰਖੁ ਉਰਿ ਧਾਰੋ ॥
ਤਮ ਸੰਸਾਰੁ ਚਰਨ ਲਗਿ ਤਰੀਐ ਸਭੁ ਨਾਨਕ ਬ੍ਰਹਮ ਪਸਾਰੋ ॥੧॥

[੧੪੨੯] ਸਲੋਕ ਮਹਲਾ ੫

ਤੇਰਾ ਕੀਤਾ ਜਾਤੋ ਨਾਹੀ ਮੈਨੋ ਜੋਗੁ ਕੀਤੋਈ ॥
ਮੈ ਨਿਰਗੁਣਿਆਰੇ ਕੋ ਗੁਣੁ ਨਾਹੀ ਆਪੇ ਤਰਸੁ ਪਇਓਈ ॥
ਤਰਸੁ ਪਇਆ ਮਿਹਰਾਮਤਿ ਹੋਈ ਸਤਿਗੁਰੁ ਸਜਣੁ ਮਿਲਿਆ ॥
ਨਾਨਕ ਨਾਮੁ ਮਿਲੈ ਤਾਂ ਜੀਵਾਂ ਤਨੁ ਮਨੁ ਥੀਵੈ ਹਰਿਆ ॥੧॥

---

੧ ਅੰਤ ਸਰਬ ਕੇ ਲਿਖਿ ਮੁੰਦਾਵਣੀ ਮੁੰਦ੍ਰਿਤ ਮੁਹਰ ਲਗੀ ਜਨੁ ਵਾਹਿ।
ਭੋਗ ਸਕਲ ਬਾਣੀ ਕੋ ਪਾਯਹੁ ਮਹਿਮਾ ਜਿਸ ਕੀ ਕਹੀ ਨ ਜਾਇ।
(ਗੁਰ ਪ੍ਰਤਾਪ ਸੂਰਜ, ਰਾਸ਼ਿ ੩, ਅੰਸੂ ੪੮)

ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਭੀ ਗੁਰੂ ਅਰਜਨ ਦੇਵ ਦੇ ਭਾਵ ਨੂੰ ਜਾਣ ਕੇ ਆਪਣੇ ਪਿਤਾ ਜੀ ਦੀ ਬਾਣੀ 'ਮੁੰਦਾਵਣੀ' ਤੋਂ ਪਹਿਲਾਂ ਦਰਜ ਕੀਤੀ ਹੈ, ਜੇ ਪਿੱਛੇ ਲਿਖਦੇ ਤਾਂ ਗੁਰੂ ਸਾਹਿਬ ਦੇ ਪਾਠ ਤੋਂ ਬਾਹਰ ਸਮਝੀ ਜਾਂਦੀ[1]।

**ਰਾਗਮਾਲਾ]** ਕਈਆਂ ਦਾ ਵਿਚਾਰ ਹੈ ਕਿ 'ਰਾਗ ਮਾਲਾ' ਦੀ ਰਚਨਾ ਗੁਰੂ ਸਾਹਿਬ ਦੀ ਨਹੀਂ, ਜੋ ਕਾਵ੍ਯ ਰਚਨਾ ਦੀ ਸ਼ੈਲੀ (Style) ਦਾ ਭੇਤ ਜਾਣਦੇ ਹਨ ਉਹ ਬਿਨਾਂ ਕਠਿਨਾਈ ਇਹ ਸਮਝ ਸਕਦੇ ਹਨ।

੧ਓ ਦੇ ਸਿਰਲੇਖ ਹੇਠ ਸਾਰੇ ਗੁਰੂ ਗ੍ਰੰਥ ਸਾਹਿਬ ਵਿੱਚ ਇੱਕ ਭੀ ਅਜੇਹੀ ਬਾਣੀ ਨਹੀਂ, ਜਿਸ ਵਿੱਚ ਨਾਨਕ ਨਾਮ ਨਾ ਹੋਵੇ।

ਗੁਰੁਬਾਣੀ 'ਸਿਰੀ ਰਾਗੁ' ਤੋਂ ਆਰੰਭ ਹੁੰਦੀ ਹੈ, ਗੁਰੁਵਾਕ ਹੈ-'ਰਾਗਾਂ ਵਿਚਿ ਸਿਰੀਰਾਗੁ ਹੈ'। ਭਾਈ ਗੁਰੁਦਾਸ ਜੀ ਲਿਖਦੇ ਹਨ-'ਰਾਗਨ ਮੈਂ ਸਿਰੀ ਰਾਗ', ਪਰ 'ਰਾਗ ਮਾਲਾ' ਭੈਰਵ ਰਾਗ ਤੋਂ ਅਰੰਭ ਕਰਦੀ ਹੈ।

ਯਥਾ :-ਪ੍ਰਥਮ ਰਾਗ ਭੈਰਉ ਵੈ ਕਰਹੀ ॥'

ਭਾਵ ਇਹ ਹੈ ਕਿ ਸੰਗੀਤ ਸ਼ਾਸਤ੍ਰ ਅਨੁਸਾਰ ਭੀ ਇਹ ਗੁਰਮਤ ਸੰਗੀਤ ਤੋਂ ਉਲਟ ਹੈ।

'ਰਾਗ ਮਾਲਾ' ਬਾਬਤ ਖੋਜੀ ਵਿਦਵਾਨ ਲਿਖਦੇ ਹਨ :-

ਰਾਗ ਮਾਲ ਸ੍ਰੀ ਗੁਰ ਕੀ ਕ੍ਰਿਤ ਨਹਿਂ
ਹੈ ਮੁੰਦਾਵਣੀ ਲਗਿ ਗੁਰ ਬੈਨ।' (੪੦)

(ਗੁਰੁ ਪ੍ਰਤਾਪ ਸੂਰਜ, ਰਾਸਿ ੩, ਅੰਸੂ ੪੮)

'ਮੁੰਦਾਵਣੀ' ਦਾ ਪਾਠ ਗ੍ਰੰਥ ਸਾਹਿਬ ਜੀ ਕੀ ਸਮਾਪਤੀ ਸਮੇਂ ਅਪਨੀ ਮੁਹਰ ਰੂਪ ਕਰ ਅੰਤ ਮੇਂ ਰੱਖਾ, 'ਰਾਗ ਮਾਲਾ' ਕਾਹੂੰ ਨੇ ਪੀਛੇ ਸੇ ਪਾਈ, ਜੈਸੇ ਭਾਈ ਬੰਨੋ ਨੇ ਗੁਰੂ ਕੇ ਸਾਹਮਣੇ ਹੀ ਦੂਸਰੀ ਬੀੜ ਮੇਂ ਕਈ ਬਾਣੀਆਂ ਚੜ੍ਹਾਈਆਂ, ਜਿਨ ਕੋ ਸੁਨ ਕਰ ਗੁਰੂ ਜੀ ਨੇ ਉਸ ਕਾ ਨਾਮ 'ਖਾਰੀ ਬੀੜ' ਧਰਾ।'

(ਪੰਡਿਤ ਤਾਰਾ ਸਿੰਘ ਜੀ-ਕ੍ਰਿਤ ਗੁਰੁ ਗਿਰਾਰਥ ਕੋਸ਼)

'ਜੀਕਰ ਤਤਕਰਾ ਬਾਣੀ ਨਾਲ ਕੋਈ ਸੰਬੰਧ ਨਹੀਂ ਰੱਖਦਾ; ਪਰੰਤੂ, ਤਤਕਰਾ ਹੈ ਇਸੇ ਬਾਣੀ ਦਾ, ਤਿਵੇਂ 'ਰਾਗ ਮਾਲਾ' ਬਾਣੀ ਨਾਲ ਕੋਈ ਸਬੰਧ

੧ ਕਈ ਆਖਿਆ ਕਰਦੇ ਹਨ ਕਿ ਗੁਰੂ ਅਰਜਨ ਸਾਹਿਬ ਨੇ ਨੌਵੇਂ ਗੁਰੂ ਜੀ ਦੀ ਬਾਣੀ ਲਈ ਖਾਲੀ ਪੱਤਰੇ ਛੱਡ ਰੱਖੇ ਸਨ, ਪਰ ਇਹ ਗੱਪ ਹੈ। ਦੇਖੋ, ਕਰਤਾਰ ਪੁਰ ਜਾ ਕੇ ਪ੍ਰਾਚੀਨ ਗੁਰੂ ਗ੍ਰੰਥ ਸਾਹਿਬ।

ਨਹੀਂ ਰੱਖਦੀ, ਪਰੰਤੂ 'ਰਾਗ ਮਾਲਾ' ਹੈ ਇਸੇ ਬਾਣੀ ਦੀ[1] ।'

[ਡਾ: ਚਰਨ ਸਿੰਘ ਜੀ, ਕ੍ਰਿਤ ਬਾਣੀ ਬੇਉਰਾ]

ਬਹੁਤ ਸੱਜਣ ਯਤਨ ਕਰਦੇ ਹਨ ਕਿ 'ਰਾਗ ਮਾਲਾ' ਗੁਰੂ ਗ੍ਰੰਥ ਸਾਹਿਬ ਵਿੱਚ ਛਾਪੀ ਨਾ ਜਾਵੇ, ਅਥਵਾ ਕੱਢ ਦਿੱਤੀ ਜਾਵੇ, ਪਰ ਇਹ ਅਨੇਕ ਝਗੜੇ ਖੜੇ ਕਰਨ ਦਾ ਸਾਧਨ ਹੈ, ਐਸਾ ਨਹੀਂ ਕਰਨਾ ਚਾਹੀਏ । ਜੇ ਕੋਈ 'ਰਾਗ ਮਾਲਾ' ਪੜ੍ਹ ਕੇ ਭੋਗ ਪਾਉਂਦਾ ਹੈ ਤਾਂ ਵਿਵਾਦ ਨਹੀਂ ਕਰਨਾ ਚਾਹੀਏ, ਮਿੱਤ੍ਰ ਭਾਵ ਨਾਲ ਉਸ ਨੂੰ ਅਸਲੀ ਗੱਲ ਦੱਸ ਦੇਣੀ ਯੋਗ੍ਯ ਹੈ ਅਤੇ ਸਥਾਨਕ ਮਰਯਾਦਾ ਹੀ ਕਰਨੀ ਉੱਚਿਤ ਹੈ ।

## ਮੁਨਿ

[੧੧੨੮] ਭੈਰਉ ਮਹਲਾ ੩ (੫)

ਸੋ ਮੁਨਿ ਜਿ ਮਨ ਕੀ ਦੁਬਿਧਾ ਮਾਰੇ ॥
ਦੁਬਿਧਾ ਮਾਰਿ ਬ੍ਰਹਮੁ ਬੀਚਾਰੇ[2] ॥

## ਮੁਰਦਾ

[੮੮] ਮਹਲਾ ੩, ਵਾਰ ਸਿਰੀਰਾਗ (੧੪)

ਸਤਿਗੁਰੁ ਜਿਨੀ ਨ ਸੇਵਿਓ, ਸਬਦਿ ਨ ਕੀਤੋ ਵੀਚਾਰੁ ॥
ਅੰਤਰਿ ਗਿਆਨੁ ਨ ਆਇਓ, ਮਿਰਤਕੁ ਹੈ ਸੰਸਾਰਿ ॥

[੨੫੩] ਗਉੜੀ ਬਾਵਨ ਅਖਰੀ, ਮਹਲਾ ੫ (੧੬)

ਅਤਿ ਸੁੰਦਰ ਕੁਲੀਨ ਚਤੁਰ, ਮੁਖਿ ङਿਆਨੀ[3] ਧਨਵੰਤ ॥
ਮਿਰਤਕ ਕਹੀਅਹਿ ਨਾਨਕਾ, ਜਿਹ ਪ੍ਰੀਤਿ ਨਹੀ ਭਗਵੰਤ ॥੧॥

[੪੦੭] ਆਸਾ ਮਹਲਾ ੫ (੧੪੯)

ਹਰਿ ਬਿਸਰਤ ਸੋ ਮੂਆ ॥੧॥ ਰਹਾਉ ॥
ਨਾਮੁ ਧਿਆਵੈ ਸਰਬ ਫਲ ਪਾਵੈ, ਸੋ ਜਨੁ ਸੁਖੀਆ ਹੂਆ ॥੧॥

---

੧ ਕੀ ਪਾਠ ਦੇ ਭੋਗ ਸਮੇਂ ਤਤਕਰਾ ਪੜ੍ਹਿਆ ਜਾਂਦਾ ਹੈ ?

੨ दुखेष्वनुद्विग्न मनो : सुखेणु विगत स्पृह : ।
वीतराग भय क्रोध : स्थित धीर्मुति रूच्यते ।

(ਗੀਤਾ, ਅ: ੨, ਸਲੋਕ ੫੬)

੩ ਕਰਣੀ ਬਿਨਾਂ ਕੇਵਲ ਚਤੁਰ ਵਕਤਾ ।

# ਮੁਰਦੇ ਨੂੰ ਜੀਵਨ

[੫੩੯] ਬਿਹਾਗੜਾ ਮਹਲਾ ੪ (੩)

**ਗੁਰਿ ਅੰਮ੍ਰਿਤੁ ਹਰਿ ਮੁਖਿ ਚੋਇਆ, ਮੇਰੀ ਜਿੰਦੁੜੀਏ,**
**ਫਿਰਿ ਮਰਦਾ ਬਹੁੜਿ ਜੀਵਾਇਆ ਰਾਮ ॥**

[੬੧੪] ਸੋਰਠਿ ਮਹਲਾ ੫ (੨੧)

**ਮਿਰਤਕ ਕਉ ਪਾਇਓ ਤਨਿ ਸਾਸਾ ਬਿਛੁਰਤ ਆਨਿ ਮਿਲਾਇਆ ॥**
**ਪਸੂ ਪਰੇਤ ਮੁਗਧ ਭਏ ਸ੍ਰੋਤੇ ਹਰਿ ਨਾਮਾ ਮੁਖਿ ਗਾਇਆ ॥੧॥**
**ਪੂਰੇ ਗੁਰ ਕੀ ਦੇਖੁ ਵਡਾਈ ॥ ਤਾ ਕੀ ਕੀਮਤਿ ਕਹਣੁ ਨ ਜਾਈ ॥**

[੧੩੩੭] ਪ੍ਰਭਾਤੀ ਮਹਲਾ ੫ (੬)

**ਗੁਰ ਸਤਿਗੁਰਿ ਨਾਮੁ ਦ੍ਰਿੜਾਇਓ ਹਰਿ ਹਰਿ,**
**ਹਮ ਮੁਏ ਜੀਵੇ ਹਰਿ ਜਪਿਭਾ[1] ॥**

# ਮੂਰਖ

[੧੪੩] ਮਹਲਾ ੧, ਵਾਰ ਮਾਝ (੧੨)

**ਨਾਨਕ, ਮੂਰਖ, ਏਹਿ ਗੁਣ[2], ਬੋਲੇ ਸਦਾ ਵਿਣਾਸੁ[3] ॥**

[੪੯੨] ਗੂਜਰੀ ਮਹਲਾ ੩ (੯)

**ਸੋ ਮੂਰਖੁ ਜੋ ਆਪੁ ਨ ਪਛਾਣਈ, ਸਚਿ ਨ ਧਰੇ ਪਿਆਰੁ ॥**

[੯੫੩] ਮਹਲਾ ੩, ਵਾਰ ਰਾਮਕਲੀ ੧ (੧੩)

**ਮੂਰਖੁ ਹੋਵੈ ਸੋ ਸੁਣੈ ਮੂਰਖ ਕਾ ਕਹਣਾ ? ॥**
**ਮੂਰਖ ਕੇ ਕਿਆ ਲਖਣ ਹੈ, ਕਿਆ ਮੂਰਖ ਕਾ ਕਰਣਾ ॥**
**ਮੂਰਖੁ ਓਹੁ ਜਿ ਮੁਗਧੁ ਹੈ, ਅਹੰਕਾਰੇ ਮਰਣਾ[4] ॥**

[੧੦੧੫] ਮਾਰੂ ਮਹਲਾ ੧, ਅਸਟਪਦੀ (੧੧)

**ਮੂਰਖਾ ਸਿਰਿ ਮੂਰਖੁ ਹੈ, ਜਿ ਮੰਨੇ ਨਾਹੀ ਨਾਉ[5] ॥੨॥**

[੧੦੫੩] ਮਾਰੂ ਮਹਲਾ ੩, ਸੋਲਹਾ (੯)

**ਮੂਰਖ ਪੜਹਿ, ਸਬਦੁ ਨ ਬੂਝਹਿ, ਗੁਰਮੁਖਿ ਵਿਰਲੈ ਜਾਤਾ ਹੇ ॥੧੫॥**

---

੧ ਹਰਿ ਸਿਮਰਣ ਦੇ ਪ੍ਰਭਾਵ (ਚਮਤਕਾਰ) ਨਾਲ ।
੨ ਸਿਫ਼ਤ, ਲੱਛਣ ।
੩ ਹਾਨੀਕਾਰਕ ਬਾਤ ਆਖਦਾ ਹੈ ।
੪ ਉਹ ਮੂਰਖ ਹੈ ਜੋ ਵਿਦਯਾ ਰਹਿਤ ਹੈ ਅਰ ਇਸ ਵਿੱਚ ਭੀ ਸਰਵਗ੍ਯਤਾ ਦੇ ਹੰਕਾਰ ਵਿੱਚ ਸੜਦਾ ਹੈ ।
੫ ਕਰਤਾਰ ਦੇ ਨਾ ਮੰਨਣ ਵਾਲਾ ਮੂਰਖ ਰਾਜ ਹੈ ।

[੧੦੭੦] ਮਾਰੂ ਮਹਲਾ ੪, ਸੋਲਹਾ (੨)

ਜੋ ਜੀਐ ਕੀ ਸਾਰ ਨ ਜਾਣੈ[੧] ॥
ਤਿਸੁ ਸਿਉ ਕਿਛੁ ਨ ਕਹੀਐ ਅਜਾਣੈ ॥
ਮੂਰਖ ਸਿਉ ਨਹ ਲੂਝੁ ਪਰਾਣੀ! ਹਰਿ ਜਪੀਐ ਪਦੁ ਨਿਰਬਾਣੀ ਹੇ ॥੫॥

ਭਾਈ ਗੁਰਦਾਸ, ਵਾਰ ੩੨

ਨਾਲਿ ਸਿਆਣੇ ਭਲੀ ਭਿਖ, ਮੂਰਖ ਰਾਜਹੁ ਕਾਜੁ ਨ ਸਰਿਆ । (੮)

# ਮੂਰਤਿ ਪੂਜਾ (ਪਾਸ਼ਾਣ ਪੂਜਨ)

ਗੁਰੁਮਤ ਵਿੱਚ ਮੂਰਤਿ ਪੂਜਨ ਦਾ ਨਿਸ਼ੇਧ ਕੀਤਾ ਗਿਆ ਹੈ ।

[੫੨੫] ਗੂਜਰੀ ਨਾਮਦੇਵ (੧)

ਸਤਿਗੁਰੁ ਮਿਲੈ ਤ ਸਹਸਾ ਜਾਈ ॥
ਕਿਸੁ ਹਉ ਪੂਜਉ, ਦੂਜਾ ਨਦਰਿ ਨ ਆਈ ? ॥੩॥
ਏਕੈ ਪਾਥਰ ਕੀਜੈ ਭਾਉ ॥ ਦੂਜੈ ਪਾਥਰ ਧਰੀਐ ਪਾਉ ॥
ਜੇ ਓਹੁ ਦੇਉ ਤ ਓਹੁ ਭੀ ਦੇਵਾ ॥
ਕਹਿ ਨਾਮਦੇਉ ਹਮ ਹਰਿ ਕੀ ਸੇਵਾ ॥੪॥੧॥

[੬੮੬] ਧਨਾਸਰੀ ਮਹਲਾ ੧, ਅਸਟਪਦੀ (੨)

ਪੂਜਿ ਸਿਲਾ ਤੀਰਥ ਬਨ ਵਾਸਾ ॥
ਭਰਮਤ ਡੋਲਤ ਭਏ ਉਦਾਸਾ ॥
ਮਨਿ ਮੈਲੈ ਸੂਚਾ ਕਿਉ ਹੋਇ ? ॥
ਸਾਚਿ ਮਿਲੈ ਪਾਵੈ ਪਤਿ ਸੋਇ ॥੬॥

[੭੩੯] ਸੂਹੀ ਮਹਲਾ ੫ (੯)

ਘਰ ਮਹਿ ਠਾਕੁਰੁ ਨਦਰਿ ਨ ਆਵੈ ॥
ਗਲ ਮਹਿ ਪਾਹਣੁ ਲੈ ਲਟਕਾਵੈ ॥੧॥
ਭਰਮੇ ਭੂਲਾ ਸਾਕਤੁ ਫਿਰਤਾ ॥
ਨੀਰੁ ਬਿਰੋਲੈ ਖਪਿ ਖਪਿ ਮਰਤਾ ॥੧॥ ਰਹਾਉ ॥...
ਗੁਨਹਗਾਰ, ਲੂਣ ਹਰਾਮੀ[੨] ॥
ਪਾਹਣ ਨਾਵ, ਨ ਪਾਰ ਗਿਰਾਮੀ! ॥੩॥
ਗੁਰ ਮਿਲਿ, ਨਾਨਕ ਠਾਕੁਰੁ ਜਾਤਾ ॥
ਜਲਿ ਥਲਿ ਮਹੀਅਲਿ ਪੂਰਨ ਬਿਧਾਤਾ ॥੪॥

---

੧ ਜੋ ਇਨਸਾਨ ਕਦਰ ਦਾਨ ਨਹੀਂ, ਅਰ ਵਾਸਤਵ ਗੁਣ ਨਹੀਂ ਸਮਝਦਾ ।
੨ ਸਰਬ ਸ਼ਕਤੀਮਾਨ ਪ੍ਰਤਿਪਾਲਕ ਵਾਹਗੁਰੂ ਨੂੰ ਜੋ ਸਿਲ ਵੱਟਾ ਆਖ ਕੇ ਨਿੰਦਦਾ ਹੈ, ਉਹ ਪੱਕਾ ਨਮਕ ਹਰਾਮ ਹੈ ।

[੧੧੬੦] ਭੈਰਉ ਕਬੀਰ ਜੀ[1], ਮਹਲਾ ੫ (੧੨)

**ਜੋ ਪਾਥਰ ਕਉ ਕਹਤੇ ਦੇਵ ॥ ਤਾ ਕੀ ਬिਰਥਾ ਹੋਵੈ ਸੇਵ ॥**
**ਜੋ ਪਾਥਰ ਕੀ ਪਾਂਈ ਪਾਇ ॥ ਤਿਸ ਕੀ ਘਾਲ ਅਜਾਂਈ[2] ਜਾਇ ॥੧॥**
**ਠਾਕੁਰੁ ਹਮਰਾ ਸਦ ਬੋਲੰਤਾ ॥ ਸਰਬ ਜੀਆ ਕਉ ਪ੍ਰਭੁ ਦਾਨੁ ਦੇਤਾ ॥੧॥**
**ਰਹਾਉ ॥ ਅੰਤਰਿ ਦੇਉ ਨ ਜਾਨੈ ਅੰਧੁ ॥ ਭ੍ਰਮ ਕਾ ਮੋਹਿਆ ਪਾਵੈ ਫੰਧੁ ॥**
**ਨ ਪਾਥਰੁ ਬੋਲੈ, ਨਾ ਕਿਛੁ ਦੇਇ ॥ ਫੋਕਟ ਕਰਮ ਨਿਹਫਲ ਹੈ ਸੇਵ ॥੨॥**

[੧੨੪੦] ਮਹਲਾ ੧, ਵਾਰ ਸਾਰੰਗ (੯)

**ਘਰਿ ਨਾਰਾਇਣੁ ਸਭਾ ਨਾਲਿ ॥ ਪੂਜ ਕਰੇ ਰਖੈ ਨਾਵਾਲਿ ॥**
**ਕੁੰਗੂ ਚੰਨਣੁ ਫੁਲ ਚੜਾਏ ॥ ਪੈਰੀ ਪੈ ਪੈ ਬਹੁਤੁ ਮਨਾਏ ॥**
**ਮਾਣੂਆ ਮੰਗਿ ਮੰਗਿ ਪੈਨ੍ਹੈ ਖਾਇ ॥ ਅੰਧੀ ਕੰਮੀ ਅੰਧ ਸਜਾਇ ॥**
**ਭੁਖਿਆ ਦੇਇ ਨ ਮਰਦਿਆ ਰਖੈ ॥ ਅੰਧਾ ਝਗੜਾ ਅੰਧੀ ਸਥੈ[3] ॥੧॥**

[੧੩੭੧] ਸਲੋਕ-ਕਬੀਰ

**ਕਬੀਰ ਠਾਕੁਰੁ ਪੂਜਹਿ ਮੋਲਿ ਲੇ, ਮਨਹਠਿ ਤੀਰਥ ਜਾਹਿ ॥**
**ਦੇਖਾ ਦੇਖੀ ਸ੍ਵਾਂਗੁ ਧਰਿ ਭੂਲੇ ਭਟਕਾ ਖਾਹਿ ॥੧੩੫॥**
**ਕਬੀਰ ਪਾਹਨੁ ਪਰਮੇਸੁਰੁ ਕੀਆ, ਪੂਜੈ ਸਭੁ ਸੰਸਾਰੁ ॥**
**ਇਸ ਭਰਵਾਸੇ ਜੋ ਰਹੇ, ਬੂਡੇ ਕਾਲੀ ਧਾਰ[4] ॥੧੩੬॥**

[ਪੰਨਾ ੪੬] ਬਚਿੱਤ੍ਰ ਨਾਟਕ, ਅਧਜਾਯ ੧

**ਤਾਹਿ ਪਛਾਨਤ ਹੈ ਨ ਮਹਾ ਪਸੁ, ਜਾ ਕੋ ਪ੍ਰਤਾਪੁ ਤਿਹੂ ਪੁਰ ਮਾਹੀ ॥**
**ਪੂਜਤ ਹੈ ਪਰਮੇਸਰ ਕੈ[5] ਜਿਹ ਕੈ ਪਰਸੈ ਪਰਲੋਕ ਪਰਾਹੀ[6] ॥**
**ਪਾਪ ਕਰੋ ਪਰਮਾਰਥ ਕੈ, ਜਿਹ ਪਾਪਨ ਤੇ ਅਤਿ ਪਾਪ ਲਜਾਹੀ[7] ॥**
**ਪਾਇ ਪਰੋ ਪਰਮੇਸਰ ਕੇ ਜੜ!, ਪਾਹਨ ਮੈ ਪਰਮੇਸਰ ਨਾਹੀ[8] ॥੯੯॥**

---

੧ ਇਹ ਪਦ ਰਚਨਾ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਅਤੇ ਵਿਸ਼ਯ ਕਬੀਰ ਜੀ ਦੇ ਸ਼ਬਦ ਦਾ ਹੈ।
੨ ਨਿਸਫਲ, ਵਿਰਥਾ ।
੩ ਸਭਾ, ਮੰਡਲੀ ।
੪ ਡੂੰਘੀ ਧਾਰ (ਪ੍ਰਵਾਹ) ਵਿੱਚ ।
੫ ਪਰਮੇਸ਼ਵਰ ਜਾਣ ਕੇ ।
੬ ਬਿਗੜ ਜਾਂਦਾ ਹੈ, ਜਿਨ੍ਹਾਂ ਦੇਵਤਿਆਂ ਅਤੇ ਜੜ੍ਹ ਪਦਾਰਥਾਂ ਦੀ ਉਪਾਸ਼ਨਾ ਕਰਨ ਤੋਂ ਪਰਲੋਕ ਹੱਥੋਂ ਖੋਇਆ ਜਾਂਦਾ ਹੈ, ਤੂੰ ਉਨ੍ਹਾਂ ਨੂੰ ਪਰਮੇਸ਼ਵਰ ਜਾਣ ਕੇ ਪੂਜਦਾ ਹੈਂ ।
੭ ਪਰਮਾਰਥ ਜਾਣ ਕੇ ਉਹ ਪਾਪ ਕਰਦੇ ਹੋ, ਜਿਨ੍ਹਾਂ ਤੋਂ ਪਾਪ ਭੀ ਸ਼ਰਮਿੰਦੇ ਹੋਂਦੇ ਹਨ ।
੮ ਇਸ ਤੁਕ ਦਾ ਇਹ ਭਾਵ ਨਹੀਂ ਕਿ ਵਾਹਗੁਰੂ ਸਰਬ ਵਜਾਪੀ ਨਹੀਂ, ਉਪਦੇਸ਼ ਇਹ ਹੈ ਕਿ ਜੋ ਉਸ ਨੂੰ ਇੱਕ ਦੇਸ਼ੀ ਅਤੇ ਜੜ੍ਹ ਪੱਥਰ ਰੂਪ ਜਾਣਦੇ ਹਨ, ਉਹ ਉਸ ਦੀ ਮਹਿਮਾ ਤੋਂ ਅਣਜਾਣ ਅਤੇ ਮਹਾਂ ਮੂਰਖ ਹਨ ।

[ਦਸਮ-੫੭] ਅਧਯਾਯ ੬

ਪਖਾਣ ਪੂਜ ਹੌਂ ਨਹੀਂ[1] ॥ ਨ ਭੇਖ ਭੀਜ ਹੌਂ ਕਹੀ ॥
ਅਨੰਤ ਨਾਮੁ ਗਾਇ ਹੌਂ ॥ ਪਰੱਮ ਪੁਰਖ ਪਾਇ ਹੌਂ ॥੩੫॥

[੭੧੪] ੩੩ ਸਵੈਯੇ, ਪਾਤਸ਼ਾਹੀ ੧੦

ਕਾਹੇ ਕਉ ਪੂਜਤ ਪਾਹਨ ਕਉ ?
ਕਛੁ ਪਾਹਨ ਮੈ ਪਰਮੇਸਰ ਨਾਹੀ ॥
ਤਾਹੀ ਕੋ ਪੂਜ ਪ੍ਰਭੂ ਕਰਿ ਕੈ,
ਜਿਹ ਪੂਜਤ ਹੀ ਅਘ ਓਘ ਮਿਟਾਹੀ ॥
ਆਧਿ ਬਿਆਧਿ[2] ਕੇ ਬੰਧਨ ਜੇਤਕ,
ਨਾਮ ਕੇ ਲੇਤ ਸਬੈ ਛੁਟਿ ਜਾਹੀ ॥
ਤਾਹੀ ਕੋ ਧਯਾਨ ਪ੍ਰਮਾਨ ਸਦਾ,
ਇਨ ਫੋਕਟ ਧਰਮ[3], ਕਰੇ ਫਲੁ ਨਾਹੀ ॥੨੦॥
ਫੋਕਟ ਧਰਮ ਭਯੋ ਫਲ ਹੀਨ,
ਜੁ ਪੂਜ ਸਿਲਾ ਜੁਗਿ ਕੋਟ ਗਵਾਈ ॥
ਸਿੱਧ ਕਹਾ ਸਿਲ ਕੇ ਪਰਸੇ ?
ਬਲ ਬ੍ਰਿੱਧ ਘਟੀ ਨਵ ਨਿੱਧ ਨ ਪਾਈ ॥
ਆਜੁ ਹੀ ਆਜੁ ਸਮੋ ਜੁ ਬਿਤਯੋ,
ਨਹਿ ਕਾਜਿ ਸਰਯੋ ਕਛੁ ਲਾਜਿ ਨ ਆਈ ॥
ਸ੍ਰੀ ਭਗਵੰਤ ਭਜਯੋ ਨ ਅਰੇ ਜੜ!
[4]ਐਸੇ ਹੀ ਐਸ ਸੁ ਬੈਸ ਗਵਾਈ ॥੨੧॥
ਜੌ ਜੁਗ ਤੈ[5] ਕਰਹੈ ਤਪਸਾ,
ਕਛੁ ਤੋਹਿ ਪ੍ਰਸੰਨੁ ਨ ਪਾਹਨ ਕੈਹੈ ॥
ਹਾਥਿ ਉਠਾਇ ਭਲੀ ਬਿਧ ਸੋ,
ਜੜ ਤੋਹਿ ਕਛੂ ਬਰਦਾਨੁ ਨ ਦੈਹੈ ॥

---

[ਨੈਣਾ ਦੇਵੀ] ੧ ਗੁਰੂ ਸਾਹਿਬ ਦੀ ਇਸ ਪ੍ਰਤਿਗਯਾ ਪਰ ਭੀ ਕਈ ਅਗਯਾਨੀ ਸਿੱਖ ਗੁਰੂ ਸਾਹਿਬ ਨੂੰ ਨੈਣਾ ਦੇਵੀ ਦਾ ਪੂਜਕ ਠਹਿਰਾਉਂਦੇ ਅਰ ਆਪ ਮੂਰਤੀ ਪੂਜਾ ਤੋਂ ਨਹੀਂ ਹਟਦੇ ਅਰ ਕੁਸੰਗਤ ਵਿੱਚ ਫਸ ਕੇ ਸਿੱਖ ਧਰਮ ਤੋਂ ਪਤਿਤ ਹੋਂਦੇ ਹਨ।

੨ ਆਧਿ-ਮਨ ਦਾ ਦੁੱਖ, ਬਯਾਧਿ-ਸਰੀਰ ਦਾ ਰੋਗ।

੩ ਇਹ ਸਿਲਾ ਪੂਜਨ ਰੂਪ ਫੋਕਟ (ਅਸਾਰ) ਧਰਮ।

੪ ਐਸੇ ਹੀ ਐਸੇ। ੫ ਯੁਗ ਪਰਯੰਤ।

ਕਉਨ ਭਰੋਸ ਭਯਾ ਇਹ ਕੋ ? ਕਹੁ,
ਭੀਰ ਪਰੀ ਨਹਿ ਆਨਿ ਬਚੈਹੈ ॥
ਜਾਨੁ ਰੇ ਜਾਨੁ! ਅਜਾਨ ਹਠੀ!
ਇਹ ਫੋਕਟ ਧਰਮ ਸੁ ਭਰਮ ਗਵੈਹੈ ॥੨੨॥
ਪਾਹਨ ਕੋ ਅਸਥਾਲਯ[੧] ਕੋ ਸਿਰ,
ਨਯਾਇ ਫਿਰਯੋ ਕਛੁ ਹਾਥ ਨ ਆਯੋ ॥੨੬॥

[੧੩੯੩] ਜ਼ਫ਼ਰਨਾਮਹ

**ਪਹਾੜੀਆਂ ਨਾਲ ਵਿਰੋਧ ਦਾ ਕਾਰਣ**

ਮਨਮ ਕੁਸ਼ਤਨਮ ਕੋਹੀਯਾਂ ਬੁਤ ਪਰਸਤ ।
ਕਿ ਓ ਬੁਤ ਪਰਸਤੰਦੁ ਮਨ ਬੁਤ ਸ਼ਿਕਸਤ[੨] ॥੯੫॥

## ਮੇਰ ਤੇਰ

ਅਨੀਤਿ ਅਰ ਅਧਰਮ ਨਾਲ ਮਿਲਿਆ, ਪੱਖ-ਪਾਤ ਅਰ ਅਵਿਦਯਾ ਸਹਿਤ ਮਮਤ੍ਵ 'ਮੇਰ ਤੇਰ' ਕਹਿਆ ਜਾਂਦਾ ਹੈ ।

[੬੪੦] ਸੋਰਠਿ ਮਹਲਾ ੫, ਅਸਟਪਦੀ (੧)

ਮੇਰਾ ਤੇਰਾ ਛੋਡੀਐ ਭਾਈ, ਹੋਈਐ ਸਭ ਕੀ ਧੂਰਿ ॥
ਘਟਿ ਘਟਿ ਬ੍ਰਹਮੁ ਪਸਾਰਿਆ, ਭਾਈ ਪੇਖੈ ਸੁਣੈ ਹਜੂਰਿ ॥

[੧੩੭੩] ਸਲੋਕ-ਕਬੀਰ

ਕਬੀਰ ਦਾਵੈ ਦਾਝਨੁ ਹੋਤੁ ਹੈ[੩] ਨਿਰਦਾਵੈ ਰਹੈ ਨਿਸੰਕ ॥
ਜੋ ਜਨੁ ਨਿਰਦਾਵੈ ਰਹੈ ਸੋ ਗਨੈ ਇੰਦ੍ਰ ਸੋ ਰੰਕ[੪] ॥੧੬੯॥

## ਮੋਹ

ਆਪਣੇ ਫਰਜ਼ ਦੇ ਪਾਲਣ ਵਾਸਤੇ ਯੋਗਯ ਸਨੇਹ ਅਰ ਪ੍ਰੇਮ ਕਰਨਾ ਮੋਹ ਨਹੀਂ, ਅਗਯਾਨ ਕਰ ਕੇ ਜਗਤ ਪਦਾਰਥਾਂ ਵਿੱਚ ਮਨ ਨੂੰ ਖਚਿਤ ਕਰ ਕੇ ਲੰਪਟ ਹੋ ਜਾਣ ਦਾ ਨਾਉਂ ਮੋਹ ਹੈ ।

---

੧ ਅਸਥੀ (ਹੱਡੀਆਂ ਦਾ) ਆਲਯ (ਘਰ), ਮੜ੍ਹੀ, ਕਬਰ ।

੨ ਮੈਂ ਉਪੱਦ੍ਰਵੀ ਪਹਾੜੀਆਂ ਦੇ ਮਾਰਨ ਵਾਲਾ ਹਾਂ, ਕਿਉਂਕਿ ਉਹ ਮੂਰਤੀ-ਪੂਜਕ ਹਨ ਅਤੇ ਮੈਂ ਮੂਰਤੀ ਖੰਡਕ ਹਾਂ । ਇਸ ਤੋਂ ਸਿੱਧ ਹੈ ਕਿ ਸਤਿਗੁਰਾਂ ਦਾ ਪਹਾੜੀ ਰਾਜਿਆਂ ਨਾਲ ਨੀਤੀ ਸਬੰਧੀ ਕੋਈ ਵਿਰੋਧ ਨਹੀਂ ਸੀ, ੧ਓ ਦੀ ਉਪਾਸਨਾ ਤੋਂ ਭੁੱਲੇ ਹੋਏ ਮੂਰਤੀ-ਪੂਜਕ ਪਹਾੜੀਆਂ ਨੇ ਗੁਰੂ ਸਾਹਿਬ ਦੇ ਉਪਦੇਸ਼ ਆਪਣੇ ਧਰਮ ਦੇ ਵਿਰੁੱਧ ਸਮਝ ਕੇ ਝਗੜਾ ਖੜਾ ਕੀਤਾ, ਕਈ ਅਗਯਾਨੀ ਇਤਿਹਾਸਕਾਰਾਂ ਨੇ ਅਸਲ ਕਾਰਣ ਸਮਝੇ ਬਿਨਾਂ ਜੰਗ ਦੇ ਝੂਠੇ ਕਾਰਣ ਲਿਖ ਕੇ ਇਤਿਹਾਸ ਨੂੰ ਕਲੰਕਿਤ ਕੀਤਾ ਹੈ ।

੩ ਹਠ, ਅਗਯਾਨ ਅਤੇ ਅਧਰਮ ਨਾਲ ਕੀਤੇ ਹੋਏ ਦਾਵੇ ਤੋਂ ਮਨ ਨੂੰ ਸੰਤਾਪ ਹੋਂਦਾ ਹੈ ।

੪ ਇੰਦਰ ਨੂੰ ਕੰਗਾਲ ਸੋ (ਜੇਹਾ) ਗਿਣਦਾ ਹੈ ।

[੩੫੬] ਆਸਾ ਮਹਲਾ ੧ (੨੩)

**ਮੋਹੁ ਅਰੁ ਭਰਮੁ ਤਜਹੁ ਤੁਮ੍ ਬੀਰ ! ॥ ਸਾਚੁ ਨਾਮੁ ਰਿਦੇ ਰਵੈ ਸਰੀਰ ॥**
**ਏਤੁ ਮੋਹਿ ਡੂਬਾ ਸੰਸਾਰੁ ॥ ਗੁਰਮੁਖਿ ਕੋਈ ਉਤਰੈ ਪਾਰਿ ॥੩॥**

[੬੬੨] ਧਨਾਸਰੀ ਮਹਲਾ ੧ (੫)

**ਜੇਤਾ ਮੋਹੁ ਪਰੀਤਿ ਸੁਆਦ ॥ ਸਭਾ ਕਾਲਖ[1] ਦਾਗਾ ਦਾਗ ॥**
**ਦਾਗ ਦੋਸ ਮੁਹਿ ਚਲਿਆ ਲਾਇ ॥ ਦਰਗਹ ਬੈਸਣ ਨਾਹੀ ਜਾਇ ॥੩॥**

## ਮੰਗਣਾ

ਗੁਰੁਮਤ ਵਿੱਚ ਮੰਗਣਾ ਮਹਾਂ ਪਾਪ ਹੈ ਅਰ ਨਿਸ਼ਿੱਧ ਕਰਮ ਹੈ, ਮੰਗਤਾ ਸਿੱਖ, ਸਿੱਖੀ ਦੇ ਨਿਯਮ 'ਦਾਨ' ਦਾ ਤਯਾਗੀ ਹੋਣ ਕਰ ਕੇ ਧਰਮ ਤੋਂ ਪਤਿਤ (ਤਨਖਾਹੀਆ) ਹੋ ਜਾਂਦਾ ਹੈ ।

[੨੫੮] ਗਉੜੀ ਬਾਵਨ ਅਖਰੀ, ਮਹਲਾ ੫ (੪੧)

**ਮਾਇਆ ਡੋਲੈ ਬਹੁ ਬਿਧੀ, ਮਨੁ ਲਪਟਿਓ ਤਿਹ ਸੰਗ ॥**
**ਮਾਗਨ ਤੇ ਜਿਹ ਤੁਮ ਰਖਹੁ ਸੁ ਨਾਨਕ ਨਾਮਹਿ ਰੰਗ ॥੧॥**

[੪੧੧] ਆਸਾ ਮਹਲਾ ੯ (੧)

**ਦੁਆਰਹਿ ਦੁਆਰਿ ਸੁਆਨ ਜਿਉ ਡੋਲਤ, ਨਹ ਸੁਧ ਰਾਮ ਭਜਨ ਕੀ ॥**

[੪੫੧] ਆਸਾ ਮਹਲਾ ੪, ਛੰਤ (੧੨)

**ਗੁਰਸਿਖਾ ਕੀ ਭੁਖ ਸਭ ਗਈ, ਤਿਨ ਪਿਛੈ ਹੋਰ ਖਾਇ ਘਨੇਰੀ[2] ॥**

[੫੯੦] ਪਉੜੀ, ਮਹਲਾ ੪, ਵਾਰ ਵਡਹੰਸ (੧੦)

**ਹਰਿ ਇਕੋ ਦਾਤਾ ਮੰਗੀਐ ਮਨ ਚਿੰਦਿਆ ਪਾਈਐ ॥**
**ਜੇ ਦੂਜੇ ਪਾਸਹੁ ਮੰਗੀਐ ਤਾ ਲਾਜ ਮਰਾਈਐ ॥**

[੬੦੮] ਸੋਰਠਿ ਮਹਲਾ ੫ (੧)

**ਕਿਸੁ ਹਉ ਜਾਚੀ, ਕਿਸੁ ਆਰਾਧੀ, ਜਾ ਸਭੁ ਕੋ ਕੀਤਾ ਹੋਸੀ ? ॥**
**ਜੋ ਜੋ ਦੀਸੈ ਵਡਾ ਵਡੇਰਾ ਸੋ ਸੋ ਖਾਕੂ ਰਲਸੀ ॥**

[੬੮੨] ਧਨਾਸਰੀ ਮਹਲਾ ੫ (੪੯)

**ਮਾਂਗਉ ਰਾਮ ਤੇ ਸਭਿ ਥੋਕ ॥**
**ਮਾਨੁਖ ਕਉ ਜਾਚਤ ਸ੍ਰਮੁ[3] ਪਾਈਐ, ਪ੍ਰਭ ਕੈ ਸਿਮਰਨਿ ਮੋਖ ॥**

[੭੨੯] ਸੂਹੀ ਮਹਲਾ ੧ (੫)

**ਚਾਲਹਿ ਸਤਿਗੁਰ ਭਾਇ, ਭਵਹਿ ਨ ਭੀਖਿਆ[4] ॥**

---

੧ ਕਲੰਕ । ੨ ਗੁਰੁਸਿੱਖਾਂ ਨੇ ਆਪ ਤਾਂ ਕੀ ਮੰਗਣਾ ਸੀ, ਬਲਕਿ ਉਹ ਹੋਰਨਾਂ ਦੀ ਮੰਗ ਪੂਰੀ ਕਰਦੇ ਹਨ । ੩ ਸ਼ਰਮ, ਥਕੇਵਾਂ, ਦੁੱਖ ।
੪ ਜੋ ਗੁਰੂ ਦੀ ਮਰਜ਼ੀ ਅਨੁਸਾਰ ਚੱਲਦੇ ਹਨ, ਉਹ ਭਿਖ੍ਯਾ ਵਾਸਤੇ ਫੇਰੇ ਨਹੀਂ ਪਾਉਂਦੇ ।

[੮੭੮] ਰਾਮਕਲੀ ਮਹਲਾ ੧ (੮)

**ਲੋਕੁ ਧਿਕਾਰੁ ਕਹੈ ਮੰਗਤ ਜਨ, ਮਾਗਤ ਮਾਨੁ ਨ ਪਾਇਆ ॥**

[੮੭੯] ਰਾਮਕਲੀ ਮਹਲਾ ੧ (੧੧)

**ਛਾਦਨੁ ਭੋਜਨੁ ਮਾਗਤੁ ਭਾਗੈ ॥**
**ਖੁਧਿਆ ਦੁਸਟ ਜਲੈ ਦੁਖੁ ਆਗੈ ॥**
**ਗੁਰਮਤਿ ਨਹੀ ਲੀਨੀ, ਦੁਰਮਤਿ ਪਤਿ ਖੋਈ ॥**
**ਗੁਰਮਤਿ ਭਗਤਿ ਪਾਵੈ ਜਨੁ ਕੋਈ ॥**

[੮੮੬] ਰਾਮਕਲੀ ਮਹਲਾ ੫ (੧੩)

**ਗਹਰੀ ਬਿਭੂਤ ਲਾਇ ਬੈਠਾ ਤਾੜੀ ॥**
**ਮੇਰੀ ਤੇਰੀ ਮੁੰਦ੍ਰਾ ਧਾਰੀ ॥**
**ਮਾਗਹਿ ਟੂਕਾ ਤ੍ਰਿਪਤਿ ਨ ਪਾਵੈ ॥**
**ਨਾਥੁ ਛੋਡਿ ਜਾਚਹਿ, ਲਾਜ ਨ ਆਵੈ ॥੨॥**

[੮੯੧] ਰਾਮਕਲੀ ਮਹਲਾ ੫ (੨੮)

**ਨਾਮ ਰਤਨੁ ਜਿਨਿ ਪਾਇਆ ਦਾਨੁ ॥**
**ਤਿਸੁ ਜਨ ਹੋਏ ਸਗਲ ਨਿਧਾਨ ॥**
**ਸੰਤੋਖੁ ਆਇਆ ਮਨਿ ਪੂਰਾ ਪਾਇ ॥**
**ਫਿਰਿ ਫਿਰਿ ਮਾਗਨ ਕਾਹੇ ਜਾਇ ? ॥੩॥**

[੯੦੩] ਰਾਮਕਲੀ ਮਹਲਾ ੧, ਅਸਟਪਦੀ (੨)

**ਘਰਿ ਘਰਿ ਮਾਗਤ ਲਾਜ ਨ ਲਾਗੈ ? ॥੧॥**

[੯੫੭] ਮਹਲਾ ੧, ਵਾਰ ਰਾਮਕਲੀ (੧੨)

**ਨਿਰੰਕਾਰਿ ਜੋ ਰਹੈ ਸਮਾਇ ॥ ਕਾਹੇ ਭੀਖਿਆ ਮੰਗਣਿ ਜਾਇ ? ॥**

[੧੦੧੮] ਮਾਰੂ ਮਹਲਾ ੫, ਅਸਟਪਦੀ (੪)

**ਮਾਗਨਾ ਮਾਗਨੁ ਨੀਕਾ, ਹਰਿ ਜਸੁ ਗੁਰ ਤੇ ਮਾਗਨਾ ॥**

[੧੦੮੯] ਮਹਲਾ ੩, ਵਾਰ ਮਾਰੂ ੧ (੯)

**ਜੋਗੀ ਹੋਵਾ ਜਗਿ ਭਵਾ, ਘਰਿ ਘਰਿ ਭੀਖਿਆ ਲੇਉ ॥**
**ਦਰਗਹ ਲੇਖਾ ਮੰਗੀਐ, ਕਿਸੁ ਕਿਸੁ ਉਤਰੁ ਦੇਉ[੧] ॥**

---

੧ ਜਿਸ ਵੇਲੇ ਦਰਗਾਹ ਵਿੱਚ ਇਹ ਸਵਾਲ ਹੋਇਆ ਕਿ ਤੂੰ ਸਿਰਜਿਆ ਸੀ ਹੋਰਨਾਂ ਦੀਆਂ ਲੋੜਾਂ ਪੂਰੀਆਂ ਕਰਨ ਅਰ ਉਪਕਾਰ ਕਮਾਉਣ ਨੂੰ, ਇਸ ਦੇ ਉਲਟ ਤੂੰ ਆਪ ਮੰਗਤਾ ਬਣ ਕੇ ਲੋਕਾਂ ਦਾ ਲਹੂ ਕਜੋਂ ਪੀਤਾ ? ਤਦ ਕੀ ਉੱਤਰ ਦੇਵੇਂਗਾ ? ਭਾਵ ਇਹ ਹੈ ਕਿ ਕੋਈ ਮਾਕੂਲ ਜਵਾਬ ਨਹੀਂ ਬਣ ਸਕੇਗਾ ।

[੧੨੪੫] ਮਹਲਾ ੧, ਵਾਰ ਸਾਰੰਗ (੨੨)

**ਗਿਆਨ ਵਿਹੂਣਾ ਗਾਵੈ ਗੀਤ ॥ ਭੁਖੇ ਮੁਲਾਂ ਘਰੇ ਮਸੀਤਿ ॥**

**ਮਖਟੂ[੧] ਹੋਇ ਕੈ ਕੰਨ ਪੜਾਏ ॥ ਫਕਰੁ ਕਰੇ ਹੋਰੁ ਜਾਤਿ ਗਵਾਏ ॥**

**ਗੁਰੁ ਪੀਰੁ ਸਦਾਏ ਮੰਗਣ ਜਾਇ ॥ ਤਾ ਕੈ ਮੂਲਿ ਨ ਲਗੀਐ ਪਾਇ ॥**

**ਘਾਲਿ ਖਾਇ ਕਿਛੁ ਹਥਹੁ ਦੇਇ ॥ ਨਾਨਕ ਰਾਹੁ ਪਛਾਣਹਿ ਸੇਇ ॥੧॥**

[੧੩੮੦] ਸਲੋਕ-ਫਰੀਦ

**ਫਰੀਦਾ ਬਾਰਿ ਪਰਾਇਐ ਬੈਸਣਾ, ਸਾਂਈ, ਮੁਝੈ ਨ ਦੇਹਿ ॥**

**ਜੇ ਤੂ ਏਵੈ ਰਖਸੀ, ਜੀਉ ਸਰੀਰਹੁ ਲੇਹਿ[੨]॥੪੨॥**

ਭਾਈ ਗੁਰੁਦਾਸ, ਵਾਰ ੧੫

**ਮਨਮੁਖ ਮਾਣਸ ਦੇਹ ਤੇ ਪਸੂ ਪਰੇਤ ਅਚੇਤ ਚੰਗੇਰੇ[੩] ।**

**ਹੋਇ ਸੁਚੇਤ ਅਚੇਤ ਹੋਇ ਮਾਣਸੁ ਮਾਣਸ ਦੇ ਵਲਿ ਹੇਰੇ ।**

**ਪਸੂ ਨ ਮੰਗੈ ਪਸੂ ਤੇ ਪੰਖੇਰੂ ਪੰਖੇਰੂ ਘੇਰੇ । (੧੯)**

ਵਾਰ ੨੬

**ਦਹ ਦਿਸਿ[੪] [੫]ਬਾਰਹ ਵਾਟ ਹੋਇ, ਪਰ ਘਰ ਮੰਗਨਿ ਖਾਜ ਅਖਾਜੇ[੬] । (੧੮)**

ਭਾਈ ਬਾਲੇ ਵਾਲੀ ਜਨਮ ਸਾਖੀ

ਸਾਖੀ-ਸਿੱਧਾਂ ਨਾਲ

**ਸ੍ਰੀ ਗੁਰੂ ਜੀ ਕਹਿਆ :- "ਜਿਨ੍ਹਾਂ ਦੇ ਰਿਦੇ ਮੈਂ ਮਾਇਆ ਦਾ ਮੋਹ ਹੈ ਸੋ ਜਗਤ ਨੂੰ ਪ੍ਰਬੋਧਦੇ ਹੈਨ[੭], ਤੇ ਮੜ੍ਹੀਆਂ ਬੰਨ੍ਹ ਬੈਠਦੇ ਹੈਨ, ਆਸਣ**

---

੧ ਨਿਕੰਮਾ, ਕਮਾਈ ਨਾ ਕਰਨ ਵਾਲਾ, ਮੁਫ਼ਤ ਖੋਰ ।

੨ ਭਾਵ ਇਹ ਹੈ ਮੰਗਣ ਨਾਲੋਂ ਮਰਨਾ ਭਲਾ ਹੈ ।

੩ ਭਾਈ ਸਾਹਿਬ ਮੰਗਣ ਵਾਲਿਆਂ ਨੂੰ ਪਸ਼ੂਆਂ ਤੋਂ ਭੀ ਮੰਦ ਤਰ ਲਿਖਦੇ ਹਨ, ਜੋ ਪੁਰੁਸ਼ਾਰਥ ਤਜਾਗ ਕੇ ਮੰਗਦੇ ਹਨ, ਉਹ ਸਿੱਖੀ ਦੇ ਨਿਯਮ 'ਦਾਨ' ਨੂੰ ਤਜਾਗਦੇ ਹਨ ।

੪ ਸੰਨਜਾਸੀ ।

੫ ਜੋਗੀ, ਭਾਵ ਸਭ ਮੰਗਤੇ ਫਕੀਰਾਂ ਤੋਂ ਹੈ ।

੬ ਮੰਗ ਕੇ ਖਾਣਾ ਅਭੱਖ ਖਾਣਾ ਹੈ, ਕਈ ਸਿੱਖ, ਗਵਾਂਢੀ ਮੰਗਤਿਆਂ ਨੂੰ ਦੇਖ ਕੇ ਮੰਗਣ ਲੱਗ ਪਏ ਹਨ, ਬਹੁਤ ਗੁਰੁਦ੍ਵਾਰੀਏ ਭੀ ਹੱਥ ਪਸਾਰਦੇ ਨਹੀਂ ਸ਼ਰਮਾਉਂਦੇ । ਵਾਸਤਵ ਵਿੱਚ ਮੰਗਣ ਵਾਲਾ ਸਿੱਖ ਤਨਖਾਹੀਆ ਹੈ, ਪੁਰਾਣੇ ਬਿਹੰਗਮ ਸਿੱਖਾਂ ਨੂੰ ਜੇ ਕੋਈ ਮਾਯਾ ਦਿੰਦਾ ਸੀ, ਤਾਂ ਉਹ ਹੱਥ ਉੱਤੇ ਕਦੇ ਨਹੀਂ ਰਖਾਉਂਦੇ ਸੀ, ਕਿਉਂਕਿ ਹੱਥ ਪਸਾਰਨਾ ਪਾਪ ਸਮਝਦੇ ਸੀ, ਦੇਣ ਵਾਲਾ ਆਪਣੀ ਤਲੀ ਉੱਪਰ ਮਾਯਾ ਰੱਖਦਾ ਸੀ ਅਤੇ ਬਿਹੰਗਮ ਹੱਥ ਤੋਂ ਇਉਂ ਉਠਾ ਲੈਂਦਾ ਸੀ, ਜਿਸ ਤਰ੍ਹਾਂ ਰਾਜੇ ਪਰਜਾ ਤੋਂ ਨਜ਼ਰ ਲੈਂਦੇ ਹਨ ।

੭ ਆਪਣੀ ਪੂਜਾ ਅਤੇ ਸਿੱਖੀ-ਸੇਵਕੀ ਫੈਲਾਉਣ ਲਈ ਦੁਨੀਆਂ ਨੂੰ ਪ੍ਰੇਰਦੇ ਹਨ ।

ਛੋਡ ਕੇ ਦੁਆਰੇ ਦੁਆਰੇ ਫਿਰਦੇ ਹੈਨ, ਉਨ੍ਹਾਂ ਨੂੰ ਸੱਚ ਕਿਸ ਤਰ੍ਹਾਂ ਪ੍ਰਾਪਤ ਹੋਵੇਗਾ? ਮੋਹ ਮਮਤਾ ਦੇ ਮੋਹੇ ਤੇ ਇਸਤਰੀਆਂ ਦੇ ਹਿਤਕਾਰੀ ਹੈਨ, ਨਾ ਓਹ ਔਧੂਤ ਹੈਨ ਤੇ ਨਾ ਸੰਸਾਰੀ ਹੈਨ[੧] ।"

## ਮੰਗਲ

ਦੇਵੀ ਦੇਵਤਾ ਦੀ ਪੂਜਾ ਕਰ ਕੇ ਜੋ ਵਿਘਨਾਂ ਦਾ ਨਾਸ਼ ਅਤੇ ਨਿਤਯ ਮੰਗਲ ਚਾਹੁੰਦੇ ਹਨ, ਉਹ ਅਗਯਾਨੀ ਹਨ । ਮੰਗਲ ਦੀ ਪ੍ਰਾਪਤੀ ਕੇਵਲ ਅਕਾਲ ਦੀ ਅਨਨਯ ਸ਼ਰਣ ਤੋਂ ਹੈ :-

[੧੧੮੦] ਬਸੰਤੁ ਮਹਲਾ ੫ (੩)

ਮੰਗਲੁ ਤਿਸ ਕੈ ਜਿਸੁ ਏਕੁ ਕਾਮੁ ॥ ਤਿਸੁ ਸਦ ਬਸੰਤੁ ਜਿਸੁ ਰਿਦੈ ਨਾਮੁ ॥

[੮੪੫] ਬਿਲਾਵਲੁ ਛੰਤ ਮਹਲਾ ੫ (੧)

ਮੰਗਲ ਸਾਜੁ ਭਇਆ ਪ੍ਰਭੁ ਅਪਨਾ ਗਾਇਆ ਰਾਮ ॥

[੧੩੧੨] ਕਾਨੜਾ ਮਹਲਾ੫, ਛੰਤ (੧)

ਮੰਗਲਚਾਰ ਚੋਜ ਆਨੰਦਾ ॥ ਕਰਿ ਕਿਰਪਾ ਮਿਲੇ ਪਰਮਾਨੰਦਾ ॥

## ਮੰਤ੍ਰ-ਜੰਤ੍ਰ-ਤੰਤ੍ਰ

ਵਾਸਤਵ ਵਿੱਚ ਮੰਤ੍ਰ ਦਾ ਅਰਥ ਸਲਾਹ ਮਸ਼ਵਿਰਾ, ਯੰਤ੍ਰ ਦਾ ਅਰਥ ਕਲਾ *[ਤਾਂਤ੍ਰਿਕ]* (Machine) ਅਰ ਤੰਤ੍ਰ ਦਾ ਅਰਥ ਪਦਾਰਥਾਂ ਦਾ ਮਿਲਾਪ ਹੈ, ਪਰ ਤਾਂਤ੍ਰਿਕਾਂ ਨੇ ਕਿਸੇ ਖ਼ਾਸ ਸ਼ਬਦ ਜਾਂ ਵਾਕ ਦੇ ਜਪ ਦਾ ਨਾਉਂ ਮੰਤ੍ਰ, ਭੋਜ-ਪੱਤ੍ਰਾਂ ਕਾਗਜ਼ਾਂ ਆਦਿ ਪਰ ਲੇਖ ਦਾ ਨਾਉਂ ਜੰਤ੍ਰ, ਅਰ ਟੂਣਿਆਂ ਦਾ ਨਾਉਂ ਤੰਤ੍ਰ ਕਲਪ ਲਿਆ ਹੈ । ਗੁਰਮਤ ਵਿੱਚ ਐਸੇ ਮੰਤ੍ਰ ਤੰਤ੍ਰ ਨਿਸ਼ੇਧ ਕੀਤੇ ਗਏ ਹਨ । ਸ਼ੋਕ ਹੈ ! ਗੁਰਬਾਣੀ ਨੂੰ ਨਿੱਤ ਪੜ੍ਹਦੇ ਹੋਏ ਭੀ ਅਨੇਕ ਸਿੱਖ ਭਾਈ *[ਮੰਤ੍ਰ ਜਾਪ]* 'ਸਰਧਾ ਪੂਰਕ' ਆਦਿ ਪੁਸਤਕਾਂ ਰਚ ਕੇ ਮੰਤ੍ਰਾਂ ਦੇ ਜਪ ਦੀ ਗਿਣਤੀ ਆਸਨ ਤੇ ਮਾਲਾ ਦੇ ਵੱਖ-ਵੱਖ ਫਲ ਦਸ ਕੇ ਲੋਕਾਂ ਨੂੰ ਗੁਮਰਾਹ ਕਰ ਰਹੇ ਹਨ ।

ਇਸ ਸੰਬੰਧ ਵਿੱਚ ਅੱਗੇ ਲਿਖੇ ਗੁਰਵਾਕ ਵਿਚਾਰ ਨਾਲ ਪੜ੍ਹੋ ਃ

[੨੬੪] ਗਉੜੀ ਸੁਖਮਨੀ, ਮਹਲਾ ੫ (੨)

ਪੁਨਹਚਰਣ / ਪੁਰਸ਼ਚਰਣ

ਅਨਿਕ ਪੁਨਹਚਰਨ[੨] ਕਰਤ ਨਹੀ ਤਰੈ ॥
ਹਰਿ ਕੇ ਨਾਮੁ ਕੋਟਿ ਪਾਪ ਪਰਹਰੈ ॥

---

੧ 'ਮਮਤਾ ਮੋਹੁ ਕਾਮਣਿ ਹਿਤਕਾਰੀ॥ ਨਾ ਅਉਧੂਤੀ, ਨਾ ਸੰਸਾਰੀ॥' (ਰਾਮਕਲੀ ਮਹਲਾ ੧,ਪੰਨਾ ੯੦੩)

੨ ਮੰਤ੍ਰ ਸਿੱਧੀ ਵਾਸਤੇ ਜੋ ਕਰਮ ਕੀਤਾ ਜਾਵੇ, ਉਸ ਦਾ ਨਾਮ 'ਪੁਰਸ਼ਚਰਣ' ਹੈ ਜਿਸ ਦੇ ਪੰਜ ਅੰਗ ਹਨ- (੧) ਜਪ । (੨) ਹੋਮ । (੩) ਤਰਪਣ ।(੪) ਅਭਿਖੇਕ । (੫) ਬ੍ਰਾਹਮਣ ਭੋਜਨ ।

[੩੯੬] ਆਸਾ ਮਹਲਾ ੫ (੬੨)

**ਹਰਿ ਹਰਿ ਤੰਤੁ ਮੰਤੁ ਗੁਰਿ ਦੀਨ੍ਾ ॥**
**ਇਹੁ ਸੁਖੁ ਨਾਨਕ ਅਨਦਿਨੁ ਚੀਨ੍ਾ ॥੪॥**

[੫੯੨] ਵਡਹੰਸੁ ਮਹਲਾ ੧, ਅਲਾਹਣੀਆ (੫)

**ਕਾਮਣਿਆਰੀ ਕਾਮਣ ਪਾਏ[੧] ਬਹੁ ਰੰਗੀ ਗਲਿ ਤਾਗਾ ॥**
**ਹੋਛੀ ਮਤਿ ਭਇਆ ਮਨੁ ਹੋਛਾ ਗੁੜੁ ਸਾ ਮਖੀ[੨] ਖਾਇਆ ॥**

[੫੯੪] ਮਹਲਾ ੪, ਵਾਰ ਵਡਹੰਸ (੨੧)

**ਹਰਿ ਬਿਨੁ ਕੋਈ ਮਾਰਿ ਜੀਵਾਲਿ ਨ ਸਕੈ,**
**ਮਨ ਹੋਇ ਨਿਚਿੰਦ ਨਿਸਲੁ ਹੋਇ ਰਹੀਐ[੩] ॥**

[੭੬੬] ਸੂਹੀ ਮਹਲਾ ੧, ਛੰਤ (੫)

**ਤੰਤੁ ਮੰਤੁ ਪਾਖੰਡੁ ਨ ਜਾਣਾ, ਰਾਮੁ ਰਿਦੈ ਮਨੁ ਮਾਨਿਆ ॥**

[੮੧੪] ਬਿਲਾਵਲੁ ਮਹਲਾ ੫ (੫੩)

**ਸੁਨਤ ਜਪਤ ਹਰਿ ਜਸੁ ਤਾ ਕੀ ਦੂਰਿ ਬਲਾਈ[੪] ॥**
**ਮਹਾ ਮੰਤ੍ਰੁ ਨਾਨਕੁ ਕਥੈ ਹਰਿ ਕੇ ਗੁਣ ਗਾਈ ॥੪॥**

[੮੨੨] ਬਿਲਾਵਲੁ ਮਹਲਾ ੫ (੯੦)

**ਸਤੁ ਸੰਤੋਖੁ ਦਇਆ ਧਰਮੁ ਸੁਚਿ, ਸੰਤਨ ਤੇ ਇਹੁ ਮੰਤੁ ਲਈ ॥**
**ਕਹੁ ਨਾਨਕ ਜਿਨਿ ਮਨਹੁ ਪਛਾਨਿਆ,**
**ਤਿਨ ਕਉ ਸਗਲੀ ਸੋਝ ਪਈ ॥੨॥**

[੯੪੧] ਰਾਮਕਲੀ ਸਿਧ ਗੋਸਟਿ, ਮਹਲਾ ੧

**ਮਨਮੁਖਿ ਭਰਮਿ ਭਵੈ ਬੇਬਾਣਿ[੫] ॥**
**ਵੇਮਾਰਗਿ ਮੂਸੈ ਮੰਤ੍ਰਿ ਮਸਾਣਿ[੬] ॥**
**ਸਬਦੁ ਨ ਚੀਨੈ ਲਵੈ ਕੁਬਾਣਿ[੭] ॥**
**ਨਾਨਕ ਸਾਚਿ ਰਤੇ ਸੁਖੁ ਜਾਣਿ ॥੨੬॥**

---

੧ ਟੂਣੇ ਅਰ ਜੰਤਰ ਕਰਨ ਵਾਲੀ ਇਸਤਰੀ ਨੇ ਆਪਣੇ ਮਨੋਰਥ ਦੀ ਸਿੱਧੀ ਵਾਸਤੇ ਬਹੁਤ ਟੂਣੇ-ਟਾਮਣ ਕੀਤੇ। ੨ ਸਮੇਤ ਮੱਖੀ ਦੇ।

੩ ਭਾਵ ਇਹ ਹੈ ਕਿ ਕਦੇ ਮਨ ਵਿੱਚ ਭਰਮ ਨਹੀਂ ਰੱਖਣਾ ਚਾਹੀਏ ਕਿ ਕੋਈ ਮੰਤਰ-ਜੰਤਰ ਨਾਲ ਸਾਨੂੰ ਮਾਰ ਦੇਊ ਅਥਵਾ ਜੀਵਨ ਦਾਨ ਦੇਊ।

੪ ਅਗਯਾਨੀ ਸਮਝਦੇ ਹਨ ਕਿ ਆਦਮੀ ਉਤੇ ਆਉਣ ਵਾਲੀ ਬਲਾ ਮੰਤਰ ਜੰਤਰ ਨਾਲ ਟਲ ਜਾਂਦੀ ਹੈ, ਪਰ ਗੁਰੂ ਸਾਹਿਬ ਇਸ ਦੇ ਵਿਰੁੱਧ ਯਥਾਰਥ ਉਪਦੇਸ਼ ਕਰਦੇ ਹਨ।

੫ ਮਨਮੁਖ ਭਰਮ ਦੇ ਭਟਕਾਏ ਹੋਏ, ਰੋਹੀਆਂ ਵਿੱਚ ਮੰਤਰ ਸਿੱਧ ਕਰਦੇ ਫਿਰਦੇ ਹਨ।

੬ ਮਸਾਣਾਂ ਵਿੱਚ ਮੰਤ੍ਰ ਜਪਦੇ ਹਨ ਅਤੇ ਕੁਮਾਰਗ ਪੈ ਕੇ ਠੱਗੇ ਗਏ ਹਨ।

੭ ਕੁ-ਬਾਣੀ (ਨਿੰਦਿਤ ਬਾਣੀ) ਬੋਲਦੇ ਹਨ, ਭਾਵ ਉਹ ਮੰਤਰ ਜਪਦੇ ਹਨ, ਜਿਨ੍ਹਾਂ ਦੇ ਸ਼ਬਦਾਂ ਦਾ ਕੋਈ ਅਰਥ ਨਹੀਂ ਅਤੇ ਉੱਚਾਰਣ ਭੀ ਕੰਨਾਂ ਨੂੰ ਕੌੜਾ ਲੱਗਦਾ ਹੈ।

[੧੧੩੬] ਭੈਰਉ ਮਹਲਾ ੫[੧] (੨)

ਊਠਤ ਸੁਖੀਆ ਬੈਠਤ ਸੁਖੀਆ ॥
ਭਉ ਨਹੀ ਲਾਗੈ ਜਾਂ ਐਸੇ ਬੁਝੀਆ ॥੧॥
ਰਾਖਾ ਏਕੁ ਹਮਾਰਾ ਸੁਆਮੀ ॥
ਸਗਲ ਘਟਾ ਕਾ ਅੰਤਰਜਾਮੀ ॥੧॥ ਰਹਾਉ ॥
ਸੋਇ ਅਚਿੰਤਾ ਜਾਗਿ ਅਚਿੰਤਾ ॥
ਜਹਾ ਕਹਾਂ, ਪ੍ਰਭੁ! ਤੂੰ ਵਰਤੰਤਾ ॥੨॥
ਘਰਿ ਸੁਖਿ ਵਸਿਆ, ਬਾਹਰਿ ਸੁਖੁ ਪਾਇਆ ॥
ਕਹੁ ਨਾਨਕ ਗੁਰਿ ਮੰਤ੍ਰੁ ਦ੍ਰਿੜਾਇਆ ॥੩॥

[੧੨੦੮] ਸਾਰਗ ਮਹਲਾ ੫ (੨੦)

ਬਾਣੀ ਮੰਤ੍ਰੁ ਮਹਾ ਪੁਰਖਨ ਕੀ ਮਨਹਿ ਉਤਾਰਨ ਮਾਂਨ ਕਉ ॥
ਖੋਜਿ ਲਹਿਓ ਨਾਨਕ ਸੁਖ ਥਾਨਾਂ ਹਰਿ ਨਾਮਾ ਬਿਸ੍ਰਾਮ ਕਉ ॥੨॥

[੧੩੭੦] ਸਲੋਕ-ਕਬੀਰ

ਕਬੀਰ ਹਰਿ ਕਾ ਸਿਮਰਨੁ ਛਾਡਿ ਕੈ ਰਾਤਿ ਜਗਾਵਨ[੨] ਜਾਇ ॥
ਸਰਪਨਿ ਹੋਇ ਕੈ ਅਉਤਰੈ ਜਾਏ ਅਪੁਨੇ ਖਾਇ ॥੧੦੭॥

ਮੰਤ੍ਰ ਸ਼ਾਸਤ੍ਰਾਂ ਵਿੱਚ ਅਨੰਤ ਜਪ ਕਾਮਨਾ ਪੂਰਕ[੩] ਲਿਖੇ ਹਨ ਔਰ ਸੰਪੁਟ[੪], ਅਨੁਲੋਮ[੫], ਵਿਲੋਮ[੬] ਆਦਿਕ ਭੇਦਾਂ ਨਾਲ ਜਪ ਦੇ ਬਹੁਤ ਪ੍ਰਕਾਰ ਅਰ ਉਨ੍ਹਾਂ ਦੇ ਭਿੰਨ ਭਿੰਨ ਫਲ ਵਰਣਨ ਕੀਤੇ ਹਨ, ਅਰ ਭੈਰਵ, ਕਾਲੀ, ਲੱਛਮੀ ਆਦਿਕ ਦੇਵੀ ਦੇਵਤਿਆਂ ਦੇ ਮੰਤ੍ਰ ਜਪ ਨਾਲ ਅਨੇਕ ਸ਼ਕਤੀਆਂ ਦੀ ਪ੍ਰਾਪਤੀ ਹੋਣੀ ਦੱਸੀ ਹੈ, ਪਰ ਗੁਰੂ ਸਾਹਿਬ ਇਨ੍ਹਾਂ ਕਰਮਾਂ ਨੂੰ ਅਵਿਦਯਾ ਕਲਪਿਤ ਜਾਣ ਕੇ ਨਿਸਫਲ ਕਥਨ ਕਰਦੇ ਹਨ :-

---

[ਤਾਵੀਜ਼] ੧ ਭਰਮੀ ਲੋਕ ਮੰਤ੍ਰ ਜਪ ਅਤੇ ਤਾਵੀਜ਼ ਆਦਿਕ ਨਾਲ ਰਖਿਆ ਹੋਈ ਸਮਝਦੇ ਹਨ ਅਤੇ ਪਾਖੰਡੀ ਲੋਕ ਰੱਖ ਦੇ ਬਦਲੇ ਦੱਛਣਾ ਲੈ ਕੇ ਆਪਣਾ ਪ੍ਰਯੋਜਨ ਸਿੱਧ ਕਰਦੇ ਹਨ। ਗੁਰੂ ਸਾਹਿਬ ਇਸ ਸ਼ਬਦ ਵਿੱਚ ਸੱਚੀ ਰੱਖਿਆ ਦਾ ਉਪਦੇਸ਼ ਦਿੰਦੇ ਹਨ।

[ਮਸਾਣ ਜਗਾਣਾ] ੨ ਮੰਤ੍ਰ ਸਿੱਧੀ ਵਾਸਤੇ ਰਾਤ੍ਰੀ ਜਾਗਰਣ, ਅਥਵਾ ਮਸਾਣ ਜਗਾਉਣ (ਸ਼ਮਸ਼ਾਨ ਸਾਧਨ) ਵਾਸਤੇ, ਤਾਂਤ੍ਰਿਕ ਸਮਝਦੇ ਹਨ ਕਿ ਜੇ ਅਸਥੀਆਂ (ਫੁੱਲ) ਚੁਗਣ ਤੋਂ ਪਹਿਲਾਂ ਮੁਰਦੇ ਦੀ ਚਿਤਾ ਉਤੇ ਮੰਤ੍ਰ ਜਪਿਆ ਜਾਵੇ, ਤਦ ਪ੍ਰੇਤ ਵਸਿ ਹੋ ਜਾਂਦਾ ਹੈ, ਜੋ ਸਾਰੇ ਮਨੋਰਥ ਪੂਰਨ ਕਰ ਦਿੰਦਾ ਹੈ।

੩ ਸਾਡੇ ਅਗਯਾਨੀ ਭਾਈਆਂ ਨੇ ਭੀ ਇਨ੍ਹਾਂ ਜਪਾਂ ਦੀ ਨਕਲ 'ਸ਼ਰਧਾ ਪੂਰਕ' ਗ੍ਰੰਥ ਵਿੱਚ ਕੀਤੀ ਹੈ, ਅਰ 'ਪਰੀਛਿਆ' ਨਾਮਕ ਪੋਥੀ ਲਿਖ ਕੇ ਆਪਣੀ ਬੁੱਧੀ ਦੀ ਪਰੀਖਿਆ ਦੇ ਦਿੱਤੀ ਹੈ।

[ਸੰਪੁਟ ਪਾਠ] ੪ ਇੱਕ ਮੰਤ੍ਰ ਨੂੰ ਦੂਜੇ ਮੰਤ੍ਰ ਦੇ ਆਦਿ ਅੰਤ ਦੇ ਕੇ ਜਪਣਾ, ਯਥਾ-ਓਅੰ-ਰਾਮ-ਓਅੰ, ਵਾਹਗੁਰੂ ਆਦਿ ਸਚੁ ਜੁਗਾਦਿ ਸਚੁ ਵਾਹਗੁਰੂ।

[ਅਨੁਲੋਮ ਵਿਲੋਮ] ੫ ਯਥਾ ਕ੍ਰਮ ਸਿੱਧਾ ਮੰਤ੍ਰ ਦਾ ਪਾਠ ਕਰਨਾ, ਯਥਾ-ਓਅੰ ਨਮঃ ਭਗਵਤੇ ਵਾਸੁ ਦੇਵਾਯ।
੬ ਉਲਟੇ ਕ੍ਰਮ ਨਾਲ ਜਪ ਕਰਣਾ, ਯਥਾ-'ਵਾਸੁ ਦੇਵਾਯ ਭਗਵਤੇ ਨਮঃ ਓਅੰ।'

[੧੨੪੭] ਮਹਲਾ ੩, ਵਾਰ ਸਾਰੰਗ (੨੫)

ਜਿਨ੍ਹੀ ਨਾਮੁ ਵਿਸਾਰਿਆ, ਕਿਆ ਜਪੁ ਜਾਪਹਿ ਹੋਰਿ ? ॥
ਬਿਸਟਾ ਅੰਦਰਿ ਕੀਟ ਸੇ ਮੁਠੇ ਧੰਧੈ ਚੋਰਿ ॥

ਮੰਤ੍ਰ ਜਾਪਕਾਂ ਨੇ ਕਈ ਖ਼ਾਸ ਮੰਤ੍ਰ 'ਕਵਚ'[1] ਕਲਪਨਾ ਕੀਤੇ ਹਨ। ਅਰ ਉਨ੍ਹਾਂ ਦਾ ਨਿਸ਼ਚਾ ਹੈ ਕਿ ਜਿਸ ਤਰ੍ਹਾਂ ਸੰਜੋ (ਜ਼ਿਰਹ) ਸ਼ਸਤ੍ਰਾਂ ਤੋਂ ਸਰੀਰ ਦੀ ਰੱਛਿਆ ਕਰਦਾ ਹੈ, ਇਸੇ ਤਰ੍ਹਾਂ ਅੰਗਨਜਾਸ ਨਾਲ ਮੰਤ੍ਰ ਦੇਹ ਦਾ ਬਖ਼ਤਰ ਹੋ ਜਾਂਦਾ ਹੈ, ਅਰ ਭੋਜ-ਪੱਤ੍ਰ ਉੱਤੇ ਲਿਖ ਕੇ ਗਲ ਬੰਨ੍ਹਿਆ ਹੋਇਆ ਮੰਤ੍ਰ ਭੀ ਸਰੀਰ ਦੀ ਪੂਰੀ ਰੱਖਜਾ ਕਰਦਾ ਹੈ[2] ਪਰ ਗੁਰੂ ਸਾਹਿਬ ਸਰਬ-ਵਜਾਪੀ ਵਾਹਗੁਰੂ ਦੇ ਨਾਮ ਨੂੰ ਭਗਤ ਜਨਾਂ ਦਾ ਕਵਚ ਕਥਨ ਕਰਦੇ ਹਨ :-

[੮੬੮] ਗੋਂਡ ਮਹਲਾ ੫ (੨੦)

ਰਾਮ ਕਵਚੁ ਦਾਸ ਕਾ ਸੰਨਾਹੁ ॥
ਦੂਤ ਦੁਸਟ ਤਿਸੁ ਪੋਹਤ ਨਾਹਿ ॥

[ਦਸਮ ਗ੍ਰੰਥ-੨੬] ਅਕਾਲ ਉਸਤਤਿ, ਪਾਤਸ਼ਾਹੀ ੧੦

ਨ ਜੰਤ੍ਰ ਮੈ ਨ ਤੰਤ੍ਰ ਮੈ ਨ ਮੰਤ੍ਰ ਬਸਿ ਆਵਈ ॥
ਪੁਰਾਨ ਔ ਕੁਰਾਨ ਨੇਤ ਨੇਤ ਕੈ ਬਤਾਵਈ ॥
ਨ ਕਰਮ ਮੈ ਨ ਧਰਮ ਮੈ ਨ ਭਰਮ ਮੈ ਬਤਾਈਐ ॥
ਅਗੰਜ ਆਦਿ ਦੇਵ ਹੈ, ਕਹੋ ! ਸੁ ਕੈਸ ਪਾਈਐ ? ॥੫॥੧੬੫॥

[੧੫੭] ੨੪ ਅਵਤਾਰ ਦੀ ਭੂਮਿਕਾ

ਜੰਤ੍ਰ ਮੰਤ੍ਰ ਤੰਤ੍ਰ ਨ ਰਿਝਾਯਾ ॥
ਭੇਖ ਕਰਤ ਕਿਨਹੂੰ ਨਹਿ ਪਾਯਾ ॥੧੭॥

ਭਾਈ ਗੁਰਦਾਸ, ਵਾਰ ੧

ਤੰਤ੍ਰ ਮੰਤ੍ਰ ਪਾਖੰਡ ਕਰਿ ਕਲਹਿ ਕ੍ਰੋਧੁ ਬਹੁ ਵਾਦਿ ਵਧਾਵੈ ।
ਆਪੋ ਧਾਪੀ ਹੋਇ ਕੈ ਨਿਆਰੇ ਨਿਆਰੇ ਧਰਮ ਚਲਾਵੈ ।...
ਫੋਕਟਿ ਧਰਮੀ ਭਰਮਿ ਭੁਲਾਵੈ ॥੧੮॥

ਵਾਰ ੪੦

ਰਾਤਿ ਹਨ੍ਹੇਰੀ ਚਮਕਦੇ ਲਖ ਕਰੋੜੀ ਅੰਬਰਿ ਤਾਰੇ ।

---

[ਕਵਚ] ੧ ਦੁਰਗਾ ਕਵਚ, ਭੈਰਵ ਕਵਚ, ਕਾਲ ਕਵਚ, ਬ੍ਰਹਮ ਕਵਚ ਆਦਿਕ ।

[ਤਾਵੀਜ਼] ੨ ਕਈ ਅਗਜਾਨੀ ਸਿੱਖ ਭੀ ਗੁਰਬਾਣੀ ਦੇ ਤਬੀਤ (ਤਾਵੀਜ਼) ਲਿਖ ਕੇ ਦਿੰਦੇ ਅਰ ਪਹਿਨਦੇ ਹਨ, ਜੋ ਦੋਵੇਂ ਸਿੱਖ ਧਰਮ ਤੋਂ ਪੂਰੇ ਅਗਜਾਤ ਹਨ ।

ਅੰਗ ਫੁਰਨਾ 'ਫਰਕਣਾ'

ਚੜ੍ਹਿਐ ਚੰਦ ਮਲੀਣ ਹੋਣਿ ਕੋ ਲੁਕੈ ਕੋ ਬੁਕੈ ਬਬਾਰੇ[੧] ।
ਸੂਰਜ ਜੋਤਿ[੨] ਉਦੋਤਿ ਕਰਿ ਤਾਰੇ ਚੰਦ ਨ ਰੈਣਿ ਅੰਧਾਰੇ ।
ਦੇਵੀ ਦੇਵ ਨ ਸੇਵਕਾਂ ਤੰਤ ਨ ਮੰਤ, ਨ ਫੁਰਨਿ[੩] ਵਿਚਾਰੇ ।
ਵੇਦ ਕਤੇਬ ਨ ਅਸਟ ਧਾਤੁ, ਪੂਰੇ ਸਤਿਗੁਰੁ ਸਬਦ ਸਵਾਰੇ[੪] ।
ਗੁਰਮੁਖਿ ਪੰਥ ਸੁਹਾਵੜਾ, ਧੰਨ ਗੁਰੂ, ਧੰਨੁ ਗੁਰੂ ਪਿਆਰੇ ।
ਸਾਧਸੰਗਤਿ ਪਰਗਟੁ ਸੰਸਾਰੇ ॥੬॥

ਕਬਿੱਤ-ਭਾਈ ਗੁਰੁਦਾਸ

ਸਤਿਗੁਰ ਸਬਦ ਸੁਰਤਿ ਲਿਵ ਮੂਲ ਮੰਤ੍ਰ,
ਆਨ ਤੰਤ੍ਰ ਮੰਤ੍ਰ ਕੀ ਨ ਸਿਖਨ ਪ੍ਰਤੀਤ ਹੈ । (੧੮੩)

ਤਾਂਤ੍ਰਿਕਾਂ ਦੇ ਪ੍ਰਭਾਵ ਨਾਲ ਕਈ ਸਿੱਖ ਉਤਾਰਾ[੫], ਹੱਥ ਹੌਲਾ[੬], ਝਾੜਾ ਫੂਕਾ[੭] ਕਰਦੇ ਦੇਖੀਦੇ ਹਨ, ਜੋ ਗੁਰੁਮਤ ਅਨੁਸਾਰ ਤਨਖਾਹੀਏ ਹਨ ।

# ਮੰਨਤ-ਸੁੱਖਣਾ

ਗਯਾਨ ਰਤਨਾਵਲੀ, ਟੀਕਾ ੮੭ਵੀਂ ਪੌੜੀ ਦਾ

ਜਿਉਂ ਮਿਠਿਆਈ ਤੇ ਮੱਖੀਆਂ ਭਿੱਣ ਭਿੱਣ ਕਰਦੀਆਂ ਹੈਨ, ਤੈਸੇ ਭਜਨ ਵਾਲਿਆਂ ਨੂੰ ਲੋਕਾਂ ਦੀ ਮੰਨਤ ਖੁਆਰ ਕਰਦੀ ਹੈ ।

---

੧ ਕੋਈ ਟਿਮਟਿਮਾਉਂਦਾ ਹੈ ।

੨ ਸਿੱਖ-ਧਰਮ ਨੂੰ ਸੂਰਜ ਦੇ ਪ੍ਰਕਾਸ਼ ਦਾ ਉਦਾਹਰਣ ਦੱਸਿਆ ਹੈ ।

੩ ਅੰਗ ਫਰਕਣਾ, ਸੱਜੇ ਖੱਬੇ ਅੰਗਾਂ ਦੇ ਫ਼ਰਕਣ ਤੋਂ ਸ਼ੁਭ ਅਸ਼ੁੱਭ ਫਲ ਮੰਨਣਾ ।

੪ ਸਤਿਗੁਰੂ ਅੱਠ ਧਾਤਾਂ ਵਿੱਚੋਂ ਇਕ ਨਵੀਂ ਅਦਭੁਤ ਧਾਤੁ ਸਿੱਖ ਧਰਮ ਸਵਾਰੀ ਹੈ ।

ਉਤਾਰਾ] ੫ ਅੰਨ, ਵਸਤ੍ਰ, ਨਕਦੀ ਅਤੇ ਮੁਰਗਾ, ਬੱਕਰਾ ਆਦਿ ਜੀਵ ਕਿਸੇ ਰੋਗੀ ਅਥਵਾ ਵਿਪਦਾ ਗ੍ਰਸਿਤ ਦੇ ਸਿਰ ਉੱਪਰੋਂ ਵਾਰ ਕੇ ਕਿਸੇ ਨੂੰ ਦਾਨ ਕਰਨਾ ਜਾਂ ਕਿਸੇ ਖ਼ਾਸ ਥਾਂ ਰੱਖਣਾ, 'ਉਤਾਰਾ' ਆਖੀਦਾ ਹੈ ।

ਹੱਥ ਹੌਲਾ] ੬ ਮੋਰ ਪੰਖ ਜਾਂ ਕਿਸੇ ਦਰੱਖਤ ਦੀ ਟਾਹਣੀ, ਮੰਤ੍ਰ ਜਪ ਕਰਦੇ ਹੋਏ, ਰੋਗੀ ਆਦਿ ਉੱਤੇ ਫੇਰਨੀ 'ਹੱਥ ਹੌਲਾ' ਸੱਦੀਦਾ ਹੈ ।

ਝਾੜਾ ਫੂਕਾ] ੭ ਲੋਹੇ ਦੀ ਸੀਖ ਜਾਂ ਕਿਸੇ ਖ਼ਾਸ ਕਿਸਮ ਦੀ ਲੱਕੜੀ ਮੰਤਰ ਪੜ੍ਹ ਕੇ ਬੀਮਾਰ ਤੇ ਫੇਰ ਕੇ ਫੂਕਾਂ ਮਾਰਣੀਆਂ 'ਝਾੜਾ ਫੂਕਾ' ਹੈ ।

ਮੰਤ੍ਰ ਪੜ੍ਹ ਕੇ ਪਾਣੀ ਉੱਤੇ ਫੂਕਾਂ ਮਾਰਨੀਆਂ ਅਤੇ ਉਹ ਪਾਣੀ ਰੋਗੀ ਨੂੰ ਪਿਆਉਣਾ ਭੀ 'ਫੂਕੇ' ਅੰਦਰ ਸ਼ੁਮਾਰ ਹੈ ।

ਰਹਿਤਨਾਮਾ ਭਾਈ ਦਯਾ ਸਿੰਘ ਜੀ

**ਗੁਰੂ ਕਾ ਸਿਖ, ਮਟ, ਬੁੱਤ, ਤੀਰਥ, ਦੇਵੀ ਦੇਵਤਾ, ਬਰਤ, ਪੂਜਾ, ਅਰਚਾ, ਮੰਤ੍ਰ ਜੰਤ੍ਰ, ਪੀਰ, ਬ੍ਰਾਹਮਣ, ਪੁੱਛਣਾ, ਸੁੱਖਣਾ[1], ਤਰਪਨ, ਗਾਯਤ੍ਰੀ, ਕਿਤੇ ਵੱਲ ਚਿੱਤ ਦੇਵੈ ਨਾਹੀ ।**

## ਯੁੱਧ-ਜੰਗ

[੧੧੦੫] ਮਾਰੂ, ਕਬੀਰ

**ਖੇਤੁ ਜੁ ਮਾਂਡਿਓ ਸੂਰਮਾ ਅਬ ਜੂਝਨ ਕੋ ਦਾਉ ॥**

[ਦਸਮ ਗ੍ਰੰਥ-੧੩੯੦] ਜ਼ਫ਼ਰਨਾਮਹ

**ਚੁ ਕਾਰ ਅਜ਼ ਹਮਹ ਹੀਲਤੇ[2] ਦਰ ਗੁਜ਼ਸ਼ਤ ॥**
**ਹਲਾਲ ਅਸਤੁ ਬੁਰਦਨ ਬ ਸ਼ਮਸ਼ੇਰ ਦਸਤ[3] ॥੨੨॥**

[੫੭੦] ਕ੍ਰਿਸ਼ਨਾਵਤਾਰ

**ਧੰਨ ਜੀਓ ਤਿਹ ਕੋ ਜਗ ਮੈ,**
**ਮੁਖ ਤੇ ਹਰਿ ਚਿੱਤ ਮੈ ਜੁਧੁ ਬਿਚਾਰੈ ॥**
**ਦੇਹ ਅਨਿੱਤ, ਨ ਨਿੱਤ ਰਹੈ,**
**ਜਸੁ ਨਾਵ ਚੜੈ, ਭਵ ਸਾਗਰ ਤਾਰੈ ॥ (੨੪੯੧)**

ਗੁਰੁ ਬਿਲਾਸ, ਪਾਤਸ਼ਾਹੀ ੧੦, ਅਧਯਾਯ ੬

**ਜੋ ਸਨਮੁਖ ਹ੍ਵੈ ਤਯਾਗਤ ਪ੍ਰਾਨ ।**
**ਸਫਲ ਜਨਮ ਤਾ ਕੋ ਤੂੰ ਜਾਨ ।**

ਗੁਰੁ ਪ੍ਰਤਾਪ, ਸੂਰਜ, ਅਯਨ ੨, ਅੰਸੂ ੨੩

**ਆਯੁਧ ਬਿੱਦਯਾ ਕੋ ਅੱਭਯਾਸਹੁ ।**
**ਬਨਹੁ ਬੀਰ ਅਰਿ ਸਮੁਖ ਬਿਨਾਸ਼ਹੁ ।...੧੪॥**
**ਮਰਹੁ ਜੁੱਧ ਮਹਿਂ ਸੁਰਗ ਸਿਧਾਰਹੁ ।**
**ਸਹਿਕਾਮੀ ਸੁਖ ਸਕਲ ਬਿਹਾਰਹੁ ।**

## ਯੁੱਧ ਵਿੱਚ ਪਿੱਠ ਨਾ ਦਿਖਾਵੇ

[੧੧੦੫] ਮਾਰੂ, ਕਬੀਰ

**ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤੁ ॥**

---

[ਸੁੱਖਣਾ] ੧ ਜੋ ਮੁਕੱਦਮਾ ਜਿੱਤਣ, ਵੈਰੀ ਨੂੰ ਵਿਪਦਾ ਵਿੱਚ ਪਾਣ, ਮੰਦ ਮਨੋਰਥਾਂ ਦੀ ਸਫਲਤਾ ਲਈ ਕੜਾਹ ਪ੍ਰਸਾਦ ਭੇਟਾ ਆਦਿ ਸੁੱਖਦੇ ਹਨ, ਉਹ ਗੁਰਬਾਣੀ ਦੇ ਗਯਾਨ ਤੋਂ ਸੱਖਣੇ ਹਨ, ਇਤਿਹਾਸਕਾਰਾਂ ਨੇ ਗੁਰਮਤ ਵਿਰੁੱਧ ਸੁੱਖਣਾ ਸੁੱਖਣ ਦੀਆਂ ਸਾਖੀਆਂ ਲਿਖ ਘੜੀਆਂ ਹਨ, ਜੋ ਵਿਸ਼ਵਾਸ ਯੋਗਯ ਨਹੀਂ । ੨ ਹੀਲਹ, ਉਪਾਉ, ਤਦਬੀਰ ।

੩ ਭਾਵ ਇਹ ਹੈ ਕਿ ਆਪ ਜੰਗ ਛੇੜਨ ਦਾ ਕਾਰਣ ਨਾ ਬਣੇ, ਸ੍ਵ-ਰੱਖਯਾ ਅਤੇ ਮਜ਼ਲੂਮ ਦੀ ਸਹਾਇਤਾ ਵਾਸਤੇ ਜੂਝਣਾ ਧਰਮ-ਵੀਰ ਦਾ ਫ਼ਰਜ਼ ਹੈ ।

ਰਹਿਤਨਾਮਾ ਭਾਈ ਦੇਸਾ ਸਿੰਘ

**ਰਣ ਕੋ ਜਾਇ ਨ ਕਬਹੁੰ ਭਾਗੇ ।... ਛਤ੍ਰੀ ਕਰਮ ਸੁ ਦ੍ਰਿੜ ਕਰਿ ਧਾਰੇ ।**

ਰਹਿਤਨਾਮਾ ਭਾਈ ਚੌਪਾ ਸਿੰਘ

**ਰਣ ਮੇਂ ਪਿੱਠ ਨਹੀਂ ਦੇਣੀ ।**

ਨਵੀਨ ਪੰਥ ਪ੍ਰਕਾਸ਼, ਅਧ੍ਯਾਯ ੭੪

**ਚਾਹਤ ਨਿਸਿ ਦਿਨ ਲੈਨ ਸ਼ਹੀਦੀ। ਟਰਤ ਨ ਰਣ ਤੇ ਹ੍ਵੈ ਕਰ ਗੀਦੀ ।**
**ਸਾਥ ਹਜ਼ਾਰਨ ਬੀਸਿਕ ਲਰੈ । ਟਾਰੇ ਟਰਤ ਨ ਮਾਰੇ ਮਰੈ ।**

ਗੁਰੁ ਪ੍ਰਤਾਪ ਸੂਰਜ, ਰਾਸਿ ੧, ਅੰਸੂ ੧੨

**[1]ਦੇਸ਼ ਕਾਲ ਵਸਤੂ ਮਿਲ ਤੀਨ[2] ।**
**ਤਬ ਹੁਇ ਕਾਯਾਂ ਪ੍ਰਾਨ ਬਿਹੀਨ ।...**
**ਬਿਨ ਤ੍ਰੈ ਮਿਲੇ ਕਾਲ ਰਖਵਾਰੋ ।**
**ਮਰਤਿ ਨਹੀਂ ਨੀਕੇ ਨਿਰਧਾਰੋ ।**
**ਜੇ ਕਰਿ ਜੁੱਧ ਆਨਿ ਕਿਤ ਪਰੈ ।**
**ਅਲਪ ਕਿ ਬਹੁਤੇ ਨਹੀ ਬਿਚਰੈ ॥੧੨॥**
**ਪੀਠ ਨ ਦੇਹਿ ਸਮੁਖਿ ਰਿਪੁ ਰਹੈ ।**
**ਨਿਰਭੈ ਸ਼ਸਤ੍ਰ ਬਹੈ ਜਸ ਲਹੈ ।...**
**ਜੇ ਰਣ ਮਹਿਂ ਸਨਮੁਖ ਮ੍ਰਿਤੁ ਪਾਵੈ ।**
**ਸ੍ਵਰਗ ਨਿਸੰਸੈ ਸੂਰ ਸਿਧਾਵੈ ।**

ਰਾਸਿ ੩, ਅੰਸੂ ੬੧

**ਧਰਮ ਬਡੋ ਇਹ ਆਯੁਧ ਧਾਰੀ ।**
**ਨਹਿਂ ਸ਼ੱਤ੍ਰੂਨ ਦਿਖਾਇ ਪਿਛਾਰੀ ॥੩੯॥**

ਰੁੱਤ ੫, ਅੰਸੂ ੨੫

**[4]ਰਣ ਮਹਿਂ ਸ੍ਵਾਮੀ ਧਰਮ ਕੋ ਪੀਠ ਨ ਰਿਪੁ ਕੋ ਦੇਹਿ ।**
**ਸਨਮੁਖ ਹੁਇ ਸ਼ਸਤ੍ਰਨਿ ਹਤਹਿ, ਸੁਰਪੁਰਿ ਕੈ ਜਸ ਲੇਹਿ ॥੧੧॥**

## ਰਸਾਯਣ

**ਪਦਾਰਥ ਵਿਦ੍ਯਾ ਤੋਂ ਅਗ੍ਯਾਤ ਜੋ ਪਾਖੰਡੀ ਅਤੇ ਪ੍ਰਪੰਚੀਆਂ ਦੇ ਮਿਥ੍ਯਾ ਰਸਾਯਨ ਦੇ ਸ਼ਰਧਾਲੂ ਹਨ, ਉਨ੍ਹਾਂ ਨੂੰ ਗੁਰੂ ਸਾਹਿਬ ਵਾਸਤਵ ਰਸਾਯਨ ਦਾ ਉਪਦੇਸ਼ ਕਰਦੇ ਹਨ :-**

---

੧ ਮੱਲੂ ਸ਼ਾਹ ਨੂੰ ਗੁਰੂ ਅੰਗਦ ਸਾਹਿਬ ਦਾ ਉਪਦੇਸ਼ । ੨ ਥਾਂ, ਸਮਾਂ ਅਤੇ ਮੌਤ ਦਾ ਸਬੱਬ ।
੩ ਕਾਲੂ ਜੋਧੇ ਨੂੰ ਗੁਰੂ ਅਰਜਨ ਦੇਵ ਜੀ ਦਾ ਉਪਦੇਸ਼ ।
੪ ਸ੍ਰੀ ਕਲਗੀਧਰ ਦਾ ਖ਼ਾਲਸੇ ਨੂੰ ਉਪਦੇਸ਼ ।

[੪੧੫] ਆਸਾ ਮਹਲਾ ੧, ਅਸਟਪਦੀ (੮)

ਰਾਮ ਰਸਾਇਣਿ ਇਹੁ ਮਨੁ ਮਾਤਾ ॥
ਸਰਬ ਰਸਾਇਣੁ ਗੁਰਮੁਖਿ ਜਾਤਾ ॥

[੭੧੪] ਟੋਡੀ ਮਹਲਾ ੫ (੧੦)

ਜੋ ਮਾਗਹਿ ਸੋਈ ਸੋਈ ਪਾਵਹਿ, ਸੇਵਿ ਹਰਿ ਕੇ ਚਰਣ ਰਸਾਇਣ ॥੬॥

[੧੦੭੮] ਮਾਰੂ ਮਹਲਾ ੫, ਸੋਲਹਾ (੭)

ਤ੍ਰਿਪਤਿ ਸੰਤੋਖੁ ਸੇਵਾ ਗੁਰ ਪੂਰੇ, ਨਾਮੁ ਕਮਾਇ ਰਸਾਇਣਾ ॥੬॥

ਭਾਈ ਗੁਰੁਦਾਸ, ਵਾਰ ੧

ਤੰਤ ਮੰਤ ਰਾਸਾਇਣਾ ਕਰਾਮਾਤਿ ਕਾਲਖਿ ਲਪਟਾਏ ।...
ਕਲਿਜੁਗਿ ਅੰਦਰਿ ਭਰਮਿ ਭੁਲਾਏ ॥੧੯॥

ਵਾਰ ੫

ਪਾਰਸ ਮਣੀ ਰਸਾਇਣਾ ਕਰਾਮਾਤ ਕਾਲਖ ਆਨ੍ਹੇਰੇ ।...
ਕੂੜ ਇਕ ਗੰਢੀ ਸਉ ਫੇਰੇ ॥੭॥

## ਰਹਤਨਾਮਾ

ਉਹ ਲੇਖ, ਜਿਸ ਵਿੱਚ ਸਿੱਖੀ ਦੀ ਰਹਿਣੀ ਰੀਤਿ ਦੇ ਵਾਕ ਹੋਣ ।

(ੳ) ਸਿੱਖ ਧਰਮ ਦੇ ਮੁਖ ਰਹਤਨਾਮੇ ਹਨ :-

੧. ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ।
੨. ਦਸ਼ਮੇਸ਼ ਜੀ ਦੀ ਸ੍ਰੀ ਮੁਖਵਾਕ ਬਾਣੀ, ਜੋ ਖਾਲਸਾ ਧਰਮ ਦੇ ਨਿਯਮ ਪ੍ਰਤਿਪਾਦਨ ਕਰਦੀ ਹੈ ।
੩. ਭਾਈ ਗੁਰੁਦਾਸ ਜੀ ਦੀ ਬਾਣੀ ।
੪. ਭਾਈ ਨੰਦ ਲਾਲ ਜੀ ਦੀ ਬਾਣੀ ।

(ਅ) ਅੱਗੇ ਲਿਖੇ ਗ੍ਰੰਥ ਭੀ ਰਹਤਨਾਮਿਆਂ ਵਿੱਚ ਸ਼ੁਮਾਰ ਕੀਤੇ ਜਾਂਦੇ ਹਨ[੧] :

੫. ਜਨਮ ਸਾਖੀ ਗੁਰੁ ਨਾਨਕ ਦੇਵ ਜੀ ।
੬. ਗਯਾਨ ਰਤਨਾਵਲੀ । ੭. ਭਗਤ ਰਤਨਾਵਲੀ ।
੮. ਸਰਵ ਲੋਹ ਵਿੱਚ ਜੋ ਸਿੱਖ ਧਰਮ ਸੰਬੰਧੀ ਵਾਕ ਹਨ ।
੯. ਤਨਖਾਹ ਨਾਮਾ । ੧੦. ਚੌਪਾ ਸਿੰਘ ਦਾ ਰਹਤਨਾਮਾ ।
੧੧. ਪ੍ਰਹਲਾਦ ਸਿੰਘ ਦਾ ਰਹਤਨਾਮਾ । ੧੨. ਪ੍ਰੇਮ ਸੁਮਾਰਗ ।

---

੧ ਅੰਗ (ੳ) ਵਿੱਚ ਦਿੱਤੇ ਚਾਰ ਰਹਤਨਾਮਿਆਂ ਤੋਂ ਜੋ ਵਾਕ ਵਿਰੁੱਧ ਨਹੀਂ, ਉਹ ਅੰਗੀਕਾਰ ਕਰਨ ਯੋਗਯ ਹਨ ।

੧੩. ਪ੍ਰਸ਼ਨੋੱਤਰ ਭਾਈ ਨੰਦ ਲਾਲ ਦਾ।
੧੪. ਦੇਸਾ ਸਿੰਘ ਦਾ ਰਹਤਨਾਮਾ।
੧੫. ਦਯਾ ਸਿੰਘ ਜੀ ਦਾ ਰਹਤਨਾਮਾ।
੧੬. ਗੁਰੁ ਸੋਭਾ।
੧੭. ਸਾਧ ਸੰਗਤ ਦੀ ਪ੍ਰਾਰਥਨਾ।
੧੮. ਰਤਨ ਮਾਲ (ਸੌ ਸਾਖੀ)।
੧੯. ਵਾਜਿਬੁਲਅਰਜ਼।
੨੦. ਮਹਿਮਾ ਪ੍ਰਕਾਸ਼।
੨੧. ਗੁਰੁ ਬਿਲਾਸ ਪਾਤਸ਼ਾਹੀ ੬।
੨੨. ਗੁਰੁ ਬਿਲਾਸ ਪਾਤਸ਼ਾਹੀ ੧੦।
੨੩. ਮੁਕਤਨਾਮਾ।
੨੪. ਗੁਰੁ ਨਾਨਕ ਪ੍ਰਕਾਸ਼।
੨੫. ਗੁਰੁ ਪ੍ਰਤਾਪ ਸੂਰਯ।
੨੬. ਪੰਥ ਪ੍ਰਕਾਸ਼।
੨੭. ਗੁਰੁ ਪਦ ਪ੍ਰੇਮ ਪ੍ਰਕਾਸ਼।
੨੮. ਵਿਮਲ ਬਿਬੇਕ ਵਾਰਿਧਿ, ਖਾਲਸਾ ਸ਼ੱਤਕ।

(ੲ) ਅਨੇਕ ਸੰਸਕਾਰ ਵਿਧੀਆਂ ਅਤੇ ਖਾਲਸਾ ਧਰਮ ਸ਼ਾਸਤ੍ਰ ਆਦਿ ਗ੍ਰੰਥ ਭੀ ਰਹਤਨਾਮੇ ਆਖੇ ਜਾ ਸਕਦੇ ਹਨ, ਪਰ ਪਾਠਕ ਨੂੰ ਸਾਵਧਾਨ ਹੋ ਕੇ ਸਤਯ ਅਸਤਯ ਦਾ ਵਿਚਾਰ ਕਰ ਕੇ ਸਮਝਣ ਦੀ ਲੋੜ ਹੈ। ਇਸ ਗ੍ਰੰਥ ਦੀ ਭੂਮਿਕਾ ਵਿੱਚ ਇਸ ਦੇ ਸੰਬੰਧ ਵਿੱਚ ਬਹੁਤ ਕੁਛ ਲਿਖਿਆ ਗਿਆ ਹੈ।

## ਰਾਸ (ਲੀਲ੍ਹਾ)

ਕ੍ਰਿਸ਼ਨ ਦੇਵ ਅਤੇ ਗੋਪੀਆਂ ਦੀ ਲੀਲ੍ਹਾ ਦਾ ਨਾਟਕ, ਰਾਸ ਨਾਉਂ ਤੋਂ ਪ੍ਰਸਿੱਧ ਹੈ, ਜਿਸ ਨੂੰ ਸਤਿਗੁਰੂ ਅਸਭ੍ਯਤਾ ਦਾ ਖੇਲ ਜਾਣ ਕੇ ਪਰਮਾਰਥ ਉਪਦੇਸ਼ ਕਰਦੇ ਹਨ:-

[੪੬੫] ਮਹਲਾ ੧, ਵਾਰ ਆਸਾ (੫)

ਘੜੀਆ ਸਭੇ ਗੋਪੀਆ, ਪਹਰ ਕੰਨ੍[੧] ਗੋਪਾਲ॥
ਗਹਣੇ ਪਉਣੁ ਪਾਣੀ ਬੈਸੰਤਰੁ, ਚੰਦੁ ਸੂਰਜੁ ਅਵਤਾਰ॥...
ਨਾਨਕ ਮੁਸੈ ਗਿਆਨ ਵਿਹੂਣੀ[੨], ਖਾਇ ਗਇਆ ਜਮਕਾਲੁ॥੧॥...

੧ ਕਾਨ੍ਹ, ਕ੍ਰਿਸ਼ਨ। ੨ ਦੁਨੀਆਂ ਗ੍ਯਾਨ ਬਿਨਾਂ ਠਗਾਈ ਖਾ ਰਹੀ ਹੈ।

ਰੋਟੀਆ ਕਾਰਣਿ ਪੂਰਹਿ ਤਾਲ ॥ ਆਪੁ ਪਛਾੜਹਿ ਧਰਤੀ ਨਾਲਿ ॥
ਗਾਵਨਿ ਗੋਪੀਆ, ਗਾਵਨਿ ਕਾਨ੍ ॥ ਗਾਵਨਿ ਸੀਤਾ ਰਾਜੇ ਰਾਮ[੧] ॥

[੭੪੬] ਸੂਹੀ ਮਹਲਾ ੫[੨] (੪੫)

ਰਾਸਿ ਮੰਡਲੁ ਕੀਨੋ ਆਖਾਰਾ ॥
ਸਗਲੋ ਸਾਜਿ ਰਖਿਓ ਪਾਸਾਰਾ ॥੧॥ ਰਹਾਉ ॥...
ਸਭਿ ਰਸ ਲੈਤ ਬਸਤ ਨਿਰਾਰਾ ॥...
ਕਹਨੁ ਨ ਜਾਈ ਖੇਲੁ ਤੁਹਾਰਾ ॥

ਸ੍ਰੀ ਗੁਰੁ ਨਾਨਕ ਪ੍ਰਕਾਸ਼, ਉੱਤ੍ਰਾਰਧ, ਅਧਯਾਯ ੯

[੩]ਜਾਮਨਿ ਮਹਿਂ ਕੁਕਰਮ ਅਸ ਕਰਹੀਂ ।
ਕ੍ਰਿਸ਼ਨ ਰਾਧਕਾ ਬੇਖਨ ਧਰਹੀਂ ॥੧੯॥
ਸਿਸ ਕੁਮਾਰ ਨਾਰੀ ਧਰਿ ਬੇਖਹਿਂ ।
ਕਰਹਿਂ ਨ੍ਰਿੱਤਕਾਰੀ ਨਰ ਦੇਖਹਿਂ ।
ਬਾਲਕ ਔਰ ਅੰਗਨਾ ਦੋਊ ।
ਰਾਧਾ ਕ੍ਰਿਸ਼ਨ ਸਾਂਗ ਕਰਿ ਸੋਊ ॥੨੦॥
ਨਰ ਮਲੀਨ ਬੁੱਧੀ ਤਿਨ ਦੇਖਹਿਂ ।
ਉਪਜਾਵਤਿ ਤਨ ਕਾਮ ਵਿਸ਼ੇਖਹਿਂ ।
ਬਾਲਕ ਪੁਨ ਤਿਨ ਅੰਗਨਾ ਸੰਗਾ ।
ਭੋਗ ਕਰਹਿਂ ਨਰ ਹੋਇ ਨਿਸ਼ੰਗਾ ॥੨੧॥

## ਰਾਗ

ਜਿਸ ਨੂੰ ਸੁਣ ਕੇ ਚਿੱਤ ਵਿੱਚ ਪ੍ਰਸੰਨਤਾ ਅਤੇ ਪ੍ਰੀਤਿ ਉਤਪੰਨ ਹੋਵੇ, ਉਸ ਦਾ ਨਾਉਂ ਰਾਗ ਹੈ, ਸੰਗੀਤ ਸ਼ਾਸਤ੍ਰਾਂ ਵਿੱਚ ਛੀ ਰਾਗ ਸ਼ਿਰੋਮਣੀ ਮੰਨੇ ਹਨ :- *[ਛੀ ਰਾਗ]* ਸਿਰੀ ਰਾਗ, ਭੈਰਵ, ਮੇਘ, ਦੀਪਕ, ਮਾਲਕੌਂਸ ਅਤੇ ਹਿੰਡੋਲ[੪] । ਸ਼ੁੱਧ, ਸੰਕੀਰਣ ਭੇਦਾਂ ਕਰ ਕੇ ਅਨੰਤ ਰਾਗ ਅਰ ਰਾਗਣੀਆਂ ਵਿਦਵਾਨਾਂ ਨੇ ਕਲਪੀਆਂ ਹਨ, ਜਿਨ੍ਹਾਂ ਦੇ ਛੀ ਰਾਗਾਂ ਨਾਲ ਸੰਬੰਧ ਥਾਪੇ ਹਨ, ਪਰ ਮੁਖ

---

੧ ਰਾਮ ਲੀਲ੍ਹਾ ਦਾ ਨਾਟਕ ਖੇਡਦੇ ਹਨ ।

੨ ਇਸ ਸ਼ਬਦ ਵਿੱਚ ਵਿਸ਼੍ਵ ਰਚਨਾ ਨੂੰ ਕਰਤਾਰ ਦੀ ਰਾਸ ਵਰਣਨ ਕਰ ਕੇ ਗੁਰੂ ਸਾਹਿਬ ਯਥਾਰਥ ਗਯਾਨ ਦ੍ਰਿੜ੍ਹਾਉਂਦੇ ਹਨ ।

੩ ਵ੍ਰਿੰਦਾਵਨ ਵਿੱਚ ਸ੍ਰੀ ਗੁਰੂ ਨਾਨਕ ਦੇਵ ਨੇ ਰਾਸ ਲੀਲ੍ਹਾ ਦੇ ਪਰਥਾਇ ਇਹ ਵਚਨ ਉੱਚਾਰਣ ਕੀਤੇ ਹਨ ।

੪ ਕਿਤਨੇ ਗ੍ਰੰਥਾਂ ਵਿੱਚ ਛੀ ਰਾਗ ਇਹ ਹਨ :- (੧) ਮਾਲਵ । (੨) ਮਲਾਰ । (੩) ਸ੍ਰੀ । (੪) ਬਸੰਤ । (੫) ਹਿੰਡੋਲ । (੬) ਕਰਣਾਟ ।

*[ਰਾਗਾਂ ਦੇ ਤਿੰਨ ਭੇਦ]* **ਭੇਦ ਸਾਰੇ ਰਾਗਾਂ ਦੇ ਤਿੰਨ ਹੀ ਹਨ, ਅਰਥਾਤ ਐੜਵ ਪੰਜ ਸੂਰ ਦੇ, ਸਾੜਵ ਛੀ ਸੂਰ ਦੇ ਅਤੇ ਸੰਪੂਰਣ ਸੱਤ ਸੂਰ ਦੇ।**

**ਰਾਗ ਵਿੱਚ ਗਾਈ ਹੋਈ ਬਾਣੀ ਚਿੱਤ ਉੱਤੇ ਭਾਰੀ ਅਸਰ ਕਰਦੀ ਹੈ, ਅਰ ਸ਼੍ਰੋਤਾ ਦੀ ਵ੍ਰਿੱਤਿ ਨੂੰ ਆਪਣੀ ਤਰਫ ਖਿੱਚ ਲੈਂਦੀ ਹੈ, ਇਸ ਲਈ ਸਤਯ ਉਪਦੇਸ਼ ਮਈ ਬਾਣੀ ਰਾਗ ਵਿੱਚ ਅਲਾਪਣੀ ਗੁਰੂ ਸਾਹਿਬ ਨੇ ਵਿਧਾਨ ਕੀਤੀ ਹੈ[1]। ਜਿਨ੍ਹਾਂ ਗੀਤਾਂ ਦੇ ਸੁਣਨ ਤੋਂ ਮਨ ਵਿਕਾਰਾਂ ਵਿੱਚ ਪ੍ਰਵਿਰਤੇ, ਉਹ ਤਯਾਗਯ ਯੋਗਯ ਕਥਨ ਕਰੇ ਹਨ।**

[੧੫੮] ਗਉੜੀ ਮਹਲਾ ੩ (੨੪)

**ਇਕਿ ਗਾਵਤ ਰਹੇ ਮਨਿ ਸਾਦੁ[2] ਨ ਪਾਇ ॥**
**ਹਉਮੈ ਵਿਚਿ ਗਾਵਹਿ ਬਿਰਥਾ ਜਾਇ ॥**
**ਗਾਵਣਿ ਗਾਵਹਿ ਜਿਨ ਨਾਮ ਪਿਆਰੁ ॥**
**ਸਾਚੀ ਬਾਣੀ ਸਬਦ ਬੀਚਾਰੁ ॥੧॥**

[੭੩੪] ਸੂਹੀ ਮਹਲਾ ੪ (੧੧)

**ਜਿਸ ਨੋ ਪਰਤੀਤਿ ਹੋਵੈ ਤਿਸ ਕਾ ਗਾਵਿਆ ਥਾਇ ਪਵੈ,**
**ਸੋ ਪਾਵੈ ਦਰਗਹ ਮਾਨੁ ॥**

[੮੧੮] ਬਿਲਾਵਲੁ ਮਹਲਾ ੫ (੭੦)

**ਅਨਦ ਸੂਖ ਮੰਗਲ ਬਨੇ ਪੇਖਤ ਗੁਨ ਗਾਉ ॥੧॥ ਰਹਾਉ ॥**
**ਕਥਾ ਕੀਰਤਨੁ ਰਾਗ ਨਾਦ ਧੁਨਿ ਇਹੁ ਬਨਿਓ ਸੁਆਉ ॥**

[੮੨੧] ਬਿਲਾਵਲੁ ਮਹਲਾ ੫ (੮੫)

**ਗੁਣ ਗੋਵਿੰਦ ਗਾਵਹੁ ਸਭਿ ਹਰਿ ਜਨ,**
**ਰਾਗ ਰਤਨ ਰਸਨਾ ਆਲਾਪ[3] ॥**

[੧੪੨੩] ਸਲੋਕ ਵਾਰਾਂ ਤੇ ਵਧੀਕ, ਮਹਲਾ ੪ (੨੪)

**ਸਭਨਾ ਰਾਗਾਂ ਵਿਚਿ ਸੋ ਭਲਾ ਭਾਈ, ਜਿਤੁ ਵਸਿਆ ਮਨਿ ਆਇ[4] ॥**
**ਰਾਗੁ ਨਾਦੁ ਸਭੁ ਸਚੁ ਹੈ, ਕੀਮਤਿ ਕਹੀ ਨ ਜਾਇ ॥**

---

੧ ਇਸੇ ਦਾ ਨਾਉਂ ਸਾਡੇ ਮਤ ਵਿੱਚ 'ਕੀਰਤਨ' ਹੈ।

੨ ਅਨੰਦ, ਪ੍ਰਸੰਨਤਾ।

[ਅਲਾਪ] ੩ ਸੁਰਾਂ ਵਿੱਚ ਰਾਗ ਦਾ ਸਰੂਪ ਬਣਾ ਕੇ ਦਿਖਾਉਣ ਦਾ ਨਾਉਂ 'ਅਲਾਪ' ਹੈ।

੪ ਮਤ ਭੇਦ ਕਰ ਕੇ ਕੋਈ ਰਾਗ ਮੁਖ, ਕੋਈ ਗੌਣ, ਕੋਈ ਮੰਗਲ ਅਰ ਕੋਈ ਅਮੰਗਲ ਰੂਪ ਹੈ, ਪਰ ਗੁਰੂ ਸਾਹਿਬ ਉਸੇ ਰਾਗ ਨੂੰ ਉੱਤਮ ਮੰਨਦੇ ਹਨ, ਜਿਸ ਦ੍ਵਾਰਾ ਵਾਹਗੁਰੂ ਮਨ ਵਿੱਚ ਵਸੇ।

ਰਾਗ ਗਾਯਨ ਸਮੇਂ ਲਯ ਤਾਲ ਨਾਲ ਜੋ ਭਾਵ ਪ੍ਰਗਟ ਕਰਨ ਵਾਲੀ *[ਨ੍ਰਿਤਯ]* ਅੰਗਾਂ ਦੀ ਹਰਕਤ ਹੈ, ਉਸ ਦਾ ਨਾਉਂ ਨ੍ਰਿਤਯ ਹੈ, ਜਿਸ ਦੇ ਸਾਂਗੀਤ ਗ੍ਰੰਥਾਂ ਵਿੱਚ ਤਾਂਡਵ ਅਤੇ ਲਾਸਯ[1] ਦੋ ਮੁੱਖ ਭੇਦ ਲਿਖੇ ਹਨ, ਗੁਰੂ ਸਾਹਿਬ ਪ੍ਰੇਮ ਭਗਤੀ ਨਾਲ ਮਿਲੀ ਹੋਈ ਨਿਰਤ ਨੂੰ ਸਭ ਤੋਂ ਉੱਤਮ ਕਥਨ ਕਰਦੇ ਹਨ।

[੧੨੧] ਮਾਝ ਮਹਲਾ ੩, ਅਸਟਪਦੀ (੨੧)

ਮਨੂਆ ਨਾਚੈ ਭਗਤਿ ਦ੍ਰਿੜਾਏ ॥
ਗੁਰ ਕੈ ਸਬਦਿ ਮਨੈ ਮਨੁ ਮਿਲਾਏ ॥
ਸਚਾ ਤਾਲੁ ਪੂਰੇ ਮਾਇਆ ਮੋਹੁ ਚੁਕਾਏ,
ਸਬਦਿ ਨਿਰਤਿ ਕਰਾਵਣਿਆ ॥੩॥
ਊਚਾ ਕੂਕੇ ਤਨਹਿ ਪਛਾੜੇ ॥
ਮਾਇਆ ਮੋਹਿ ਜੋਹਿਆ ਜਮਕਾਲੇ ॥
ਮਾਇਆ ਮੋਹੁ ਇਸੁ ਮਨਹਿ ਨਚਾਏ,
ਅੰਤਰਿ ਕਪਟੁ ਦੁਖੁ ਪਾਵਣਿਆ ॥੪॥...
ਬਹੁ ਤਾਲ ਪੂਰੇ ਵਾਜੇ ਵਜਾਏ ॥
ਨਾ ਕੋ ਸੁਣੇ ਨ ਮੰਨਿ ਵਸਾਏ ॥
ਮਾਇਆ ਕਾਰਣਿ ਪਿੜ ਬੰਧਿ[2] ਨਾਚੈ,
ਦੂਜੈ ਭਾਇ ਦੁਖੁ ਪਾਵਣਿਆ ॥੬॥

[੩੫੦] ਆਸਾ ਮਹਲਾ ੧ (੬)

ਵਾਜਾ ਮਤਿ, ਪਖਾਵਜੁ[3] ਭਾਉ ॥
ਹੋਇ ਅਨੰਦੁ ਸਚਾ ਮਨਿ ਚਾਉ ॥
ਏਹਾ ਭਗਤਿ ਏਹੋ ਤਪ ਤਾਉ ॥
ਇਤੁ ਰੰਗਿ ਨਾਚਹੁ ਰਖਿ ਰਖਿ ਪਾਉ ॥੧॥
**ਤਾਲ]** ਪੂਰੇ ਤਾਲ[4] ਜਾਣੈ ਸਾਲਾਹ ॥
ਹੋਰੁ ਨਚਣਾ ਖੁਸੀਆ ਮਨ ਮਾਹ ॥੧॥ ਰਹਾਉ ॥
ਸਤੁ ਸੰਤੋਖੁ ਵਜਹਿ ਦੁਇ ਤਾਲ[5] ॥
ਪੈਰੀ ਵਾਜਾ ਸਦਾ ਨਿਹਾਲ ॥
ਰਾਗੁ ਨਾਦੁ ਨਹੀ ਦੂਜਾ ਭਾਉ ॥
ਇਤੁ ਰੰਗਿ ਨਾਚਹੁ ਰਖਿ ਰਖਿ ਪਾਉ ॥੨॥

---

ਤਾਂਡਵ ਲਾਸਯ] ੧ ਆਦਮੀਆਂ ਦਾ ਨਾਚ ਤਾਂਡਵ ਅਤੇ ਇਸਤਰੀਆਂ ਦਾ ਲਾਸਯ ਹੈ, ਉਛਲਵੀਂ ਨ੍ਰਿਤਯ ਤਾਂਡਵ ਅਤੇ ਕੋਮਲ ਲਾਸਯ ਹੈ। ੨ ਅਖਾੜਾ ਰਚ ਕੇ।

੩ ਜੋੜੀ, ਮ੍ਰਿਦੰਗ ਸਮੇਂ ਦੀ ਵੰਡ, ਤਾਲਾਂ ਦੇ ਅਨੰਤ ਭੇਦ ਹਨ, ਸੰਗੀਤ ਗ੍ਰੰਥਾਂ ਵਿਚ ਲਿਖਿਆ ਹੈ ਕਿ ਤਾਂਡਵ ਅਤੇ ਲਾਸਯ ਦੇ ਮੁੱਢਲੇ ਅੱਖਰ ਲੈ ਕੇ ਤਾਲ ਸ਼ਬਦ ਬਣਿਆ ਹੈ।

੪ ਛੈਣੇ ਬਾਂਝ ਕੈਂਸੀਆਂ। ੫ ਛੁਦ੍ਰ ਘੰਟਾ, ਪੈਰਾਂ ਨੂੰ ਬੱਧੇ ਹੋਏ ਘੁੰਗਰੂ।

ਭਉ ਫੇਰੀ[1] ਹੋਵੈ ਮਨ ਚੀਤਿ ॥
ਬਹਦਿਆ ਉਠਦਿਆ ਨੀਤਾ ਨੀਤਿ ॥
ਲੇਟਣਿ[2] ਲੇਟਿ ਜਾਣੈ ਤਨੁ ਸੁਆਹੁ ॥
ਇਤੁ ਰੰਗਿ ਨਾਚਹੁ ਰਖਿ ਰਖਿ ਪਾਉ ॥੩॥
ਸਿਖ ਸਭਾ ਦੀਖਿਆ ਕਾ ਭਾਉ[3] ॥
ਗੁਰਮੁਖਿ ਸੁਣਣਾ ਸਾਚਾ ਨਾਉ ॥
ਨਾਨਕ ਆਖਣੁ ਵੇਰਾ ਵੇਰ ॥
ਇਤੁ ਰੰਗਿ ਨਾਚਹੁ ਰਖਿ ਰਖਿ ਪੈਰ ॥੪॥

[੩੯੧] ਆਸਾ ਮਹਲਾ ੫ (੪੩)

ਉਦਮੁ ਕਰਤ ਹੋਵੈ ਮਨੁ ਨਿਰਮਲੁ ਨਾਚੈ ਆਪੁ ਨਿਵਾਰੇ ॥
ਪੰਚ ਜਨਾ ਲੇ ਵਸਗਤਿ ਰਾਖੈ ਮਨ ਮਹਿ ਏਕੰਕਾਰੇ ॥੧॥
ਤੇਰਾ ਜਨੁ ਨਿਰਤਿ ਕਰੇ ਗੁਨ ਗਾਵੈ ॥
**ਰਬਾਬ]** ਰਬਾਬੁ[4] ਪਖਾਵਜ ਤਾਲ ਘੁੰਘਰੂ ਅਨਹਦ ਸਬਦੁ ਵਜਾਵੈ ॥੧॥ ਰਹਾਉ ॥...
ਕਰ ਸੰਗਿ ਸਾਧੂ ਚਰਨ ਪਖਾਰੈ ਸੰਤ ਧੂਰਿ ਤਨਿ ਲਾਵੈ ॥
ਮਨੁ ਤਨੁ ਅਰਪਿ ਧਰੇ ਗੁਰ ਆਗੈ ਸਤਿ ਪਦਾਰਥੁ ਪਾਵੈ ॥੩॥
ਜੋ ਜੋ ਸੁਨੈ ਪੇਖੈ ਲਾਇ ਸਰਧਾ, ਤਾ ਕਾ ਜਨਮ ਮਰਨ ਦੁਖੁ ਭਾਗੈ ॥
ਐਸੀ ਨਿਰਤਿ ਨਰਕ ਨਿਵਾਰੈ ਨਾਨਕ ਗੁਰਮੁਖਿ ਜਾਗੈ ॥੪॥

[੮੮੪] ਰਾਮਕਲੀ ਮਹਲਾ ੫ (੭)

ਕਰ ਕਰਿ ਤਾਲ[5] ਪਖਾਵਜੁ ਨੈਨਹੁ, ਮਾਥੈ ਵਜਹਿ ਰਬਾਬਾ ॥
ਕਰਨਹੁ ਮਧੁ ਬਾਸੁਰੀ ਬਾਜੈ, ਜਿਹਵਾ ਧੁਨਿ ਆਗਾਜਾ ॥
ਨਿਰਤਿ ਕਰੇ ਕਰਿ ਮਨੂਆ ਨਾਚੈ ਆਣੇ ਘੂਘਰ ਸਾਜਾ ॥

[੮੮੫] ਰਾਮਕਲੀ ਮਹਲਾ ੫ (੮)

ਓਅੰਕਾਰਿ ਏਕ ਧੁਨਿ ਏਕੈ, ਏਕੈ ਰਾਗੁ ਅਲਾਪੈ ॥
ਏਕਾ ਦੇਸੀ[6] ਏਕੁ ਦਿਖਾਵੈ, ਏਕੋ ਰਹਿਆ ਬਿਆਪੈ ॥

---

੧ ਚੱਕ੍ਰ ਮੰਡਲ ਨ੍ਰਿਤ੍ਯ।
੨ ਸ਼ਯਨ ਨ੍ਰਿਤ੍ਯ, ਜਿਸ ਦੇ ਸੰਗੀਤ ਵਿੱਚ ਛੀ ਭੇਦ ਹਨ।
੩ ਸਿੱਖ ਸਭਾ ਦੇ ਉਪਦੇਸ਼ ਦਾ ਇਹ ਫਲ ਅਰ ਅਸਰ ਹੈ ਕਿ ਗੁਰਮੁਖ ਦ੍ਵਾਰਾ ਸੁਣਨਾ ਸਾਚਾ ਨਾਉਂ।
੪ ਸੰਗੀਤ ਵਿੱਚ ਇਸ ਦਾ ਨਾਉਂ 'ਰਾਵਣ ਵੀਣਾ' ਹੈ ਜਿਸ ਦੇ ਦੋ ਭੇਦ ਹੈਨ-ਇੱਕ ਨਿਵੱਧ, ਜਿਸ ਦੇ ਤੰਦ ਦੇ ਬੰਦ ਸੁਰਾਂ ਦੇ ਵਰਤਣ ਲਈ ਬੰਨ੍ਹੇ ਹੋਣ, ਦੂਜਾ ਅਨਿਵੱਧ ਜਿਸ ਦੇ ਤੰਦ ਨਾ ਬੰਨ੍ਹੀ ਹੋਵੇ, ਜਿਹਾ ਕਿ ਹੁਣ ਦੇਖਣ ਵਿੱਚ ਆਉਂਦਾ ਹੈ।
੫ ਕਮ੍ਰਾਟ (ਖੜਤਾਲ)।
੬ ਇੱਕ ਦਾ ਉੱਦੇਸ਼ੀ (ਮੁਤਲਾਸ਼ੀ)।

**ਏਕਾ ਸੁਰਤਿ ਏਕਾ ਹੀ ਸੇਵਾ, ਏਕੋ ਗੁਰ ਤੇ ਜਾਪੈ ॥੧॥...**
**ਪੰਚ ਬਜਿਤ੍ਰ[1] ਕਰੇ ਸੰਤੋਖਾ, ਸਾਤ ਸੁਰਾ[2] ਲੈ[3] ਚਾਲੈ ॥**
**ਬਾਜਾ ਮਾਣੁ ਤਾਣੁ ਤਜਿ ਤਾਨਾ[4], ਪਾਉ ਨ ਬੀਗਾ ਘਾਲੈ ॥**
**ਫੇਰੀ ਫੇਰੁ ਨ ਹੋਵੈ ਕਬ ਹੀ, ਏਕੁ ਸਬਦੁ ਬੰਧਿ ਪਾਲੈ ॥੨॥**

ਭਾਈ ਗੁਰਦਾਸ, ਵਾਰ ੬

**ਗੁਰਮੁਖਿ ਹਥਿ ਸਕਥ ਹਨਿ ਸਾਧਸੰਗਤਿ ਗੁਰ ਕਾਰ ਕਮਾਵੈ ।...**
**ਗੁਰਬਾਣੀ ਲਿਖਿ ਪੋਥੀਆ ਤਾਲ ਮ੍ਰਿਦੰਗ ਰਬਾਬ ਬਜਾਵੈ । (੧੨)**

# ਰਿੱਧਿ-ਸਿੱਧਿ

ਜਪੁ (੨੯)

**ਰਿਧਿ ਸਿਧਿ ਅਵਰਾ ਸਾਦ[5] ॥**

[੪੯੨] ਗੂਜਰੀ ਮਹਲਾ ੪ (੨)

**ਸੁਖ ਸਾਗਰ ਹਰਿ ਭਗਤਿ ਹੈ ਗੁਰਮਤਿ,**
**ਕਉਲਾ[6] ਰਿਧਿ ਸਿਧਿ ਲਾਗੈ ਪਗਿ ਓਹੈ ॥**
**ਜਨ ਕਉ ਰਾਮ ਨਾਮੁ ਆਧਾਰਾ, ਹਰਿ ਨਾਮੁ ਜਪਤ ਹਰਿ ਨਾਮੇ ਸੋਹੈ ॥੨॥**

[੫੯੩] ਮਹਲਾ ੩, ਵਾਰ ਵਡਹੰਸ (੧੯)

**ਰਿਧਿ ਸਿਧਿ ਸਭੁ ਮੋਹੁ[7] ਹੈ, ਨਾਮੁ ਨ ਵਸੈ ਮਨਿ ਆਇ ॥**

---

**ਪੰਜਵਾੜੇ]** ੧ ਪੰਜ ਵਾਜੇ-੧ **ਤਤ**-ਤਾਰ ਅਤੇ ਤੰਦ ਦੇ ਵਾਜੇ-ਸਰੰਦਾ, ਰਬਾਬ, ਸਿਤਾਰ ਆਦਿਕ। ੨ **ਵ੍ਰਿਤ**=ਚੰਮ ਨਾਲ ਮੜ੍ਹੇ ਹੋਏ, ਮ੍ਰਿਦੰਗ ਢੋਲਕ ਆਦਿਕ । ੩ **ਘਨ**=ਧਾਤੁ ਦੇ ਛੈਣੇ ਘੁੰਘਰੂ ਆਦਿਕ । ੪ **ਮੁਖਿਰ (ਸੁਸ਼ਿਰ)**=ਸਵਾਸ (ਫੂਕ) ਨਾਲ ਵਜਾਉਣ ਵਾਲੇ ਵਾਜੇ-ਨਫੀਰੀ, ਮੁਰਲੀ, ਹਾਰਮੋਨੀਅਮ ਆਦਿਕ । ੫ ਨਾਦ=ਚੰਮ ਨਾਲ ਮੜ੍ਹੇ ਬਿਨਾਂ ਹੀ, ਘੜੇ ਆਦਿ ਪੁਰ ਹੱਥ ਦੇ ਪ੍ਰਹਾਰ ਨਾਲ ਜਿਨ੍ਹਾਂ ਵਿਚੋਂ ਧੁਨੀ ਉਤਪੰਨ ਕੀਤੀ ਜਾਵੇ। ਸੰਗੀਤ ਗ੍ਰੰਥਾਂ ਵਿਚ ਪਹਿਲੇ ਚਾਰ ਵਾਜੇ ਹੀ ਮੁਖ ਹੈਨ।

**ਸੱਤ ਸੁਰ]** ੨ ਸ਼ੜਜ, ਰਿਸ਼ਭ, ਗਾਂਧਾਰ, ਮਧਜਮ, ਪੰਚਮ, ਧੈਵਤ ਅਤੇ ਨਿਸ਼ਾਦ ।

**ਲਯ]** ੩ ਗੀਤ, ਬਾਜਾ, ਤਾਲ, ਇਨ੍ਹਾਂ ਤੇਹਾਂ ਦਾ ਅਖੰਡ ਤੇਲ ਧਾਰਾ ਵਤ ਸਮਾਂ ਬੰਨ੍ਹਣਾ ਲਯ ਹੈ।

੪ ਸ੍ਵਰ ਅਤੇ ਸ਼ੁਤੀਆਂ ਵਿੱਚ ਆਵਾਜ਼ ਅਥਵਾ ਬਾਣੀ ਦਾ ਜੋ ਫੈਲਾਉ ਹੈ ਉਸ ਦਾ ਨਾਮ 'ਤਾਨ' ਹੈ, ਪ੍ਰਸਤਾਰ ਭੇਦ ਕਰ ਕੇ ਬੇਅੰਤ ਤਾਨਾਂ ਹੈਨ, ਪਰ ਮੁਖ ਭੇਦ ਦੋ ਹਨ-ਆਰੋਹੀ, ਜੋ ਸ਼ੜਜ ਤੋਂ ਨਿਸ਼ਾਦ ਨੂੰ ਜਾਵੇ, ਯਥਾ-'ਸਾ ਰੇ ਗਾ ਮਾ ਪਾ ਧਾ ਨੀ' ਅਰ ਅਵਰੋਹੀ, ਜੋ ਨਿਸ਼ਾਦ ਤੋਂ ਸ਼ੜਜ ਨੂੰ ਆਵੇ ਯਥਾ-'ਨੀ ਧਾ ਪਾ ਮਾ ਗਾ ਰੇ ਸਾ' ਸੰਗੀਤ ਗ੍ਰੰਥਾਂ ਵਿੱਚ ਸੱਤ ਭੇਦ ਤਾਨ ਦੇ ਹੋਰ ਭੀ ਮੁਖ ਹੈਨ :-

**ਸੱਤ ਤਾਨਾਂ]** ੧ ਇੱਕ ਸ੍ਵਰ ਦੀ ਤਾਨ ਆਰਥਿਕ । ੨ ਦੋ ਸ੍ਵਰ ਦੀ ਗਾਥਿਕ । ੩ ਤਿੰਨ ਦੀ ਸਾਮਿਕ। ੪ ਚਾਰ ਸ੍ਵਰ ਦੀ ਸ੍ਵਰਾਂਤਰ । ੫ ਪਾਂਚ ਸ੍ਵਰ ਦੀ ਔੜਵ। ੬ ਛੀ ਸ੍ਵਰ ਦੀ ਸ਼ਾੜਵ। ੭ ਸੱਤ ਸ੍ਵਰ ਦੀ ਤਾਨ ਸੰਪੂਰਣ ।

੫ ਰਿਧਿ ਸਿਧਿ (ਨਾਟਕ ਚੇਟਕ) ਦਾ ਰਸ, ਮਾਯਾ ਨਾਲ ਆਵਰੇ ਹੋਏ ਲੋਕਾਂ ਨੂੰ ਹੈ, ਆਤਮ ਗਜਾਨੀਆਂ ਦਾ ਮਨ ਇਸ ਵਲੋਂ ਉਪਰਾਮ ਹੈ ।

੬ ਕਮਲਾ, ਲੱਛਮੀ । ੭ ਅਗਜਾਨ, ਭੁਲੇਖਾ ।

## ਰੀਸ

ਗੁਣ ਅਰ ਸਾਮਰਥ ਹੀਨ ਹੋਣ ਪਰ ਭੀ ਆਪਣੇ ਤਾਂਈ ਯੋਗਯ ਜਾਣ ਕੇ ਕਿਸੇ ਦੀ ਝੂਠੀ ਰੀਸ ਕਰਨੀ, ਮੂਰਖਤਾ ਦਾ ਕਰਮ ਹੈ।

[੩੦੨] ਮਹਲਾ ੪, ਵਾਰ ਗਉੜੀ ੧ (੫)

ਜਿਸ ਨੋ ਸਾਹਿਬੁ ਵਡਾ ਕਰੇ ਸੋਈ ਵਡ ਜਾਣੀ ॥...
ਜੇ ਕੋ ਓਸ ਦੀ ਰੀਸ ਕਰੇ ਸੋ ਮੂੜ ਅਜਾਣੀ ॥

[੩੨੨] ਮਹਲਾ ੫, ਵਾਰ ਗਉੜੀ ੨ (੧੯)

ਚੜਿ ਕੈ ਘੋੜੜੈ ਕੁੰਦੇ ਪਕੜਹਿ ਖੂੰਡੀ ਦੀ ਖੇਡਾਰੀ[1] ॥
ਹੰਸਾ ਸੇਤੀ ਚਿਤੁ ਉਲਾਸਹਿ, ਕੁਕੜ ਦੀ ਓਡਾਰੀ ॥

[੫੮੫] ਮਹਲਾ ੩, ਵਾਰ ਵਡਹੰਸ (੧)

ਹੰਸਾ ਵੇਖਿ ਤਰੰਦਿਆ ਬਗਾਂ ਭਿ ਆਯਾ ਚਾਉ ॥
ਡੁਬਿ ਮੁਏ ਬਗ ਬਪੁੜੇ ਸਿਰੁ ਤਲਿ ਉਪਰਿ ਪਾਉ ॥

## ਰੁੰਨ੍ਹਣ

ਅਗਯਾਨੀਆਂ ਦਾ ਖ਼ਯਾਲ ਹੈ ਕਿ ਮ੍ਰਿਤ ਪ੍ਰਾਣੀ ਦੀ ਰੂਹ ਪ੍ਰੇਤ (ਭੂਤ) ਦੀ ਸ਼ਕਲ ਵਿੱਚ ਕਿਸੇ ਨੂੰ ਰੁੰਨ੍ਹ ਲੈਂਦੀ ਹੈ ਅਰਥਾਤ ਉਸ ਦੇ ਸਰੀਰ ਵਿੱਚ ਪ੍ਰਵੇਸ਼ ਕਰ ਕੇ ਉਸ ਦੇ ਸਾਰੇ ਵਿਹਾਰਾਂ ਨੂੰ ਰੋਧਨ ਕਰਦੀ (ਰੋਕਦੀ) ਹੈ ਅਰ ਪਾਖੰਡੀਆਂ ਦੇ ਢਹੇ ਚੜ੍ਹ ਕੇ ਅਨੇਕ ਮੰਤ੍ਰ ਜੰਤ੍ਰ ਕਰ ਕੇ ਕਈ ਨਿੰਦਿਤ ਕਰਮ ਕਰਦੇ ਹਨ। ਗੁਰੁਸਿੱਖਾਂ ਨੂੰ ਇਨ੍ਹਾਂ ਭ੍ਰਮ ਰੂਪ ਕਰਮਾਂ ਤੋਂ ਸਦਾ ਬਚਣਾ ਚਾਹੀਯੇ। ਦੇਖੋ, ਮੰਤ੍ਰ ਜੰਤ੍ਰ ਤੰਤ੍ਰ।

## ਰੋਗ

ਸ੍ਰੀ ਗੁਰੂ ਗ੍ਰੰਥ ਸਾਹਿਬ ਰੋਗਾਂ ਦਾ ਨਿਦਾਨ, ਰੋਗਾਂ ਦੇ ਭੇਦ ਅਤੇ ਉੱਤਮ ਇਲਾਜ ਤਥਾ ਪੱਥ ਦੱਸ ਕੇ ਸਾਨੂੰ ਅਰੋਗ ਕਰਨ ਦਾ ਯਤਨ ਕਰਦੇ ਹਨ।

[੧੨੫੬] ਮਲਾਰ ਮਹਲਾ ੧ (੭)

ਖਸਮੁ ਵਿਸਾਰਿ ਕੀਏ ਰਸ ਭੋਗ ॥
ਤਾਂ ਤਨਿ ਉਠਿ ਖਲੋਏ ਰੋਗ[2] ॥

---

੧ ਖਿੱਦੋ-ਖੂੰਡੀ ਦਾ ਖਿਡਾਰੀ, ਸ਼ਾਹ ਸਵਾਰਾਂ ਦੀ ਰੀਸ ਕਰ ਕੇ ਘੋੜੇ 'ਤੇ ਚੜ੍ਹ ਕੇ ਹੱਥ ਬੰਦੂਕ ਫੜਦਾ ਹੈ।

੨ ਜੇ ਸੂਖਮ ਬੁੱਧੀ ਨਾਲ ਵਿਚਾਰੀਏ ਤਾਂ ਸਾਰੇ ਵੈਦਯਕ ਗ੍ਰੰਥਾਂ ਦਾ ਸਾਰ ਇਨ੍ਹਾਂ ਤੁਕਾਂ ਵਿੱਚ ਭਰਿਆ ਹੋਇਆ ਹੈ।

[੧੧੪੦] ਭੈਰਉ ਮਹਲਾ ੫ (੨੦)

[1]ਹਉਮੈ ਰੋਗੁ ਮਾਨੁਖ ਕਉ ਦੀਨਾ ॥
ਕਾਮ ਰੋਗਿ ਮੈਗਲੁ[2] ਬਸਿ ਲੀਨਾ ॥
ਦ੍ਰਿਸਟਿ ਰੋਗਿ ਪਚਿ ਮੁਏ ਪਤੰਗਾ ॥
ਨਾਦ ਰੋਗਿ ਖਪਿ ਗਏ ਕੁਰੰਗਾ ॥੧॥
ਜੋ ਜੋ ਦੀਸੈ ਸੋ ਸੋ ਰੋਗੀ ॥
ਰੋਗ ਰਹਿਤ ਮੇਰਾ ਸਤਿਗੁਰੁ ਜੋਗੀ ॥੧॥ ਰਹਾਉ ॥
ਜਿਹਵਾ ਰੋਗਿ ਮੀਨੁ ਗ੍ਰਸਿਆਨੋ ॥
ਬਾਸਨ ਰੋਗਿ ਭਵਰੁ ਬਿਨਸਾਨੋ ॥
ਹੇਤ ਰੋਗ ਕਾ ਸਗਲ ਸੰਸਾਰਾ ॥
ਤ੍ਰਿਬਿਧਿ ਰੋਗ ਮਹਿ ਬਧੇ ਬਿਕਾਰਾ ॥੨॥...
ਤੂਟੇ ਬੰਧਨ ਸਾਧਸੰਗੁ ਪਾਇਆ ॥
ਕਹੁ ਨਾਨਕ ਗੁਰਿ ਰੋਗੁ ਮਿਟਾਇਆ ॥੪॥

[੧੧੫੩] ਭੈਰਉ ਮਹਲਾ ੧, ਅਸਟਪਦੀ (੧)

ਰੋਗੀ ਬ੍ਰਹਮਾ ਬਿਸਨੁ ਸਰੁਦ੍ਰਾ, ਰੋਗੀ ਸਗਲ ਸੰਸਾਰਾ ॥
ਹਰਿ ਪਦੁ ਚੀਨਿ ਭਏ ਸੇ ਮੁਕਤੇ ਗੁਰ ਕਾ ਸਬਦੁ ਵੀਚਾਰਾ ॥੪॥...
ਮਿਠ ਰਸੁ ਖਾਇ ਸੁ ਰੋਗਿ ਭਰੀਜੈ, ਕੰਦ ਮੂਲਿ ਸੁਖੁ ਨਾਹੀ ॥
ਨਾਮੁ ਵਿਸਾਰਿ ਚਲਹਿ ਅਨ ਮਾਰਗਿ ਅੰਤ ਕਾਲਿ ਪਛੁਤਾਹੀ ॥੭॥
ਤੀਰਥਿ ਭਰਮੈ ਰੋਗੁ ਨ ਛੂਟਸਿ, ਪੜਿਆ ਬਾਦੁ ਬਿਬਾਦੁ ਭਇਆ ॥
ਦੁਬਿਧਾ ਰੋਗੁ ਸੁ ਅਧਿਕ ਵਡੇਰਾ, ਮਾਇਆ ਕਾ ਮੁਹਤਾਜੁ ਭਇਆ ॥੮॥
ਗੁਰਮੁਖਿ ਸਾਚਾ ਸਬਦਿ ਸਲਾਹੈ, ਮਨਿ ਸਾਚਾ ਤਿਸੁ ਰੋਗੁ ਗਇਆ ॥

ਰੋਗ ਮਿਟਾਉਣ ਲਈ ਅਨੇਕ ਦੇਵੀ ਦੇਵਤੇ ਪੂਜਣੇ ਅਰ ਮੰਤ੍ਰ ਜੰਤ੍ਰ ਕਰਨੇ ਅਵਿਦਜਾ ਹੈ, ਵਾਹਗੁਰੂ ਨੂੰ ਸਭ ਸੁਖ ਦਾਤਾ ਮੰਨ ਕੇ ਅਨਨਜ ਸਰਣ ਗ੍ਰਹਣ ਕਰਨੀ ਚਾਹੀਯੇ ।

[੨੦੦] ਗਉੜੀ ਮਹਲਾ ੫ (੧੭੨)

ਨੇਤ੍ਰ ਪ੍ਰਗਾਸੁ ਕੀਆ ਗੁਰਦੇਵ ॥ ਭਰਮ ਗਏ ਪੂਰਨ ਭਈ ਸੇਵ ॥੧॥ ਰਹਾਉ ॥
ਸੀਤਲਾ ਤੇ ਰਖਿਆ ਬਿਹਾਰੀ ॥ ਪਾਰਬ੍ਰਹਮ ਪ੍ਰਭ ਕਿਰਪਾ ਧਾਰੀ ॥੧॥
ਨਾਨਕ ਨਾਮੁ ਜਪੈ ਸੋ ਜੀਵੈ ॥ ਸਾਧਸੰਗਿ ਹਰਿ ਅੰਮ੍ਰਿਤੁ ਪੀਵੈ ॥੨॥

---

੧ ਇਸ ਸ਼ਬਦ ਵਿੱਚ ਵਜਸਨਾ ਨੂੰ ਰੋਗ ਦੱਸਿਆ ਹੈ । ੨ ਮਦਕਲ, ਮਸਤ ਹਾਥੀ ।

[੬੧੨] ਸੋਰਠਿ ਮਹਲਾ ੫ (੧੫)

ਹਰਿ ਆਰਾਧੇ ਅਰੋਗ ਅਨਦਾਈ ॥
ਜਿਸ ਨੋ ਵਿਸਰੈ ਮੇਰਾ ਰਾਮ ਸਨੇਹੀ,
ਤਿਸੁ ਲਾਖ ਬੇਦਨ ਜਣੁ ਆਈ ॥ ਰਹਾਉ ॥
ਜਿਹ ਜਨ ਓਟ ਗਹੀ, ਪ੍ਰਭ ਤੇਰੀ! ਸੇ ਸੁਖੀਏ ਪ੍ਰਭ ਸਰਣੇ ॥
ਜਿਹ ਨਰ ਬਿਸਰਿਆ ਪੁਰਖੁ ਬਿਧਾਤਾ, ਤੇ ਦੁਖੀਆ ਮਹਿ ਗਨਣੇ ॥੨॥

[੬੧੯] ਸੋਰਠਿ ਮਹਲਾ ੫ (੪੦)

ਸੂਖ ਮੰਗਲ ਕਲਿਆਣ ਸਹਜ ਧੁਨਿ, ਪ੍ਰਭ ਕੇ ਚਰਣ ਨਿਹਾਰਿਆ ॥
ਰਾਖਨਹਾਰੈ ਰਾਖਿਓ ਬਾਰਿਕੁ ਸਤਿਗੁਰਿ ਤਾਪੁ ਉਤਾਰਿਆ ॥੧॥...
ਘਰ ਮਹਿ ਸੂਖ ਬਾਹਰਿ ਫੁਨਿ ਸੂਖਾ, ਪ੍ਰਭ ਅਪੁਨੇ ਭਏ ਦਇਆਲਾ ॥
ਨਾਨਕ ਬਿਘਨੁ ਨ ਲਾਗੈ ਕੋਊ ਮੇਰਾ ਪ੍ਰਭੁ ਹੋਆ ਕਿਰਪਾਲਾ ॥੨॥

[੬੨੭] ਸੋਰਠਿ ਮਹਲਾ ੫ (੭੫)

ਸਦਾ ਸਦਾ ਹਰਿ ਜਾਪੇ ॥ ਪ੍ਰਭ ਬਾਲਕ ਰਾਖੇ ਆਪੇ ॥
**[ਸੀਤਲਾ]** ਸੀਤਲਾ ਠਾਕਿ ਰਹਾਈ ॥ ਬਿਘਨ ਗਏ ਹਰਿ ਨਾਈ ॥੧॥

[੬੭੫] ਧਨਾਸਿਰੀ ਮਹਲਾ ੫ (੧੮)

ਧਾਰਿ ਅਨੁਗ੍ਰਹੁ[1], ਸੁਆਮੀ ਮੇਰੇ! ਦੁਤੀਆ ਭਾਉ ਨਿਵਾਰਿ ॥
ਬੰਧਨ ਕਾਟਿ ਲੇਹੁ ਅਪੁਨੇ ਕਰਿ, ਕਬਹੂ ਨ ਆਵਹ ਹਾਰਿ ॥

[੭੧੪] ਟੋਡੀ ਮਹਲਾ ੫ (੧੩)

ਹਰਿ ਕੇ ਚਰਨ ਕਮਲ ਮਨਿ ਧਿਆਉ ॥
ਕਾਢਿ ਕੁਠਾਰੁ ਪਿਤ ਬਾਤ ਹੰਤਾ[2] ਅਉਖਧੁ ਹਰਿ ਕੋ ਨਾਉ ॥੧॥ ਰਹਾਉ ॥
ਤੀਨੇ ਤਾਪ[3] ਨਿਵਾਰਣਹਾਰਾ, ਦੁਖ ਹੰਤਾ ਸੁਖ ਰਾਸਿ ॥
ਤਾ ਕਉ ਬਿਘਨੁ ਨ ਕੋਊ ਲਾਗੈ, ਜਾ ਕੀ ਪ੍ਰਭ ਆਗੈ ਅਰਦਾਸਿ ॥੧॥

# ਰੰਗ

ਸਿੱਖ ਸਮਾਜ ਵਿੱਚ ਸੂਹਾ (ਕਸੁੰਭਾ) ਰੰਗ, ਚਪਲ ਇਸਤ੍ਰੀਆਂ ਦਾ ਪਹਿਰਾਵਾ ਜਾਣ ਕੇ ਨਿਸ਼ੇਧ ਕੀਤਾ ਗਿਆ ਹੈ, ਕਯੋਂਕਿ ਇਹ ਸੂਰਵੀਰਾਂ ਲਈ ਸ਼ੋਭਦਾ ਨਹੀਂ, ਬਾਕੀ ਜੋ ਸਾਦੇ ਰੰਗ ਹਨ, ਉਹ ਸਭ (ਅਰ ਖ਼ਾਸ ਕਰ ਕੇ

---

੧ ਕ੍ਰਿਪਾ।
੨ ਕਫ਼, ਪਿੱਤ, ਵਾਤ (ਤ੍ਰਿਦੋਸ਼) ਦੇ ਕੱਟਣ ਲਈ ਇਹ ਕਾੜ੍ਹਾ (ਕ੍ਵਾਥ) ਹੈ।
੩ ਆਧਿ, ਵਯਾਧਿ, ਉਪਾਧਿ।

ਸਫੇਦ, ਵਸੰਤੀ, ਸੁਰਮਈ, ਮਜੀਠੀ, ਸਿੱਖ ਸਮਾਜ ਦੇ ਫਿਰਕਿਆਂ ਅਨੁਸਾਰ) ਪਹਿਰਣੇ ਵਿਧਾਨ ਹਨ[1] ।

## ਲਿਬਾਸ

ਦਸਤਾਰ ਅਤੇ ਕੱਛ ਨੂੰ ਤਯਾਗ ਕੇ, ਕਿਸੇ ਪ੍ਰਕਾਰ ਦਾ ਲਿਬਾਸ ਪਹਿਨਿਆ ਜਾਵੇ ਉਸ ਪਰ ਕੋਈ ਤਰਕ ਨਹੀਂ ਹੋ ਸਕਦੀ। ਸਿਮ੍ਰਿਤੀਆਂ ਵਿੱਚ ਜਿਵੇਂ ਗਲ ਅਤੇ ਪੈਰ ਥਾਣੀ ਜੋ ਵਸਤ੍ਰ ਪਹਿਨੇ ਜਾਂਦੇ ਹਨ, ਉਨ੍ਹਾਂ ਦਾ ਦ੍ਵਿਜਾਂ ਲਈ ਤਯਾਗ ਕਰਨਾ ਲਿਖਿਆ ਹੈ, ਤਿਵੇਂ ਸਿੱਖ ਧਰਮ ਵਿੱਚ ਲਿਬਾਸ ਵਾਸਤੇ ਕੋਈ ਨਿਯਮ ਨਹੀਂ ਠਹਿਰਾਯਾ ਗਿਆ।

*[ਪਜਾਮਾ]* ਕਿਸੇ ਸਮੇਂ ਸਿੰਘ ਗਿਲ੍ਹਤੀਆਂ (ਗਾਤੀਆਂ) ਰੱਖਦੇ ਸੇ, ਪਜਾਮਾ[2] ਨਹੀਂ ਪਹਿਨਦੇ ਸਨ, ਫੇਰ ਤਣੀਕਾਰ ਕੁੜਤੀਆਂ ਪਹਿਰਨ ਲੱਗੇ, ਇਸ ਪਿੱਛੋਂ ਅੰਗਰਖੇ, ਚੋਗੇ, ਕੋਟ ਪਤਲੂਨ ਆਦਿ ਦਾ ਯਥਾ ਕ੍ਰਮ ਪ੍ਰਚਾਰ ਹੋ ਗਿਆ।

ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜਦ ਪਚਾਧਿਆਂ ਦੇ ਦੇਸ਼ ਪੁੱਜੇ, ਤਾਂ *[ਜੇਹਾ ਦੇਸ ਤੇਹਾ ਭੇਸ]* ਉਨ੍ਹਾਂ ਨੇ ਲੁੰਗੀ ਅਤੇ ਖੇਸ ਭੇਟ ਕੀਤਾ, ਦਸਮੇਸ਼ ਨੇ ਲੁੰਗੀ ਤੇੜ ਬੰਨ੍ਹ ਲਈ ਅਤੇ ਮੋਢੇ ਤੇ ਖੇਸ ਰੱਖ ਕੇ ਫੁਰਮਾਯਾ :-

"ਜੇਹਾ ਦੇਸ ਤੇਹਾ ਭੇਸ। ਤੇੜ ਲੁੰਗੀ ਮੋਢੇ ਖੇਸ।"

*[ਇਸਤ੍ਰੀਆਂ ਦਾ ਲਿਬਾਸ]* ਜੋ ਸਿੱਖ ਇਸਤ੍ਰੀਆਂ ਫੌਜੀ ਸੇਵਾ ਕਰਨ, ਉਹ ਦਸਤਾਰ ਅਤੇ ਹੋਰ ਮਰਦਾਵਾਂ ਪਹਿਰਾਵਾ ਪਹਿਨ ਸਕਦੀਆਂ ਹਨ, ਪਰ ਆਮ ਤੌਰ 'ਤੇ ਸਿੱਖਣੀਆਂ ਦਾ ਲਿਬਾਸ, ਚੁੰਨੀ, ਕੁੜਤੀ, ਕੱਛ, ਖੁੱਲ੍ਹੀ ਸਲਵਾਰ ਹੀ ਮੁੱਢ ਤੋਂ ਰਿਹਾ ਹੈ ਸਮੇਂ ਦੇ ਫੇਰ ਨਾਲ ਜੋ ਤਬਦੀਲੀ ਪੋਸ਼ਾਕ ਵਿੱਚ ਕੇਸ਼ ਰੱਖਯਾ ਨੂੰ ਮੁੱਖ ਰੱਖ ਕੇ ਕੀਤੀ ਜਾਵੇ ਉਹ ਧਰਮ ਵਿਰੁੱਧ ਨਹੀਂ।

---

੧ ਏਕ ਤੋ ਛਬੀਲੇ ਛੈਲ ਭੂਪਨ ਕੇ ਭੂਪ ਭਾਲ,<br>
ਭਾਰੀ ਤੇਜ ਭਾਨੁ ਸੋ ਚਢਾਈ ਨਿਤ ਜੰਗ ਕੀ।<br>
ਏਕ ਧਨ ਕਿਰਤ ਕਮਾਇ ਕੈ ਛਕਾਵੈਂ ਜਨ,<br>
ਏਕ ਭੌਨ ਮੇ ਵਿਰਾਗੀ ਪ੍ਰੀਤਿ ਸਾਧੁ ਸੰਗ ਕੀ।<br>
ਏਕ ਤੋ ਵਿਰੰਚ ਕੀ ਵਿਭੂਤਿ ਹੂੰ ਨ ਹੇਰੈਂ ਰੰਚ,<br>
ਲੀਨ ਹੈ ਨਿਜਾਪ ਮੇ, ਨ ਚਾਹ ਨੀਰ ਗੰਗ ਕੀ।<br>
ਕਾਰੇ ਪੀਰੇ ਧੌਰੇ ਲਾਲ ਰੂਪ ਤੋ ਅਨੇਕ ਧਾਰੇ,<br>
ਸਿੱਖੀ ਦਾਨ ਬੰਧੁ ਕੀ ਪ੍ਰਕਾਸੈ ਰੰਗ ਰੰਗ ਕੀ। (ਸਿੱਖੀ ਪ੍ਰਭਾਕਰ)

੨ ਅੰਮ੍ਰਿਤ ਤਿਆਰ ਕਰਨ ਵੇਲੇ, ਕੜਾਹ ਪ੍ਰਸ਼ਾਦ ਲੰਗਰ ਵਰਤਾਣ ਵੇਲੇ, ਅਖੰਡ ਪਾਠ ਕਰਨ ਸਮੇਂ ਕਈ ਸਿੱਖ ਪਜਾਮਾ ਉਤਾਰ ਦੇਂਦੇ ਹਨ, ਪਰ ਇਹ ਰੀਤਿ ਮਨ ਕਲਪਿਤ ਹੈ, ਜਿਸ ਸਿੱਖ 'ਤੇ ਸ਼ੱਕ ਹੋਵੇ ਕਿ ਪਜਾਮੇ ਹੇਠ ਕੱਛ ਨਹੀਂ ਰੱਖਦਾ, ਉਸ ਨੂੰ ਅਜੇਹੇ ਕਾਰਜਾਂ ਵਿੱਚ ਲਿਆ ਹੀ ਨਹੀਂ ਜਾ ਸਕਦਾ, ਪਜਾਮਾ ਨਿੰਦਿਤ ਵਸਤੂ ਨਹੀਂ ਹੈ; ਹਾਂ, ਖੁੱਲ੍ਹਾ ਪਜਾਮਾ, ਦਾਲਾ ਆਦਿ ਨਾਲ ਲਿੱਬੜ ਜਾਣ ਦੇ ਡਰ ਨਾਲ ਲਾਹ ਲੈਣਾ ਅੱਛਾ ਹੈ।

ਕਿਸੇ ਖ਼ਾਸ ਫ਼ਰਜ਼ (ਡਯੂਟੀ) ਦੇ ਨਿਰਵਾਹ ਲਈ ਜੋ ਸਮਾਜ ਵਲੋਂ ਲਿਬਾਸ ਨਿਯਤ ਕੀਤਾ ਜਾਵੇ, ਉਸ ਦਾ ਪਹਿਰਣਾ ਨਿੰਦਿਤ ਨਹੀਂ। ਪਰ ਆਮ ਤੌਰ 'ਤੇ ਜੋ ਅਨੇਕ ਸਿੱਖ ਭਾਈਆਂ ਨੇ ਸੁਤੰਤ੍ਰ ਹੋ ਕੇ ਸੰਤ ਲਿਬਾਸ ਥਾਪ ਲਿਆ ਹੈ, ਅਰਥਾਤ ਛੋਟੀ ਪੱਗ, ਲੰਮਾ ਕੁੜਤਾ ਜਾਂ ਚੋਲਾ, ਚਾਦਰ ਦੀ ਗਿਲ਼ਤੀ, ਕੰਬਲ ਦਾ ਪਹਿਰਨਾ ਅਤੇ ਪਜਾਮੇ ਅਰ ਕੋਟ ਦਾ ਤਯਾਗ, ਜੁੱਤੀ ਦੀ ਥਾਂ ਖੜਾਵਾਂ, ਇਸ ਦਾ ਸ਼ੁਮਾਰ ਪਾਖੰਡ ਭੇਸ ਵਿੱਚ ਹੈ। ਜੇ ਮਨ ਦੀ ਲਗਨ ਨਾਲ ਹੈ ਤਾਂ ਠੀਕ ਹੈ।

## ਲਿਵ

ਗੁਰੁਬਾਣੀ ਵਿੱਚ ਲਿਵ ਦਾ ਅਰਥ ਹੈ ਅਖੰਡ ਪ੍ਰੀਤਿ[1] ਅਤੇ ਮਨ ਦੀ ਵ੍ਰਿਤਿ ਦਾ ਲਗਾਉ।

[੪੧੨] ਆਸਾ ਅਸਟਪਦੀ ਮਹਲਾ ੧ (੨)

ਸਬਦੁ ਵੀਚਾਰੇ ਏਕ ਲਿਵ ਤਾਰਾ ॥

[੪੨੯] ਆਸਾ ਅਸਟਪਦੀ ਮਹਲਾ ੩ (੧੩)

ਸਬਦਿ ਸੁਣੀਐ ਸਬਦਿ ਬੁਝੀਐ ਸਚਿ ਰਹੈ ਲਿਵ ਲਾਇ ॥

[੮੩੧] ਬਿਲਾਵਲੁ ਅਸਟਪਦੀ ਮਹਲਾ ੧ (੧)

ਸੋ ਗਿਆਨੀ ਜਿਨਿ ਸਬਦਿ ਲਿਵ ਲਾਈ ॥

[੯੧੭] ਰਾਮਕਲੀ, ਅਨੰਦੁ

ਸਾਚੀ ਲਿਵੈ ਬਿਨੁ ਦੇਹ ਨਿਮਾਣੀ ॥...
ਕਹੈ ਨਾਨਕੁ ਲਿਵੈ ਬਾਝਹੁ ਕਿਆ ਕਰੇ ਵੇਚਾਰੀਆ ॥੬॥

[੯੨੧] ਅਨੰਦੁ

ਕਹੈ ਨਾਨਕੁ ਗੁਰ ਪਰਸਾਦੀ ਜਿਨਾ ਲਿਵ ਲਾਗੀ,
ਤਿਨੀ ਵਿਚੇ ਮਾਇਆ ਪਾਇਆ ॥੨੯॥

## ਲੋਕ ਰੀਤਿ, ਲੋਕ ਲਾਜ ਅਤੇ ਲੋਕਾਂ ਦੀ ਵਡਿਆਈ

ਆਤਮਿਕ ਬਲ-ਹੀਨ ਬਹੁਤ ਕਾਯਰ ਆਦਮੀ, ਧਰਮ ਵਿਰੁੱਧ ਕਰਮਾਂ ਨੂੰ ਲੋਕ ਲਾਜ ਦੇ ਮਾਰੇ ਨਹੀਂ ਤਯਾਗ ਸਕਦੇ ਅਰ ਇਹ ਭਯ ਬਣਿਆ ਰਹਿੰਦਾ ਹੈ ਕਿ ਜੇ ਅਸੀਂ ਲੋਕਾ-ਚਾਰ ਨਹੀਂ ਕਰਾਂਗੇ, ਤਦ ਅਸਾਡੀ ਨਿੰਦਾ ਹੋਊਗੀ। ਐਸੇ ਲੋਕਾਂ ਨੂੰ ਅੱਗੇ ਲਿਖੇ ਗੁਰੁਵਾਕ ਵਿਚਾਰ ਕੇ ਨਿਰਭਯ ਅਤੇ ਦ੍ਰਿੜ੍ਹ ਹੋਣਾ ਚਾਹੀਏ।

[੪੫] ਸਿਰੀਰਾਗੁ ਮਹਲਾ ੫ (੧੮)

ਦੁਨੀਆ ਕੀਆ ਵਡਿਆਈਆ, ਕਵਨੈ ਆਵਹਿ ਕਾਮਿ ? ॥
ਮਾਇਆ ਕਾ ਰੰਗੁ ਸਭੁ ਫਿਕਾ ਜਾਤੋ ਬਿਨਸਿ ਨਿਦਾਨਿ ॥

---

੧ ਲਿਪਸਾ, ਦੇਖੋ, ਅੰ: Love.।

[੩੧੯] ਮਹਲਾ ੫, ਵਾਰ ਗਉੜੀ ੨ (੬)

**ਘਰ ਮੰਦਰ ਖੁਸੀਆ ਤਹੀ ਜਹ ਤੂ ਆਵਹਿ ਚਿਤਿ ॥**
**ਦੁਨੀਆ ਕੀਆ ਵਡਿਆਈਆ ਨਾਨਕ ਸਭਿ ਕੁਮਿਤ[1] ॥**

[੩੬੮] ਆਸਾ ਮਹਲਾ ੪ (੬੨)

**ਕਬ ਕੋਊ ਲੋਗਨ ਕਉ ਪਤੀਆਵੈ ? ਲੋਕਿ ਪਤੀਣੈ ਨਾ ਪਤਿ ਹੋਇ ॥**
**ਜਨ ਨਾਨਕ ਹਰਿ ਹਿਰਦੈ ਸਦ ਧਿਆਵਹੁ, ਤਾ ਜੈ ਜੈ ਕਰੇ ਸਭੁ ਕੋਇ ॥੪॥**

[੩੭੦] ਆਸਾ ਮਹਲਾ ੫ (੨)

**ਪ੍ਰਥਮੇ ਤਿਆਗੀ ਹਉਮੈ ਪ੍ਰੀਤਿ ॥**
**ਦੁਤੀਆ ਤਿਆਗੀ ਲੋਗਾ ਰੀਤਿ ॥**

[੫੨੮] ਦੇਵਗੰਧਾਰੀ ਮਹਲਾ ੪ (੪)

**ਲੋਕਨ ਕੀ ਚਤੁਰਾਈ ਉਪਮਾ ਤੇ ਬੈਸੰਤਰਿ ਜਾਰਿ ॥**

[੬੬੧] ਧਨਾਸਰੀ ਮਹਲਾ ੧ (੩)

**ਲੋਕਿ ਪਤੀਣੇ ਨਾ ਪਤਿ ਹੋਇ ॥**
**ਤਾ ਪਤਿ ਰਹੈ ਰਾਖੈ ਜਾ ਸੋਇ ॥**

[੮੦੮] ਬਿਲਾਵਲੁ ਮਹਲਾ ੫ (੩੨)

**ਲੋਕਨ ਕੀਆ ਵਡਿਆਈਆ ਬੈਸੰਤਰਿ ਪਾਗਉ ॥**
**ਜਿਉ ਮਿਲੈ ਪਿਆਰਾ ਆਪਨਾ ਤੇ ਬੋਲ ਕਰਾਗਉ ॥**

[੧੨੯੦] ਮਹਲਾ ੨, ਵਾਰ ਮਲਾਰ (੨੬)

**ਨਾਨਕ, ਦੁਨੀਆ ਕੀਆਂ ਵਡਿਆਈਆਂ ਅਗੀ ਸੇਤੀ ਜਾਲਿ ॥**
**ਏਨੀ ਜਲੀਈਂ ਨਾਮੁ ਵਿਸਾਰਿਆ, ਇਕ ਨ ਚਲੀਆ ਨਾਲਿ ॥**

## ਲੋਭ

[੨੫੨] ਗਉੜੀ ਬਾਵਨ ਅਖਰੀ, ਮਹਲਾ ੫ (੧੧)

**ਲਾਲਚ ਝੂਠ ਬਿਕਾਰ ਮੋਹ ਬਿਆਪਤ ਮੂੜੇ ਅੰਧ ॥**
**ਲਾਗਿ ਪਰੇ ਦੁਰਗੰਧ ਸਿਉ, ਨਾਨਕ ਮਾਇਆ ਬੰਧ ॥**

[੪੧੯] ਆਸਾ ਮਹਲਾ ੧, ਅਸਟਪਦੀ (੧੫)

**ਲਾਲਚੁ ਛੋਡਹੁ ਅੰਧਿਹੋ ! ਲਾਲਚਿ ਦੁਖੁ ਭਾਰੀ ॥**

[੯੬੭] ਰਾਮਕਲੀ ਵਾਰ ੩ (੫)

**ਲਬੁ ਵਿਣਾਹੇ ਮਾਣਸਾ ਜਿਉ ਪਾਣੀ ਬੂਰੁ[2] ॥**

---

੧ ਮਿੱਤ੍ਰਤਾ ਰਹਿਤ, ਭਾਵ ਦੁਖਦਾਈ।
੨ ਲਾਲਚ ਆਦਮੀਆਂ ਨੂੰ ਇਸ ਤਰ੍ਹਾਂ ਵਿਗਾੜ ਦਿੰਦਾ ਹੈ, ਜਿਵੇਂ ਪਾਣੀ ਨੂੰ ਬੂਰ।

[੯੮੩] ਨਟ ਮਹਲਾ ੪, ਅਸਟਪਦੀ (੬)

**ਲੋਭ ਲਹਰਿ ਸਭੁ ਸੁਆਨੁ ਹਲਕੁ ਹੈ, ਹਲਕਿਓ ਸਭਹਿ ਬਿਗਾਰੇ ॥**

[੧੧੯੧] ਬਸੰਤੁ ਅਸਟਪਦੀ ਮਹਲਾ ੧ (੮)

**ਲਬੁ ਅਧੇਰਾ ਬੰਦੀਖਾਨਾ[1], ਅਉਗਣ ਪੈਰਿ ਲੁਹਾਰੀ[2] ॥੩॥**

[੧੩੭੮] ਸਲੋਕ ਫਰੀਦ

**ਫਰੀਦਾ ਜਾ ਲਬੁ, ਤ ਨੇਹੁ ਕਿਆ ? ਲਬੁ, ਤ ਕੂੜਾ ਨੇਹੁ ॥**
**ਕਿਚਰੁ ਝਤਿ ਲਘਾਈਐ ਛਪਰਿ ਤੁਟੈ ਮੇਹੁ[3]? ॥੧੮॥**

# ਲੋਭੀ

[੫੦] ਸਿਰੀਰਾਗੁ ਮਹਲਾ ੫ (੯੧)

**ਜਿਉ ਕੂਕਰੁ ਹਰਕਾਇਆ ਧਾਵੈ ਦਹ ਦਿਸ ਜਾਇ ॥**
**ਲੋਭੀ ਜੰਤੁ ਨ ਜਾਣਈ ਭਖੁ ਅਭਖੁ[4] ਸਭ ਖਾਇ ॥**

[੧੩੨੬] ਕਲਿਆਨ ਮਹਲਾ ੪, ਅਸਟਪਦੀ (੫)

**ਸਾਕਤ ਸੁਆਨ ਕਹੀਅਹਿ ਬਹੁ ਲੋਭੀ,**
**ਬਹੁ ਦੁਰਮਤਿ ਮੈਲੁ ਭਰੀਜੈ ॥**
**ਆਪਨ ਸੁਆਇ ਕਰਹਿ ਬਹੁ ਬਾਤਾ,**
**ਤਿਨਾ ਕਾ ਵਿਸਾਹੁ ਕਿਆ ਕੀਜੈ ? ॥੬॥**

[੧੪੧੭] ਮਹਲਾ ੩, ਸਲੋਕ ਵਾਰਾਂ ਤੇ ਵਧੀਕ (੪੦)

**ਲੋਭੀ ਕਾ ਵੇਸਾਹੁ ਨ ਕੀਜੈ, ਜੇ ਕਾ ਪਾਰਿ ਵਸਾਇ ॥**
**ਅੰਤਿ ਕਾਲਿ ਤਿਥੈ ਧੁਹੈ, ਜਿਥੈ ਹਥੁ ਨ ਪਾਇ[5] ॥...**
**ਮੁਹ ਕਾਲੇ ਤਿਨ੍ ਲੋਭੀਆਂ, ਜਾਸਨਿ ਜਨਮੁ ਗਵਾਇ ॥**

# ਵੱਡਾ ਅਤੇ ਛੋਟਾ

[੨] ਜਪੁ (੭)

**ਜੇ ਜੁਗ ਚਾਰੇ ਆਰਜਾ ਹੋਰ ਦਸੂਣੀ[6] ਹੋਇ ॥**
**ਨਵਾ ਖੰਡਾ ਵਿਚਿ ਜਾਣੀਐ ਨਾਲਿ ਚਲੈ ਸਭੁ ਕੋਇ ॥**

---

੧ ਕਾਲ ਕੋਠੜੀ।
੨ ਲੋਹੇ ਦੀ ਬੇੜੀ, ਜੇਲਾਨ।
੩ ਬਰਖਾ ਸਮੇਂ ਟੁੱਟੇ ਛੱਪਰ ਹੇਠ ਕਦ ਤਾਈਂ ਵੇਲਾ ਬੀਤ ਸਕਦਾ ਹੈ ? ਭਾਵ ਇਹ ਹੈ, ਲਾਲਚੀ ਦੀ ਪ੍ਰੀਤਿ ਚਿਰ ਤਾਈਂ ਨਹੀਂ ਨਿਭਦੀ।
੪ ਹਲਾਲ, ਹਰਾਮ ਨੂੰ ਇਕੋ ਜੇਹਾ ਜਾਣ ਕੇ ਸਭ ਖਾ ਜਾਂਦਾ ਹੈ।
੫ ਅੰਤ ਨੂੰ ਅਜੇਹੇ ਥਾਂ ਧੋਖਾ ਦੇਂਦਾ ਹੈ, ਜਿਥੇ ਕੋਈ ਸਹਾਯਤਾ ਨਾ ਹੋ ਸਕੇ।
੬ ਦਸ ਗੁਣੀ।

ਚੰਗਾ ਨਾਉ ਰਖਾਇ ਕੈ ਜਸੁ ਕੀਰਤਿ ਜਗਿ ਲੇਇ ॥
ਜੇ ਤਿਸੁ ਨਦਰਿ ਨ ਆਵਈ ਤ ਵਾਤ ਨ ਪੁਛੈ ਕੇ ॥

[੧੮੮] ਗਉੜੀ ਮਹਲਾ ੫ (੧੧੩)

ਵਡੇ ਵਡੇ ਜੋ ਦੀਸਹਿ ਲੋਗ ॥
ਤਿਨ ਕਉ ਬਿਆਪੈ ਚਿੰਤਾ ਰੋਗ ॥੧॥
ਕਉਨ ਵਡਾ ਮਾਇਆ ਵਡਿਆਈ ? ॥
ਸੋ ਵਡਾ ਜਿਨਿ ਰਾਮ ਲਿਵ ਲਾਈ ॥੧॥ ਰਹਾਉ ॥

ਜਨਮ ਸਾਖੀ ਭਾਈ ਬਾਲੇ ਵਾਲੀ-ਸਾਖੀ ੧੮

ਬੇਬੇ ਨਾਨਕੀ[੧] ਨੇ ਕਹਿਆ-"ਭਾਈ ਜੀ! ਦਿਨਾਂ ਵਿੱਚ ਤਾਂ ਮੈਂ ਬਡੀ ਹਾਂ, ਪਰ ਕਰਮ ਵਿੱਚ ਬਡੀ ਨਹੀਂ ਅਰ ਬਡਾ ਸੋਈ ਹੈ ਜੋ ਕਰਮ ਵਿੱਚ ਬਡਾ ਹੋਵੇ[੨]।"

# ਵੱਢੀ (ਰਿਸ਼ਵਤ)

[੯੫੧] ਮਹਲਾ ੧, ਵਾਰ ਰਾਮਕਲੀ ੧ (੧੧)

ਵਢੀ ਲੈ ਕੈ ਹਕੁ ਗਵਾਏ ॥

[੧੦੩੨] ਮਾਰੂ ਸੋਲਹਾ ਮਹਲਾ ੧ (੧੨)

ਲੈ ਕੈ ਵਢੀ ਦੇਨਿ ਉਗਾਹੀ ਦੁਰਮਤਿ ਕਾ ਗਲਿ ਫਾਹਾ ਹੇ ॥੩॥

ਰਹਿਤਨਾਮਾ-ਭਾਈ ਦੇਸਾ ਸਿੰਘ

ਬਾਢੀ ਲੇ ਕਰ ਨਜਾਯ ਨ ਕਰੀਏ । (੬੪)

# ਵਣਿਜ (ਵਯਾਪਾਰ)

ਤਜਾਰਤ ਬਿਨਾਂ ਕੋਈ ਕੌਮ ਸੰਸਾਰ ਵਿੱਚ ਉੱਨਤ ਨਹੀਂ ਹੋ ਸਕਦੀ, ਵਯਾਪਾਰ ਦੀ ਮਹਿਮਾ ਜਾਣਨ ਵਾਲੇ ਮਹਾ ਧਨੀ ਹੋ ਕੇ ਦੇਸ਼ ਅਤੇ ਕੌਮ ਨੂੰ ਅਪਾਰ ਲਾਭ ਪਹੁੰਚਾਉਂਦੇ ਹਨ ।

ਅੱਗੇ ਲਿਖੇ ਸ਼ਬਦਾਂ ਵਿੱਚ ਵਣਿਜ ਦੇ ਗੁਰ ਜੋ ਸਤਿਗੁਰਾਂ ਦੱਸੇ ਹਨ, ਉਨ੍ਹਾਂ ਅਨੁਸਾਰ ਵਯਾਪਾਰ ਕਰਨਾ ਚਾਹੀਏ ।

---

੧ ਜਗਤ ਗੁਰੂ ਨਾਨਕ ਦੇਵ ਦੀ ਵੱਡੀ ਭੈਣ, ਜਿਸ ਨੇ ਸਭ ਤੋਂ ਪਹਿਲਾਂ ਸਿੱਖ ਧਰਮ ਅੰਗੀਕਾਰ ਕੀਤਾ ।

੨ ਵਿੱਦਯਾ, ਬੁਧਿ ਤੇ ਰਹਤ ਵਿੱਚ ਜੋ ਵੱਡਾ, ਗੁਰਮਤ ਵਿੱਚ ਉਹੀ ਵੱਡਾ ਹੈ, ਜਦ ਤੀਕ ਸਿੱਖ ਕੌਮ ਨੇ ਇਸ ਨਿਯਮ ਦੀ ਪਾਲਨਾ ਕੀਤੀ, ਤਦ ਤੀਕ ਉੱਨਤੀ ਨੂੰ ਪ੍ਰਾਪਤ ਹੋਈ, ਕੁਸੰਗਤਿ ਵਸਿ ਜਦ ਜਨਮ ਅਤੇ ਧਨ ਕਰ ਕੇ ਵੱਡਾ ਸਮਝਿਆ ਜਾਣ ਲੱਗਾ, ਤਦ ਤੋਂ ਅਧੋਗਤੀ ਹੋ ਰਹੀ ਹੈ।

[੨੨] ਸਿਰੀਰਾਗੁ ਮਹਲਾ ੧ (੨੩)

**ਜਿਨਾ ਰਾਸਿ[1] ਨ ਸਚੁ ਹੈ, ਕਿਉ ਤਿਨਾ ਸੁਖੁ ਹੋਇ? ॥**
**ਖੋਟੈ ਵਣਜਿ ਵਣੰਜਿਐ ਮਨੁ ਤਨੁ ਖੋਟਾ ਹੋਇ ॥**

[੭੫] ਸਿਰੀਰਾਗੁ ਮਹਲਾ ੧, ਪਹਰੇ (੧)

**ਧਰਮ ਸੇਤੀ ਵਾਪਾਰੁ ਨ ਕੀਤੋ, ਕਰਮੁ[2] ਨ ਕੀਤੋ ਮਿਤੁ ॥**

[੨੮੧] ਗਉੜੀ ਸੁਖਮਨੀ ਮਹਲਾ ੫ (੧੪)

**ਕਰਿ, ਮਨ ਮੇਰੇ, ਸਤਿ ਬਿਉਹਾਰ ॥**

[੩੭੨] ਆਸਾ ਮਹਲਾ ੫ (੬)

**ਸਤ ਕੈ ਖਟਿਐ ਦੁਖੁ ਨਹੀ ਪਾਇਆ ॥**

[੪੧੬] ਆਸਾ ਮਹਲਾ ੧, ਅਸਟਪਦੀ ੧੦

**ਬੰਧਨ ਸਉਦਾ ਅਣਵੀਚਾਰੀ ॥**

[੫੬੮] ਵਡਹੰਸੁ ਮਹਲਾ ੩, ਛੰਤ (੨)

**ਗੁਰਮੁਖਿ ਸਭੁ ਵਾਪਾਰੁ ਭਲਾ ਜੇ ਸਹਜੇ[3] ਕੀਜੈ ਰਾਮ ॥**

[੧੦੬੨] ਮਾਰੂ ਮਹਲਾ ੩, ਸੋਲਹਾ (੧੮)

**ਅੰਤਰਿ ਲੋਭੁ ਮਨਿ ਮੈਲੈ ਮਲੁ ਲਾਏ ॥**
**ਮੈਲੇ ਕਰਮ ਕਰੇ ਦੁਖੁ ਪਾਏ ॥**
**ਕੂੜੋ ਕੂੜੁ ਕਰੇ ਵਾਪਾਰਾ, ਕੂੜੁ ਬੋਲਿ ਦੁਖੁ ਪਾਇਦਾ ॥੧੨॥**

[੯੬੨] ਮਹਲਾ ੫, ਵਾਰ ਰਾਮਕਲੀ ੨ (੧੦)

**ਸੇ ਸੁਖੀਏ ਸਚੁ ਸਾਹ ਸੇ ਜਿਨ ਸਚਾ ਬਿਉਹਾਰੁ ॥**

[੧੪੧੦] ਮਹਲਾ ੧, ਸਲੋਕ ਵਾਰਾਂ ਤੇ ਵਧੀਕ (੨)

**ਪਹਿਲਾ ਵਸਤੁ ਸਿਞਾਣਿ ਕੈ ਤਾਂ ਕੀਚੈ ਵਾਪਾਰੁ ॥**

ਤਨਖਾਹ ਨਾਮਾ-ਭਾਈ ਨੰਦ ਲਾਲ ਜੀ

**ਛਲ ਕਾ ਕਰੈ ਵਪਾਰ ।...ਭੋਗੈ ਨਰਕ ਹਜਾਰ ।**

ਪ੍ਰੇਮ ਸੁਮਾਰਗ

**ਕਿਰਤ ਜੋ ਕਰੇ, ਸੋ ਧਰਮ ਦੀ ਕਰੇ ਸਭ ਤੇ ਉੱਤਮ ਕਿਰਤ ਸੌਦਾਗਰੀ ਹੈ, ਉਸ ਤੇ ਖੇਤੀ ਹੈ। ਬਿਉਹਾਰ ਮੈਂ ਲੈਣੇ ਦੇਣੇ ਮੈਂ ਏਕ ਹੀ ਬਾਤ ਕਰੈ, ਦੂਸਰੀ ਨਾ ਕਰੇ, ਕਿਸੀ ਭਾਂਤ ਦਗੇ-ਬਾਜ਼ੀ ਨਾ ਕਰੈ, ਮਿਥਯਾ ਬਿਉਹਾਰ ਨਾ ਕਰੈ, ਅਰ**

---

੧ ਪੱਲੇ, ਪੂੰਜੀ ਵਿੱਚ ।
੨ ਸ਼ੁਭ ਕਰਮ ।
੩ ਵਿਚਾਰ ਅਰ ਧਰਮ ਅਨੁਸਾਰ ।

ਕੋਈ ਕਿਸੀ ਕੋ ਕਸਬ[1] ਕਰਨੇ ਤੇ ਐਬ[2] ਨਾ ਰੱਖੈ, ਕਸਬ ਕਰਨਾ ਕਿਆ ਉੱਤਮ, ਕਿਆ ਮੱਧਮ, ਕਿਆ ਨੀਚ ਬਡੀ ਭਗਤਿ ਹੈ, ਇਸ ਬਰਾਬਰ ਔਰ ਭਗਤਿ ਨਾਹੀਂ ਜੋ ਕਸਬ ਕਰ ਕੈ ਬੰਦਗੀ ਕਰੈ ।

## ਵਰ ਸ਼੍ਰਾਪ (ਸਰਾਪ)

ਭਾਈ ਗੁਰਦਾਸ, ਵਾਰ ੫

ਪੂਜਾ ਵਰਤ ਉਪਾਰਣੇ ਵਰ ਸਰਾਪ ਸਿਵ ਸਕਤਿ ਲਵੇਰੇ ।...
ਕੂੜ ਇਕ ਗੰਢੀ ਸਉ ਫੇਰੇ ॥੭॥

ਵਾਰ ੬

ਘਰਬਾਰੀ ਜੀਵਨ ਮੁਕਤਿ ਲਹਰਿ ਨ ਭਵਜਲ ਭਉ ਨ ਬਿਆਪੈ ।
ਪਾਰਿ ਪਏ ਲੰਘਿ ਵਰੈ ਸਰਾਪੈ[3] ॥੧੮॥

ਵਾਰ ੧੮

ਦੇਵੀ ਦੇਵ ਸਰੇਵਣੇ ਵਰ ਸਰਾਪ ਲਖ ਜੋੜ ਵਿਛੋੜੀ ।...
ਸਚਹੁ ਓਰੈ ਸਭ ਕਿਹੁ ਲਖ ਸਿਆਣਪ ਸੱਭਾ ਥੋੜੀ । (੧੯)

ਵਾਰ ੨੩

ਲੰਘ ਨਿਕਥੈ ਵਰੈ ਸਰਾਪੈ[4] ॥੧੯॥

## ਵਰਣੀ

ਇਹ ਸੰਸਕ੍ਰਿਤ 'ਵਰਣ' ਸ਼ਬਦ ਹੈ, ਕਿਸੇ ਕਾਰਜ ਦੀ ਸਿਧਿ ਵਾਸਤੇ ਪੂਜਨ, ਮੰਤ੍ਰ, ਜਪ ਆਦਿ ਕਰਮ, ਵਰਣ ਆਖੇ ਜਾਂਦੇ ਹਨ । ਤੰਤ੍ਰ ਸ਼ਾਸਤ੍ਰ ਦੀ ਨਕਲ ਕਰਨ ਵਾਲੇ ਸਿੱਖਾਂ ਨੇ ਭੀ ਸ਼ਰਧਾ ਪੂਰਕ ਗ੍ਰੰਥ ਲਿਖ ਕੇ ਅਨੇਕ ਸ਼ਬਦਾਂ ਦੀ ਵਰਣੀ ਕਰਣੀ ਦੱਸੀ ਹੈ । ਆਸਨ ਮਾਲਾ ਜਲ ਧੂਪ ਆਦਿ ਸਾਮੱਗ੍ਰੀ, ਖ਼ਾਸ ਦਿਸ਼ਾ ਵੱਲ ਮੁਖ, ਮੰਤਰ ਜਪ ਦੀ ਗਿਣਤੀ ਆਦਿ ਵੱਖ-ਵੱਖ ਕਾਰਜਾਂ ਲਈ ਭਿੰਨ-ਭਿੰਨ ਹਨ, ਵਰਣੀ ਲਈ ਪਾਠ ਕਰਨ ਵਾਲੇ ਸਿੱਖਾਂ ਦੀ ਗਿਣਤੀ ਭੀ ਜਪ ਦੀ ਗਿਣਤੀ ਅਨੁਸਾਰ ਹੋਇਆ ਕਰਦੀ ਹੈ । ਉਦਾਹਰਣ ਲਈ ਵੇਖੋ- ਪੁੱਤ੍ਰ ਦੀ ਇੱਛਾ ਵਾਲਾ, 'ਸਤਿਗੁਰ ਸਾਚੈ ਦੀਆ ਭੇਜਿ' ਸ਼ਬਦ

---

੧ ਪੇਸ਼ਾ, ਕਿੱਤਾ । ੨ ਦੋਸ਼ ਨਾ ਲਾਵੇ, ਸਾਡੇ ਦੇਸ਼ ਦੇ ਕਈ ਮੂਰਖ ਕਿਸੇ ਕੁਲੀਨ ਆਦਮੀ ਨੂੰ, ਜੋ ਚਮੜੇ ਆਦਿਕ ਦਾ ਕੰਮ ਅਥਵਾ ਵਯਾਪਾਰ ਕਰਦਾ ਦੇਖਦੇ ਹਨ, ਤਾਂ ਤਾਨ੍ਹੇ ਅਤੇ ਮੇਹਣੇ ਦਿੰਦੇ ਹਨ, ਇਸੇ ਅਕਲ ਦੀ ਕ੍ਰਿਪਾ ਨਾਲ ਦਿਨੋ-ਦਿਨ ਅਧੋਗਤੀ ਨੂੰ ਜਾ ਰਹੇ ਹਨ ।

੩ ਵਰ ਸਰਾਪ ਦੇਣ ਦੀ ਸ਼ਕਤੀ ਹਾਸਲ ਕਰਨ ਦੀ ਆਸ਼ਾ ਨੂੰ ਛੱਡ ਕੇ ਭਰਮ-ਜਾਲ ਤੋਂ ਪਾਰ ਹੋ ਗਏ ਹਨ ।

੪ ਕਰਤਾਰ ਦੀ ਕੁਦਰਤ ਦੇ ਨਿਯਮਾਂ ਨੂੰ ਉਲੰਘ ਕੇ ਮੂੰਹੋਂ ਵਰ ਸ਼ਰਾਪ ਨਹੀਂ ਆਖਦੇ ।

ਦਾ, ਉਂਨ ਦੀ ਮਾਲਾ ਨਾਲ ਸਵਾ ਲੱਖ ਪਾਠ ਪੰਜ ਸਿੱਖਾਂ ਤੋਂ ਕਰਾਵੇ, ਨਿੰਦਕ ਦਾ ਨਾਸ਼ ਕਰਨ ਲਈ, ਅਰੜਾਵੈ ਬਿਲਲਾਵੈ 'ਨਿੰਦਕੁ' ਪੰਜਾਹ ਹਜ਼ਾਰ ਜਪਿਆ ਜਾਵੇ, ਰਾਜੇ ਨੂੰ ਵਸ਼ਿ ਕਰਨ ਲਈ 'ਥਿਰੁ ਘਰਿ ਬੈਸਹੁ ਹਰਿ ਜਨ ਪਿਆਰੇ' ਸ਼ਬਦ ਦਾ ਢਾਈ ਲੱਖ ਪਾਠ ੧੧ ਸਿੱਖ ਕਰਨ ।

ਤੰਤ੍ਰ ਸ਼ਾਸਤ੍ਰ ਅਨੁਸਾਰ ਵਸਤ੍ਰ, ਨਕਦੀ, ਭੋਜਨ ਆਦਿ ਦਾ ਦੇਣਾ ਵਿਧਾਨ ਕੀਤਾ ਹੈ, ਪਰ ਇਹ ਸਾਰੀ ਰਚਨਾ ਗੁਰਮਤ ਵਿਰੁੱਧ ਹੈ, ਇਸ ਸੰਬੰਧ ਵਿੱਚ ਦੇਖੋ, ਸ਼ਰਧਾ ਪੂਰਕ ਅਤੇ ਮੰਤ੍ਰ ਜੰਤ੍ਰ ਤੰਤ੍ਰ ।

## ਵਰਤ-ਬਰਤ-ਵ੍ਰਤ

ਅੰਨ ਤਜਾਗ ਅਰ ਹਠ ਨਿਯਮਾਂ ਦਾ ਨਿਸ਼ੇਧ ਕਰਦੇ ਹੋਏ ਗੁਰੂ ਸਾਹਿਬ ਉੱਤਮ ਵ੍ਰਤ ਦਾ ਉਪਦੇਸ਼ ਕਰਦੇ ਹਨ :-

[੨੯੯] ਥਿਤੀ, ਗਉੜੀ ਮਹਲਾ ੫ (੧੧)

ਏਕਾਦਸੀ ਨਿਕਟਿ ਪੇਖਹੁ ਹਰਿ ਰਾਮੁ ॥
ਇੰਦ੍ਰੀ ਬਸਿ ਕਰਿ ਸੁਣਹੁ ਹਰਿ ਨਾਮੁ ॥
ਮਨਿ ਸੰਤੋਖੁ ਸਰਬ ਜੀਅ ਦਇਆ ॥
ਇਨ ਬਿਧਿ ਬਰਤੁ ਸੰਪੂਰਨ ਭਇਆ ॥

[੮੭੩] ਗੋਂਡ, ਕਬੀਰ (੧੧)

ਛੋਡਹਿ ਅੰਨੁ ਕਰਹਿ ਪਾਖੰਡ ॥
ਨਾ ਸੋਹਾਗਨਿ, ਨਾ ਓਹਿ ਰੰਡ[1] ॥
ਜਗ ਮਹਿ ਬਕਤੇ ਦੂਧਾਧਾਰੀ ॥
ਗੁਪਤੀ ਖਾਵਹਿ ਵਟਿਕਾ ਸਾਰੀ[2] ॥੩॥
ਅੰਨੈ ਬਿਨਾ ਨ ਹੋਇ ਸੁਕਾਲੁ ॥
ਤਜਿਐ ਅੰਨਿ ਨ ਮਿਲੈ ਗੁਪਾਲੁ ॥

[੯੦੫] ਰਾਮਕਲੀ ਮਹਲਾ ੧, ਅਸਟਪਦੀ (੫)

ਅੰਨੁ ਨ ਖਾਹਿ ਦੇਹੀ ਦੁਖੁ ਦੀਜੈ ॥
ਬਿਨੁ ਗੁਰ ਗਿਆਨ ਤ੍ਰਿਪਤਿ ਨਹੀ ਥੀਜੈ ॥

[੧੨੪੫] ਮਹਲਾ ੧, ਵਾਰ ਸਾਰੰਗ (੨੧)

ਸਚੁ ਵਰਤੁ, ਸੰਤੋਖੁ ਤੀਰਥੁ, ਗਿਆਨੁ ਧਿਆਨੁ ਇਸਨਾਨੁ ॥
ਦਇਆ ਦੇਵਤਾ, ਖਿਮਾ ਜਪਮਾਲੀ ਤੇ ਮਾਣਸ ਪਰਧਾਨ ॥

---

੧ ਨਾ ਗ੍ਰਿਹਸਥੀ, ਨਾ ਅਵਧੂਤ । ੨ ਪੂਰੀ ਵੱਟੀ (ਪੰਜ ਸੇਰ) ।

[੧੨੪੫] ਮਹਲਾ ੩, ਵਾਰ ਸਾਰੰਗ (੨੧)

**ਨਉਮੀ ਨੇਮੁ ਸਚੁ ਜੇ ਕਰੈ ॥ ਕਾਮ ਕ੍ਰੋਧੁ ਤ੍ਰਿਸਨਾ ਉਚਰੈ ॥**
**ਦਸਮੀ ਦਸੇ ਦੁਆਰ ਜੇ ਠਾਕੈ, ਏਕਾਦਸੀ ਏਕੁ ਕਰਿ ਜਾਣੈ ॥**
**ਦੁਆਦਸੀ ਪੰਚ ਵਸਗਤਿ ਕਰਿ ਰਾਖੈ, ਤਉ ਨਾਨਕ ਮਨੁ ਮਾਨੈ ॥**
**ਐਸਾ ਵਰਤੁ ਰਹੀਜੈ, ਪਾਡੇ! ਹੋਰ ਬਹੁਤੁ ਸਿਖ ਕਿਆ ਦੀਜੈ? ॥**

[੧੩੭੦] ਸਲੋਕ-ਕਬੀਰ

**ਕਬੀਰ ਹਰਿ ਕਾ ਸਿਮਰਨੁ ਛਾਡਿ ਕੈ ਅਹੋਈ ਰਾਖੈ ਨਾਰਿ[1] ॥**
**ਗਦਹੀ ਹੋਇ ਕੈ ਅਉਤਰੈ[2], ਭਾਰੁ ਸਹੈ ਮਨ ਚਾਰਿ ॥੧੦੮॥**

[ਦਸਮ ਗ੍ਰੰਥ-੭੧੨] ੩੩ ਸਵੱਯੇ, ਪਾਤਿਸ਼ਾਹੀ ੧੦

**ਬ੍ਰਤ ਗੋਰ ਮੜੀ ਮਟ ਭੂਲਿ ਨ ਮਾਨੈ ॥ (੧)**

[੨੩] ਅਕਾਲ ਉਸਤਤਿ

**ਕਈ ਅਗਨ ਹੋਤ੍ਰ ਕਈ ਪਉਨਹਾਰ ॥**
**ਕਈ ਕਰਤ ਕੋਟ ਮ੍ਰਿਤਿ ਕੋ ਅਹਾਰ ॥**
**ਕਈ ਕਰਤ ਸਾਕ ਪੈ ਪੱਤ੍ਰ ਭੱਛ ॥**
**ਨਹੀ ਤਦਪ ਦੇਵ ਹੋਵਤ ਪ੍ਰਤੱਛ ॥੧੧॥੧੩੧॥**

ਭਾਈ ਗੁਰਦਾਸ, ਵਾਰ ੭

**ਇਕ ਮਨਿ ਹੋਇ ਇਕਾਦਸੀ,**
**ਗੁਰਮੁਖਿ ਵਰਤੁ ਪਤਿਬ੍ਰਤਿ ਭਾਇਆ[3] ।...(੧੧)**

ਵਾਰ ੨੧

**ਵਰਤ ਨੇਮ ਲਖ ਦਾਨ ਕਰਮ ਕਮਾਵਣਾ ।**
**ਲਉਬਾਲੀ ਦਰਗਾਹ ਪਖੰਡ ਨ ਜਾਵਣਾ ॥੧੫॥**

ਵਾਰ ੨੮

**ਲਖ ਜਪ ਤਪ ਲਖ ਸੰਜਮਾਂ ਹੋਮ ਜਗ ਲਖ ਵਰਤ ਕਰੰਦੇ ।...**
**ਗੁਰੁ ਸਿਖੀ ਸੁਖੁ ਤਿਲੁ ਨ ਲਹੰਦੇ ॥੧੮॥**

---

੧ ਜੋ ਇਸਤਰੀ ਅਹੋਈ (ਹੋਈ) ਦੇਵੀ ਦਾ ਵ੍ਰਤ ਰੱਖਦੀ ਹੈ, ਅਹੋਈ (ਸਾਂਝੀ) ਦੇਵੀ ਦਾ ਵ੍ਰਤ ਜਿਸ ਦਾ ਦੂਜਾ ਨਾਉਂ ਸੀਤਲਾ ਹੈ, ਕੱਤਕ ਬਦੀ ੮ ਨੂੰ ਇਸਤਰੀਆਂ (ਖਾਸ ਕਰ ਕੇ ਕੁਆਰੀਆਂ) ਰੱਖਦੀਆਂ ਹਨ, ਕੰਧ ਉੱਪਰ ਗੋਹੇ ਦਾ ਪੋਚਾ ਪਾ ਕੇ ਮਿੱਟੀ ਦੀ ਮੂਰਤਿ ਬਣਾਉਂਦੀਆਂ, ਅਰ ਨਿਤਯ ਪੂਜਨ ਕਰਦੀਆਂ ਹਨ, ਦਿਵਾਲੀ ਤੋਂ ਅਗਲੇ ਦਿਨ ਮੂਰਤੀ ਨੂੰ ਜਲ ਪ੍ਰਵਾਹ ਕੀਤਾ ਜਾਂਦਾ ਹੈ। ਅਹੋਈ ਦੇਵੀ ਦਾ ਖ਼ਾਸ ਪੂਜਨ, ਰਾਧਾ ਕੁੰਡ ਉੱਤੇ ਜੋ ਮਥੁਰਾ ਤੋਂ ਅੱਠ ਕੋਹ ਪਰ ਹੈ, ਕੱਤਕ ਬਦੀ ੮ ਨੂੰ ਹੁੰਦਾ ਹੈ, ਇਸ ਥਾਂ ਯਾਤਰੀ ਲੋਕ ਅੱਧੀ ਰਾਤ ਸਨਾਨ ਕਰ ਕੇ ਸੰਸਾਰ ਭਰ ਦੇ ਤੀਰਥਾਂ ਦੇ ਸਨਾਨ ਦਾ ਫਲ ਪ੍ਰਾਪਤ ਹੋਇਆ ਮੰਨਦੇ ਹਨ। (ਦੇਖੋ, ਮਥੁਰਾ ਮਹਾਤਮ)

੨ ਸੀਤਲਾ ਵਿੱਚ ਭਗਤੀ ਹੋਣ ਕਰ ਕੇ, ਉਸ ਦੀ ਸਵਾਰੀ (ਖੋਤੀ) ਹੋ ਕੇ ਜਨਮ ਦੀ ਹੈ।

੩ ਗੁਰਮੁਖਾਂ ਨੂੰ ਇੱਕ ਸਵਾਮੀ ਵਿੱਚ ਮਨ ਲਾਉਣਾ, ਏਕਾਦਸੀ ਆਦਿ ਵ੍ਰਤਾਂ ਤੋਂ ਉੱਤਮ ਭਾਯਾ ਹੈ।

ਪ੍ਰੇਮ ਸੁਮਾਰਗ

**ਅੱਖਾਂ ਕਾ, ਜਿਹਬਾ ਕਾ, ਸਰਵਣੋਂ ਕਾ, ਹੱਥੋਂ ਕਾ, ਪੈਰੋਂ ਕਾ, ਇੰਦ੍ਰੀ ਕਾ, ਏਹ ਬਰਤ ਰੱਖੈ। ਜੋ ਅੱਖੀਆਂ ਕਰ ਪਰ-ਤ੍ਰਿਯਾ ਪਰਦਰਬ ਨਾ ਦੇਖੈ[1]। ਜਿਹਬਾ ਕਰ ਮਿਥਯਾ ਨਾ ਬੋਲੇ। ਨਿੰਦਿਆ ਨਾ ਕਰੇ ਅਰ ਬਹੁਤਾ ਸ੍ਵਾਦ ਨਾ ਚੱਖੇ[2], ਜੋ ਸਹਜ ਮੈ ਆਵੈ ਸੋ ਅੰਗੀਕਾਰ ਕਰੈ , ਪਰ-ਤ੍ਰਿਯਾ ਨੂੰ ਹੱਥ ਨਾ ਲਾਏ। ਪੈਰਾਂ ਕਰ ਬੁਰੇ ਕਰਮ ਨੂੰ ਨਾ ਧਾਏ, ਇੰਦ੍ਰੀ ਕੋ ਸਿਵਾਇ ਅਪਨੀ ਇਸਤ੍ਰੀ ਸਪਰਸ ਨ ਦੇਇ, ਅਰੁ ਧਯਾਨ ਸ੍ਰੀ ਗੁਰੂ ਪਰਮ ਗੁਰੂ ਕਾ ਕਰੈ, ਏਹ ਬ੍ਰਤ ਜੋ ਪ੍ਰਾਨੀ ਸਿੱਖ ਰੱਖੈਗਾ ਅੰਤਕਾਲ ਸਾਸ ਸੁਖਾਲੇ ਨਿਕਲਨਗੇ ਅਰੁ ਗੁਰੂ ਸ੍ਰੀ ਅਕਾਲ ਪੁਰੁਖ ਚਿੱਤ ਆਵੈਗਾ।**

ਰਹਤਨਾਮਾ ਭਾਈ ਦਯਾ ਸਿੰਘ ਜੀ

**ਏਕਾਦਸ਼ੀ ਆਦਿਕ ਬਰਤ ਨ ਧਾਰੇ।**

ਗੁਰੁ ਨਾਨਕ ਪ੍ਰਕਾਸ਼, ਉੱਤ੍ਰਾਰਧ, ਅਧਯਾਯ ੪੩

**[3]ਕੰਦ ਮੂਲ ਚੁਨਿ ਖਾਵਨੇ ਤੀਰਥ ਤੀਰ ਨਿਵਾਸ।**
**ਭੂਮਿ ਭਰਮ ਚੰਦ੍ਰਾਇਨੀ[4] ਤਮ ਗੁਣ ਏ ਤਪ ਰਾਸ ॥੬॥**

ਗੁਰੁ ਪ੍ਰਤਾਪ ਸੂਰਜ, ਰਾਸ਼ਿ ੨, ਅੰਸੂ ੩੦

**[5]ਜਨਮ ਅਸ਼ਟਮੀ ਕੋ ਦਿਨ ਆਵਾ।**
**ਨਗਰ ਸਗਰ ਨਰ ਬਰਤ ਰਖਾਵਾ ॥੨੧॥**
**ਨ੍ਰਿਪ ਕੀ ਆਗਯਾ ਪੁਰਿ ਮਹਿਂ ਹੋਈ।**
**ਠਾਕਰ ਬਰਤ ਰਖਹਿ ਸਭਿ ਕੋਈ।**
**ਪ੍ਰਾਤ ਭਈ ਤੇ ਸਭਿ ਚਲਿ ਜਾਵਹੁ।**
**ਸਾਲ ਗਰਾਮ ਦਰਸ ਕੋ ਪਾਵਹੁ ॥੨੨॥**

---

੧ ਵਿਕਾਰ ਦ੍ਰਿਸ਼ਟੀ ਨਾਲ ਨਾ ਦੇਖੇ। ੨ ਜੀਭ ਦਾ ਦਾਸ ਨਾ ਬਣੇ।

੩ ਮਾਲੋ ਮਾਂਗੋ ਸਿੱਖਾਂ ਨੂੰ ਗੁਰੂ ਨਾਨਕ ਦੇਵ ਜੀ ਦਾ ਉਪਦੇਸ਼,

੪ ਚਾਂਦ੍ਰਾਯਣ ਵ੍ਰਤ, ਚੰਦ ਦੇ ਵਧਣ ਘਟਣ ਨਾਲ ਗ੍ਰਾਹੀਆਂ ਵਧਾਣੀਆਂ ਘਟਾਣੀਆਂ ਏਕਮ ਨੂੰ ਇੱਕ, ਪੂਰਨਮਾਸ਼ੀ ਨੂੰ ਪੰਦਰਾਂ, ਵਦੀ ਏਕਮ ਨੂੰ ਚੌਦਾਂ ਅਤੇ ਅਮਾਵਸ ਨੂੰ ਇੱਕ ਗਰਾਸ ਭੀ ਨਾ ਖਾਣਾ।

੫ ਗੁਰੁਸਿੱਖ ਭਾਈ ਕਲਯਾਨਾ, ਪਹਾੜ ਦੀ ਰਾਜਧਾਨੀ ਮੰਡੀ ਵਿੱਚ ਅੰਮ੍ਰਿਤਸਰ ਜੀ ਦੀ ਸੇਵਾ ਲਈ ਪਦਾਰਥ ਅਤੇ ਕਾਠ ਲੈਣ ਗਿਆ ਹੋਇਆ ਸੀ ਜਦ ਕਿ ਉਸ ਥਾਂ ਉਸ ਨੂੰ ਕ੍ਰਿਸ਼ਨ ਜੀ ਦੇ ਜਨਮ ਦੀ ਥਿਤਿ ਅਸ਼ਟਮੀ (ਭਾਦੋਂ ਵਦੀ ੮) ਆਈ, ਭਾਈ, ਕਲਯਾਨੇ ਦੇ ਮੁਕਾਬਲੇ ਅਸੀਂ ਉਨ੍ਹਾਂ ਸਿੱਖਾਂ ਨੂੰ ਦੇਖ ਕੇ ਜੋ ਸ਼ਿਵ ਮੰਦਰ ਵਿੱਚ ਗੱਲ ਬਜਾ ਕੇ ਬੱਕਰੇ ਦੀ ਬੋਲੀ ਬੋਲਦੇ ਹਨ, ਠਾਕੁਰ ਦ੍ਵਾਰੇ ਸਾਲਿਗਰਾਮ ਦਾ ਧੋਣ ਪੀ ਕੇ ਤੁਲਸੀ ਦਲ ਲੈਂਦੇ ਹਨ, ਦੇਵੀ ਉੱਤੇ ਕਾਲੀ ਦੇ ਮੰਦਿਰ ਜਾ ਕੇ ਬੱਕਰੇ ਅਤੇ ਝੋਟੇ ਵੱਢਦੇ ਅਰ ਗਲ ਵਿੱਚ ਘੁੰਮਣੀਆਂ ਪਾਉਂਦੇ ਹਨ, ਪੀਰਾਂ ਦੀਆਂ ਕਬਰਾਂ ਅਤੇ ਥਾਨਾਂ ਪਰ ਜਾ ਕੇ ਸ਼ੀਰਣੀ ਚੜ੍ਹਾਉਂਦੇ ਦਰੂਦ ਦਿਵਾਉਂਦੇ ਅਤੇ ਧਰਮ ਵਿਰੁੱਧ ਕਰਤੂਤਾਂ ਕਰਦੇ ਹਨ, ਵਡੇ ਸ਼ਰਮਿੰਦੇ ਹੁੰਦੇ ਹਾਂ ਅਤੇ ਜਾਣਦੇ ਹਾਂ ਕਿ ਇਹ ਲੱਛਣ ਕੌਮ ਦੀ ਪ੍ਰਲਯ ਦੇ ਹਨ।

ਚਰਣਾਮ੍ਰਿਤ ਤੇ ਬਰਤ ਉਪਾਰਹੁ ।
'ਕ੍ਰਿਸ਼ਨ ਕ੍ਰਿਸ਼ਨ' ਮੁਖ ਨਾਮ ਸੰਭਾਰਹੁ ।...
ਜਥਾ ਜੋਗ ਕੀਨਸਿ ਨਰ ਸਭਿਹੂੰ ।
ਗੁਰੁ ਕੇ ਸਿੱਖ, ਨ ਮਾਨੀ ਤਬਿਹੂੰ ।
ਨਹਿੰ ਬ੍ਰਤ ਕੀਨ, ਨ ਮੰਦਰ ਗਯੋ ।
ਨਹਿੰ ਚਰਣਾਮ੍ਰਿਤ ਧਾਰਨ ਕਯੋ ॥੨੫॥...
ਨਿਕਟਜਿਨਰਪਿਖਿਕਰਿਤਿਸਚਾਲੀ ।
ਬੂਝ੍ਯੋ, 'ਬਰਤ ਨ ਕੀਨਸਿ ਕਾਲੀ ? ।
ਆਜ ਨ ਗਮਨ੍ਯੋ ਠਾਕੁਰ ਦ੍ਵਾਰੇ ? ।
ਨਹਿੰ ਚਰਣਾਮ੍ਰਿਤ ਲੀਨ ਸਕਾਰੇ[1] ?' ॥੨੭॥
ਸੁਨਿ ਸਭਿ ਤੇ ਭਾਈ ਕੱਲ੍ਯਾਨਾ ।
ਮਧੁਰ ਬਾਕ ਤਿਨ ਸੰਗ ਬਖਾਨਾ :-
'ਪੁਰਖ ਜਾਗਤੋ ਠਾਕੁਰ ਮੇਰੋ ।
ਜੋ ਬੋਲੇ ਸੁਖ ਦੇਤਿ ਘਨੇਰੋ ॥੨੮॥
ਪਾਹਨ ਜੜ੍ਹ ਕੀ ਸੇਵਾ ਬਾਦਿ[2] ।
ਖਾਇ ਨ ਬੋਲਹਿ ਨਹਿੰ ਅਹਿਲਾਦਿ[3] ।
ਤੁਮ ਕਬਿ ਕਬਿ ਬ੍ਰਤ ਧਾਰਨ ਕਰੋ ।
ਮਹਾਂ ਬਿਕਾਰਨ ਕੋ ਪਰਹਰੋ ॥੨੯॥
ਹਮਰੇ ਗੁਰੁ ਕੇ ਸਿਖ ਹੈਂ ਜੇਈ ।
ਅਲਪ ਅਹਾਰ ਬਰਤਿ ਨਿਤ ਸੇਈ ।
ਕਾਮ ਕ੍ਰੋਧ ਕੋ ਸੰਜਮੁ ਸਦਾ ।
ਪ੍ਰਭੁ ਸਿਮਰਨ ਮੈਂ ਲਾਗ੍ਯੋ ਰਿਦਾ' ॥੩੦॥
ਇੱਤ੍ਯਾਦਿਕ ਸੁਨਿ ਕੈ ਨਰ ਸਾਰੇ ।
ਹਸਹਿੰ, ਪਰਸਪਰ ਤਰਕ ਉਚਾਰੇਂ ।...
ਬਿਦਤ ਬਾਤ ਪੁਰਿ ਮੈਂ ਭਈ ਸਾਰੇ ।
ਮਹਿਪਾਲਕ ਢਿਗ ਜਾਇ ਉਚਾਰੇ ॥੩੨॥
'ਏਕ ਬਿਦੇਸ਼ੀ ਨਰ ਪੁਰਿ ਆਯੋ ।
ਹਿੰਦੂ ਜਨਮ, ਉਰ ਧਰਮ ਨ ਭਾਯੋ[4] ।

੧ ਸਵੇਰੇ, ਅੰਮ੍ਰਿਤ ਵੇਲੇ । ੨ ਵ੍ਰਿਥਾ, ਨਿਸਫਲ । ੩ ਨਾ ਕੁਛ ਆਨੰਦ ਦਿੰਦਾ ਹੈ ।
੪ ਉਸ ਦਾ ਜਨਮ ਹਿੰਦੂ ਦੇ ਘਰ ਦਾ ਮਾਲੂਮ ਹੁੰਦਾ ਹੈ, ਪਰ ਉਸ ਨੂੰ ਹਿੰਦੂ ਧਰਮ ਨਹੀਂ ਭਾਉਂਦਾ।

ਸਾਲਗਰਾਮ ਮਹਿਂ ਤਰਕ ਕਰੰਤਾ ।
ਕਹਿ 'ਪਾਥਰ', ਬ੍ਰਿਤ ਨਹੀਂ ਧਰੰਤਾ ॥੩੩॥...
ਇੱਤ੍ਯਾਦਿਕ ਨ੍ਰਿਪ ਸੁਨਿ ਕੈ ਕ੍ਰੋਧਾ ।
ਕਹ੍ਯੋ 'ਬੁਲਾਵਹੁ' ਕ੍ਯਾ ਤਿਸ ਬੋਧਾ[1] ? ।...(੩੫)
ਇਕ ਨਰ ਆਇ ਹਕਾਰ੍ਯੋ ਤਾਂਹੀ ।
ਲੇ ਕਰਿ ਸੰਗ ਗਯੋ ਨ੍ਰਿਪ ਪਾਹੀ ।...(੩੬)
ਪਿਖਿ ਮਹਿਪਾਲਕ ਰਿਸ ਕਰਿ ਕਹੈ :-
'ਭੋ ਨਰ! ਕੌਨ ਦੇਸ਼ ਤੂੰ ਰਹੈਂ ?।
ਕਿਸ ਗੁਰ ਨੇ ਤੋ ਕਹੁ ਉਪਦੇਸ਼ਾ ?।
ਕੌਨ ਧਰਮ ਕੋ ਧਾਰ੍ਯੋ ਬੇਸਾ' ? ॥੩੭॥
ਸੁਨਿ ਕੈ ਤਬਿ ਕੱਲ੍ਯਾਨਾ ਭਾਈ ।
ਕਹੀ ਗਾਥ ਨ੍ਰਿਪ ਕੇ ਅਗੁਵਾਈ :-
'ਸ਼੍ਰੀ ਨਾਨਕ ਜਗ ਬਿਦਤਿ ਬਿਸਾਲਾ ।
ਤਿਨ ਗਾਦੀ ਊਪਰ ਇਸ ਕਾਲਾ ॥੩੮॥
ਸ਼੍ਰੀ ਗੁਰ ਅਰਜਨ ਪੂਰਨ[2] ਅਹੈਂ ।
ਤਿਨ ਕੇ ਸਿਖ ਹਮੁ ਬਾਂਛਤਿ ਲਹੈਂ ।
ਦੁਹਿ ਲੋਕਨ ਸੁਖ ਦੇਂ, ਉਪਦੇਸ਼ ।
ਤਿਨ ਕੀ ਬਾਨੀ ਪਠਹਿਂ ਹਮੇਸ਼ ॥੩੯॥
ਯਾਂ ਤੇ ਹਮ ਪਾਹਨ ਨਹਿਂ ਮਾਨਹਿਂ ।
ਦੇਖਹਿ, ਸੁਨਹਿ, ਨ ਖਾਇ, ਬਖਾਨਹਿ ।
ਕ੍ਯਾ ਪ੍ਰਸੰਨ ਹੁਇ ਤਿਸ ਨੇ ਦੇਨਾ ?।
ਤਾਂ ਕੀ ਸੇਵ ਕਰੇ, ਕ੍ਯਾ ਲੇਨਾ ? ॥੪੦॥
ਜੋ ਸਭਿ ਜੀਵਨ ਕੋ ਹੈ ਜੀਵ ।
ਜਿਸ ਅਲੰਬ[3] ਚੇਤਨਤਾ ਥੀਵ ।
ਸਗਰੇ ਜਗ ਕੋ ਜੋ ਨਿਜ ਦਾਤਾ ।
ਸੋ ਤੁਮ ਨੇ ਪਾਹਨ ਕਰਿ ਜਾਤਾ ॥੪੧॥
ਜਿਮ ਅਵਨੀ ਸਭਿ ਕੋ ਸੁਲਤਾਨ ।
ਤਿਸ ਕੋ ਮੂਢ ਕਰਹਿ ਸਨਮਾਨ ।

---

੧ ਉਸ ਦੀ ਸਮਝ ਵਿੱਚ ਕੀ ਆਇਆ ਹੈ ? ੨ ਪੂਰਣ ਗੁਰੂ ।
੩ ਆਸਰੇ, ਜਿਸ ਦੀ ਸੱਤਾ ਕਰ ਕੇ ।

ਘਾਸ ਡਸਾਇ ਬਸਾਵਨਿ ਕੀਆ ।
ਆਵਹੁ ਇਹਾਂ ਬੈਠੀਅਹਿ ਮੀਆਂ[੧]! ॥੪੨॥
ਤਿਮ ਤੁਮਰੋ ਮਤਿ ਕਰਹੁ ਵਿਚਾਰਨ ।
ਪ੍ਰਭੁ ਕੋ ਪਾਹਨ ਕਰਹੁ ਉਚਾਰਨ ।
ਰਹਯੋ ਜੁ ਰਮ ਜਲ ਥਲ ਮਹਿੰ ਰਾਮ[੨] ।
ਇਤ ਉਤ ਦੁਹਿ ਲੋਕਨ ਵਿੱਸ੍ਰਾਮ ॥੪੩॥
ਸਰਬ ਚਰਾਚਰ ਮਹਿੰ ਰਹਿ ਬਯਾਪੇ ।
ਤੀਨਹੁੰ ਕਾਲ[੩] ਬਿਖੇ ਥਿਰ ਆਪੇ ।
ਤੀਨ ਲੋਕ ਪਤਿ ਮਹਿਦ ਮਹਾਂਨਾ[੪] ।
ਅਪਰ ਨ ਪੱਯਤਿ ਜਾਸੁ ਸਮਾਨਾ ॥੪੪॥
ਲਘੁ ਪਾਹਨ ਮਹਿੰ ਕਲਪਹੁ ਸੋਈ ।
ਪ੍ਰਭੁ ਪ੍ਰਸੰਨ ਤੁਮ ਪਹਿ ਕਿਮ ਹੋਈ ? ।
ਜਾਗਤਿ ਪੁਰਖੁ ਸੁ ਗੁਰੂ ਹਮਾਰੋ[੫] ।
ਸਦਾ ਸਹਾਇਕ ਤਾਂਹਿ ਬਿਚਾਰੋ' ॥੪੫॥

## ਵਾਹਗੁਰੂ

ਜਗਤ ਗੁਰੂ ਦਾ ਉਪਦੇਸ਼ ਕੀਤਾ ਵਾਹਗੁਰੂ ਗੁਰਮੰਤ੍ਰ ਸਭ ਨਾਮਾ ਦਾ ਸਾਰ ਹੈ, ਇਸ ਦਾ ਅਰਥ ਹੈ ਮਨ ਬੁਧਿ ਤੋਂ ਅਗਮਯ ਧਨਯਤਾ ਯੋਗਯ ਅਤੇ ਸਭ ਤੋਂ ਵੱਡਾ । ਇਸ ਨਾਮ ਦੇ ਅਨੇਕ ਉੱਚਾਰਣ ਹੋ ਗਏ ਹਨ—ਵਾਹਗੁਰੁ, ਵਾਹਗੁਰੂ, ਵਾਹਿਗੁਰੂ, ਵਾਹੁ ਗੁਰ । ਗੁਰੂ ਗ੍ਰੰਥ ਸਾਹਿਬ ਵਿੱਚ ਜੁਦੇ-ਜੁਦੇ ਸ਼ਬਦਾਂ ਵਿੱਚ ਇਸ ਦਾ ਰੂਪ ਹੈ-ਵਾਹੁ, ਗੁਰ, ਗੁਰੁ, ਇਕੱਠਾ ਸਰੂਪ ਹੈ, ਵਾਹਗੁਰੂ ਅਤੇ ਵਾਹਿਗੁਰੂ । ਜਿਵੇਂ ਗੁਰਬਾਣੀ ਵਿੱਚ 'ਅਜੂਨੀ ਸੈਭੰ' ਮੁਖ ਪਾਠ ਹੈ ਅਰ 'ਆਜੋਨੀ ਸੰਭਉ' ਅਤੇ 'ਆਜੋਨੀ ਸੰਭਵਿਅਉ' ਗੌਣ ਪਾਠ ਹਨ । ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਨੇ 'ਵਾਹਗੁਰੂ' ਸ਼ਬਦ ਦਾ ਪਰਚਾਰ ਕੀਤਾ ਹੈ, ਪੁਰਾਣੀਆਂ ਸਾਖੀਆਂ[੬]

---

੧ ਤੂ ਸੁਲਤਾਨੁ, ਕਹਾ ਹਉ ਮੀਆ, ਤੇਰੀ ਕਵਨ ਵਡਾਈ ? ॥ (ਬਿਲਾਵਲੁ ਮਹਲਾ ੧, ਪੰਨਾ ੭੯੫)
੨ ਰਮਤ ਰਾਮ ਸਭ ਰਹਿਓ ਸਮਾਇ ॥' (ਗੋਂਡ ਮਹਲਾ ੫, ਪੰਨਾ ੮੬੫)
੩ ਭੂਤ, ਵਰਤਮਾਨ, ਭਵਿਸ਼ਯਤ । ੪ ਵੱਡਿਆਂ ਤੋਂ ਵੱਡਾ ।
ਸੁਰ ਸਕਲ ਇੰਦ੍ਰ ਉਪਿੰਦ੍ਰ ਕੋਟਿਕ, ਹਰਿ ਦ੍ਵਾਰ ਸੇਵ ਕਮਾਵਹੀ।
ਕੋਟਿ ਲਛਮੀ ਪੌਰ ਝਾਰਤ ਦਾਸਿ ਦਾਸਿ ਕਹਾਵਹੀ।
ਕੋਟਿ ਦੇਵੀ ਚੇਰਿ ਜਾਂ ਕੀ, ਸੁਰ ਕੋਟਿ ਕੋਟਿ ਗੁਲਾਮ ਹੇ।
ਸਿਰ ਘਸਤ ਹਰਿ ਦਰ ਠਾਢ ਨਿਸ ਦਿਨ, ਸਭ ਦੇਤ ਹਰਹਿ ਸਲਾਮ ਹੇ।
(ਸਰਵਲੋਹ ਆ: ੫, ਛੰਤ ੫੪੩)
੫ ਸਤਿਗੁਰੁ ਜਾਗਤਾ ਹੈ ਦੇਉ ॥ (ਆਸਾ ਕਬੀਰ, ਪੰਨਾ ੪੭੯)
੬ ਸਾਖੀਆਂ ਦੇ ਅੰਤ 'ਬੋਲੋ ਵਾਹਗੁਰੂ' ਪਾਠ ਹੈ ।

ਦਸਮ ਗ੍ਰੰਥ[1], ਭਾਈ ਮਨੀ ਸਿੰਘ ਜੀ ਦੇ ਲੇਖ[2] ਅਤੇ ਸਿੱਖ ਕਾਵਯ[3] ਵਿੱਚ ਵਾਹਗੁਰੂ ਹੀ ਵੇਖਿਆ ਜਾਂਦਾ ਹੈ, ਅੱਜ ਕੱਲ੍ਹ ਦੇ ਛਾਪੇ ਖਾਨਿਆਂ ਵਾਲੇ ਅਤੇ ਆਮ ਸਿੱਖ ਪਤਾ ਨਹੀਂ ਕਜੋਂ ਵਾਹਿਗੁਰੂ ਛਾਪਦੇ ਅਤੇ ਲਿਖਦੇ ਹਨ[4]।

[੩੭੬] ਆਸਾ ਮਹਲਾ ੫ (੨੧)

ਨਿਕਟਿ ਜੀਅ ਕੈ ਸਦ ਹੀ ਸੰਗਾ ॥
ਕੁਦਰਤਿ ਵਰਤੈ ਰੂਪ ਅਰੁ ਰੰਗਾ ॥੧॥...
ਵੇਮੁਹਤਾਜਾ ਵੇਪਰਵਾਹੁ ॥
ਨਾਨਕ ਦਾਸ ਕਹਹੁ ਗੁਰ ਵਾਹੁ ॥੪॥

[੫੧੪] ਮਹਲਾ ੩, ਵਾਰ ਗੂਜਰੀ ੧ (੧੫)

ਵਾਹੁ ਵਾਹੁ ਬਾਣੀ ਸਚੁ ਹੈ ਗੁਰਮੁਖਿ ਲਧੀ ਭਾਲਿ ॥
ਵਾਹੁ ਵਾਹੁ ਸਬਦੇ ਉਚਰੈ, ਵਾਹੁ ਵਾਹੁ ਹਿਰਦੈ ਨਾਲਿ ॥

[੫੧੫] (੧੭)

ਵਾਹੁ ਵਾਹੁ ਗੁਰਸਿਖ ਨਿਤ ਸਭ ਕਰਹੁ,
ਗੁਰ ਪੂਰੇ ਵਾਹੁ ਵਾਹੁ ਭਾਵੈ ॥
ਨਾਨਕ ਵਾਹੁ ਵਾਹੁ ਜੋ ਮਨਿ ਚਿਤਿ ਕਰੇ,
ਤਿਸੁ ਜਮਕੰਕਰੁ ਨੇੜਿ ਨ ਆਵੈ ॥੨॥

---

੧ ਜਾਪੁ ਅਤੇ ਜ਼ਫ਼ਰਨਾਮਹ ਆਦਿ ਦੇ ਮੁਢ 'ਵਾਹਗੁਰੂ ਜੀ ਕੀ ਫ਼ਤਹ' ਲਿਖਿਆ ਹੈ।

੨ ਗਯਾਨ ਰਤਨਾਵਲੀ ਅਤੇ ਭਗਤ ਰਤਨਾਵਲੀ ਵਿੱਚ ਭਾਈ ਮਨੀ ਸਿੰਘ ਜੀ ਹਰ ਥਾਂ 'ਵਾਹਗੁਰੂ' ਲਿਖਦੇ ਹਨ।

੩ ਸੰਮਤ ੧੮੮੨ ਵਿੱਚ ਬਣੇ 'ਸੁਨੀਤਿ ਪ੍ਰਕਾਸ਼' ਵਿੱਚ ਰਾਮ ਸਿੰਘ ਜੀ ਦਾ ਲੇਖ ਹੈ :—
'ਵਾਹੁਗੁਰੂ ਗੁਰੁਬਾਣੀ ਗਾਵੈ। ਉਮਗ ਉਮਗ ਸੁਰ ਊਚ ਅਲਾਵੈ।'
ਭਾਈ ਸੰਤੋਖ ਸਿੰਘ ਜੀ ਗੁਰੁ ਪ੍ਰਤਾਪ ਸੂਰਯ ਦੀ ਰੁੱਤ ੫ ਦੇ ੪੬ਵੇਂ ਅਧਯਾਯ ਵਿੱਚ ਲਿਖਦੇ ਹਨ–
'ਸਿਮਰਹੁ ਵਾਹਗੁਰੂ ਗੁਰ ਵਾਹੁ।'
ਮਹਿਮਾ ਪ੍ਰਕਾਸ਼ ਵਿੱਚ ਹਰ ਕਥਾ ਦੇ ਅੰਤ ਪਾਠ ਹੈ :-
'ਵਾਹਗੁਰੂ ਮੁਖ ਕਰੋ ਉਚਾਰ। ਹੋ ਦਇਆਲ ਕਰ ਲਏ ਉਧਾਰ।'
ਦਸਮ ਪਾਤਸ਼ਾਹੀ ਦੇ ਗੁਰੁ ਬਿਲਾਸ ਵਿੱਚ ਵੇਖਿਆ ਜਾਂਦਾ ਹੈ–'ਵਾਹਗੁਰੂ ਮੁਖ ਬੋਲ ਬੁਲਾਵੈ।'
ਗੁਰੁ ਪਦ ਪ੍ਰੇਮ ਪ੍ਰਕਾਸ਼ ਵਿੱਚ ਅੰਮ੍ਰਿਤ ਛਕਾਉਣ ਸਮੇਂ ਦਾ ਪਾਠ ਹੈ :-
ਬੋਲ ਖਾਲਸਾ ਵਾਹਗੁਰੂ ਕੀ ਫਤੇ ਵਾਹਗੁਰੂ ਜੀ ਕੀ।
ਪ੍ਰਥਮ ਪਢਾਇ ਪਿਆਈ ਪਾਹੁਲ ਪਾਂਚ ਬੇਰ ਹਿਤ ਹੀ ਕੀ।'

੪ ਲਿਖਤ ਦੇ ਗ੍ਰੰਥਾਂ ਵਿੱਚ ਜਿੱਥੇ 'ਵਾਹਗੁਰੂ' ਪਾਠ ਹੈ, ਉਥੇ ਛਾਪਣ ਵਾਲਿਆਂ ਨੇ ਹਰ ਥਾਂ 'ਵਾਹਿਗੁਰੂ' ਕਰ ਦਿੱਤਾ ਹੈ, ਅਕਾਲ ਬੁੰਗੇ ਦਸਮ ਗ੍ਰੰਥ ਦੀ ਕਲਮੀ ਵੱਡੀ ਬੀੜ ਵਿੱਚ ਹਰ ਜਗਹਿ 'ਵਾਹਗੁਰੂ ਜੀ ਕੀ ਫਤਹ' ਪਾਠ ਹੈ, ਇੱਕ ਥਾਂ ਲਿਖਾਰੀ ਨੇ ਭੁੱਲ ਕੇ ਵਾਹਿਗੁਰੂ ਲਿਖਿਆ ਹੈ, ਜੋ ਸੋਧਣ ਵੇਲੇ ਸਿਆਹੀ ਤੇ ਹੜਤਾਲ ਲਾ ਕੇ ਮੁੜ 'ਵਾਹਗੁਰੂ' ਕੀਤਾ ਗਿਆ ਹੈ।

[੧੪੦੨] ਸਵਈਏ ਮਹਲੇ ੪ ਕੇ (੩੫)

**...ਆਦਿ ਪੁਰਖੁ ਸਦਾ ਤੁਹੀ,**
**ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਵਾਹਿ ਜੀਉ ॥੧॥੬॥**

[੧੪੦੩] (੪੨)

**...ਵਾਹੁ ਵਾਹੁ ਕਾ ਬਡਾ ਤਮਾਸਾ ॥੨॥੧੨॥**
**ਕੀਆ ਖੇਲੁ ਬਡ ਮੇਲੁ ਤਮਾਸਾ ਵਾਹਿਗੁਰੂ ਤੇਰੀ ਸਭ ਰਚਨਾ ॥**

ਭਾਈ ਗੁਰਦਾਸ, ਵਾਰ ੯

**ਵੇਦੁ ਨ ਜਾਣੈ ਭੇਦੁ ਕਿਹੁ[1] ਸੇਸਨਾਗੁ ਨ ਪਾਏ ।**
**ਵਾਹਿਗੁਰੂ ਸਾਲਾਹਣਾ ਗੁਰੁ ਸਬਦੁ ਅਲਾਏ ॥੧੩॥**

ਵਾਰ ੧੧

**ਸਤਿਗੁਰੁ ਪੁਰਖ ਦਇਆਲੁ ਹੋਇ ਵਾਹਿਗੁਰੂ ਸਚੁ ਮੰਤ੍ਰੁ ਸੁਣਾਇਆ । (੩)**

ਵਾਰ ੧੨

**ਵੇਦ ਕਤੇਬ ਅਗੋਚਰਾ ਵਾਹਿਗੁਰੂ ਗੁਰ ਸਬਦੁ ਸੁਣਾਇਆ । (੧੭)**

ਵਾਰ ੧੩

**ਵਾਹਿਗੁਰੂ ਗੁਰਮੰਤ੍ਰ ਹੈ ਜਪਿ ਹਉਮੈ ਖੋਈ । (੨)**

ਵਾਰ ੨੪

**ਧਰਮਸਾਲ ਕਰਤਾਰ ਪੁਰੁ ਸਾਧਸੰਗਤਿ ਸਚ ਖੰਡੁ ਵਸਾਇਆ ।**
**ਵਾਹਿਗੁਰੂ ਗੁਰ ਸਬਦੁ ਸੁਣਾਇਆ ॥੧॥**

[੪੮੭] ਸਰਬ ਲੋਹ

**ਵਾਹਿਗੁਰੂ ਸਚਿ ਮੰਤ੍ਰ ਅਖਯ ।...**
**ਸਤਿਗੁਰੁ ਸਿੱਖਯਨ ਪ੍ਰਤਿ ਉਪਦੇਸਯੋ ।**
**ਵਾਹਿਗੁਰੂ ਸਚਿ ਮੰਤ੍ਰ ਬਿਸੇਖਯੋ ॥੧੫॥ (੮੪੪)**

# ਵਾਹਿਗੁਰੂ ਜੀ ਕੀ ਫਤਹ

ਗਯਾਨ ਰਤਨਾਵਲੀ, ਟੀਕਾ ਤੀਜੀ ਪੌੜੀ ਦਾ

**ਸਾਹਿਬ ਦਸਵੇਂ ਪਾਤਸ਼ਾਹ ਬਚਨ ਕੀਤਾ, 'ਜੋ ਕੋਈ ਸਿਖਾਂ ਨੂੰ ਅੱਗੋਂ ਵਾਹਗੁਰੂ ਜੀ ਕੀ ਫ਼ਤੇ[2] ਬੁਲਾਂਵਦਾ ਹੈ ਉਸ ਵੱਲ ਮੇਰਾ ਮੁਖ ਹੁੰਦਾ ਹੈ ਜੋ ਪਿੱਛੋਂ ਬੁਲਾਂਵਦਾ ਹੈ ਉਸ ਵੱਲ ਮੇਰਾ ਸਜਾ ਮੋਢਾ ਹੁੰਦਾ ਹੈ,**

---

੧ ਕੁਛ ।
੨ ਆਪੋ-ਵਿੱਚੀਂ ਮਿਲਣ ਸਮੇਂ ਅਤੇ ਚਿੱਠੀਆਂ ਵਿੱਚ 'ਵਾਹਗੁਰੂ ਜੀ ਕੀ ਫ਼ਤਹ' ਬੋਲਣੀ ਅਤੇ ਲਿਖਣੀ ਚਾਹੀਯੇ ਕਈ ਫ਼ਤਹ ਦੀ ਥਾਂ 'ਸਤਿ ਸ੍ਰੀ ਅਕਾਲ' ਵਰਤਦੇ ਹਨ, ਪਰ ਇਹ ਮਨਮਤ ਹੈ, ਭਾਵੇਂ ਇਹ ਵਾਕ ਭੀ ਗੁਰੁਮਤ ਦਾ ਹੈ, ਪਰ ਫ਼ਤਹ ਦੀ ਥਾਂ ਇਸ ਦਾ ਵਰਤਣਾ ਸਤਿਗੁਰਾਂ ਦੀ ਚਲਾਈ☛

# ਵਿਸ਼ਵਾਸ (ਸਿਦਕ-ਸ਼ਰਧਾ-ਨਿਸ਼ਚਾ-ਪਰਤੀਤਿ)

ਸ਼ਰਧਾਵਾਨ ਦੇ ਮਨ ਵਿੱਚ ਹੀ ਗੁਰੁ ਉਪਦੇਸ਼ ਦਾ ਦ੍ਰਿੜ੍ਹ ਨਿਵਾਸ ਹੋਂਦਾ ਹੈ, ਜਿਸ ਤੋਂ ਆਤਮ ਗਜਾਨ ਦੀ ਪ੍ਰਾਪਤੀ ਹੋਂਦੀ ਹੈ[1], ਪਰ ਇਸ ਬਾਤ ਦਾ ਪੂਰਾ ਵਿਚਾਰ ਹੋਣਾ ਚਾਹੀਏ ਕਿ ਇਹ ਸਤਯ ਵਿਸ਼ਵਾਸ ਹੈ, ਜਾਂ ਮਿਥਯਾ।

ਰੇਤ ਵਿੱਚ ਖੰਡ ਦਾ ਵਿਸ਼ਵਾਸ, ਸੂਰਜ ਦੀ ਕਿਰਨ ਨਾਲ ਚਮਕਦੇ ਮਾਰੂਥਲ ਦੀ ਮ੍ਰਿਗ ਤ੍ਰਿਸਨਾ ਜਲ ਤੋਂ ਪਿਆਸ ਮਿਟਣ ਦਾ ਵਿਸ਼ਵਾਸ, ਕਿਸੇ ਮੰਤ੍ਰ ਜੰਤ੍ਰ ਤੋਂ ਰੋਗ ਦੀ ਨਿਵ੍ਰਿਤੀ ਅਤੇ ਸੰਤਾਨ ਧਨ ਆਦਿ ਦੀ ਪ੍ਰਾਪਤੀ ਦਾ ਨਿਸ਼ਚਾ, ਮਿਥਯਾ ਵਿਸ਼ਵਾਸ ਹਨ, ਜਿਨ੍ਹਾਂ ਤੋਂ ਕਲੇਸ਼ ਅਤੇ ਪਛਤਾਵੇ ਤੋਂ ਛੁਟ ਹੋਰ ਕੋਈ ਫਲ ਨਹੀਂ। ਅਸਾਡੇ ਬਹੁਤ ਭਾਈ ਮਿਥਯਾ ਵਿਸ਼ਵਾਸ ਕਰ ਕੇ ਧਨ ਸੰਪਦਾ, ਸ਼ਾਰੀਰਕ ਸੁਖ ਅਤੇ ਪਰਮਾਰਥ ਖੋ ਬੈਠਦੇ ਹਨ। ਇਸ ਦੇ ਉਲਟ, ਖੰਡ ਵਿੱਚ, ਖੰਡ ਦਾ ਵਿਸ਼ਵਾਸ, ਖੂਹ ਨਦ ਸਰੋਵਰ ਤੋਂ ਪਿਆਸ ਬੁਝਣ ਦਾ ਵਿਸ਼ਵਾਸ, ਔਖਧ ਤੋਂ ਰੋਗ ਦੂਰ ਹੋਣ ਦਾ ਵਿਸ਼ਵਾਸ ਅਤੇ ਬੁਧਿ ਵਿਦਯਾ ਬਲ ਨਾਲ ਧਨ ਦੀ ਪ੍ਰਾਪਤੀ ਦਾ ਵਿਸ਼ਵਾਸ, ਸਤਯ ਵਿਸ਼ਵਾਸ ਹਨ। ਐਸੇ ਹੀ ਸਤਿਗੁਰੂ ਅਤੇ ਸ੍ਵਾਰਥੀ, ਪਾਖੰਡੀ ਉਤੇ ਵਿਸ਼ਵਾਸ ਦਾ ਫਲ ਸਮਝ ਲੈਣਾ ਚਾਹੀਏ।

[੨੯੩] ਗਉੜੀ ਸੁਖਮਨੀ (੧੫)

ਜਾ ਕੈ ਮਨਿ ਗੁਰ ਕੀ ਪਰਤੀਤਿ ॥
ਤਿਸੁ ਜਨ ਆਵੈ ਹਰਿ ਪ੍ਰਭੁ ਚੀਤਿ ॥

[੨੯੫] (੧੭)

ਜਾ ਕੈ ਰਿਦੈ ਬਿਸ੍ਵਾਸੁ ਪ੍ਰਭੁ ਆਇਆ ॥
ਤਤੁ ਗਿਆਨੁ ਤਿਸੁ ਮਨਿ ਪ੍ਰਗਟਾਇਆ ॥

[੫੯੧] ਮਹਲਾ ੩, ਵਾਰ ਵਡਹੰਸ (੧੪)

ਸਤਿਗੁਰ ਕੀ ਪਰਤੀਤਿ ਨ ਆਈਆ, ਸਬਦਿ ਨ ਲਾਗੋ ਭਾਉ ॥
ਓਸ ਨੋ ਸੁਖੁ ਨ ਉਪਜੈ, ਭਾਵੈ ਸਉ ਗੇੜਾ ਆਵਉ ਜਾਉ ॥

[੬੭੫] ਧਨਾਸਰੀ ਮਹਲਾ ੫ (੧੬)

ਅਉਖਧ ਮੰਤ੍ਰ ਮੂਲ ਮਨ ਏਕੈ ਮਨਿ ਬਿਸ੍ਵਾਸੁ ਪ੍ਰਭ ਧਾਰਿਆ ॥

[੬੭੭] ਧਨਾਸਰੀ ਮਹਲਾ ੫ (੨੬)

ਜਿਨ ਕੈ ਮਨਿ ਸਾਚਾ ਬਿਸ੍ਵਾਸੁ ॥
ਪੇਖਿ ਪੇਖਿ ਸੁਆਮੀ ਕੀ ਸੋਭਾ ਆਨਦੁ ਸਦਾ ਉਲਾਸੁ ॥

---

੧ श्रद्धा वां लभते ज्ञानं तत्परः संयतेन्द्रियः। (ਗੀਤਾ ਅ: ੪, ਸਲੋਕ ੩੯)

[੬੭੮] ਧਨਾਸਰੀ ਮਹਲਾ ੫ (੨੮)

**ਅਸਥਿਰ ਰਹਹੁ, ਡੋਲਹੁ ਮਤ ਕਬਹੂ, ਗੁਰ ਕੈ ਬਚਨਿ ਅਧਾਰਿ ॥**
**ਜੈ ਜੈ ਕਾਰੁ ਸਗਲ ਭੂ ਮੰਡਲ, ਮੁਖ ਊਜਲ ਦਰਬਾਰ ॥**

[੯੦੯] ਰਾਮਕਲੀ ਮਹਲਾ ੩, ਅਸਟਪਦੀ (੨)

**ਭਰਮਿ ਨ ਭੂਲਹੁ ਸਤਿਗੁਰੁ ਸੇਵਹੁ, ਮਨੁ ਰਾਖਹੁ ਇਕ ਠਾਈ ॥੮॥**

[੧੨੨੧] ਸਾਰੰਗ ਮਹਲਾ ੫ (੮੮)

**ਕਹਤ ਸੁਨਤ ਕਿਛੁ ਸਾਂਤਿ ਨ ਉਪਜਤ, ਬਿਨੁ ਬਿਸਾਸ ਕਿਆ ਸੇਖਾਂ ? ॥**
**ਪ੍ਰਭੂ ਤਿਆਗਿ ਆਨ ਜੋ ਚਾਹਤ ਤਾ ਕੈ ਮੁਖਿ ਲਾਗੈ ਕਾਲੇਖਾ ॥**

[੧੪੦੨] ਸਵਈਏ ਮਹਲੇ ੪ ਕੇ

**ਪਰਤੀਤਿ ਹੀਐ ਆਈ ਜਿਨ ਜਨ ਕੈ ਤਿਨ੍ ਕਉ ਪਦਵੀ ਉਚ ਭਈ ॥**
**ਤਜਿ ਮਾਇਆ ਮੋਹੁ ਲੋਭੁ ਅਰੁ ਲਾਲਚੁ ਕਾਮ ਕ੍ਰੋਧ ਕੀ ਬ੍ਰਿਥਾ ਗਈ ॥**
**ਅਵਲੋਕ੍ਯਾ ਬ੍ਰਹਮੁ ਭਰਮੁ ਸਭੁ ਛੁਟਕ੍ਯਾ, ਦਿਬ੍ ਦ੍ਰਿਸਟਿ ਕਾਰਣ ਕਰਣੰ ॥**

[੧੮] ਅਕਾਲ ਉਸਤਤਿ

**ਕਾਮਨਾ ਅਧੀਨ ਸਦਾ ਦਾਮਨਾ ਪ੍ਰਬੀਨ[1],**
**ਏਕ ਭਾਵਨਾ[2] ਬਿਹੀਨ ਕੈਸੇ ਪਾਵੈ ਜਗਦੀਸ ਕੌ ? ॥੭੯॥**

ਭਾਈ ਗੁਰੁਦਾਸ, ਵਾਰ ੨੨

**ਚਲਣੁ ਹੁਕਮੁ ਰਜਾਇ ਗੁਰਮੁਖਿ ਜਾਣਿਆ ।...**
**ਸਿਦਕੁ ਸਬੂਰੀ ਪਾਇ ਕਰਿ ਸੁਕਰਾਣਿਆ । (੧੬)**

ਵਾਰ ੨੬

**ਜੇ ਗੁਰੁ ਸਾਂਗਿ ਵਰਤਦਾ ਦੁਬਿਧਾ ਚਿਤਿ ਨ ਸਿਖਾਂ ਕੇਰੇ[3] । (੩੦)**

ਗੁਰੁ ਪ੍ਰਤਾਪ ਸੂਰਜ, ਰਾਸਿ ੧੦, ਅੰਸੂ ੪੭

**[4]ਨਿਸਚਲ ਨਿਸ਼ਚੈ ਨਿਤ ਚਿਤ ਜਿਨ ਕੇ ।**
**ਸ਼੍ਰੀ ਨਾਨਕ ਸੁਖ ਦਾਇਕ ਤਿਨ ਕੇ ।**
**ਅੰਗ ਸੰਗ ਰਹਿੰ ਸਦਾ ਸਹਾਈ ।**
**ਹਲਤ ਪਲਤ ਮਹਿੰ ਪ੍ਰਭੁ ਹਿਤ ਦਾਈ ॥੭॥**
**ਸੰਸੈ ਗ੍ਰਸਤ ਜਿਨਹੁੰ ਕੇ ਮਨ ਹੈਂ ।**
**ਕਬਹਿ ਅਸ਼ਰਧਾ ਸ਼ਰਧਾ ਜਨ ਹੈ ।**

---

੧ ਲੋਕਾਂ ਨੂੰ ਫਾਹੀ ਵਿੱਚ ਫਸਾਉਣ ਲਈ ਚਤੁਰ । ੨ ਸ਼ਰਧਾ, ਵਿਸ਼੍ਵਾਸ ।
੩ ਸਿੱਖਾਂ ਦਾ ਵਿਸ਼੍ਵਾਸ ਨਹੀਂ ਡੋਲਦਾ !
੪ ਅੰਬਰ ਪਤਿ ਰਾਜਾ ਜੈ ਸਿੰਘ ਨੂੰ ਗੁਰੂ ਹਰਿਕ੍ਰਿਸ਼ਨ ਸਾਹਿਬ ਦਾ ਉਪਦੇਸ਼ ।

ਨਿਜ ਊਚੋ ਲਖ ਕਰਹਿਂ ਹੰਕਾਰ ।
ਜਿਮ ਅਵਨੀ ਥਲ ਤੁੰਗ[੧] ਉਦਾਰ ॥੮॥
ਪ੍ਰੇਮ ਨੀਰ ਜਹਿਂ ਠਹਿਰਹਿ ਨਾਂਹੀ ।
ਸੇਵਾ ਕ੍ਰਿਖਿ[੨] ਕਿਮ ਤਹਿਂ ਉਪਜਾਹੀ ? ।
ਸ਼੍ਰੇਯ ਫਲਨਿ[੩] ਤੌਂ ਪਈਅਹਿ ਕਹਾਂ ? ।
ਤ੍ਰਿਪਤਿ ਅਨੰਦ ਨ ਸੁਪਨੇ ਤਹਾਂ ॥੯॥

# ਵਿਚਾਰ-ਬਿਬੇਕ

[੩੩] ਸਿਰੀਰਾਗੁ ਮਹਲਾ ੩ (੫੦)

**ਭਾਈ ਰੇ! ਗੁਰਮੁਖਿ ਬੂਝੈ ਕੋਇ ॥**
**ਬਿਨੁ ਬੂਝੇ ਕਰਮ ਕਮਾਵਣੇ ਜਨਮੁ ਪਦਾਰਥੁ ਖੋਇ ॥**

[੧੪੮] ਮਹਲਾ ੧, ਵਾਰ ਮਾਝ (੨੧)

**ਪੜਿਐ ਨਾਹੀ ਭੇਦੁ ਬੁਝਿਐ ਪਾਵਣਾ[੪] ॥**

[੪੮੩] ਆਸਾ ਕਬੀਰ (੨੯)

**ਪਢੇ ਗੁਨੇ ਨਾਹੀ ਕਛੂ ਬਉਰੇ, ਜਉ ਦਿਲ ਮਹਿ ਖਬਰਿ ਨ ਹੋਈ ॥**

[੧੧੩੨] ਭੈਰਉ ਮਹਲਾ ੩ (੧੯)

**ਅੰਤਰਿ ਲੋਭ ਹਲਕੁ ਦੁਖੁ ਭਾਰੀ ਬਿਨੁ ਬਿਬੇਕ ਭਰਮਾਇ ॥**

[੧੩੨੫] ਕਲਿਆਨ ਮਹਲਾ ੧, ਅਸਟਪਦੀ (੪)

**ਬਿਬੇਕ ਬੁਧਿ ਸਭ ਜਗ ਮਹਿ ਨਿਰਮਲ,**
**ਬਿਚਰਿ ਬਿਚਰਿ[੫] ਰਸੁ ਪੀਜੈ ॥**

[੧੪੨੯] ਮੁੰਦਾਵਣੀ ਮਹਲਾ ੫

**ਥਾਲ ਵਿਚਿ ਤਿੰਨਿ ਵਸਤੂ ਪਈਓ ਸਤੁ ਸੰਤੋਖੁ ਵੀਚਾਰੋ[੬] ॥**

---

੧ ਉੱਚਾ ।
੨ ਖੇਤੀ ।
੩ ਮੁਕਤਿ ਅਤੇ ਆਨੰਦ ਰੂਪ ਫਲ ।
੪ ਕੇਵਲ ਪੜ੍ਹਨ ਤੋਂ ਹੀ ਨਹੀਂ, ਵਾਸਤਵ ਗੱਲ ਸਮਝਣ ਤੋਂ ਮਰਮ ਜਾਣੀਦਾ ਹੈ ।
੫ ਵਿਚਾਰ-ਵਿਚਾਰ ਕੇ ।
੬ ਗੁਰੂ ਗ੍ਰੰਥ ਸਾਹਿਬ ਵਿੱਚ ਤਿੰਨ ਪਦਾਰਥ ਹਨ-ਸਤ੍ਯ, ਸੰਤੁਸ਼ਟਤਾ (ਸਦਾ ਚੜ੍ਹਦੀ ਕਲਾ ਵਿੱਚ ਰਹਿਣਾ) ਅਤੇ ਵਿਚਾਰ ।

# ਵਿਦਯਾ-ਬੁਧਿ

[੧੪੦] ਮਹਲਾ ੧, ਵਾਰ ਮਾਝ (੬)

**[ਪੜ੍ਹਿਆ ਮੂਰਖ] ਪੜਿਆ ਮੂਰਖੁ ਆਖੀਐ ਜਿਸੁ ਲਬੁ ਲੋਭੁ ਅਹੰਕਾਰਾ[੧] ॥**

[੧੪੬] ਮਹਲਾ ੨, ਵਾਰ ਮਾਝ (੧੮)

**ਸਤੀ ਪਹਰੀ ਸਤੁ ਭਲਾ, ਬਹੀਐ ਪੜਿਆ ਪਾਸਿ[੨] ॥**
**ਓਥੈ ਪਾਪੁ ਪੁੰਨੁ ਬੀਚਾਰੀਐ[੩], ਕੂੜੈ ਘਟੈ ਰਾਸਿ ॥**

[੧੯੮] ਗਉੜੀ ਮਹਲਾ ੫ (੧੬੧)

**ਸਾ ਮਤਿ ਨਿਰਮਲ ਕਹੀਅਤ ਧੀਰ[੪] ॥**

[੩੪੦] ਗਉੜੀ ਬਾਵਨ ਅਖਰੀ, ਕਬੀਰ (੫)

**ਮਨ ਸਮਝਾਵਨ ਕਾਰਨੇ ਕਛੂਅਕ[੫] ਪੜੀਐ ਗਿਆਨ ॥**

[੩੪੬] ਗਉੜੀ ਪੂਰਬੀ, ਰਵਿਦਾਸ (੪)

**ਕੂਪੁ ਭਰਿਓ ਜੈਸੇ ਦਾਦਿਰਾ ਕਛੁ ਦੇਸੁ ਬਿਦੇਸੁ ਨ ਬੂਝ ॥**
**ਐਸੇ ਮੇਰਾ ਮਨੁ ਬਿਖਿਆ ਬਿਮੋਹਿਆ ਕਛੁ ਆਰਾ ਪਾਰੁ ਨ ਸੂਝ[੬] ॥**

[੩੫੬] ਆਸਾ ਮਹਲਾ ੧ (੨੫)

**ਵਿਦਿਆ ਵੀਚਾਰੀ ਤਾਂ ਪਰਉਪਕਾਰੀ[੭] ॥**

[੩੮੨] ਆਸਾ ਮਹਲਾ ੫ (੪੪)

**ਸੋਈ ਅਜਾਣੁ, ਕਹੈ—'ਮੈ ਜਾਨਾ'—ਜਾਨਣਹਾਰੁ ਨ ਛਾਨਾ ਰੇ[੮] ॥**

---

੧ ਵਿਦਯਾ ਨੂੰ ਪਾ ਕੇ ਜੋ ਲਾਲਚੀ ਹੈ [ਅਰਥਾਤ ਗੁਣ ਵੇਚਦਾ ਹੈ ਅਰ ਕਿਸੇ ਨੂੰ ਵਿਦਯਾ ਦੇਣੀ ਨਹੀਂ ਚਾਹੁੰਦਾ] ਔਰ ਅਹੰਕਾਰ ਕਰਦਾ ਹੈ (ਅਰਥਾਤ-ਆਪਣੇ ਜੇਹਾ ਹੋਰ ਕਿਸੇ ਨੂੰ ਵਿਦਵਾਨ ਨਹੀਂ ਸਮਝਦਾ) ਉਹ ਪੜ੍ਹਿਆ ਹੋਇਆ ਮੂਰਖ (Educated fool) ਹੈ।

੨ ਵਿਦਵਾਨਾਂ ਦੀ ਸੰਗਤਿ ਵਿੱਚ ਸਮਾਂ ਵਿਤਾਉਣਾ ਚਾਹੀਏ।

੩ ਕਰਨ ਅਤੇ ਨਾ ਕਰਨ ਯੋਗ ਕਰਮ।

੪ ਬੁੱਧੀ ਉਹ ਨਿਰਮਲ ਹੈ ਜੋ ਧੀਰਯ ਸਹਿਤ ਹੈ, ਓਛੀ ਅਕਲ ਨਿਸਫਲ ਹੈ।

੫ ਵਿਦਯਾ ਦੀ ਅਵਧੀ ਨਾ ਹੋਣ ਕਰ ਕੇ, ਬਹੁਤ ਵਿਦਯਾ ਹਾਸਿਲ ਕਰਨੀ ਭੀ ਤਨਿਕ ਮਾਤ੍ਰ ਹੀ ਹੈ, ਇਸ ਲਈ ਕਛਕ ਸ਼ਬਦ ਵਰਤਿਆ ਹੈ।

੬ ਖੂਹ ਦਾ ਡੱਡੂ ਜਿਵੇਂ ਸਮੁੰਦ੍ਰ ਦਾ ਗਯਾਨੀ ਨਹੀਂ, ਤਿਵੇਂ ਅਲਪ ਸਰੋਤਾ ਅਰ ਅਲਪਗਯ ਆਦਮੀ, ਜਿਸ ਨੇ ਵਿਸ਼ਯ ਭੋਗ ਹੀ ਮਾਨੁਸ਼ ਜਨਮ ਦਾ ਲਾਭ ਸਮਝ ਲਿਆ ਹੈ, ਪਾਰਦਰਸ਼ੀ ਨਹੀਂ ਹੋ ਸਕਦਾ।

੭ ਵਿਦਵਾਨ ਹੀ ਪੂਰਨ ਉਪਕਾਰ ਕਰ ਸਕਦਾ ਹੈ, ਮੂਰਖ ਉਪਕਾਰ ਦੀ ਇੱਛਾ ਰੱਖਣ ਪਰ ਭੀ ਜੁਗਤਿ ਅਰ ਸਾਮੱਗ੍ਰੀ ਹੀਨ ਹੋਣ ਕਰ ਕੇ ਲਾਭ ਨਹੀਂ ਪਹੁੰਚਾ ਸਕਦਾ ਅਤੇ ਵਿਦਵਾਨ ਤਦ ਹੈ, ਜੇ ਪਰੋਪਕਾਰੀ ਹੈ।

੮ ਜੋ ਆਖਦਾ ਹੈ, ਮੈਂ ਸਭ ਕੁਛ ਜਾਣਦਾ ਹਾਂ, ਉਹ ਮੂਰਖ ਹੈ, ਕਯੋਂਕਿ ਵਿਦਿਆ ਦਾ ਅੰਤ ਨਹੀਂ, ਖੋਜਣ ਤੋਂ ਨਿਤ ਨਵੇਂ ਚਮਤਕਾਰ ਮਾਲੂਮ ਹੁੰਦੇ ਹਨ, ਅਰ ਜੋ ਵਾਸਤਵ ਵਿੱਚ ਵਿਦਵਾਨ ਹੈ, ਓਹ ਆਪਣੀ ਵਿਦਿਆ ਦੇ ਪ੍ਰਭਾਵ, ਪ੍ਰਸਿੱਧੀ ਪਾਉਂਦਾ ਹੈ। ਉਸ ਨੂੰ 'ਮੈਂ ਵਿਦਵਾਨ ਹਾਂ', ਆਖਣ ਦੀ ਲੋੜ ਨਹੀਂ।

[੪੭੩] ਮਹਲਾ ੧, ਵਾਰ ਆਸਾ

**ਮੰਦਾ ਕਿਸੈ ਨ ਆਖੀਐ, ਪੜਿ ਅਖਰੁ ਏਹੋ ਬੁਝੀਐ[1] ॥**
**ਮੂਰਖੈ ਨਾਲਿ ਨ ਲੁਝੀਐ[2] ॥੧੯॥**

[੫੪੮] ਮਹਲਾ ੩, ਬਿਹਾਗੜੇ ਕੀ ਵਾਰ (੨)

**ਗੁਰਮਤਿ ਮਤਿ ਅਚਲੁ ਹੈ, ਚਲਾਇ ਨ ਸਕੈ ਕੋਇ[3] ॥**

[੫੯੯] ਸੋਰਠਿ ਮਹਲਾ ੧ (੧੨)

**ਗੁਰ ਸਾਖੀ[4] ਅੰਤਰਿ ਜਾਗੀ ॥ ਤਾ ਚੰਚਲ ਮਤਿ ਤਿਆਗੀ ॥**
**ਗੁਰ ਸਾਖੀ ਕਾ ਉਜੀਆਰਾ ॥ ਤਾ ਮਿਟਿਆ ਸਗਲ ਅੰਧ੍ਯਾਰਾ[5] ॥੨॥**

[੬੬੨] ਧਨਾਸਰੀ ਮਹਲਾ ੧ (੭)

**ਪੜਿਆ ਬੂਝੈ[6] ਸੋ ਪਰਵਾਣੁ ॥**

[੭੧੧] ਟੋਡੀ ਮਹਲਾ ੪ (੧)

**ਬਿਬੇਕ ਬੁਧਿ ਸਤਿਗੁਰ ਤੇ ਪਾਈ, ਗੁਰ ਗਿਆਨੁ ਗੁਰੂ ਪ੍ਰਭ ਕੇਰਾ ॥**

[੭੮੯] ਮਹਲਾ ੧, ਵਾਰ ਸੂਹੀ (੧੩)

**ਅੰਧੇ ਅਕਲੀ ਬਾਹਰੇ, ਮੂਰਖ ਅੰਧ ਗਿਆਨੁ ॥**
**ਨਾਨਕ ਨਦਰੀ ਬਾਹਰੇ[7] ਕਬਹਿ ਨ ਪਾਵਹਿ ਮਾਨੁ ॥**

[੧੧੦੩] ਮਾਰੂ, ਕਬੀਰ (੧)

**ਮਾਇਆ ਕਾਰਨ ਬਿਦਿਆ ਬੇਚਹੁ, ਜਨਮੁ ਅਬਿਰਥਾ ਜਾਈ ॥੩॥**

[੧੧੪੦] ਭੈਰਉ ਮਹਲਾ ੫ (੧੯)

**ਬਿਨੁ ਬਿਦਿਆ ਕਹਾ ਕੋਈ ਪੰਡਿਤ[8] ? ॥**

[੧੨੨੬] ਸਾਰੰਗ ਮਹਲਾ ੫ (੧੧੩)

**ਪੋਥੀ ਪਰਮੇਸਰ ਕਾ ਥਾਨੁ[9] ॥**

**ਵਿਦਿਆ ਪਾ ਕੇ ਕਈ ਤੀਖਣ ਬੁਧਿ ਵਾਲੇ ਦੇਸ ਹਿਤ ਦੀ ਥਾਂ ਹਾਨੀਕਾਰਕ ਸਾਬਤ ਹੁੰਦੇ ਹਨ, ਅਜਿਹੇ ਕੁਲ-ਘਾਤਕ ਸ਼ੈਤਾਨ ਵਿਦਵਾਨਾਂ ਨੂੰ,**

---

੧ ਵਿਦਵਾਨ ਹੋਣ ਦਾ ਇਹ ਨਤੀਜਾ ਹੈ। ੨ ਝਗੜੀਏ ਨਾ, ਵਿਤੰਡਾਵਾਦ ਨਾ ਕਰੀਏ।

੩ ਗੁਰਮੁਖਾਂ ਦੀ ਬੁੱਧੀ ਨੇ ਅਚਲ ਵਿਸ਼ਵਾਸ ਨਾਲ ਗੁਰਮਤਿ ਧਾਰਨ ਕੀਤੀ ਹੈ, ਕਿਸੇ ਗਿਆਨ ਤਤ੍ਵ ਰਹਿਤ ਵਿਦਵਾਨ ਦੀ ਦਲੀਲ ਉਸ ਨੂੰ ਚਲਾਇਮਾਨ ਨਹੀਂ ਕਰ ਸਕਦੀ।

੪ ਸਿੱਖ੍ਯਾ।

੫ ਅਗ੍ਯਾਨ, ਮਿਥ੍ਯਾ ਭ੍ਰਮ।

੬ ਸਿੱਧਾਂਤ ਸਮਝਦਾ ਹੈ।

੭ ਦੂਰੰਦੇਸ਼ੀ ਤੋਂ ਖਾਲੀ।

੮ ਭਾਵ ਇਹ ਹੈ ਜਨਮ ਜ਼ਾਤੀ ਤੋਂ ਪੰਡਿਤ ਗ੍ਯਾਨੀ ਮੰਨਣਾ ਭੁੱਲ ਹੈ, ਇਨ੍ਹਾਂ ਉਪਾਧੀਆਂ ਦਾ ਸੰਬੰਧ ਵਿਦਿਆ ਨਾਲ ਹੈ।

੯ ਭਾਵ ਇਹ ਹੈ ਕਿ ਪੁਸਤਕਾਂ ਦੇ ਵਿਚਾਰ ਨਾਲ ਹੀ ਵਾਹਗੁਰੂ ਦੀ ਮਹਿਮਾ ਜਾਣੀਦੀ ਹੈ।

ਗੁਰੂ ਸਾਹਿਬ ਸ਼ਿਕਾਰੀ ਦਾ ਸਿਖਾਇਆ ਹੋਇਆ ਮ੍ਰਿਗ, ਪਾਲਤੂ ਬਾਜ਼ ਅਤੇ ਪੇਟ-ਦਾਸੀਏ ਰਾਜਜ ਕਰਮਚਾਰੀ ਦਾ ਦ੍ਰਿਸ਼ਟਾਂਤ ਦਿੰਦੇ ਹਨ।

[੧੨੪੫] ਮਹਲਾ ੧, ਵਾਰ ਸਾਰੰਗ (੨੦)

ਅਕਲਿ ਏਹ ਨ ਆਖੀਐ ਅਕਲਿ ਗਵਾਈਐ ਬਾਦਿ[1] ॥
ਅਕਲੀ ਸਾਹਿਬੁ ਸੇਵੀਐ, ਅਕਲੀ ਪਾਈਐ ਮਾਨੁ ॥
ਅਕਲੀ ਪੜ੍ਹਿ ਕੈ ਬੁਝੀਐ, ਅਕਲੀ ਕੀਚੈ ਦਾਨੁ[2] ॥
ਨਾਨਕੁ ਆਖੈ ਰਾਹੁ ਏਹੁ ਹੋਰਿ ਗਲਾਂ ਸੈਤਾਨੁ ॥੧॥

[੧੨੮੮] ਵਾਰ ਮਲਾਰ ਮਹਲਾ ੧ (੨੨)

ਹਰਣਾਂ ਬਾਜਾਂ ਤੈ ਸਿਕਦਾਰਾਂ ਏਨ੍ਾ ਪੜ੍ਹਿਆ ਨਾਉ ॥
ਫਾਂਧੀ ਲਗੀ ਜਾਤਿ ਫਹਾਇਨਿ, ਅਗੈ ਨਾਹੀ ਥਾਉ[3] ॥

[੧੩੨੯] ਪ੍ਰਭਾਤੀ ਮਹਲਾ ੧ (੭)

ਗੁਰ ਪਰਸਾਦੀ ਵਿਦਿਆ ਵੀਚਾਰੈ[4] ਪੜਿ ਪੜਿ ਪਾਵੈ ਮਾਨੁ ॥

[੧੩੭੪] ਸਲੋਕ-ਕਬੀਰ

ਕਬੀਰ ਜਿਨਹੁ ਕਿਛੂ ਜਾਨਿਆ ਨਹੀ ਤਿਨ ਸੁਖ ਨੀਦ ਬਿਹਾਇ ॥
ਹਮਹੁ ਜੁ ਬੂਝਾ ਬੂਝਨਾ ਪੂਰੀ ਪਰੀ ਬਲਾਇ[5] ॥੧੮੧॥

[੧੩੭੬] ਸਲੋਕ-ਕਬੀਰ

ਕਬੀਰ, ਮਨੁ ਜਾਨੈ ਸਭ ਬਾਤ, ਜਾਨਤ ਹੀ ਅਉਗਨੁ ਕਰੈ ॥
ਕਾਹੇ ਕੀ ਕੁਸਲਾਤ ਹਾਥਿ ਦੀਪੁ ਕੂਏ ਪਰੈ[6] ॥੨੧੬॥

ਭਾਈ ਗੁਰਦਾਸ, ਵਾਰ ੩੪

ਵਿਣੁ ਸੰਜਮਿ ਰੋਗੀ ਮਰੈ ਚਿਤਿ ਵੈਦ ਨ ਰੋਸੁ।...
ਬੇਮੁਖ ਪੜ੍ਹੈ ਨ ਇਲਮ ਜਿਉਂ ਅਵਗੁਣ ਸਭਿ ਓਸੁ ॥੮॥

---

੧ ਵ੍ਰਿਥਾ ਝਗੜਿਆਂ ਅਰ ਸ਼ਰਾਰਤਾਂ ਵਿੱਚ।

੨ ਅਕਲ ਵਾਲਿਆਂ ਦਾ ਕੀਤਾ ਹੋਇਆ ਦਾਨ ਸਦਾ ਫਲ ਦਿੰਦਾ ਹੈ, ਮੂਰਖਾਂ ਦਾ ਦਾਨ ਮੁਫਤ-ਖੋਰਿਆਂ ਲਈ ਛਿਨ ਭਰ ਆਨੰਦ ਦਾ ਕਾਰਣ ਹੁੰਦਾ ਹੈ ਅਰ ਉਪਕਾਰ ਦੀ ਥਾਂ ਅਪਕਾਰ ਕਰਦਾ ਹੈ, ਕਯੋਂਕਿ ਪੁਸ਼ਤੈਨੀ ਮੰਗਤੇ ਬਣਾਉਂਦਾ ਹੈ।

੩ ਪੜ੍ਹਾਏ ਹੋਏ (ਅਰਥਾਤ ਸਿਖਾਏ ਹੋਏ) ਮ੍ਰਿਗ ਅਤੇ ਬਾਜ਼, ਤਥਾ ਸਵਾਰਥੀ ਕਰਮਚਾਰੀ ਦਾ ਨਾਮ ਭੀ ਪੜ੍ਹਿਆਂ ਵਿੱਚ ਹੈ, ਪਰ ਇਹ ਜਾਤਿ ਭਾਈਆਂ ਨੂੰ ਜਾਤਿ ਵਿਰੋਧੀ ਫਾਹੀ ਵਿੱਚ ਫਸਾਉਣ ਲਈ ਸਹਾਇਤਾ ਦਿੰਦੇ ਹਨ, ਅਜੇਹੇ ਪੜ੍ਹਿਆਂ ਨੂੰ, 'ਅਗੈ ਨਾਹੀ ਥਾਉ।'

੪ ਵਿਦਿਆ ਦੇ ਸਿਧਾਂਤ ਨੂੰ ਵਿਚਾਰੇ।

੫ ਭਾਵ ਇਹ ਹੈ ਵਿਦਵਾਨ ਦੀ ਜ਼ਿੰਮੇਵਾਰੀ ਬਹੁਤ ਵਧ ਜਾਂਦੀ ਹੈ ਅਤੇ ਜੋ ਇਸ ਫਰਜ਼ ਨੂੰ ਨਹੀਂ ਨਿਭਾਉਂਦਾ, ਉਹ ਵਿਦਯਾ ਦੇ ਸਿਧਾਂਤ ਤੋਂ ਅਗਯਾਤ ਹੈ।

੬ ਵਿਦਵਾਨ ਹੋ ਕੇ ਕੁਕਰਮ ਕਰਦਾ ਹੈ, ਉਹ ਮਹਾਂ ਅਪਰਾਧੀ ਹੈ।

ਭਗਤ ਰਤਨਾਵਲੀ

ਜਿਉਂ ਅੰਨ੍ਹਾ ਖੂਹ ਵਿੱਚ ਪਵੈ ਤਾਂ ਉਸ ਨੂੰ ਕੋਈ ਕੁਛ ਨਹੀਂ ਆਖਦਾ, ਪਰ ਜਿਉਂ ਸੁਜਾਖਾ ਹੱਥ ਵਿੱਚ ਦੀਪਕ ਲੈ ਕੇ ਖੂਹ ਵਿੱਚ ਪਉਂਦਾ ਹੈ ਤਾਂ ਉਸ ਨੂੰ ਭੰਡੀ ਹੁੰਦੀ ਹੈ, ਤੈਸੇ ਜੋ ਅਣ-ਪੜ੍ਹਿਆ ਹੋਇਆ ਪਾਪ ਕਰਦਾ ਹੈ ਤਾਂ ਉਸ ਨੂੰ ਭੰਡੀ ਨਹੀਂ ਹੁੰਦੀ, ਜੋ ਪੜ੍ਹਿਆ ਹੋਇਆ ਪਾਪ ਕਰਦਾ ਹੈ ਤਾਂ ਉਸ ਨੂੰ ਸਾਰੇ ਜਗਤ ਦੀ ਭੰਡੀ ਹੁੰਦੀ ਹੈ ਤੇ ਵਾਹਗੁਰੂ ਦੇ ਦਰਬਾਰ ਭੀ ਮੂੰਹ ਨਹੀਂ ਦੇ ਸਕਦਾ।

ਗੁਰੁ ਪ੍ਰਤਾਪ ਸੂਰਜ, ਰਾਸ਼ਿ ੩, ਅੰਸੂ ੫੩

[1]ਸੁਨਿ ਸ਼੍ਰੀ ਮੁਖ ਤੇ ਬਾਕ ਬਖਾਨਾ।
ਮਨ ਕਾਰਨ ਗੁਨ ਅਵਗੁਨ ਜਾਨਾ।
ਬਿੱਦਯਾ ਪਠਨਿ ਲਗੇ ਤੁਮ ਜਬ ਤੇ।
ਮਨ ਤ੍ਰਿਸ਼ਨਾ ਉਪਜਾਇਸਿ ਤਬਿ ਤੇ ॥੮॥
ਬਹੁ ਬਿੱਦਯਾ ਹਮ ਪਠਹਿਂ ਬਨਾਇ।
ਦਰਬ ਸਮੂਹ ਲੇਹਿਂ ਉਪਜਾਇ।...
ਨਿਜ ਮਨ ਕੇ ਸਮਝਾਵਨਿ ਕਾਰਨ।
ਪਠੀ ਨ ਬਿੱਦਯਾ ਕਿਯ ਨ ਬਿਚਾਰਨ।
ਕਥਾ ਕਰਤਿ ਧਨ ਮਹਿਂ ਮਨ ਰਹੈ।
ਕਿਮ ਸ਼ਾਂਤੀ ਗੁਨ ਗਨ ਕੋ ਲਹੈ? ॥੧੦॥

ਰੁੱਤ ੩, ਅੰਸੂ ੪੦

ਸਿੱਖ, ਸਿੱਖ ਬਿੱਦਯਾ ਸਿਖਲਾਵੈ[2]। (੧੪)

ਰੁੱਤ ੩, ਅੰਸੂ ੪੩

ਚਹੀਅਹਿ ਪਢਬੋ ਅਲਪ ਕੈ ਘਨੋ।
ਬੁਧਿ ਸੁਧ ਪਰੈ ਸੁਧਾਰੈ ਮਨੋ।
ਗੁਣ ਅਵਗੁਣ ਕਰਿਬੋ ਅਨੁਕਰਬੋ[3]।
ਜਾਨੈ ਸਭਿ ਕੀ ਸੁਧ ਉਰ ਧਰਿਬੋ ॥੬॥

---

੧ ਪੰਡਿਤ ਬਾਲਾ ਅਤੇ ਕ੍ਰਿਸ਼ਨ ਦੀ ਬੇਨਤੀ ਸੁਣ ਕੇ, ਗੁਰੂ ਅਰਜਨ ਸਾਹਿਬ ਨੇ ਫੁਰਮਾਇਆ।

ਸਿੱਖ ਸਦਾ ਵਿਦਯਾਰਥੀ ਹੈ

੨ ਭਾਵ ਇਹ ਹੈ ਹਰੇਕ ਸਿੱਖ ਨੂੰ ਪੂਰਾ ਵਿਦਵਾਨ ਹੋਣਾ ਚਾਹੀਏ। ਸਿੱਖ ਉਹੀ ਹੈ ਜਿਸ ਦੀ ਤਾਲੀਮ ਮਰਨ ਪ੍ਰਯੰਤ ਸਮਾਪਤ ਨਹੀਂ ਹੁੰਦੀ, ਸਾਰੀ ਅਵਸਥਾ ਜੋ ਵਿਦਯਾਰਥੀ ਬਣਿਆ ਰਹੇ, 'ਸਿੱਖ' ਪਦ ਚਰਿਤਾਰਥ ਕਰਦਾ ਹੈ।

੩ ਇਹ ਕੰਮ ਕਰਨ ਲਾਇਕ ਹੈ ਅਤੇ ਇਹ ਨਹੀਂ।

ਪਢਨਿ ਬਿਖੈ ਗੁਨ ਅਹੈਂ ਅਨੇਕੂ ।
ਸਦ ਗੁਨ ਪ੍ਰਾਪਤਿ ਆਦਿ ਬਿਬੇਕੂ ।
ਯਾਂ ਤੇ ਪਢਨ ਅਹੈ ਬਹੁ ਨੀਕਾ ।
ਅਨਪਢ ਰਹੈ ਅੰਧ ਨਿਤ ਹੀ ਕਾ[1] ॥੭॥

## ਵਿਦ੍ਯਾ ਦਾ ਅਰੰਭ

ਜਦ ਬੱਚੇ ਇਸ ਲਾਯਕ ਹੋ ਜਾਣ ਕਿ ਅੱਖਰਾਂ ਦੇ ਸਮਝਣ ਅਤੇ ਲਿਖਣ ਦੀ ਸੂਝ ਹੋਵੇ, ਤਦ ਗੁਰੂ ਗ੍ਰੰਥ ਸਾਹਿਬ ਦੇ ਸੰਮੁਖ ਪ੍ਰਸ਼ਾਦ ਰੱਖ ਕੇ ਅਰਦਾਸ ਕਰ ਕੇ ਅੱਖਰਾਂ ਦਾ ਆਰੰਭ ਕਰਾਇਆ ਜਾਵੇ, ਗੁਰੁਬਾਣੀ ਦਾ ਬੋਧ ਹੋਣ ਪਿੱਛੋਂ ਸੰਸਕ੍ਰਿਤ, ਫਾਰਸੀ, ਅੰਗਰੇਜ਼ੀ ਆਦਿ ਵਿਦ੍ਯਾ ਦਾ ਅਭਿਆਸ ਹੋਵੇ, ਇਸ ਸੰਬੰਧ ਵਿੱਚ ਦੇਖੋ 'ਨੀਤਿ' ਅਤੇ 'ਵਿਦ੍ਯਾ-ਬੁਧਿ' ਸਿਰਲੇਖ ਹੇਠ ਲਿਖੇ ਵਾਕ :-

ਰਹਿਤਨਾਮਾ-ਭਾਈ ਦੇਸਾ ਸਿੰਘ

ਗੁਰਮੁਖੀ ਅੱਖਰ ਜੇ ਹੈਂ ਭਾਈ ।
ਸਿੰਘ, ਸਿੰਘ ਤੇ ਸੀਖਹੁ ਜਾਈ ।
ਔਰ ਜੋ ਬਿਦਯਾ ਜਹ ਤਹ ਹੋਈ ।
ਅਵਰਨ ਤੇ ਵੀ ਲੇਵਹੁ ਸੋਈ[2] ॥੩੯॥

---

੧ ਮਨ ਦਾ ਅੰਨ੍ਹਾ ।

ਫਾਰਸੀ ਪੜ੍ਹਨ ਬਾਬਤ

੨ ਇਕ ਪ੍ਰਪੰਚੀ ਸਿੱਖ ਨੇ ਸਾਖੀ ਵਿੱਚ ਲਿਖਿਆ ਹੈ ਕਿ ਗੁਰੂ ਗੋਬਿੰਦ ਸਿੰਘ ਸਾਹਿਬ ਹੁਕਮ ਦੇਂਦੇ ਹਨ ਕਿ ਮੇਰਾ ਸਿੱਖ ਫ਼ਾਰਸੀ ਨਾ ਪੜ੍ਹੇ ਪਰ ਉਸ ਨੇ ਇਹ ਨਹੀਂ ਸੋਚਿਆ ਕਿ 'ਜ਼ਫ਼ਰਨਾਮਹ' ਦੇ ਕਰਤਾ ਔਰ ਭਾਈ ਨੰਦ ਲਾਲ ਜੀ ਦੀ ਫਾਰਸੀ ਕਵਿਤਾ ਨੂੰ ਸਨਮਾਨ ਦੇਣ ਵਾਲੇ ਕਲਗੀਧਰ ਸਵਾਮੀ ਜੀ ਅਰਬੀ ਫਾਰਸੀ ਨੂੰ ਮਲੇਛ ਭਾਸ਼ਾ ਮੰਨਦੇ ਤਾਂ 'ਖ਼ਾਲਸਾ' ਫ਼ਤਹ, ਦੇਗ ਤੇਗ ਅਤੇ ਦਸਤਾਰ ਆਦਿਕ ਸ਼ਬਦ ਕਦੇ ਨਾ ਵਰਤਦੇ ! ਅਜੇਹੇ ਪ੍ਰਸੰਗ ਸਾਖੀਆਂ ਵਿੱਚ ਦਰਜ ਹੋਣ ਦਾ ਕਾਰਨ ਹੈ ਕਿ ਜਦ ਪੰਜਾਬ ਵਿੱਚ ਸਿੱਖਾਂ ਨੂੰ ਬੁੱਧੂ ਰੱਖਣ ਵਾਸਤੇ ਅਰ ਰਿਆਸਤ ਦੇ ਸਾਰੇ ਕੰਮ ਸਦਾ ਆਪਣੇ ਹੱਥ ਰੱਖਣ ਲਈ ਗੁਰੂ ਸਾਹਿਬ ਦੇ ਏਹੋ ਜੇਹੇ ਬਚਨ ਪ੍ਰਗਟ ਕੀਤੇ ਅਰ ਸਿੱਖਾਂ ਨੂੰ ਇਹ ਭੀ ਸਮਝਾਇਆ ਕਿ ਪੜ੍ਹਨਾ ਤਾਂ ਮੁਨਸ਼ੀ ਮਜ਼ਦੂਰਾਂ ਦਾ ਕੰਮ ਹੈ, ਆਪ ਦਾ ਕੰਮ ਸਾਡੇ 'ਤੇ ਹਕੂਮਤ ਕਰਨਾ ਹੈ, ਅਸੀਂ ਆਪ ਦੇ ਨੌਕਰ ਲਿਖਣ ਪੜ੍ਹਨ ਨੂੰ ਥੋੜੇ ਹਾਂ ? ਆਪ ਜੋ ਹੁਕਮ ਕਰੋ ਉਸ ਦੀ ਤਾਮੀਲ ਕਰਨ ਨੂੰ ਹਰ ਵੇਲੇ ਤਿਆਰ ਹਾਂ, ਇਸ ਚਾਲ ਦਾ ਪੰਜਾਬ ਵਿੱਚ ਅਜੇਹਾ ਅਸਰ ਹੋਇਆ ਕਿ ਸਿੱਖ ਸਰਦਾਰਾਂ ਦੇ ਬੇਟੇ ਸਭ ਨਿਰੱਖਰ ਰਹਿ ਗਏ ਅਰ ਰਾਜ ਦਾ ਪ੍ਰਬੰਧ ਉਨ੍ਹਾਂ ਦੇ ਹੱਥ ਚਲਿਆ ਗਿਆ ਜੋ ਸਿੱਖ ਧਰਮ ਨੂੰ ਦੇਖਣਾ ਨਹੀਂ ਚਾਹੁੰਦੇ ਸਨ ਔਰ ਇਨ੍ਹਾਂ ਚਾਲਾਕ ਆਦਮੀਆਂ ਨੇ ਕੇਵਲ ਨੀਤਿ ਪ੍ਰਬੰਧ ਹੀ ਆਪਣੇ ਹੱਥ ਨਹੀਂ ਲਿਆ, ਸਗੋਂ ਸਿੱਖਾਂ ਦੇ ਧਾਰਮਿਕ ਨਿਯਮਾਂ ਵਿੱਚ ਭੀ ਅਜੇਹੀ ਗੜਬੜ ਕੀਤੀ ਜੋ ਅੱਜ ਤੋੜੀ ਪੂਰਾ ਸੁਧਾਰ ਨਹੀਂ ਹੋ ਸਕਿਆ।

ਇਸ ਤੋਂ ਗੁਰੁਮੁਖੀ ਪੜ੍ਹਨ ਦਾ ਉਪਦੇਸ਼ ਇਸ ਲਈ ਹੈ ਕਿ ਧਾਰਮਿਕ ਵਿਦਿਆ ਧਰਮ-ਗਜਾਤਾ ਤੋਂ ਪੜ੍ਹਨੀ ਉੱਤਮ ਹੈ, ਕਯੋਂਕਿ ਓਹ ਧਰਮ ਤੱਤ ਨੂੰ ਜਾਣਦਾ ਹੈ, ਉਸ ਤੋਂ ਪੜ੍ਹਿਆ ਗੁਮਰਾਹ ਨਹੀਂ ਹੋ ਸਕਦਾ ।

# ਵਿਧਵਾ

ਸਿੱਖ ਧਰਮ ਵਿੱਚ ਵਿਧਵਾ ਇਸਤ੍ਰੀ ਨੂੰ ਆਪਣੀ ਸਮਾਨ ਉਮਰ ਦੇ ਪੁਰਖ ਨਾਲ ਪੁਨਰ ਵਿਵਾਹ ਦੀ ਆਗਯਾ ਹੈ ਅਰ ਇਹ ਰੀਤਿ ਉੱਤਮ ਆਚਰਣ ਦੀ ਸਹਾਯਤਾ ਕਰਨ ਵਾਲੀ ਹੈ। ਸ੍ਰੀ ਗੁਰੂ ਅਰਜਨ ਸਾਹਿਬ ਨੇ ਬੈਹੜਵਾਲ ਨਿਵਾਸੀ ਭਾਈ ਹੇਮੇ ਦਾ ਪੁਨਰ ਵਿਵਾਹ ਇਕ ਵਿਧਵਾ ਨਾਲ ਕਰਾਇਆ ਸੀ।

[੨੨੬] ਗਉੜੀ ਮਹਲਾ ੧, ਅਸਟਪਦੀ (੧੧)

ਜਿਉ ਤਨੁ ਬਿਧਵਾ ਪਰ ਕਉ ਦੇਈ ॥
ਕਾਮਿ ਦਾਮਿ ਚਿਤੁ ਪਰ ਵਸਿ ਸੇਈ ॥
ਬਿਨੁ ਪਿਰ ਤ੍ਰਿਪਤਿ ਨ ਕਬਹੂੰ ਹੋਈ[1] ॥੬॥

ਪ੍ਰੇਮ ਸੁਮਾਰਗ

**ਅਪਰ ਸੰਜੋਗ** — ਜਿਸ ਇਸਤ੍ਰੀ ਕਾ ਭਰਤਾ ਕਾਲ ਬਸਿ ਹੋਯਾ ਹੋਇ, ਚਾਹੀਐ ਉਸ ਕੇ ਪਿੱਛੇ ਜਤ ਸਤ ਸੀਲ ਪਾਲੈ, ਕਿਤੇ ਵੱਲ ਚਿਤ ਡੁਲਾਵੈ ਨਾਹੀਂ ਅਰੁ ਸ੍ਰੀ ਗੁਰੁ ਅਕਾਲ ਪੁਰੁਖ ਕੇ ਧਿਆਨ ਬਿਖੈ ਰਹੈ, ਸ੍ਵਾਦੋਂ ਮੈ ਜੀਉ ਨਾ ਦੇਇ, ਸ੍ਵਾਦ ਇਸ ਕਾਮ ਕੋ ਯੌਂ ਹੈਂ, ਜਿਉਂ ਅਗਨਿ ਮੈ ਘ੍ਰਿਤ ਪਾਵੈ ਤਾਂ ਪ੍ਰਚੰਡ ਹੋਤੀ ਹੈ, ਇਸ ਪ੍ਰਾਣੀ ਕਾ ਭਲਾ ਜਤ ਸਤ ਮੈ ਹੈ, ਅਰ ਬੋਲ ਤੋਲ ਸੋਂ ਰਹੈ, ਕਿਆ ਮਰਦ[2] ਕਿਆ ਇਸਤ੍ਰੀ ਜੌ ਜਾਨੇ ਕਿਸੀ ਉਪਾਉ ਰਹਿਤ ਕਰ ਰਹਿ ਨਾਹੀਂ ਸਕਤੀ, ਤਬ ਜਾਰੀ ਚੋਰੀ ਨਾ ਕਰੇ, ਆਪਣੀ ਲਾਇਕ ਦੇਖ ਕੈ ਅਪਰ ਸੰਜੋਗ ਕਰੈ[3]।

# ਵਿਰਲੇ ਉੱਤਮ ਹੈਨ

[੨੯੭] ਗਉੜੀ ਥਿਤੀ, ਮਹਲਾ ੫

ਭਾਉ ਭਗਤਿ ਭਗਵਾਨ ਸੰਗਿ, ਮਾਇਆ ਲਿਪਤ ਨ ਰੰਚ ॥
ਨਾਨਕ ਵਿਰਲੇ ਪਾਈਅਹਿ ਜੋ ਨ ਰਚਹਿ ਪਰਪੰਚ ॥੫॥

---

[ਨਿਯੋਗ] ੧ ਜੋ ਵਿਧਵਾ ਕਾਮ ਦੇ ਵਸ਼ਿ ਹੋ ਕੇ, ਅਥਵਾ ਸੰਤਾਨ ਦੀ ਕਾਮਨਾ ਕਰ ਕੇ ਨਿੰਦਿਤ ਨਿਯੋਗ ਰੀਤਿ ਅਨੁਸਾਰ ਜਾਂ ਧਨ ਦੇ ਲਾਲਚ, ਪਰ-ਪੁਰਸ਼ ਨਾਲ ਪਯਾਰ ਕਰਦੀ ਹੈ, ਉਸ ਦੀ ਤ੍ਰਿਸ਼ਨਾ ਕਦੇ ਭੀ ਸ਼ਾਂਤ ਨਹੀਂ ਹੋਂਦੀ, ਪਤੀ ਧਾਰਣ ਤੋਂ ਹੀ ਉਸ ਨੂੰ ਸੰਤੋਖ ਪ੍ਰਾਪਤ ਹੋ ਸਕਦਾ ਹੈ। ਸਿੱਧਾਂਤ ਇਹ ਹੈ ਕਿ ਵਿਧਵਾ ਨੂੰ ਧਰਮ ਪੂਰਵਕ ਪੁਨਰ ਵਿਵਾਹ ਕਰਨਾ ਚਾਹੀਯੇ, ਵਿਭਚਾਰ ਵਿੱਚ ਪ੍ਰਵਿਰਤ ਹੋ ਕੇ ਪਤਿਤ ਹੋਣਾ ਨਿੰਦਤ ਕਰਮ ਹੈ।

੨ ਮਰਦ ਦੀ ਇਸਤਰੀ ਚਲਾਣਾ ਕਰ ਜਾਵੇ ਤਾਂ ਉਹ ਭੀ ਦੁਰਾਚਾਰ ਨਾ ਕਰੇ, ਜੇਹਾ ਵਿਭਚਾਰ ਦਾ ਦੋਸ਼ ਇਸਤਰੀ ਨੂੰ ਹੈ, ਤੇਹਾ ਹੀ ਮਰਦ ਨੂੰ ਹੈ, ਉਹ ਭੀ ਵਿਧਵਾ ਅਥਵਾ ਸਮਾਨ ਉਮਰ ਵਾਲੀ ਨਾਲ ਅਨੰਦ ਵਿਧਿ ਕਰੇ।

੩ ਉਮਰ ਸਰੂਪ ਗੁਣ ਆਦਿ ਵਿੱਚ ਜੋ ਆਪਣੇ ਜੇਹਾ ਹੋਵੇ ਉਸ ਨਾਲ ਦੂਜੀ ਬਾਰ ਸੰਜੋਗ ਕਰੇ।

[੫੧੭] ਮਹਲਾ ੫, ਵਾਰ ਗੂਜਰੀ ੨ (੧)

**ਜਗ ਮਹਿ ਉਤਮ ਕਾਢੀਅਹਿ ਵਿਰਲੇ ਕੇਈ ਕੇਇ ॥**

[੬੦੯] ਸੋਰਠਿ ਮਹਲਾ ੫ (੨)

**ਕੋਟਿ ਮਧੇ ਜਨੁ ਪਾਈਐ, ਭਾਈ! ਵਿਰਲਾ ਕੋਈ ਕੋਇ ॥**
**ਨਾਨਕ ਰਤਾ ਸਚਿ ਨਾਮਿ, ਭਾਈ! ਸੁਣਿ ਮਨੁ ਤਨੁ ਨਿਰਮਲੁ ਹੋਇ ॥੪॥**

[੧੦੩੯] ਮਾਰੂ ਮਹਲਾ ੧, ਸੋਲਹਾ (੧੮)

**ਐਸੇ ਜਨ ਵਿਰਲੇ ਸੰਸਾਰੇ ॥**
**ਗੁਰ ਸਬਦੁ ਵੀਚਾਰਹਿ ਰਹਹਿ ਨਿਰਾਰੇ ॥**
**ਆਪਿ ਤਰਹਿ ਸੰਗਤਿ ਕੁਲ ਤਾਰਹਿ,**
**ਤਿਨ ਸਫਲ ਜਨਮੁ ਜਗਿ ਆਇਆ ॥੧੧॥**

ਭਾਈ ਗੁਰਦਾਸ, ਵਾਰ ੨੮

**ਤੇ ਵਿਰਲੇ ਸੈਂਸਾਰ ਵਿਚਿ ਦਰਸਨ ਜੋਤਿ ਪਤੰਗ ਮਿਲੰਦੇ[੧]।**
**ਤੇ ਵਿਰਲੇ ਸੈਂਸਾਰ ਵਿਚਿ ਸਬਦ ਸੁਰਤਿ ਹੋਇ ਮਿਰਗ ਮਰੰਦੇ[੨]।**
**ਤੇ ਵਿਰਲੇ ਸੈਂਸਾਰ ਵਿਚਿ ਚਰਣ ਕਵਲ ਹੁਇ ਭਵਰ ਵਸੰਦੇ।**
**ਤੇ ਵਿਰਲੇ ਸੈਂਸਾਰ ਵਿਚਿ ਪਿਰਮ ਸਨੇਹੀ ਮੀਨ ਤਰੰਦੇ[੩]।**
**ਤੇ ਵਿਰਲੇ ਸੈਂਸਾਰ ਵਿਚਿ ਗੁਰੁ ਸਿਖ ਗੁਰੁ ਸਿਖ ਸੇਵ ਕਰੰਦੇ।**
**ਭੈ ਵਿਚਿ ਜੰਮਨਿ ਭੈ ਰਹਨਿ ਭੈ ਵਿਚਿ ਮਰਿ ਗੁਰੁ ਸਿਖ ਜੀਵੰਦੇ।**
**ਗੁਰਮੁਖ ਸੁਖ ਫਲੁ ਪਿਰਮੁ[੪] ਚਖੰਦੇ ॥੧੭॥**

## ਵੇਸ਼ਜਾ

[੧੧੪੩] ਭੈਰਉ ਮਹਲਾ ੫ (੨੮)

**ਚਿਤਵਤ ਪਾਪ ਨ ਆਲਕੁ[੫] ਆਵੈ ॥**
**ਬੇਸੁਆ ਭਜਤ[੬] ਕਿਛੁ ਨਹ ਸਰਮਾਵੈ ॥**

[੧੧੬੫] ਭੈਰਉ, ਨਾਮਦੇਵ (੮)

**ਜਿਉ ਬੇਸ੍ਵਾ ਕੇ ਪਰੈ ਅਖਾਰਾ ॥ ਕਾਪਰੁ ਪਹਿਰਿ ਕਰਹਿ ਸੀਗਾਰਾ ॥**
**ਪੂਰੇ ਤਾਲ ਨਿਹਾਲੇ ਸਾਸ ॥ ਵਾ ਕੇ ਗਲੇ ਜਮ ਕਾ ਹੈ ਫਾਸ[੭] ॥**

---

੧ ਗੁਰ ਦਰਸ਼ਨ ਦੀਪਕ-ਜੋਤਿ ਨੂੰ ਪਤੰਗ ਹੋ ਕੇ ਮਿਲਦੇ ਹਨ।
੨ ਗੁਰ ਸ਼ਬਦ 'ਤੇ ਮੋਹਿਤ ਹੋਏ ਮਿਰਗ ਵਾਂਗੂੰ ਕੁਰਬਾਨ ਹੋਂਦੇ ਹਨ।
੩ ਪ੍ਰੇਮ ਜਲ ਵਿੱਚ ਮੱਛੀ ਹੋ ਕੇ ਤਰਦੇ ਹਨ। ੪ ਪ੍ਰੇਮ।
੫ ਆਲਸ। ੬ ਭੋਗਦਾ ਹੋਇਆ। ੭ ਜੋ ਵੇਸ਼ਜਾ ਦੇ ਰੂਪ, ਲਿਬਾਸ, ਰਾਗ, ਸੁਰ, ਤਾਲ ਉੱਤੇ ਰੀਝਦਾ ਹੈ, ਉਸ ਦੇ ਗਲੇ ਦੁੱਖ ਅਤੇ ਕਲੇਸ਼ਾਂ ਦੀ ਫਾਹੀ ਪੈਂਦੀ ਹੈ।

ਭਾਈ ਗੁਰਦਾਸ, ਵਾਰ ੫

ਜਿਉ ਬਹੁ ਮਿਤੀ ਵੇਸੁਆ ਸਭਿ ਕੁਲਖਣ ਪਾਪ ਕਮਾਵੈ ।
ਲੋਕਹੁ ਦੇਸਹੁ ਬਾਹਰੀ ਤਿਹੁ ਪਖਾਂ[1] ਨੋ ਅਉਲੰਗੁ ਲਾਵੈ ।
ਡੁਬੀ ਡੋਬੈ ਹੋਰਨਾ ਮਹੁਰਾ ਮਿਠਾ ਹੋਇ ਪਚਾਵੈ ।
ਘੰਡਾਹੇੜਾ ਮਿਰਗ ਜਿਉ ਦੀਪਕ ਹੋਇ ਪਤੰਗ ਜਲਾਵੈ ।
ਦੁਹੀ ਸਰਾਈ ਜਰਦ ਰੂ ਪਥਰ ਬੇੜੀ ਪੂਰ ਡੁਬਾਵੈ ।(੧੭)

ਵਾਰ ੩੩

ਜਿਉ ਬਹੁ ਮਿਤੀ ਵੇਸੁਆ ਛਡੈ ਖਸਮੁ ਨਿਖਸਮੀ ਹੋਈ ।
ਪੁਤੁ ਜਣੇ ਜੇ ਵੇਸੁਆ ਨਾਨਕਿ ਦਾਦਕਿ ਨਾਉਂ ਨ ਕੋਈ ।
ਨਰਕਿ ਸਵਾਰਿ ਸੀਗਾਰਿਆ ਰਾਗ ਰੰਗ ਛਲਿ ਛਲੈ ਛਲੋਈ ।
ਘੰਡਾਹੇੜੁ ਅਹੇੜੀਆਂ ਮਾਣਸ ਮਿਰਗ ਵਿਣਾਹੁ ਸਥੋਈ ।
ਇਥੈ ਮਰੈ ਹਰਾਮ ਹੋਇ ਅਗੈ ਦਰਗਹ ਮਿਲੈ ਨ ਢੋਈ ।
ਦੁਖੀਆ ਦੁਸਟੁ ਦੁਬਾਜਰਾ ਜਾਣ ਰੁਪਈਆ ਮੇਖੀ ਸੋਈ ।
ਵਿਗੜੈ ਆਪਿ ਵਿਗਾੜੈ ਲੋਈ ॥੯॥

ਤਨਖਾਹ ਨਾਮਾ

ਵੇਸਵਾ ਦੁਾਰੇ ਸਿਖ ਜੋ ਜਾਵਹਿ ।
ਪਰ ਇਸਤ੍ਰੀ ਸਿਉ ਨੇਹੁ ਲਗਾਵਹਿ ।
ਗੋਬਿੰਦ ਸਿੰਘ ਵਹੁ ਸਿਖ ਨ ਭਾਵਹਿ ॥੨੨॥

ਰਹਿਤਨਾਮਾ—ਭਾਈ ਚੌਪਾ ਸਿੰਘ

ਵਿਵਾਹ ਮੇ ਵੇਸਿਆ ਕਾ ਤਮਾਸਾ ਦੇਖੇ, ਸੋ ਤਨਖਾਹੀਆ ।

ਗੁਰੁ ਨਾਨਕ ਪ੍ਰਕਾਸ਼, ਉੱਤ੍ਰਾਰਧ, ਅਧਜਾਯ ੪੨

[2]ਮਨ ਚੰਚਲ ਵੇਸ਼੍ਵਾ ਜਬ ਪੇਖੀ ।
ਕਾਮ ਕੇਲ ਹ੍ਵੈ ਚਾਇ ਬਿਸੇਖੀ ।
ਰੋਕਜੋ ਰੁਕਤਿ ਨ ਕਿਸੂ ਪ੍ਰਕਾਰਾ ।
ਮਿਲਿ ਤਿਹ ਅਪਨ ਜਨਮ ਜਗ ਹਾਰਾ ॥੨੭॥
ਧਰਮ ਛੀਨ ਹ੍ਵੈ ਪਾਇ ਸਜਾਈ ।
ਪਰਜੋ ਨਰਕ ਮਹਿਂ ਬਹੁ ਬਿਲਲਾਈ ।
ਯਾਂ ਤੇ ਤਿਹ ਕੋ ਦੇਖਹਿ ਨਾਂਹੀ[3] ।
ਸਮਾਂ ਬਿਤਾਵਹਿ ਸਤਿ ਸੰਗ ਮਾਂਹੀ ॥੨੮॥

੧ ਨਾਨਕ, ਦਾਦਕ ਤੇ ਸਹੁਰੇ । ੨ ਮੂਲੇ ਨੂੰ ਗੁਰੂ ਨਾਨਕ ਸਾਹਿਬ ਦਾ ਉਪਦੇਸ਼ ।
੩ ਵਿਕਾਰ ਦ੍ਰਿਸ਼ਟਿ ਨਾਲ ।

ਗੁਰੁ ਪ੍ਰਤਾਪ ਸੂਰਜ, ਰੁੱਤ ੩, ਅੰਸੂ ੨੦

ਰਹਿਤ ਬਤਾਈ ਪੁਨ, ਧਰੋ ਸਦਾ ਸਿੰਘ ਮਨ,
ਬੇਸ੍ਵਾ ਸੋਂ ਰਮਨ ਨਹਿਂ ਕੀਜੈ ਕਬਿ ਸ਼ੰਕ ਕਰਿ ।...੯॥...
ਬਾਰਬਧੂਨ[1] ਕੇ ਸੰਗ ਰਮੈ ਨਰ, ਸੰਗਤਿ ਮਹਿਂ ਨਹਿਂ ਮੇਲ ਸੁ ਪਾਵੈ ।
ਸੋ ਨਹਿਂ ਸਿੱਖ, ਗੁਰੂ ਨਹਿਂ ਮੈ ਤਿਹ, ਲੋਕ ਪ੍ਰਲੋਕ ਸੁ ਮੂਲ ਨਸਾਵੈ ।
ਜੋ ਪਛੁਤਾਇ ਪਰੈ ਸ਼ਰਨੀ, ਪੁਨ, ਆਪਨੋ ਦੋਸ਼ ਸਮੂਹ ਸੁਨਾਵੈ ।
ਦੇ ਤਨਖਾਹ ਬਿਸਾਲ ਪਦਾਰਥ, ਫੇਰ ਨਹੀਂ ਮਨ ਤਾਂਹਿ ਮੈਂ ਲਾਵੈ ॥੧੨॥

# ਵੇਦ-ਸਾਸਤ੍ਰ-ਸਿਮ੍ਰਿਤਿ-ਕਤੇਬ-ਪੁਰਾਣ

[ਵੇਦ] ੧. ਵੇਦ-ਹਿੰਦੂ ਧਰਮ ਦੇ ਆਧਾਰ ਰੂਪ ਪ੍ਰਾਚੀਨ ਮੁਖ ਗ੍ਰੰਥ, ਜਿਨ੍ਹਾਂ ਦੀ ਗਿਣਤੀ ਪਹਿਲਾਂ ਤਿੰਨ ਸੀ ਅਤੇ ਪਿੱਛੋਂ ਅਥਰਵ ਮਿਲਾ ਕੇ ਚਾਰ ਕੀਤੀ ਗਈ। ਪੂਰਵ ਕਾਲ ਵਿੱਚ ਇਹ ਲਿਖਤ ਅੰਦਰ ਨਹੀਂ ਆਏ । ਗੁਰੂ ਤੋਂ ਸੁਣ ਕੇ ਵੇਦ ਕੰਠ ਕੀਤਾ ਜਾਂਦਾ ਸੀ, ਇਸੇ ਕਾਰਣ 'ਸ਼੍ਰੁਤਿ' ਸੰਗਯਾ ਹੋਈ, ਅਰ ਵੇਦ ਕੰਠ ਕਰਨ ਵਾਲਾ 'ਸ਼੍ਰੋਤ੍ਰਿਯ' ਪ੍ਰਸਿੱਧ ਹੋਇਆ ।[2] ਵੇਦ ਦਾ ਅਧਿਕਾਰ ਤ੍ਰਿਵਰਣ ਨੂੰ ਹੀ ਸੀ ਸ਼ੂਦ੍ਰ ਲਈ ਇਸ ਦਾ ਪੜ੍ਹਨਾ ਸੁਣਨਾ ਵਿਵਰਜਿਤ ਸੀ।[3]

ਵੇਦ ਕਿਸੇ ਇਕ ਦੇ ਰਚੇ ਹੋਏ ਨਹੀਂ, ਇਨ੍ਹਾਂ ਵਿੱਚ ਵਸ਼ਿਸ਼ਟ, ਵਿਸ਼ਵਾਮਿੱਤ੍ਰ, ਭਰਦ੍ਵਾਜ, ਆਦਿ ਅਨੇਕ ਰਿਖੀਆਂ ਦੇ ਬਣਾਏ ਹੋਏ ਮੰਤ੍ਰ ਹਨ, ਜਿਨ੍ਹਾਂ ਵਿੱਚ ਸੂਰਯ, ਅਗਨਿ, ਇੰਦਰ, ਵਾਯੂ ਆਦਿ ਦੇਵਤਿਆਂ ਦੀ ਮਹਿਮਾ ਹੈ । ਅਨੇਕ ਗ੍ਰੰਥਾਂ ਵਿੱਚ ਵੇਦਾਂ ਨੂੰ ਈਸ਼੍ਵਰ ਦੇ ਸ੍ਵਾਸ ਲਿਖਿਆ ਹੈ । ਮਨੁ ਨੇ ਅਗਨਿ ਵਾਯੂ ਅਤੇ ਸੂਰਯ ਤੋਂ ਵੇਦਾਂ ਦਾ ਪ੍ਰਾਪਤ ਹੋਣਾ ਦੱਸਿਆ ਹੈ ।[4]

[ਰਿਗਵੇਦ] ਸਭ ਤੋਂ ਪੁਰਾਣਾ ਰਿਗਵੇਦ ਹੈ। ਰਿਚ ਨਾਮ ਉਸਤਤਿ ਦਾ ਹੈ, ਇਸੇ ਧਾਤੁ ਤੋਂ ਰਿਗ ਸ਼ਬਦ ਬਣਿਆ ਹੈ, ਜਿਸ ਵਿੱਚ ਦੇਵਤਿਆਂ ਦੀ ਉਸਤਤਿ ਹੋਵੇ ਸੋ ਰਿਗਵੇਦ ਹੈ । ਇਸ ਵੇਦ ਦੇ ਦਸ ਮੰਡਲ,

---

੧ ਵਾਰ (ਬਹੁਤਿਆਂ) ਦੀ ਵਧੂ (ਵਹੁਟੀ) ।

੨ ਵੇਦ ਲਿਖਣਾ ਵੱਡਾ ਪਾਪ ਸਮਝਿਆ ਗਿਆ ਸੀ । ਦੇਖੋ, ਮਹਾਭਾਰਤ, ਅਨੁਸ਼ਾਸਨ ਪਰਵ ਅ: ੬੨ ।

'वेद विक्रयिणश्चैव वेदानां चैव दूषका: ।
वेदानां लेखकाश्चैव ने वै निराज गामिन: ।'

੩ 'वेदाक्षर विचारेण शूद्रस्य नरकं ध्रुवम् । (ਪਰਾਸ਼ੁਰ ਸੰਹਿਤਾ, ਅ: ੧)

੪ ਦੇਖੋ, ਮਨੁ ਅਧਿਆਏ ੧, ਸ਼ਲੋਕ ੨੩ ।

੧੦੨੮ ਸੂਤਕ ਅਤੇ ੧੫੩੮੨੬ ਸ਼ਬਦ ਹਨ ।

ਯਜੁਰ ਸੰਸਕ੍ਰਿਤ ਦੇ ਯਜੁ ਧਾਤੁ ਤੋਂ ਬਣਿਆ ਹੈ, ਜਿਸ ਦਾ ਅਰਥ ਹੈ *[ਯਜੁਰਵੇਦ]* ਯੱਗਯ ਕਰਨਾ, ਪੂਜਨ ਕਰਨਾ । ਸੋ ਜਿਸ ਵਿੱਚ ਬਲਿਦਾਨ ਅਤੇ ਜੱਗ ਹੋਮ ਦਾ ਵਰਣਨ ਹੈ, ਉਹ ਯਜੁਰ ਵੇਦ ਹੈ । ਇਸ ਵੇਦ ਦੀਆਂ ਦੋ ਸੰਹਿਤਾ ਹਨ । ਇਕ 'ਤੈਤਿਰੀਯ'-ਦੂਜੀ 'ਵਾਜਸਨੇਯੀ', ਵਿਸ਼ਨੁ ਪੁਰਾਣ ਵਿੱਚ ਕਥਾ ਹੈ ਕਿ ਵੈਸ਼ੰਪਾਯਨ ਨੇ ਯਾਗਯਵਲਕਯ ਨੂੰ ਯਜੁਰਵੇਦ ਪੜ੍ਹਾਇਆ । ਇਕ ਵਾਰ ਵੈਸ਼ੰਪਾਯਨ ਤੋਂ ਆਪਣਾ ਭਾਣਜਾ ਅਚਾਨਕ ਲੱਤ ਮਾਰਨ ਤੋਂ ਮਰ ਗਿਆ, ਇਸ ਪੁਰ ਪ੍ਰਾਯਸ਼ਚਿਤ ਕਰਨ ਲਈ ਵੈਸ਼ੰਪਾਯਨ ਨੇ ਸਾਰੇ ਚੇਲਿਆਂ ਨੂੰ ਸ਼ਾਮਿਲ ਹੋਣ ਦੀ ਆਗਯਾ ਕੀਤੀ । ਯਾਗਯਵਲਕਯ ਨੇ ਆਖਿਆ ਕਿ ਮੈਂ ਕੱਲਾ ਹੀ ਪਾਪ ਨਾਸ਼ਕ ਕਰਮ ਕਰ ਸਕਦਾ ਹਾਂ । ਇਹ ਸੁਣ ਕੇ ਵੈਸ਼ੰਪਾਯਨ ਨੂੰ ਗੁੱਸਾ ਆਇਆ ਅਰ ਆਖਿਆ ਕਿ ਤੂੰ ਵੱਡਾ ਹੰਕਾਰੀ ਹੈਂ, ਇਸ ਲਈ ਮੇਰੀ ਪੜ੍ਹਾਈ ਵਿਦਯਾ ਉਗਲ ਦੇ । ਯਾਗਯਵਲਕਯ ਨੇ ਯਜੁਰ ਵੇਦ ਦੇ ਪੜ੍ਹੇ ਮੰਤ੍ਰ ਕਯ ਕਰ ਕੇ ਸਿਟ ਦਿੱਤੇ । ਜਿਨ੍ਹਾਂ ਨੂੰ ਵੈਸ਼ੰਪਾਯਨ ਦੇ ਚੇਲਿਆਂ ਨੇ ਤਿੱਤਰ ਬਣ ਕੇ ਚੁਗ ਲਿਆ, ਇਸ ਲਈ ਉਹ ਸ਼ਾਖਾ ਤੈਤਿਰੀਯ ਕਹਾਈ ਅਰ ਯਾਗਯਵਲਕਯ ਨੇ ਵੇਦ-ਵਿਦਯਾ ਸਿੱਖਣ ਲਈ ਸੂਰਯ ਦੀ ਅਰਾਧਨਾ ਕੀਤੀ ਜਿਸ ਪਰ ਸੂਰਯ ਨੇ ਘੋੜੇ ਦਾ ਰੂਪ ਧਾਰ ਕੇ ਵੇਦ ਮੰਤ੍ਰ ਪੜ੍ਹਾਏ । ਇਸ ਲਈ ਦੂਜੀ ਸਾਖੀ ਦਾ ਨਾਮ 'ਵਾਜ-ਸਨੇਯੀ' ਹੋਇਆ । ਤੈਤਿਰੀਯ ਦਾ ਨਾਮ ਕ੍ਰਿਸ਼ਨ ਅਤੇ 'ਵਾਜ-ਸਨੇਯੀ' ਦਾ ਸ਼ੁਕਲ ਯਜੁਰ ਵੇਦ ਹੈ । ਕਈ ਵਿਦਵਾਨ ਖਿਆਲ ਕਰਦੇ ਹਨ ਕਿ **ਤਿਤਿਰ** ਅਤੇ ਵਾਜਸਨੇਯ ਨਾਮਕ ਰਿਸ਼ੀਆਂ ਦੇ ਨਾਮ ਤੋਂ ਇਹ ਸੰਗਯਾ ਹੈ, ਕ੍ਰਿਸ਼ਨ ਯਜੁਰ ਦੀਆਂ ੨੧੯੮ ਕੰਡਿਕਾ ਅਤੇ ਸ਼ੁਕਲ ਦੀਆਂ ੧੯੭੫ ਹਨ ।

*[ਸਾਮ ਵੇਦ]* ਸਾਮਯ ਦਾ ਅਰਥ ਹੈ ਤੁਲਯ (ਸਮਾਨ), ਜਿਸ ਦੇ ਮੰਤ੍ਰ ਗਾਉਣ ਲਈ ਸਮਾਨ ਵਜ਼ਨ ਦੇ ਹੋਣ, ਉਹ ਸਾਮਵੇਦ ਹੈ, ਗਾਯਕ ਬ੍ਰਾਹਮਣ ਸਾਮਵੇਦ ਨੂੰ ਯੱਗ ਆਦਿ ਮੰਗਲ ਕਰਮਾਂ ਵਿਚ ਗਾਉਂਦੇ ਹਨ, ਇਸ ਦੇ ਸਾਰੇ ਮੰਤ੍ਰ ੧੫੪੯ ਹਨ ।

*[ਅਥਰਵ ਵੇਦ]* ਅਥਰਵਨ ਦਾ ਅਰਥ ਹੈ, ਹਵਨ ਕਰਨ ਵਾਲਾ ਜਿਸ ਵਿਚ ਹੋਤ੍ਰਿ ਦੇ ਕਰਮ ਤੇ ਹਵਨ ਦੇ ਪ੍ਰਕਾਰ ਹੋਣ ਉਹ ਅਥਰਵ ਵੇਦ ਹੈ । ਇਸ ਵਿੱਚ ਮੰਤ੍ਰ, ਟੂਣੇ ਆਦਿ ਦਾ ਬਹੁਤ ਜ਼ਿਕਰ ਹੈ । ਇਸ ਦੇ ਮੰਤ੍ਰ ੭੬੦ ਹਨ ।

ਯੱਗਯ ਵਿੱਚ ਰਿਗਵੇਦ ਦੇ ਮੰਤ੍ਰਾਂ ਦਾ ਪਾਠਕ 'ਹੋਤ੍ਰਿ' ਯਜੁਰ ਦੇ ਮੰਤ੍ਰ ਪੜ੍ਹਨ ਵਾਲਾ 'ਅਧਵਰਯੁ', ਸ਼ਾਮ ਵੇਦ ਦੇ ਮੰਤ੍ਰ ਗਾਉਣ ਵਾਲਾ

'ਉਦਗਾਤ੍ਰਿ' ਅਤੇ ਸਾਰੇ ਵੇਦਾਂ ਦੇ ਮੰਤ੍ਰ ਪੜ੍ਹਨ ਵਾਲਾ ਅਰ ਸਭ ਨੂੰ ਕਰਮ ਵਿਧਿ ਦੱਸਣ ਵਾਲਾ 'ਬ੍ਰਹਮਾ' ਆਖਿਆ ਜਾਂਦਾ ਹੈ ।

ਸਾਰੇ ਵੇਦਾਂ ਦੇ ਤਿੰਨ ਤਿੰਨ ਭਾਗ ਹਨ—ਇਕ 'ਮੰਤ੍ਰ' ਦੂਜਾ 'ਬ੍ਰਹਮਣ', ਤੀਜਾ 'ਆਰਣਯਕ' । ਮੰਤ੍ਰ ਭਾਗ ਉਹ ਹੈ, ਜੋ ਪੁਰਾਣੇ ਮੂਲ ਰੂਪ ਮੰਤ੍ਰ ਹਨ, ਬ੍ਰਾਹਮਣ ਭਾਗ ਉਹ ਹੈ, ਜਿਸ ਵਿੱਚ ਮੰਤ੍ਰਾਂ ਦੀ ਵਯਾਖਯਾ, ਮੰਤ੍ਰਾਂ ਨੂੰ ਯੋਗਯ ਸਮੇਂ ਪੁਰ ਵਰਤਣ ਦੀ ਵਿਧਿ ਅਤੇ ਯੋਗ ਆਦਿ ਕਰਮਾਂ ਦਾ ਪ੍ਰਕਾਰ ਰਿਖੀਆਂ ਨੇ ਦੱਸਿਆ ਹੈ । ਉਪਨਿਸ਼ਦ ਭਾਗ ਦੀ ਆਰਣਯਕ ਸੰਗਯਾ ਹੈ ।

ਹਿੰਦੂ ਮੱਤ ਦੇ ਗ੍ਰੰਥਾਂ ਵਿੱਚ ਵੇਦ ਦਾ ਅਧਿਕਾਰ ਕੇਵਲ ਬ੍ਰਾਹਮਣ, ਛੱਤ੍ਰੀ ਤੇ ਵੈਸ਼ਯ ਨੂੰ ਹੈ । ਸ਼ੂਦ੍ਰ ਅਤੇ ਨੀਚ ਜਾਤਿ ਦੇ ਲੋਕ, ਵੇਦ ਪੜ੍ਹਨਾ ਤਾਂ ਇਕ ਪਾਸੇ ਰਿਹਾ, ਸੁਣਨ ਦੇ ਭੀ ਅਧਿਕਾਰੀ ਨਹੀਂ ।

'ਵੇਦ ਕਹਹਿ ਵਖਿਆਣ ਅੰਤੁ ਨ ਪਾਵਣਾ ॥'

(ਮ: ੧, ਵਾਰ ਮਾਝ, ਪੰਨਾ ੧੪੮)

*[ਵੇਦਾਂ ਦਾ ਰੰਗ]* ਗਾਯਤ੍ਰੀ ਤੰਤ੍ਰ ਦੇ ਪੰਜਵੇਂ ਪਟਲ ਵਿੱਚ ਵੇਦਾਂ ਦੇ ਰੰਗ ਲਿਖੇ ਹਨ: ਹੀਰੇ ਜੇਹਾ ਸਾਮ, ਪਿਲੱਤਣ ਨਾਲ ਗੋਰਾ ਰਿਗ, ਲਾਲ ਰੰਗ ਯਜੁਰ ਅਤੇ ਪੀਠੇ ਹੋਏ ਸੁਰਮੇ ਜੇਹਾ ਅਥਰਵ ਵੇਦ । ਇਹੀ ਖਿਆਲ ਵੇਦਾਂ ਦੇ ਰੰਗਾਂ ਬਾਬਤ ਕਾਤਯਾਯਨ ਰਿਖੀ ਕ੍ਰਿਤ "ਚਰਣਵਯੂਹ" ਵਿੱਚ ਪਾਇਆ ਜਾਂਦਾ ਹੈ।

ਮਹਾਂਭਾਰਤ ਦੇ ਵਨ ਪਰਵ ਦੇ ੧੮੯ਵੇਂ ਅਧਯਾਯ ਵਿੱਚ ਭਗਵਾਨ ਨੇ ਯੁਗਾਂ ਅਨੁਸਾਰ ਆਪਣੇ ਰੰਗ ਦੱਸੇ ਹਨ । ਸਤਯੁਗ ਵਿੱਚ ਚਿੱਟਾ, ਤ੍ਰੇਤੇ ਵਿੱਚ ਪੀਲਾ, ਦ੍ਵਾਪਰ ਵਿੱਚ ਲਾਲ ਅਤੇ ਕਲਜੁਗ ਵਿੱਚ ਕਾਲਾ ।

'ਬਗਾ ਰਤਾ ਪੀਅਲਾ ਕਾਲਾ ਬੇਦਾ ਕਰੀ ਪੁਕਾਰ ॥'

(ਮ: ੧, ਵਾਰ ਮਾਝ, ਪੰਨਾ ੧੩੯)

ਇਨ੍ਹਾਂ ਰੰਗਾਂ ਨੂੰ ਕਈ ਵਿਦਵਾਨਾਂ ਨੇ ਹੋਰ ਢੰਗ ਨਾਲ ਲਿਖਿਆ ਹੈ, ਜਿਹਾ ਕਿ ਭਾਈ ਗੁਰੁਦਾਸ ਜੀ ਦੇ ਵਾਕ ਤੋਂ ਸਿੱਧ ਹੁੰਦਾ ਹੈ—

'ਰਿਗਿ ਨੀਲੰਬਰਿ, ਜੁਜਰ ਪੀਤ, ਸ੍ਵੇਤੰਬਰ ਕਰਿ ਸਿਆਮ ਸੁਧਾਰਾ ।'

(ਭਾਈ ਗੁਰੁਦਾਸ, ਵਾਰ ੧/੬)

*[ਉਪਵੇਦ]* ਚਾਰ ਵੇਦਾਂ ਦੇ ਚਾਰ ਉਪਵੇਦ (ਆਯੁਰਵੇਦ, ਧਨੁਰਵੇਦ, ਗਾਂਧਰਵ ਵੇਦ ਅਤੇ ਸਥਾਪਤਯ ਵੇਦ) ਹਨ ਅਰ ਬੇਦਾਂ ਦੇ ਛੀ ਅੰਗ (ਸ਼ਿਕਸ਼ਾ, ਕਲਪ, ਵਯਾਕਰਣ, ਨਿਰੁਕਤ, ਜਯੋਤਿਸ਼, (ਛੰਦ) ਮੰਨੇ ਗਏ ਹਨ ।

*[ਸ਼ਾਸਤ੍ਰ]* ੨. ਸ਼ਾਸਤ੍ਰ (शास्त्र) ਜਿਸ ਗ੍ਰੰਥ ਵਿੱਚ ਆਗਯਾ ਦਿੱਤੀ ਜਾਵੇ ਕਿ ਇਹ

ਕਰਮ ਕਰੋ ਅਤੇ ਇਹ ਤਜਾਗੋ, ਉਸ ਦੀ ਸ਼ਾਸਤ੍ਰ ਸੰਗਜ਼ਾ ਹੈ, ਪਰ ਹਿੰਦੂ ਮੱਤ ਵਿੱਚ ਖ਼ਾਸ ਕਰ ਕੇ ਖਟ ਸ਼ਾਸਤ੍ਰਾਂ (षट् शास्त्र) ਲਈ ਇਹ ਸ਼ਬਦ ਵਰਤਿਆ ਜਾਂਦਾ ਹੈ।

ਖਟ ਸ਼ਾਸਤ੍ਰ ਇਹ ਹਨ :-

*[ਖਟ ਸ਼ਾਸਤ੍ਰ]* ੧. ਵੈਸ਼ੇਸ਼ਿਕ—ਇਸ ਸ਼ਾਸਤ੍ਰ ਦਾ ਕਰਤਾ ਕਣਾਦ ਮੁਨਿ ਹੈ, ਜਿਸ ਨੇ ਛੀ ਪਦਾਰਥ ਮੰਨੇ ਹਨ :

ੳ) ਦ੍ਰਵਜ (ਪ੍ਰਿਥਵੀ, ਜਲ, ਅਗਨਿ, ਪਵਨ, ਆਕਾਸ਼, ਕਾਲ, ਦਿਸ਼ਾ, ਆਤਮ ਅਤੇ ਮਨ)।

ਅ) ਗੁਣ (ਰੂਪ, ਰਸ, ਗੰਧ, ਸਪਰਸ਼, ਸੰਖਜਾ, ਪਰਿਮਾਣ, ਪ੍ਰਥਕਤ੍ਵ, ਸੰਯੋਗ, ਵਿਭਾਗ, ਪਰਤ੍ਵ, ਅਪਰਤ੍ਵ, ਗੁਰੁਤ੍ਵ, ਸਨੇਹ, ਸ਼ਬਦ, ਬੁਧਿ, ਸੁਖ, ਦੁੱਖ, ਇੱਛਾ, ਦ੍ਵੈਸ਼, ਪ੍ਰਯਤਨ, ਧਰਮ, ਅਧਰਮ, ਸੰਸਕਾਰ)।

ੲ) ਕਰਮ (ਉਤਕਸ਼ੇਪਣ, ਅਪਕਸ਼ੇਪਣ, ਆਕੁੰਚਨ, ਪ੍ਰਸਾਰਣ, ਗਮਨ)।

ਸ) ਸਮਾਨਜ (ਜਾਤਿ) ਪਰ ਅਤੇ ਅਪਰ।

ਹ) ਵਿਸ਼ੇਸ਼ ਜਿਤਨੇ ਨਿਤਜ ਦ੍ਰਵਜ ਹਨ ਉਨ੍ਹਾਂ ਨੂੰ ਜੁਦਾ-ਜੁਦਾ ਰੱਖਣ ਵਾਲੇ ਉਤਨੇ ਵਿਸ਼ੇਸ਼ ਪਦਾਰਥ ਹਨ।

ਕ) ਸਮਵਾਯ (ਉਪਾਦਾਨ ਕਾਰਣ ਅਤੇ ਕਾਰਯ ਦਾ ਪਰਸਪਰ ਸੰਬੰਧ। ਇਹ ਛੀ ਪਦਾਰਥ ਨਿਤਜ ਅਤੇ ਅਨਿਤਜ ਹਨ, ਪ੍ਰਿਥਵੀ, ਜਲ, ਅਗਨਿ ਅਤੇ ਪਵਨ ਪ੍ਰਮਾਣੂ ਰੂਪ ਨਿਤ ਅਤੇ ਸਥੂਲ ਰੂਪ ਅਨਿਤ ਹਨ। ਗੁਣ ਨਿਤਜ ਦ੍ਰਵਜ ਵਿੱਚ ਰਹਿਣ ਵਾਲੇ ਨਿਤਜ ਹਨ ਅਤੇ ਅਨਿਤਜ ਦ੍ਰਵਜ ਵਿੱਚ ਰਹਿਣ ਵਾਲੇ ਅਨਿਤਜ ਹਨ ਅਰ ਕਰਮ ਸਭ ਅਨਿਤਜ ਹਨ, ਸਾਮਾਨਜ, ਵਿਸ਼ੇਸ਼ ਸਮਵਾਯ ਇਹ ਤਿੰਨੇ ਨਿਤਜ ਹਨ, ਜੀਵ ਆਤਮਾ ਸਭ ਸ਼ਰੀਰਾਂ ਵਿੱਚ ਭਿੰਨ-ਭਿੰਨ ਹਨ, ਪਰਮਾਤਮਾ ਜੀਵਾਤਮਾ ਤੋਂ ਜੁਦਾ ਹੈ। ਪਰਮਾਣੂਆਂ ਤੋਂ ਈਸ਼੍ਵਰ ਦੀ ਇੱਛਾ ਅਨੁਸਾਰ ਸ੍ਰਿਸ਼ਟੀ ਦੀ ਰਚਨਾ ਹੋਈ ਹੈ। ਛੀ ਪਦਾਰਥਾਂ ਦੇ ਪੂਰਣ ਗਜਾਨ ਤੋਂ ਮੁਕਤੀ ਦੀ ਪ੍ਰਾਪਤੀ ਹੁੰਦੀ ਹੈ। ਨਵੇਂ ਵੈਸ਼ੇਸ਼ਿਕ ਮੱਤ ਵਾਲਿਆਂ ਨੇ ਅਭਾਵ ਨੂੰ ਭੀ ਪਦਾਰਥ ਮੰਨਿਆ ਹੈ, ਇਸ ਤਰ੍ਹਾਂ ਵੈਸ਼ੇਸ਼ਿਕ ਮੱਤ ਦੇ ਸਤ ਪਦਾਰਥ ਹੁੰਦੇ ਹਨ।

੨. ਨਜਾਯ—ਇਸ ਸ਼ਾਸਤ੍ਰ ਦਾ ਕਰਤਾ ਗੌਤਮ ਰਿਸ਼ੀ ਹੈ, ਨਜਾਯ ਮੱਤ ਵਿਚ, ਸੋਲਾਂ ਪਦਾਰਥ ਮੰਨੇ ਹਨ :-

ੳ) ਪ੍ਰਮਾਣ-(ਪ੍ਰਤਕਸ਼, ਅਨੁਮਾਨ, ਉਪਮਾਨ, ਸ਼ਬਦ)।

ਅ) ਪ੍ਰਮੇਯ-(ਆਤਮਾ, ਸ਼ਰੀਰ, ਇੰਦ੍ਰਯ, ਅਰਥ, ਬੁੱਧੀ, ਮਨ, ਪ੍ਰਵਿਰਤਿ,

ਦੋਸ਼, ਪ੍ਰੇਤਯਭਾਵ, ਫਲ, ਦੁੱਖ, ਮੁਕਤਿ)।

ੲ) ਸੰਸ਼ਯ (ਦੋ ਕੋਟਿ ਵਾਲਾ ਗਿਆਨ, ਅਰਥਾਤ ਜਿਸ ਵਿੱਚ ਇਕ ਕੋਟਿ ਦਾ ਨਿਸਚਾ ਨਾ ਹੋਵੇ)।

ਸ) ਪ੍ਰਯੋਜਨ (ਜਿਸ ਮਤਲਬ ਨੂੰ ਲੈ ਕੇ ਕਰਮ ਵਿੱਚ ਪ੍ਰਵਿਰਤੀ ਹੁੰਦੀ ਹੈ।

ਹ) ਦ੍ਰਿਸ਼ਟਾਂਤ (ਮਿਸਾਲ-ਨਜ਼ੀਰ)।

ਕ) ਸਿੱਧਾਂਤ (ਨਤੀਜਾ)।

ਖ) ਅਵਯਵ (ਪ੍ਰਤਿਗਜ੍ਯਾ, ਹੇਤੁ, ਉਦਾਹਰਣ, ਉਪਨਯ, ਨਿਗਮਨ)।

ਗ) ਤਰਕ (ਯੁਕਤਿ)।

ਘ) ਨਿਰਣ੍ਯ (ਫੈਸਲਾ)।

ਙ) ਵਾਦ-ਜਿੱਤ ਹਾਰ ਦਾ ਖ਼ਿਆਲ ਛੱਡ ਕੇ ਯਥਾਰਥ ਗ੍ਯਾਨ ਵਾਸਤੇ ਚਰਚਾ।

ਚ) ਜਲਪ (ਜਿੱਤਣ ਦਾ ਖਿਆਲ ਰੱਖ ਕੇ ਚਰਚਾ)।

ਛ) ਵਿਤੰਡਾ (ਕੇਵਲ ਦੂਜੇ ਦੇ ਪੱਖ ਨੂੰ ਡੇਗਣ ਵਾਸਤੇ ਛਲ, ਕਪਟ, ਈਰਖਾ, ਹਠ ਨਾਲ ਮਿਲੀ ਚਰਚਾ)।

ਜ) ਹੇਤ੍ਵਾਭਾਸ (ਸਵ੍ਯਭਿਚਾਰ, ਵਿਰੁੱਧ, ਪ੍ਰਕਰਣਸਮ[੧], ਸਾਧ੍ਯਸਮ[੨], ਕਲਾਤੀਤ[੩])।

ਝ) ਛਲ (ਦੂਸਰੇ ਅਰਥ ਨੂੰ ਅੱਗੇ ਰੱਖ ਕੇ ਪ੍ਰਤਿਵਾਦੀ ਦੇ ਵਚਨ ਦਾ ਖੰਡਨ ਕਰਨਾ)।

ਞ) ਜਾਤਿ (ਅਸਦ ਉੱਤਰ) ਪ੍ਰਤਿਵੰਧੀ ਉੱਤਰ।

ਟ) ਨਿਗ੍ਰਸਥਾਨ[੪] (ਅਰਥਾਤ-ਮਾਕੂਲ ਜਵਾਬ ਨਾ ਫੁਰਨਾ ਜਾਂ ਉਲਟਾ ਫੁਰਨਾ ਜਿਸ ਤੋਂ ਹਾਰ ਹੋ ਜਾਵੇ)।

ਇਨ੍ਹਾਂ ਸੋਲਾਂ ਪਦਾਰਥਾਂ ਦੇ ਤਤ੍ਵ ਗ੍ਯਾਨ ਤੋਂ ਮੁਕਤੀ ਦੀ ਪ੍ਰਾਪਤੀ ਮੰਨੀ ਹੈ ਜੋ ਦੁੱਖ ਦਾ ਅਤਿਯੰਤ ਨਾਸ਼ ਰੂਪ ਹੈ। ਜੀਵਾਤਮਾ ਪਰਮਾਤਮਾ ਤੋਂ ਭਿੰਨ ਹੈ ਅਤੇ ਅਭੇਦਤਾ ਨੂੰ ਪ੍ਰਾਪਤ ਨਹੀਂ ਹੁੰਦਾ, ਪ੍ਰਮਾਣੂਆਂ ਦੇ ਇਕੱਠ ਤੋਂ ਸਥੂਲ ਪਦਾਰਥਾਂ ਦੀ ਰਚਨਾ ਹੋਈ ਹੈ।

੩. ਸਾਂਖ੍ਯ—ਇਸ ਦਰਸ਼ਨ ਦਾ ਕਰਤਾ ਕਪਲ ਮੁਨਿ ਹੈ, ਸਾਂਖ੍ਯ ਮੱਤ ਅਨੁਸਾਰ ਪੱਚੀ ਤੱਤ੍ਵ ਹਨ।

---

੧ ਇਸ ਦਾ ਨਾਉਂ ਸਤ ਪ੍ਰਤਿਪਕਸ਼ ਭੀ ਹੈ।

੨ ਇਸ ਨੂੰ ਅਸਿਧ ਭੀ ਆਖਦੇ ਹਨ।

੩ ਇਸ ਦਾ ਨਾਉਂ ਬਾਧਿਤ ਭੀ ਹੈ।

੪ ਇਹ ਬਾਈ ਪ੍ਰਕਾਰ ਦੇ ਹਨ, ਦੇਖੋ, ਨ੍ਯਾਯ ਦਰਸ਼ਨ।

ੳ) ਪ੍ਰਕ੍ਰਿਤ (ਕੁਦਰਤਿ Nature, ਜਿਸ ਤੋਂ ਸਭ ਵਸਤੂਆਂ ਬਣੀਆਂ ਹਨ ਅਤੇ ਜੋ ਆਪ ਕਿਸੇ ਤੋਂ ਨਹੀਂ ਬਣੀ ਅਰ ਜੋ ਸਤ, ਰਜ, ਤਮ ਤਿੰਨ ਗੁਣਾਂ ਦੀ ਸਮ ਅਵਸਥਾ ਰੂਪ ਹੈ)।

ਅ) ਮਹਤਤ੍ਵ (ਗੁਣਾਂ ਵਿੱਚ ਬਿਖਮਤਾ ਹੋਣ ਕਰ ਕੇ ਪ੍ਰਕ੍ਰਿਤਿ ਦੇ ਕਸ਼ੋਭ ਕਾਰਣ ਜੋ ਤਤ ਉਪਜਿਆ ਅਰ ਜੋ ਸਰੀਰ ਵਿੱਚ ਬੁੱਧੀ ਰੂਪ ਕਰ ਕੇ ਸਥਿਤ ਹੈ)।

ੲ) ਅਹੰਕਾਰ (ਜਿਸ ਦਾ ਰੂਪ 'ਹੌਮੈ' ਹੈ)।

ਸ) ਪੰਜ ਤਨਮਾਤ੍ਰ (ਰੂਪ, ਰਸ, ਗੰਧ, ਸਪਰਸ਼, ਸ਼ਬਦ)।

ਹ) ਗਯਾਰਾਂ ਇੰਦ੍ਰੀਆਂ (ਪੰਜ ਗਿਆਨ ਇੰਦ੍ਰੀਆਂ, ਪੰਜ ਕਰਮ ਇੰਦ੍ਰੀਆਂ, ਇਕ ਮਨ)।

ਕ) ਪੰਜ ਮਹਾ ਭੂਤ (ਪ੍ਰਿਥਿਵੀ, ਜਲ, ਅਗਨਿ, ਪਵਨ, ਆਕਾਸ਼)।

ਖ) ਪੁਰੁਸ਼ (ਚੇਤਨ ਸ਼ਕਤੀ)।

ਸਾਂਖ੍ਯ ਮੱਤ ਅਨੁਸਾਰ ਜਗਤ ਨਿਤ੍ਯ ਹੈ ਅਤੇ ਪਰਿਣਾਮ ਰੂਪ ਪ੍ਰਵਾਹ ਨਾਲ ਸਦਾ ਬਦਲਦਾ ਰਹਿੰਦਾ ਹੈ।

ਪ੍ਰਕ੍ਰਿਤਿ ਨੂੰ ਪੁਰੁਸ਼ ਦੀ, ਪੁਰੁਸ਼ ਨੂੰ ਪ੍ਰਕ੍ਰਿਤੀ ਦੀ ਸਹਾਇਤਾ ਦੀ ਜ਼ਰੂਰਤ ਹੈ; ਇਕੱਲੇ ਦੋਵੇਂ ਨਿਸਫਲ ਹਨ।

ਜੀਵਾਤਮਾ ਪ੍ਰਤਿ ਸ਼ਰੀਰ ਭਿੰਨ-ਭਿੰਨ ਹਨ; ਬੁੱਧੀ, ਅਹੰਕਾਰ, ਗਯਾਰਾਂ ਇੰਦ੍ਰੀਆਂ, ਪੰਜ ਤਨਮਾਤ੍ਰ, ਇਨ੍ਹਾਂ ਦਾ ਸਮੁਦਾਯ ਸੂਖਮ, (ਲਿੰਗ) ਸ਼ਰੀਰ ਹੈ ਜੋ ਕਰਮ ਅਤੇ ਗਯਾਨ ਦਾ ਆਸਰਾ ਰੂਪ ਹੈ। ਸਥੂਲ ਸ਼ਰੀਰ ਦੇ ਨਾਸ਼ ਹੋਣ ਤੋਂ ਇਸ ਦਾ ਨਾਸ਼ ਨਹੀਂ ਹੁੰਦਾ, ਸੂਖਮ ਸ਼ਰੀਰ ਕਰਮ ਅਤੇ ਗਯਾਨ ਵਾਸਨਾ ਕਰ ਕੇ ਪ੍ਰੇਰਿਆ ਹੋਇਆ ਇੱਕ ਸ਼ਰੀਰ ਤੋਂ ਵਿਛੜ ਕੇ ਦੂਜੀ ਦੇਹ ਵਿੱਚ ਪ੍ਰਵੇਸ਼ ਕਰਦਾ ਹੈ। ਲਿੰਗ ਸ਼ਰੀਰ ਦਾ ਪ੍ਰਲੈ ਤੀਕ ਨਾਸ਼ ਨਹੀਂ ਹੁੰਦਾ, ਪ੍ਰਲੈ ਸਮੇਂ ਪ੍ਰਕ੍ਰਿਤ ਵਿੱਚ ਲੈ ਹੋ ਜਾਂਦਾ ਹੈ, ਸ੍ਰਿਸ਼ਟੀ ਦੀ ਉਤਪਤੀ ਵੇਲੇ ਫੇਰ ਨਵੇਂ ਸਿਰੇ ਉਪਜਦਾ ਹੈ।

ਜਦ ਪੁਰਖ ਵਿਵੇਕ ਨਾਲ ਆਪਣੇ ਆਪ ਨੂੰ ਪ੍ਰਕ੍ਰਿਤ ਅਤੇ ਉਸ ਦੇ ਕਾਰਜਾਂ ਤੋਂ ਭਿੰਨ ਦੇਖਦਾ ਹੈ, ਤਦ ਬੁੱਧੀ ਕਰ ਕੇ ਪ੍ਰਾਪਤ ਹੋਏ ਸੰਤਾਪਾਂ ਤੋਂ ਦੁਖੀ ਨਹੀਂ ਹੁੰਦਾ, ਇਸੇ ਭਿੰਨਤਾ ਦਾ ਨਾਉਂ ਮੁਕਤੀ ਹੈ।

੪. ਪਾਤੰਜਲ ਅਥਵਾ ਜੋਗ ਦਰਸ਼ਨ—ਇਸ ਦਾ ਪ੍ਰਚਾਰ ਕਰਨ ਵਾਲਾ ਪਾਤੰਜਲੀ ਰਿਸ਼ੀ ਹੈ। ਇਸ ਸ਼ਾਸਤ੍ਰ ਦਾ ਸਿੱਧਾਂਤ ਇਹ ਹੈ ਕਿ ਦ੍ਰਸ਼ਟਾ ਅਤੇ ਦ੍ਰਿਸ਼੍ਯ ਦੋ ਪਦਾਰਥ ਹਨ। ਪੁਰਖ ਦ੍ਰਸ਼ਟਾ ਹੈ ਅਤੇ ਬਾਕੀ ਪ੍ਰਕ੍ਰਿਤਿ

ਰੂਪ ਵਿਸ਼੍ਵ ਦ੍ਰਿਸ਼ਯ ਹੈ ।

ਪ੍ਰਕ੍ਰਿਤਿ ਜਗਤ ਦਾ ਉਪਾਦਾਨ ਅਤੇ ਈਸ਼੍ਵਰ ਨਿਮਿਤ ਕਾਰਣ ਹੈ । ਚਿੱਤ ਦੀਆਂ ਵ੍ਰਿਤੀਆਂ ਜਿਸ ਵੇਲੇ ਰੁਕ ਜਾਂਦੀਆਂ ਹਨ ਤਦ ਹੋਰ ਦ੍ਰਿਸ਼ਯ ਨਾ ਹੋਣ ਕਰ ਕੇ ਦ੍ਰਿਸ਼ਟਾ ਦੀ ਆਪਣੇ ਸਰੂਪ ਵਿੱਚ ਇਸਥਿਤੀ ਹੁੰਦੀ ਹੈ। ਚਿਤਵ੍ਰਿੱਤੀ ਦੇ ਰੋਕਣ ਦਾ ਸਾਧਨ ਵੈਰਾਗ ਅਤੇ ਅਭਯਾਸ ਹੈ, ਜਿਸ ਤੋਂ ਚਿਤ ਪੂਰਣ ਏਕਾਗ੍ਰਤਾ ਨੂੰ ਪ੍ਰਾਪਤ ਹੁੰਦਾ ਹੈ ਅਤੇ ਇਸੇ ਦਾ ਨਾਉਂ ਯੋਗ ਹੈ ।

ਯਮ, ਨਿਯਮ, ਆਸਨ, ਪ੍ਰਾਣਾਯਾਮ, ਪ੍ਰਤਯਾਹਾਰ, ਧਾਰਣਾ, ਧਯਾਨ ਅਤੇ ਸਮਾਧਿ ਕਰ ਕੇ ਅੰਤਹਕਰਣ ਦੀ ਮਲੀਨਤਾ ਮਿਟ ਜਾਂਦੀ ਹੈ। ਪ੍ਰਕ੍ਰਿਤੀ ਅਤੇ ਪੁਰੁਸ਼ ਨੂੰ ਭਿੰਨ-ਭਿੰਨ ਜਾਣ ਕੇ ਗਯਾਨ ਦਾ ਪ੍ਰਕਾਸ਼ ਹੁੰਦਾ ਹੈ ਅਰ ਆਤਮਾ ਪ੍ਰਕ੍ਰਿਤਿ ਦੇ ਬੰਧਨਾਂ ਤੋਂ ਮੁਕਤ ਹੋ ਕੇ ਆਪਣੇ ਆਪ ਨੂੰ ਪ੍ਰਕ੍ਰਿਤਿ ਤੋਂ ਭਿੰਨ ਜਾਣਦਾ ਹੋਇਆ ਮੁਕਤਿ ਨੂੰ ਪ੍ਰਾਪਤ ਹੁੰਦਾ ਹੈ ।

੫. ਮੀਮਾਂਸਾ—ਜੈਮਿਨੀ ਰਿਖੀ ਇਸ ਦਰਸ਼ਨ ਦਾ ਕਰਤਾ ਹੈ ਜੋ ਧਰਮ ਦਾ ਪੂਰਣ ਗਯਾਨ ਹੀ ਮੁਕਤਿ ਦਾ ਸਾਧਨ ਮੰਨਦਾ ਹੈ । ਯਗਯ ਆਦਿਕ ਵੇਦ ਦੇ ਦੱਸੇ ਹੋਏ ਕਰਮ ਕਰਨੇ ਹੀ ਧਰਮ ਹੈ । ਕਰਮਾਂ ਦੇ ਪ੍ਰਭਾਵ ਕਰ ਕੇ ਹੀ ਜੀਵ, ਦੇਵਤਾ, ਅਵਤਾਰ, ਆਦਿਕ ਉੱਚ ਪਦਵੀਆਂ ਲੱਭਦੇ ਹਨ ਅਤੇ ਸੁਰਗ ਆਦਿਕ ਲੋਕਾਂ ਦੇ ਆਨੰਦ ਭੋਗਦੇ ਹਨ ।

੬. ਵੇਦਾਂਤ—ਇਸ ਦਰਸ਼ਨ ਦੇ ਆਚਾਰਯ ਵੇਦਵਯਾਸ ਜੀ ਹਨ। ਵੇਦਾਂਤ ਮੱਤ ਅਨੁਸਾਰ ਬ੍ਰਹਮ ਦੀ ਸੱਤਾ ਅਤੇ ਸ਼ਕਤੀ ਨਾਲ ਮਾਇਆ ਦ੍ਵਾਰਾ ਸਭ ਕੁਛ ਬ੍ਰਹਮ ਤੋਂ ਉਪਜਿਆ ਹੈ ਅਤੇ ਉਸੇ ਵਿੱਚ ਲੈ ਹੋਵੇਗਾ । ਸ਼ੁੱਧ ਮਾਇਆ ਵਿੱਚ ਬ੍ਰਹਮ ਦਾ ਪ੍ਰਤਿਬਿੰਬ ਈਸ਼੍ਵਰ ਅਤੇ ਮਲੀਨ ਮਾਇਆ ਵਿੱਚ ਪ੍ਰਤਿਬਿੰਬ ਜੀਵ ਹੈ । ਜੀਵ ਅਵਿਨਾਸ਼ੀ ਅਤੇ ਇੱਕ ਹੈ; ਪਰ ਉਪਾਧੀ ਭੇਦ ਕਰ ਕੇ ਭਿੰਨ-ਭਿੰਨ ਭਾਸਦਾ ਹੈ, ਉਪਾਧੀ ਭੇਦ ਮਿਟਾਉਣ ਤੋਂ ਸ਼ੁੱਧ ਬ੍ਰਹਮ ਨਾਲ ਅਭੇਦਤਾ ਹੁੰਦੀ ਹੈ, ਬ੍ਰਹਮ ਗਯਾਨ ਦ੍ਵਾਰਾ ਭੇਦ ਭਾਵ ਮਿਟ ਕੇ ਸਰੂਪ ਵਿੱਚ ਬ੍ਰਹਮ ਦਾ ਸਾਕਸ਼ਾਤਕਾਰ ਹੀ ਮੁਕਤਿ (ਕੈਵਲਯ ਮੋਕਸ਼) ਹੈ ।

**[ਸਿਮ੍ਰਿਤਿ]** ੩. ਸਮ੍ਰਿਤਿ, ਸੰਃ (स्मृति)-ਸਿਮ੍ਰਿਤਿ ਰਿਖੀਆਂ ਦੇ ਲਿਖੇ ਹੋਏ ਉਹ ਧਰਮ ਗ੍ਰੰਥ, ਜੋ ਉਨ੍ਹਾਂ ਨੇ ਵੇਦ ਵਾਕਾਂ ਨੂੰ ਅਥਵਾ ਬਜ਼ੁਰਗਾਂ ਦੇ ਉਪਦੇਸ਼ਾਂ ਨੂੰ ਚੇਤੇ ਕਰ ਕੇ ਲਿਖੇ. ਹਨ, ਇਨ੍ਹਾਂ ਦੀ ਗਿਣਤੀ ਬਹੁਤ ਹੈ ਪਰ ਮੁਖ ੩੧ ਹਨ ਇਨ੍ਹਾਂ ਦੇ ਅੰਦਰ ਹੀ ਅਠਾਰਾਂ ਅਤੇ ਅਠਾਈ ਸਿਮ੍ਰਿਤੀਆਂ

ਜਾਂਦੀਆਂ ਹਨ ।

ਮਨੁਸਿਮ੍ਰਿਤਿ ਯਾਗਯਵਲਕਯ, ਲਘੁਅਤ੍ਰਿ, ਅਤ੍ਰਿ ਵ੍ਰਿਧਅਤ੍ਰਿ ਵਿਸ਼ਨੁ, ਲਘੁਹਾਰੀਤ, ਵ੍ਰਿਧ ਹਾਰੀਤ, ਔਸ਼ਨਸ, ਔਸ਼ਨਸ ਸੰਹਿਤਾ, ਆਂਗਿਰਸ, ਯਮ, ਆਪਸਤੰਬ, ਸੰਵਤਤੰ, ਕਾਤਯਾਇਨ, ਵ੍ਰਿਹਸਪਤਿ, ਪਾਰਾਸ਼ਰ, ਵ੍ਰਿਹਤਪਾਰਾਸ਼ਰੀ, ਵਯਾਸ, ਲਘੁਵਯਾਸ, ਸੰਖ, ਲਿਖਿਤ, ਦਖਸ਼, ਗੌਤਮ, ਵ੍ਰਿਧ ਗੌਤਮ, ਸ਼ਾਤਤਪ, ਵਾਸ਼ਿਸ਼ਟ, ਪੁਲਸਤਯ, ਬੁਧ, ਕਸ਼ਯਪ ਅਤੇ ਨਾਰਦ ਸਿਮ੍ਰਿਤਿ । 'ਸਾਸਤ ਸਿੰਮ੍ਰਿਤਿ ਬਿਨਾਹਿਗੇ ਬੇਦਾ' ॥੩॥ (ਗਉੜੀ ਅ: ੫, ਪੰਨਾ ੨੩੭) ਕੋਟਿ ਸਿਮ੍ਰਿਤਿ ਪੁਰਾਨ ਸਾਸਤ੍ਰ ਨ ਆਵਈ ਵੁਹ ਚਿਤ ॥' (ਜਾਪੁ)

**[ਚਾਰ ਕਤੇਬਾਂ]** ੪. ਕਤੇਬ[੧]-ਗੁਰੁਬਾਣੀ ਅਤੇ ਸਿੱਖ ਧਰਮ ਦੇ ਗ੍ਰੰਥਾਂ ਵਿੱਚ **[ਕਤੇਬ]** ਕੁਤਬ[੨] ਦੀ ਥਾਂ ਕਤੇਬ ਸ਼ਬਦ ਆਉਂਦਾ ਹੈ, ਖ਼ਾਸ ਕਰ ਕੇ ਤੌਰੇਤ[੩], ਜ਼ਬੂਰ[੪], ਇਜੀਲ[੫] ਅਤੇ ਕੁਰਾਨ[੬] ਲਈ ਵਰਤਿਆ ਹੈ[੭] ।

**[ਪੁਰਾਣ]** ੫. ਪੁਰਾਣ—ਵਯਾਸ ਅਥਵਾ ਉਸ ਦੇ ਨਾਉਂ ਤੇ ਹੋਰ ਵਿਦਵਾਨਾਂ ਦੇ ਰਚੇ ਹੋਏ ਇਤਿਹਾਸ ਨਾਲ ਮਿਲੇ ਧਰਮ ਗ੍ਰੰਥ ਜਿਨ੍ਹਾਂ ਦੀ ਗਿਣਤੀ ਅਠਾਰਾਂ ਹੈ ਅਤੇ ਸਲੋਕਾਂ ਦੀ ਗਿਣਤੀ ਚਾਰ ਲੱਖ ਹੈ । ਵਿਸ਼ਨੁ ਅਤੇ ਬ੍ਰਹਮਾਂਡ ਪੁਰਾਣ ਵਿੱਚ ਪੁਰਾਣ ਦਾ ਲੱਛਣ ਇਹ ਕੀਤਾ ਹੈ :-

"सर्गश्च प्रतिसर्गश्च वंशो मन्वन्तराणिच ॥
वंशानुचरितं चैव, पुराणं पंच लक्षणम् ॥

ਜਗਤ ਦੀ ਉਤਪਤੀ, ਪ੍ਰਲੈ, ਦੇਵਤਾ ਅਤੇ ਪਿੱਤਰਾਂ ਦੀ ਵੰਸਾਵਲੀ ਮਨੁ ਦੇ ਰਾਜ ਦਾ ਸਮਾ ਅਤੇ ਉਸ ਦਾ ਹਾਲ, ਸੂਰਜ ਅਤੇ ਚੰਦਰ ਵੰਸ਼ ਦੀ ਕਥਾ, ਜਿਸ ਵਿੱਚ ਇਹ ਪੰਜ ਪ੍ਰਸੰਗ ਹੋਣ ਉਹ ਪੁਰਾਣ ਹੈ, ਪੁਰਾਣਾਂ ਦੀ ਗਿਣਤੀ ਅਠਾਰਾਂ ਹੈ ।

ਯਥਾ—ਵਿਸ਼ਨੁ ਪੁਰਾਣ, ਪਦਮ, ਬ੍ਰਹਮ, ਸ਼ਿਵ, ਭਾਗਵਤ, ਨਾਰਦ, ਮਾਰਕੰਡੇ, ਅਗਨਿ, ਬ੍ਰਹਮਵੈਵਰਤ, ਲਿੰਗ, ਵਾਰਾਹ, ਸਕੰਦ,

---

੧ ਇਮਾਲਾਹ ਹੋ ਕੇ ਇਹ ਕਿਤਾਬ ਦੀ ਭੀ ਰੂਪਾਂਤਰ ਹੈ ।
੨ ਕਿਤਾਬ ਦਾ ਬਹੁ ਵਚਨ ।
੩ ਯਹੂਦੀ (ਮੂਸਾਈਆਂ) ਦਾ ਧਰਮ ਗ੍ਰੰਥ, ਜੋ ਹਜ਼ਰਤ ਮੂਸਾ ਨੂੰ ਪਰਗਟ ਹੋਇਆ Old Testament.
੪ ਪੈਗੰਬਰ ਦਾਊਦ ਦ੍ਵਾਰਾ ਉਤਰਿਆ ਧਰਮ ਪੁਸਤਕ Psalms of Larid.
੫ ਮਸੀਹ ਈਸਾ ਦ੍ਵਾਰਾ ਪ੍ਰਕਾਸ਼ਿਆ ਈਸਾਈਆਂ ਦਾ ਧਰਮ ਗ੍ਰੰਥ New Testament.
੬ ਹਜ਼ਰਤ ਮੁਹੰਮਦ ਰਾਹੀਂ ਪ੍ਰਗਟ ਹੋਇਆ ਇਸਲਾਮ ਦਾ ਧਰਮ ਪੁਸਤਕ ।
੭ ਵੇਦ ਕਤੇਬਾ ਚਾਰਿ ਚਾਰਿ ਚਾਰ ਵਰਨ ਚਾਰਿ ਮਜ਼ਹਬ ਚਲਾਏ । (ਭਾ: ਗੁਰਦਾਸ ਵਾਰ ੩੩/੨)

**ਵਾਮਨ, ਕੂਰਮ, ਮਤਸਯ, ਗਰੁੜ, ਬ੍ਰਹਮਾਂਡ ਅਤੇ ਭਵਿਖਯ, ਪੁਰਾਣ ।**

**[*ਉਪ ਪੁਰਾਣ*] ਇਨ੍ਹਾਂ ਪ੍ਰਧਾਨ, ਅਠਾਰਾਂ ਪੁਰਾਣਾਂ ਤੋਂ ਵੱਖ ਅਠਾਰਾਂ ਉਪ-ਪੁਰਾਣ ਭੀ ਹਨ—ਸਨਤਕੁਮਾਰ ਪੁਰਾਣ, ਨਾਰਸਿੰਹ, ਨਾਰਦੀਯ, ਦੇਵੀ ਭਾਗਵਤ, ਦੁਰਵਾਸਾ, ਕਪਿਲ, ਮਾਨਵ, ਔਸ਼ਨਸ, ਵਰੁਣ, ਕਾਲਿਕਾ, ਸ਼ਾਂਬ, ਨੰਦਾ, ਸੌਰ, ਪਾਰਾਸ਼ਰ, ਆਦਿਤਯ, ਮਾਹੇਸ੍ਵਰ, ਭਾਰਗਵ ਅਤੇ ਵਾਸ਼ਿਸ਼ਟ ।**

**ਵੇਦ, ਸ਼ਾਸਤ੍ਰ, ਸਿਮ੍ਰਿਤਿ, ਕਤੇਬ, ਪੁਰਾਣਾਂ ਦੇ ਸੰਬੰਧ ਵਿੱਚ ਰਾਗਾਂ ਦੇ ਕ੍ਰਮ ਅਨੁਸਾਰ ਗੁਰਮਤ ਦੇ ਪ੍ਰੇਮੀਆਂ ਲਈ ਅੱਗੇ ਪ੍ਰਮਾਣ ਲਿਖੇ ਜਾਂਦੇ ਹਨ :-**

[੨੩੭] ਗਉੜੀ ਅਸਟਪਦੀ ਮਹਲਾ ੫ (੪)

**ਸਾਸਤ ਸਿੰਮ੍ਰਿਤਿ ਬਿਨਸਹਿਗੇ ਬੇਦਾ[੧] ॥੩॥**

[੩੨੯] ਗਉੜੀ, ਕਬੀਰ (੩੦)

**ਬੇਦ ਕੀ ਪੁਤ੍ਰੀ ਸਿੰਮ੍ਰਿਤਿ ਭਾਈ ! ॥**
**ਸਾਂਕਲ ਜੇਵਰੀ ਲੈ ਹੈ ਆਈ[੨] ॥**

[੧੨] ਆਸਾ ਮਹਲਾ ੧, ਸੋਹਿਲਾ (੨)

**ਛਿਅ ਘਰ ਛਿਅ ਗੁਰ ਛਿਅ ਉਪਦੇਸ[੩] ॥**
**ਗੁਰੁ ਗੁਰੁ ਏਕੋ, ਵੇਸ ਅਨੇਕ[੪] ॥੧॥**
**ਬਾਬਾ ! ਜੈ ਘਰਿ ਕਰਤੇ ਕੀਰਤਿ ਹੋਇ[੫] ॥**
**ਸੋ ਘਰੁ ਰਾਖੁ ਵਡਾਈ ਤੋਇ[੬] ॥੧॥ਰਹਾਉ॥**

[੩੫੫] ਆਸਾ ਮਹਲਾ ੧ (੨੦)

**ਅਸਟ ਦਸੀ ਚਹੁ ਭੇਦੁ ਨ ਪਾਇਆ[੭] ॥**
**ਨਾਨਕ ਸਤਿਗੁਰਿ ਬ੍ਰਹਮੁ ਦਿਖਾਇਆ ॥੫॥**

---

੧ ਭਾਵ ਇਹ ਹੈ ਕਿ ਅਨਾਦੀ ਅਤੇ ਨਿਤਯ ਨਹੀਂ ।

੨ ਕਰਮ ਕਾਂਡ ਰੂਪ ਸੰਗਲ ਅਤੇ ਰੱਸੇ ਲੈ ਕੇ ਯੱਗ ਹੋਮ ਦੇ ਪ੍ਰੇਮੀਆਂ ਨੂੰ ਪਸ਼ੁਵਤ ਬੰਨ੍ਹਣ ਲਈ ਆਈ ਹੈ । ੩ ਛੀ ਸ਼ਾਸਤ੍ਰ (ਦਰਸ਼ਨ) ਹਨ, ਛੀ ਉਨ੍ਹਾਂ ਦੇ ਕਰਤਾ ਰਿਸ਼ੀ ਹਨ ਅਰ ਛੀਆਂ ਸ਼ਾਸਤ੍ਰਾਂ ਦੇ ਭਿੰਨ-ਭਿੰਨ ਛੀ ਉਪਦੇਸ਼ ਹਨ ।

੪ ਗੁਰੂਆਂ ਦਾ ਗੁਰੂ ਕਰਤਾਰ ਇਕ ਹੈ ਲੋਕਾਂ ਦੇ ਕਲਪੇ ਹੋਏ ਮਤ ਘਰ, ਭੇਖ ਤੇ ਅਨੇਕ ਹਨ ।

੫ ਹੇ ਭਾਈ ! ਜਿਸ ਦਰਸ਼ਨ (ਸ਼ਾਸਤ੍ਰ) ਵਿੱਚ ਕਰਤਾਰ ਦੀ ਮਹਿਮਾ ਹੋਵੇ ।

੬ ਉਸ ਦਾ ਅਭਿਆਸ ਕਰੋ, ਜਿਸ ਤੋਂ ਤੁਹਾਨੂੰ ਪਰਮ ਪਦ ਦੀ ਪ੍ਰਾਪਤੀ ਹੋਵੇ, ਭਾਵ ਇਹ ਹੈ ਖਟ ਦਰਸ਼ਨਾਂ ਤੋਂ ਪਰਮ ਉੱਚ ਗੁਰ ਦਰਸ਼ਨ ਦਾ ਅਭਿਆਸ ਕਰੋ, ਜਿਸ ਬਾਰੇ ਗੁਰੂ ਸਾਹਿਬ ਕਥਨ ਕਰਦੇ ਹਨ :-

[੩੬੦] ਆਸਾ ਮਹਲਾ ੩ (੧)

'ਖਟੁ ਦਰਸਨੁ ਵਰਤੈ ਵਰਤਾਰਾ ॥ ਗੁਰ ਕਾ ਦਰਸਨੁ ਅਗਮ ਅਪਾਰਾ ॥੧॥
ਗੁਰ ਕੈ ਦਰਸਨਿ ਮੁਕਤਿ ਗਤਿ ਹੋਇ ॥ ਸਾਚਾ ਆਪਿ ਵਸੈ ਮਨਿ ਸੋਇ' ॥

੭ ਅਠਾਰਾਂ ਪੁਰਾਣਾਂ ਅਰ ਚਾਰ ਵੇਦਾਂ ਨੇ ਯਥਾਰਥ ਭੇਦ ਨਹੀਂ ਪਾਇਆ ।

[੩੯੭] ਆਸਾ ਮਹਲਾ ੫ (੧੦੫)

**ਬੇਦ ਕਤੇਬ ਸੰਸਾਰ ਹਭਾ[1] ਹੂੰ ਬਾਹਰਾ ॥**
**ਨਾਨਕ ਕਾ ਪਾਤਿਸਾਹੁ ਦਿਸੈ ਜਾਹਰਾ ॥੪॥**

[੯੨੦] ਰਾਮਕਲੀ ਮਹਲਾ ੩, ਅਨੰਦੁ (੨੭)

**ਸਿਮ੍ਰਿਤਿ ਸਾਸਤ੍ਰ ਪੁੰਨ ਪਾਪ ਬੀਚਾਰਦੇ, ਤਤੈ[2] ਸਾਰ ਨ ਜਾਣੀ ॥...**
**ਤਿਹੀ ਗੁਣੀ ਸੰਸਾਰੁ ਭ੍ਰਮਿ ਸੁਤਾ, ਸੁਤਿਆ ਰੈਣਿ ਵਿਹਾਣੀ ॥**
**ਗੁਰ ਕਿਰਪਾ ਤੇ ਸੇ ਜਨ ਜਾਗੇ,**
**ਜਿਨਾ ਹਰਿ ਮਨਿ ਵਸਿਆ ਬੋਲਹਿ ਅੰਮ੍ਰਿਤ ਬਾਣੀ ॥**

[੧੦੧੫] ਮਾਰੂ ਮਹਲਾ ੧, ਅਸਟਪਦੀ (੧੧)

**ਜਗਿ ਚਤੁਰੁ ਸਿਆਣਾ ਭਰਮਿ ਭੁਲਾਣਾ**
**ਨਾਉ ਪੰਡਿਤ ਪੜਹਿ ਗਾਵਾਰੀ ॥**
**ਨਾਉ ਵਿਸਾਰਹਿ ਬੇਦੁ ਸਮਾਲਹਿ, ਬਿਖੁ ਭੂਲੇ ਲੇਖਾਰੀ ॥੫॥**

[੧੦੨੧] ਮਾਰੂ ਮਹਲਾ ੧, ਸੋਲਹਾ (੨)

**ਬੇਦ ਕਤੇਬੀ ਭੇਦੁ ਨ ਜਾਤਾ ॥**
**ਨਾ ਤਿਸੁ ਮਾਤ ਪਿਤਾ[3] ਸੁਤ[4] ਭ੍ਰਾਤਾ[5] ॥**

[੧੦੫੦] ਮਾਰੂ ਮਹਲਾ ੩, ਸੋਲਹਾ (੬)

**ਬੇਦ ਬਾਦ ਸਭਿ ਆਖਿ ਵਖਾਣਹਿ ॥**
**ਨ ਅੰਤਰੁ ਭੀਜੈ ਨ ਸਬਦੁ ਪਛਾਣਹਿ ॥**
**ਪੁੰਨੁ ਪਾਪੁ ਸਭੁ ਬੇਦਿ ਦ੍ਰਿੜਾਇਆ, ਗੁਰਮੁਖਿ ਅੰਮ੍ਰਿਤੁ ਪੀਜੈ ਹੇ ॥੧੫॥**

[੧੦੫੩] ਮਾਰੂ ਮਹਲਾ ੩, ਸੋਲਹਾ (੯)

**ਸਿਮ੍ਰਿਤਿ ਸਾਸਤ੍ਰ ਬਹੁਤੁ ਬਿਸਥਾਰਾ ॥**
**ਮਾਇਆ ਮੋਹੁ ਪਸਰਿਆ ਪਾਸਾਰਾ ॥**

[੧੨੬੨] ਮਲਾਰ ਮਹਲਾ ੩ (੧੩)

**ਤ੍ਰੈ ਗੁਣ ਬਾਣੀ ਬੇਦ ਬੀਚਾਰੁ[6] ॥**
**ਬਿਖਿਆ ਮੈਲੁ ਬਿਖਿਆ ਵਾਪਾਰੁ ॥**

---

੧ ਸਭ ਤੋਂ।
੨ ਤਤ੍ਵ ਰੂਪ ਬ੍ਰਹਮ ਦੀ।
੩ ਜਿਵੇਂ ਹਿੰਦੂ ਦੇਵਕੀ ਵਸੁਦੇਵ, ਕੌਸ਼ਲਯਾ, ਦਸਰਥ ਆਦਿ ਮੰਨਦੇ ਹਨ।
੪ ਜਿਵੇਂ ਈਸਾਈ ਈਸਾ ਨੂੰ ਮੰਨਦੇ ਹਨ।
੫ ਜਿਵੇਂ ਪੁਰਾਣਾਂ ਵਿੱਚ ਨਰ ਨਾਰਾਯਣ ਲਿਖੇ ਹਨ।
੬ "त्रै गुण्य विषया वेदा निस्त्रै गुण्यो भवार्जुन।" (ਗੀਤਾ ਅਧਿਆਇ ੨, ਸ਼ਲੋਕ ੪੫)

[ਦਸਮ ਗ੍ਰੰਥ-੩੪-੩੫] ਅਕਾਲ ਉਸਤਤਿ, ਪਾਤਸ਼ਾਹੀ ੧੦

**ਕੀਟ ਪਤੰਗ ਕੁਰੰਗ ਭੁਜੰਗਮ, ਭੂਤ ਭਵਿਖ ਭਵਾਨ ਬਨਾਏ ॥**
**ਦੇਵ ਅਦੇਵ ਖਪੇ ਅਹੰਮੇਵ, ਨ ਭੇਵ ਲਖਿਓ ਭ੍ਰਮ ਸਿਉ ਭਰਮਾਏ ॥**
**ਬੇਦ ਪੁਰਾਨ ਕਤੇਬ ਕੁਰਾਨ, ਹਸੇਬ[1] ਥਕੇ ਕਰ ਹਾਥ ਨ ਆਏ ॥**
**ਪੂਰਨ ਪ੍ਰੇਮ ਪ੍ਰਭਾਉ ਬਿਨਾ, ਪਤਿ ਸਿਉ ਕਿਨ ਸ੍ਰੀ ਪਦਮਾਪਤਿ[2] ਪਾਏ ॥੩॥੨੪੫॥**
**ਬੇਦ ਪੁਰਾਨ ਕਤੇਬ ਕੁਰਾਨ, ਅਭੇਦ ਨ੍ਰਿਪਾਨ[3] ਸਭੈ ਪਚ ਹਾਰੇ ॥**
**ਭੇਦ ਨ ਪਾਇ ਸਕਿਓ ਅਨਭੇਦ ਕੋ, ਖੇਦਤ ਹੈ ਅਨਛੇਦ ਪੁਕਾਰੇ ॥**
**ਰਾਗ ਨ ਰੂਪ ਨ ਰੇਖ ਨ ਰੰਗ ਨ, ਸਾਕ ਨ ਸੋਗ ਨ ਸੰਗਿ ਤਿਹਾਰੇ ॥**
**ਆਦਿ ਅਨਾਦਿ ਅਗਾਧ ਅਭੇਖ, ਅਦ੍ਵੈਖ ਜਪਿਓ ਤਿਨ ਹੀ ਕੁਲ ਤਾਰੇ ॥੯॥੨੫੧॥**

[੫੬] ਬਚਿੱਤ੍ਰ ਨਾਟਕ, ਅਧਯਾਯ ੬

**ਤਬ ਜੇ ਜੇ ਰਿਖ ਰਾਜ ਬਨਾਏ[4] ॥**
**ਤਿਨ ਆਪਨ ਪੁਨ ਸਿੰਮ੍ਰਿਤਿ ਚਲਾਏ ॥੧੭॥**

**[ਸਿਮ੍ਰਿਤਿ]** **ਜੇ ਸਿੰਮ੍ਰਿਤਨ ਕੇ ਭਏ ਅਨੁਰਾਗੀ ॥**
**ਤਿਨ ਤਿਨ ਕ੍ਰਿਆ ਬ੍ਰਹਮ ਕੀ ਤਿਆਗੀ ॥**
**ਜਿਨ ਮਨੁ ਹਰਿ ਚਰਨਨ ਠਹਰਾਯੋ ॥**
**ਸੋ ਸਿੰਮ੍ਰਿਤਨ ਕੇ ਰਾਹ ਨ ਆਯੋ ॥੧੮॥**

**[ਵੇਦ]** **ਬ੍ਰਹਮਾ ਚਾਰ ਹੀ ਬੇਦ ਬਨਾਏ ॥**
**ਸਰਬ ਲੋਕ ਤਿਹ ਕਰਮ ਚਲਾਏ ॥**
**ਜਿਨ ਕੀ ਲਿਵ ਹਰਿ ਚਰਨਨ ਲਾਗੀ ॥**
**ਤੇ ਬੇਦਨ ਤੇ ਭਏ ਤਿਆਗੀ[5] ॥੧੯॥**
**ਜਿਨ ਮਤ ਬੇਦ ਕਤੇਬਨ ਤਿਆਗੀ ॥**
**ਪਾਰਬ੍ਰਹਮ ਕੇ ਭਏ ਅਨੁਰਾਗੀ ॥...(੨੦)**

---

੧ ਹਿਸਾਬ, ਗਣਨਾ । ੨ ਲਕਸ਼ਮੀ (ਮਾਯਾ) ਦਾ ਸਵਾਮੀ ਕਰਤਾਰ ।
੩ ਨਿਰਪਾਧਿਨ, ਅਚੂਕ । ੪ ਰਾਜ ਰਿਸ਼ੀ, ਮਨੁ ਆਦਿਕ ।

**ਗੁਰਬਾਣੀ ਵੇਦਾਂ ਦਾ ਉਲਥਾ ਨਹੀਂ**

੫ ਗੁਰੂ ਸਾਹਿਬ ਦੇ ਮੱਤ ਤੋਂ ਅਣਜਾਣ ਅਤੇ ਅਨਮਤੀਆਂ ਦੇ ਅਸਰੱਈਏ ਇਹ ਆਖਿਆ ਕਰਦੇ ਹਨ ਕਿ ਸੰਸਕ੍ਰਿਤ ਕਠਨ ਹੈ, ਅਰ ਦੇਵ ਬਾਣੀ ਦਾ ਅਧਿਕਾਰ ਵੀ ਸਭ ਨੂੰ ਨਹੀਂ, ਇਸ ਲਈ ਗੁਰੂ ਸਾਹਿਬ ਨੇ ਭਾਸ਼ਾ ਵਿੱਚ ਵੇਦਾਂ ਦਾ ਹੀ ਸਾਰ ਗੁਰਬਾਣੀ ਰਚੀ ਹੈ, ਹੁਣ ਉਨ੍ਹਾਂ ਤੋਂ ਪੁੱਛਣਾ ਚਾਹੀਏ ਕਿ ਹੇਠ ਲਿਖੇ ਵਾਕ ਕੇਹੜੀ ਵੇਦ ਸੁਤਿ ਦਾ ਉਲਥਾ ਹਨ:-

'ਬੇਦ ਕਤੇਬੀ ਭੇਦੁ ਨ ਜਾਤਾ ॥' (ਮਾਰੂ ਸੋਲਹਾ ਮਹਲਾ ੧, ਪੰਨਾ ੧੦੨੧)
'ਪੜੇ ਰੇ, ਸਗਲ ਬੇਦ, ਨਹ ਚੂਕੈ ਮਨ ਭੇਦ... ॥' (ਪੰਨਾ ੬੮੭)
'ਬੇਦ ਕਤੇਬ ਕੋ ਭੇਦ ਸਬੈ ਤਜਿ, ਕੇਵਲ ਕਾਲ ਕ੍ਰਿਪਾਨਿਧਿ ਮਾਨਯੋ ॥੨੪॥ (੩੩ ਸਵੈਯੇ, ਪੰਨਾ ੭੧੫)

ਵੇਲਾ-ਸਮਯ

**ਵੇਲੇ ਦੀ ਕਦਰ]** ਸਮਾਂ ਅਮੋਲਕ ਵਸਤੂ ਹੈ, ਜੋ ਇਸ ਦਾ ਯੋਗਯ ਵਰਤਾਉ ਨਹੀਂ ਕਰਦੇ ਅਥਵਾ ਅਨਗਹਿਲੀ ਨਾਲ ਵਿਰਥਾ ਗਵਾਉਂਦੇ ਹਨ ਉਹ ਮੂਰਖ ਹਨ। ਸ਼ੋਕ ਹੈ ਉਨ੍ਹਾਂ ਵਿਦਵਾਨਾਂ ਪੁਰ ਜੋ ਕਥਾ, ਕੀਰਤਨ, ਪਾਠ, ਵਯਾਖਯਾਨਾਂ ਦੇ ਸਮੇਂ (ਵੇਲੇ) ਦੀ ਕਦਰ ਨਾ ਕਰ ਕੇ ਸਭਾਸਦਾਂ ਦੇ ਚਿੱਤ ਦੁਖੀ ਕਰਦੇ ਹਨ, ਜਿਸ ਦੇਸ਼, ਜਾਤਿ, ਸਮਾਜ ਦੇ ਲੋਕ ਵਕਤ ਦੀ ਪਾਬੰਦੀ ਅੰਦਰ ਰਹਿੰਦੇ ਹਨ, ਉਹ ਸਰਵ ਪ੍ਰਿਅ ਹੋ ਕੇ ਉੱਨਤ ਹੁੰਦੇ ਹਨ।

[੯੪] ਸਲੋਕ ਮ: ੧, ਵਾਰ ਸਿਰੀਰਾਗ (੪)

ਵਖਤੁ ਵੀਚਾਰੇ[1] ਸੁ ਬੰਦਾ ਹੋਇ ॥

[੧੩੭੧] ਸਲੋਕ-ਕਬੀਰ

ਕਬੀਰ ਕਾਲਿ ਕਰੰਤਾ ਅਬਹਿ ਕਰੁ, ਅਬ ਕਰਤਾ ਸੁ ਇਤਾਲ[2] ॥੧੩੮॥

[੧੩੭੯] ਸਲੋਕ-ਫਰੀਦ

ਫਰੀਦਾ ਚਾਰਿ ਗਵਾਇਆ ਹੰਢਿ ਕੈ, ਚਾਰਿ ਗਵਾਇਆ ਸੰਮਿ[3] ॥
ਲੇਖਾ ਰਬੁ ਮੰਗੇਸੀਆ, ਤੂ ਆਂਹੋ ਕੇਰ੍ਹੇ ਕੰਮਿ ? ॥੩੮॥

# ਵੈਸ਼ਨਵ

ਹਿੰਦੂ ਮੱਤ ਵਿੱਚ ਬੈਕੁੰਠ ਅਥਵਾ ਖੀਰ ਸਮੁੰਦ੍ਰ ਨਿਵਾਸੀ ਚਤੁਰ ਭੁਜ ਦੇਵਤਾ ਵਿਸ਼ਨੂੰ ਮੰਨਿਆ ਹੈ, ਜਿਸ ਦੇ ਉਪਾਸਕ ਵੈਸ਼ਨਵ ਸਦਾਉਂਦੇ ਹਨ, ਪਰ ਗੁਰੂ ਸਾਹਿਬ ਵਿਸ਼ ਧਾਤੁ ਤੋਂ ਬਣਿਆ ਹੋਇਆ ਵਯਾਪਕ ਅਰਥ ਰੱਖਣ ਵਾਲਾ ਵਿਸ਼ਨੁ ਨਾਮ ਵਾਹਗੁਰੂ ਦਾ ਕਥਨ ਕਰਦੇ ਹਨ ਅਰ ਉਸ ਦੇ ਉਪਾਸਕ ਨੂੰ ਵੈਸ਼ਨਵ ਲਿਖਦੇ ਹਨ।

[੧੯੯] ਗਉੜੀ ਮਹਲਾ ੫ (੧੬੫)

ਸੋ ਕਿਛੁ ਕਰਿ, ਜਿਤੁ ਮੈਲੁ ਨ ਲਾਗੈ ॥
ਹਰਿ ਕੀਰਤਨ ਮਹਿ ਏਹੁ ਮਨੁ ਜਾਗੈ ॥੧॥ਰਹਾਉ॥
ਏਕੋ ਸਿਮਰਿ ਨ ਦੂਜਾ ਭਾਉ ॥
ਸੰਤਸੰਗਿ ਜਪਿ ਕੇਵਲ ਨਾਉ ॥੧॥
ਕਰਮ ਧਰਮ ਨੇਮ ਬ੍ਰਤ ਪੂਜਾ ॥
ਪਾਰਬ੍ਰਹਮ ਬਿਨੁ ਜਾਨੁ ਨ ਦੂਜਾ ॥੨॥...
ਸੋ ਬੈਸਨੋ ਹੈ ਅਪਰ ਅਪਾਰੁ ॥
ਕਹੁ ਨਾਨਕ ਜਿਨਿ ਤਜੇ ਬਿਕਾਰ ॥੪॥

---

੧ ਜੋ ਸਮੇਂ ਦੀ ਚਾਲ ਅਤੇ ਵਕਤ ਦੀ ਕੀਮਤ ਵੀਚਾਰਦਾ ਹੈ।
੨ ਇਸੇ ਕਾਲ, ਤੁਰਤ, ਫੌਰਨ। ੩ ਸੌਂ ਕੇ।

[੨੭੪] ਗਉੜੀ ਸੁਖਮਨੀ ਮਹਲਾ ੫ (੯)

ਕਾਹੂ ਫਲ ਕੀ ਇਛਾ ਨਹੀ ਬਾਛੈ ॥
ਕੇਵਲ ਭਗਤਿ ਕੀਰਤਨ ਸੰਗਿ ਰਾਚੈ ॥
ਮਨ ਤਨ ਅੰਤਰਿ ਸਿਮਰਨ ਗੋਪਾਲ ॥
ਸਭ ਊਪਰਿ ਹੋਵਤ ਕਿਰਪਾਲ ॥
ਆਪਿ ਦ੍ਰਿੜੈ, ਅਵਰਹ ਨਾਮੁ ਜਪਾਵੈ ॥
ਨਾਨਕ ਓਹੁ ਬੈਸਨੋ ਪਰਮ ਗਤਿ ਪਾਵੈ ॥੨॥

## ਵੈਕੁੰਠ

ਵਿਸ਼ਨੁ ਦੇਵਤਾ ਦੇ ਉਪਾਸਕ ਇਕ ਖਾਸ ਲੋਕ ਨੂੰ ਵੈਕੁੰਠ ਆਖਦੇ ਹਨ, ਗੁਰਮਤ ਵਿੱਚ ਨਿਰਵਾਣ ਅਤੇ ਸਤਸੰਗ ਦਾ ਨਾਉਂ ਬੈਕੁੰਠ ਹੈ ।

[੬੮੨] ਧਨਾਸਰੀ ਮਹਲਾ ੫ (੪੮)

ਮੁਕਤਿ ਬੈਕੁੰਠ ਸਾਧ ਕੀ ਸੰਗਤਿ, ਜਨ ਪਾਇਓ ਹਰਿ ਕਾ ਧਾਮ ॥੧॥

[੭੪੨] ਸੂਹੀ ਮਹਲਾ ੫ (੨੭)

ਬੈਕੁੰਠ ਨਗਰੁ ਜਹਾ ਸੰਤ ਵਾਸਾ ॥
ਪ੍ਰਭ ਚਰਣ ਕਮਲ ਰਿਦ ਮਾਹਿ ਨਿਵਾਸਾ ॥੧॥

[੧੧੬੧] ਭੈਰਉ, ਕਬੀਰ (੧੬)

ਸਭੁ ਕੋਈ ਚਲਨ ਕਹਤ ਹੈ ਊਹਾਂ ॥ ਨਾ ਜਾਨਉ ਬੈਕੁੰਠੁ ਹੈ ਕਹਾਂ ॥੧॥ ਰਹਾਉ ॥ ਆਪ ਆਪ ਕਾ ਮਰਮੁ ਨ ਜਾਨਾਂ ॥ ਬਾਤਨ ਹੀ ਬੈਕੁੰਠੁ ਬਖਾਨਾਂ ॥੧॥ ਜਬ ਲਗੁ ਮਨ ਬੈਕੁੰਠ ਕੀ ਆਸ ॥ ਤਬ ਲਗੁ ਨਾਹੀ ਚਰਨ ਨਿਵਾਸ ॥੨॥... ਕਹਿ ਕਮੀਰ ਅਬ ਕਹੀਐ ਕਾਹਿ ? ॥ ਸਾਧਸੰਗਤਿ ਬੈਕੁੰਠੈ ਆਹਿ ॥੪॥

## ਵੈਦ

[੧੪੮] ਮਹਲਾ ੨, ਵਾਰ ਮਾਝ (੨੨)

ਰੋਗੁ ਦਾਰੂ ਦੋਵੈ ਬੁਝੈ ਤਾ ਵੈਦੁ ਸੁਜਾਣੁ ॥

[੫੦੩] ਗੂਜਰੀ ਮਹਲਾ ੧, ਅਸਟਪਦੀ (੧)

ਸੋ ਵੈਦੁ, ਜਿ ਜਾਣੈ ਰੋਗੀ ॥

[੧੨੭੯] ਮਹਲਾ ੨, ਵਾਰ ਮਲਾਰ (੩)

ਵੈਦਾ, ਵੈਦੁ ਸੁਵੈਦੁ ਤੂ ਪਹਿਲਾਂ ਰੋਗੁ ਪਛਾਣੁ ॥
ਐਸਾ ਦਾਰੂ ਲੋੜਿ ਲਹੁ, ਜਿਤੁ ਵੰਞੈ ਰੋਗਾ ਘਾਣਿ[੧] ॥
ਜਿਤੁ ਦਾਰੂ ਰੋਗ ਉਠਿਅਹਿ, ਤਨਿ ਸੁਖੁ ਵਸੈ ਆਇ ॥
ਰੋਗੁ ਗਵਾਇਹਿ ਆਪਣਾ, ਤ ਨਾਨਕ ਵੈਦੁ ਸਦਾਇ ॥੨॥

੧ ਰੋਗਾਂ ਦਾ ਸਮੁਦਾਯ, ਰੋਗਾਂ ਦਾ ਸੰਤਾਪ ।

# ਵੈਰੁ ਵਿਰੋਧ

[੨੫੯] ਗਉੜੀ ਬਾਵਨ ਅਖਰੀ ਮਹਲਾ ੫ (੪੬)

ਵਵਾ ਵੈਰੁ ਨ ਕਰੀਐ ਕਾਹੂ ॥
ਘਟ ਘਟ ਅੰਤਰਿ ਬ੍ਰਹਮ ਸਮਾਹੂ ॥...
ਵੈਰ ਵਿਰੋਧ ਮਿਟੇ ਤਿਹ ਮਨ ਤੇ ॥
ਹਰਿ ਕੀਰਤਨੁ ਗੁਰਮੁਖਿ ਜੋ ਸੁਨਤੇ ॥

[੨੯੫] ਗਉੜੀ ਸੁਖਮਨੀ ਮਹਲਾ ੫ (੨੪)

ਮਿਟਿ ਗਏ ਬੈਰ, ਭਏ ਸਭ ਰੇਨ ॥ ਅੰਮ੍ਰਿਤ ਨਾਮੁ ਸਾਧਸੰਗਿ ਲੈਨ ॥

[੯੪੨] ਰਾਮਕਲੀ ਸਿਧ ਗੋਸਟਿ (੩੭)

ਗੁਰਮੁਖਿ ਵੈਰ ਵਿਰੋਧ ਗਵਾਵੈ ॥
ਗੁਰਮੁਖਿ ਸਗਲੀ ਗਣਤ[੧] ਮਿਟਾਵੈ ॥

[੧੧੭੬] ਬਸੰਤੁ ਮਹਲਾ ੩ (੧੩)

ਗੁਰ ਪ੍ਰਸਾਦਿ ਲਾਗੇ ਨਾਮ ਸੁਆਦਿ ॥
ਕਾਹੇ ਜਨਮੁ ਗਵਾਵਹੁ ਵੈਰਿ ਵਾਦਿ ॥੨॥

ਦੀਵਾਨਿ ਗੋਯਾ

ਮਿਹਰੋਂ ਕੀਂ ਬਰ ਹਰ ਕਿ ਸਾਜ਼ੀ ਸਾਫੀਏ ਦਿਲ ਗੁਮ ਕੁਨਦ ।
ਗ਼ਰ ਮੁਰਾਦੇ ਖੇਸ਼ ਖ਼੍ਵਾਹੀ ਅਜ਼ ਗ਼ਲਾਜ਼ਤ ਦੂਰ ਦਾਰ[੨] ।

ਗੁਰੁ ਪ੍ਰਤਾਪ ਸੂਰਜ, ਰਾਸਿ ੧, ਅੰਸੂ ੪੦

[੩]ਸਹਿਨ ਸ਼ੀਲਤਾ ਛਿਮਾ ਧਰੀਜੈ ।
ਕਿਸ ਕੇ ਸੰਗ ਨ ਦ੍ਵੈਸ਼ ਰਚੀਜੈ ।
ਬਾਕ ਕਠੋਰ ਅਨਾਦਰ ਕਰੇ ।
ਸੁਨਿ ਕਰਿ ਤਪਹਿ ਨ ਰਿਸਿ ਕਬਿ ਧਰੇ ॥੨੯॥

# ਵੰਡ ਕੇ ਛਕਣਾ

ਭਾਈ ਗੁਰਦਾਸ, ਵਾਰ ੩੨

...ਨਿਵਿ ਚਲਣਾ ਗੁਰਸਿਖ ਪਰਵਾਣਾ ।
ਘਾਲਿ ਖਾਇ ਗੁਰਸਿਖ ਮਿਲਿ ਖਾਣਾ । (੧)

---

੧ ਵਿਰੋਧੀਆਂ ਦੇ ਅਪਕਾਰ ਅਤੇ ਬਦਲਾ ਲੈਣ ਦੀ ਗਿਣਤੀ ।
੨ ਜੇ ਲੋਕਾਂ ਨਾਲ ਮਿੱਤ੍ਰਤਾ ਅਤੇ ਸ਼ਤ੍ਰਤਾ ਕਰੇਂਗਾ, ਤਾਂ ਤੇਰੇ ਦਿਲ ਦੀ ਪਵਿੱਤ੍ਰਤਾ ਜਾਂਦੀ ਰਹੂ । ਜੇ ਤੂੰ ਆਪਣਾ ਮਨੋਰਥ ਸਿੱਧ ਕਰਨਾ ਲੋੜਦਾ ਹੈਂ ਤਾਂ ਮਨ ਨੂੰ (ਇਸ) ਅਪਵਿੱਤ੍ਰਤਾ ਤੋਂ ਦੂਰ ਰੱਖ । ੩ ਗੋਪੀ, ਮੋਹਨ, ਰਾਮੂ ਅਤੇ ਅਮਰੂ ਨੂੰ ਗੁਰੂ ਅਮਰਦਾਸ ਸਾਹਿਬ ਜੀ ਦਾ ਉਪਦੇਸ਼ ।

ਰਹਿਤਨਾਮਾ ਭਾਈ ਦੇਸਾ ਸਿੰਘ

ਏਕਾਕੀ ਬਹਿ ਖਾਇ ਨਹਿ, ਅਵਰਨ ਕੋ ਭੀ ਦੇਇ।

ਪ੍ਰੇਮ ਸੁਮਾਰਗ

ਜੋ ਕੋਈ ਭੁੱਖਾ ਨੰਗਾ ਅਰੁ ਅਰਥੀ[1] ਹੋਵੇ ਤਾਂ ਅਪਨੀ ਵੰਡ ਵਿਚੋਂ ਜੋ ਕਿਛ ਸਾਹਿਬ ਬਖਸ਼ਿਆ ਹੋਵੈ ਸੋ ਵੰਡ ਖਾਏ, ਵੰਡ ਪਹਿਨੇ, ਜੋ ਕੁਛ ਕੰਮ ਕਿਸੀ ਕਾ ਜਾਣੇ ਜੋ ਮੁਝ ਤੇ ਗੁਰੂ ਦੀ ਕਿਰਪਾ ਤੇ ਹੋਵੈ, ਤਾਂ ਢਿਲ ਨਾ ਕਰੇ, ਆਪਣਾ ਕੰਮ ਛਡ ਕੇ ਉਸ ਪ੍ਰਾਣੀ ਦੇ ਕੰਮ ਨੋ ਉੱਠ ਖੜਾ ਹੋਵੇ, ਗੁਰੂ ਕਾ ਰੀਝਾਉਣਾ ਇਸੀ ਮੋਂ ਹੈ।

ਨਵੀਨ ਪੰਥ ਪ੍ਰਕਾਸ਼, ਅਧਯਾਯ ੭੪

ਜਬ ਕੁਛ ਤਯਾਰ ਕਰਤ ਹਿਤ ਖਾਨੈ।<br>
ਦੇਤ ਅਵਾਜ਼ਾਂ- 'ਭੂਖਾ ਕੋਈ।<br>
ਆਓ ਦੇਗ ਤਯਾਰ ਗੁਰੂ ਕੀ ਹੋਈ।'<br>
ਓਸ ਸਮੇਂ ਵੈਰੀ ਕਿ ਨ ਆਵੈ।<br>
ਪਰਮ ਮੀਤ ਸਮ ਤਾਹਿੰ ਛਕਾਵੈ।<br>
ਬੈਰੀ ਮਿਤਰ ਕੋ ਸਮ ਦੈ ਹੈ।<br>
ਬਚੈ ਤੁ ਪੀਛੇ ਖੁਦ ਖਾ ਲੈ ਹੈ।<br>
ਨਹਿੰ ਤੁ ਲੰਗਰ ਮਸਤ ਬਤੈ ਹੈ।

ਗੁਰੁ ਪ੍ਰਤਾਪ ਸੂਰਜ, ਰਾਸ਼ਿ ੧, ਅੰਸੂ ੪੦

[2]ਗੁਰਸਿੱਖਨ ਕੋ ਪ੍ਰਥਮ ਅਚਾਵਹੁ[3]।<br>
ਸ਼ੇਸ਼[4] ਰਹੈ ਭੋਜਨ ਤੁਮ ਖਾਵਹੁ।<br>
ਮਹਾਂ ਪਵਿਤ੍ਰ ਹੋਤਿ ਹੈ ਸੋਇ।<br>
ਸਿਖਯਨ ਪੀਛੇ ਅਚਿਯਤ ਜੋਇ ॥੩੨॥<br>
ਸਿਮਰੋ ਵਾਹਿਗੁਰੂ ਨਿਤ ਨਾਮੂ।<br>
ਲਿਵ ਲਾਗੇ ਪਦ ਦੇ ਅਭਿਰਾਮੂ[5]।

## ਵਯਸਨ

ਐਬ—ਮੰਦ ਕਰਮ ਦਾ ਸੁਭਾਵ।<br>
ਵਯਾਖਯਾਨ—ਦੇਖੋ, ਕਥਾ।<br>
ਵਯਾਪਾਰ—ਦੇਖੋ, ਵਣਿਜ।<br>
ਵ੍ਰਤ-ਦੇਖੋ, ਵਰਤ।

-ਇਤਿ-

---

੧ ਲੋੜਵੰਦ। ੨ ਗੰਗੂ ਅਤੇ ਸਹਾਰੂ ਨੂੰ ਗੁਰੂ ਅਮਰਦਾਸ ਸਾਹਿਬ ਜੀ ਦਾ ਉਪਦੇਸ਼।<br>
੩ ਛਕਾਉ। ੪ ਬਾਕੀ। ੫ ਉੱਤਮ, ਮਨੋਹਰ।

